ੴ ਸਤਿਗੁਰ ਪ੍ਰਸਾਦਿ ॥

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ

# ਦਰਸ਼ਨ ਨਿਰਣੈ

## ਸਟੀਕ

## ਤੁਲਨਾਤਮਿਕ ਅਧਿਐਨ

ਟੀਕਾਕਾਰ

ਗਿ. ਹਰਿਬੰਸ ਸਿੰਘ

੧ੴ ਸਤਿਗੁਰ ਪ੍ਰਸਾਦਿ ॥

ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਚਉਦਵੀਂ

ਸਲੋਕ ਸ਼ੇਖ ਫਰੀਦ ਕੇ, ਸਵਯੇ ਸ੍ਰੀ ਮੁਖਬਾਕ੍ਯ ਮ: ੫, ਭਟਾਂ ਦੇ ਰਚਿਤ ਸਵਈਏ, ਸਵਈਏ ਮਹਲੇ ਪਹਿਲੇ ਕੇ ਤੋਂ ਮਹਲੇ ਪੰਜਵੇਂ ਕੇ ਤੱਕ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ, ਸਲੋਕ ਮਹਲਾ ੫ ਅਤੇ ਰਾਗੁ ਮਾਲਾ

(ਪੰਨਾ ੧੩੭੭ ਤੋਂ ੧੪੩੦ ਤੱਕ)

*-ਟੀਕਾਕਾਰ-*

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ।

Adi

# Sri Guru Granth Sahib Ji

Darshan Nirney Steek

*(Comperetive Study)*

**Vol. XIIII**

by

**Giani Harbans Singh**



(ਸੋਧਿਆ ਅਤੇ ਵਾਧਿਆਂ ਵਾਲਾ ਨਵਾਂ ਸੰਸਕਰਣ ਮਈ 2010)

ਭੇਟਾ : 275/-

*ਪ੍ਰਕਾਸ਼ਕ :*

**ਗੁਰਬਾਣੀ ਸੇਵਾ ਪ੍ਰਕਾਸ਼ਨ,**

17-ਏ ਡੋਗਰਾਂ ਸਟਰੀਟ, ਪਟਿਆਲਾ,

*ਕੰਪਿਊਟਰ ਕੰਪੋਜ਼ਿੰਗ*

**ਸ਼ਰਨਾਗਤ ਸਿੰਘ, ਪਟਿਆਲਾ**

Printed in India

*ਛਾਪਕ :*

**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਹੁਕਮਨਾਮਾ

***ਸੋਰਠਿ ਮਹਲਾ ੫ ॥**

**ਗੁਰਿ ਪੂਰੈ ਚਰਨੀ ਲਾਇਆ ॥ ਹਰਿ ਸੰਗਿ ਸਹਾਈ ਪਾਇਆ ॥**
**ਜਹ ਜਾਈਐ ਤਹਾ ਸੁਹੇਲੇ ॥ ਕਰਿ ਕਿਰਪਾ ਪ੍ਰਭਿ ਮੇਲੇ ॥ ੧ ॥**
**ਹਰਿ ਗੁਣ ਗਾਵਹੁ ਸਦਾ ਸੁਭਾਈ ॥**
**ਮਨ ਚਿੰਦੇ ਸਗਲੇ ਫਲ ਪਾਵਹੁ,**
**ਜੀਅ ਕੈ ਸੰਗਿ ਸਹਾਈ ॥ ੧ ॥ ਰਹਾਉ ॥**
**ਨਾਰਾਇਣ ਪ੍ਰਾਣ ਅਧਾਰਾ ॥ ਹਮ ਸੰਤ ਜਨਾਂ ਰੇਨਾਰਾ ॥**
**ਪਤਿਤ ਪੁਨੀਤ ਕਰਿ ਲੀਨੇ ॥ ਕਰਿ ਕਿਰਪਾ ਹਰਿ ਜਸੁ ਦੀਨੇ ॥੨॥**
**ਪਾਰਬ੍ਰਹਮੁ ਕਰੇ ਪ੍ਰਤਿਪਾਲਾ ॥ ਸਦ ਜੀਅ ਸੰਗਿ ਰਖਵਾਲਾ ॥**
**ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥**
**ਬਹੁੜਿ ਨ ਜੋਨੀ ਪਾਈਐ ॥ ੩ ॥**
**ਜਿਸੁ ਦੇਵੈ ਪੁਰਖੁ ਬਿਧਾਤਾ ॥ ਹਰਿ ਰਸੁ ਤਿਨ ਹੀ ਜਾਤਾ ॥**
**ਜਮ ਕੰਕਰੁ ਨੇੜਿ ਨ ਆਇਆ ॥**
**ਸੁਖੁ ਨਾਨਕ ਸਰਣੀ ਪਾਇਆ ॥ ੪ ॥ ੯ ॥ ੫੯ ॥**

{ਪੰਨਾ ੬੨੩}

* ਉਪਰੋਕਤ ਹੁਕਮਨਾਮਾ ਗੁਰੂ ਦਰਬਾਰ ਵਿਖੇ ਕੀਰਤਨ ਅਤੇ ਅਰਦਾਸਿ ਉਪਰੰਤ ਬਖ਼ਸ਼ਿਸ਼ ਹੋਇਆ। ਮਿਤੀ 16-02-1995

# ਪੋਥੀ ਵਿਚ ਅੰਕਿਤ ਸੰਖੇਪ ਸੰਕੇਤ

| | | |
|---|---|---|
| ੧- | ਫ. ਸ. | ਫਰੀਦਕੋਟੀ ਸਟੀਕ |
| ੨- | ਦਰਪਣ | ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ<br>ਪ੍ਰੋ. ਸਾਹਿਬ ਸਿੰਘ |
| ੩- | ਸੰ. ਸ. | ਸੰਪ੍ਰਦਾਈ ਸਟੀਕ<br>ਗਿ. ਕਿਰਪਾਲ ਸਿੰਘ |
| ੪- | ਮਹਾਨ ਕੋਸ਼ | ਭਾ. ਕਾਨ੍ਹ ਸਿੰਘ ਨਾਭਾ |
| ੫- | ਨਰੋਤਮ | ਪੰਡਤ ਤਾਰਾ ਸਿੰਘ ਨਰੋਤਮ |
| ੬- | ਗੁਰਬਾਣੀ ਲਗਾਂ-ਮਾਤਰਾਂ<br>ਦੀ ਵਿਲਖਣਤਾ | ਭਾ. ਸ. ਰਣਧੀਰ ਸਿੰਘ |

# ਸਮਰਪਣ

ਤੁਮਰੀ ਟੇਕ ਪੂਰੇ ਮੇਰੇ ਸਤਿਗੁਰ
ਮਨ ਸਰਨਿ ਤੁਮ੍ਾਰੈ ਪਰੀ ॥
ਅਚੇਤ ਇਆਨੇ ਬਾਰਿਕ ਨਾਨਕ ਹਮ
ਤੁਮ ਰਾਖਹੁ ਧਾਰਿ ਕਰੀ ॥

(ਗੂਜਰੀ ਮਹਲਾ ੫)

# ਬੇਨਤੀ

ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ
ਆਪਿ ਕਰੇ ਕਰਾਏ ॥
ਸਾਸਿ ਸਾਸਿ ਸਿਮਰਤ ਰਹਾ
ਨਾਨਕ ਦਾਨੁ ਪਾਏ ॥

(ਸੂਹੀ ਮਹਲਾ ੫)

# ਨਵਾਂ ਸੰਸਕਰਣ

## (ਚਉਥਾ ਐਡੀਸ਼ਨ)

**ਚਾਰਿ ਕੁੰਟ ਚਉਦਹ ਭਵਨ, ਸਗਲ ਬਿਆਪਤ ਰਾਮ ॥**
**ਨਾਨਕ, ਊਨ ਨ ਦੇਖੀਐ, ਪੂਰਨ ਤਾ ਕੇ ਕਾਮ ॥** [ਪੰਨਾ ੨੯੯

ਗੁਰੂ ਪਾਤਿਸ਼ਾਹ ਜੀ ਦੀ ਅਪਾਰ ਕਿਰਪਾ ਸਦਕਾ ''ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ'' ਦੀ ਚਉਦਵੀਂ (ਅੰਤਲੀ) ਪੋਥੀ ਦਾ ਸੋਧਿਆ ਤੇ ਵਾਧਿਆਂ ਵਾਲਾ ਨਵਾਂ ਸੰਸਕਰਣ ਪਾਠਕਾਂ ਦੇ ਹੱਥਾਂ ਵਿੱਚ ਅਪੜ ਰਿਹਾ ਹੈ। ਵਿਦਿਆ ਤੇ ਵਿੱਤ ਦੇ ਅਧੂਰੇ ਵਸੀਲਿਆਂ ਦੇ ਬਾਵਜੂਦ ਵੀ ਇਸ ਮਹਾਨ ਕਾਰਜ ਨੂੰ ਸਾਈਆਂ ਜੀਓ ਨੇ ਆਪ ਨੇਪਰੇ ਚੜ੍ਹਾਇਆ। ਇਹ ਸਭ ਕੁਝ ''ਤਰਸੁ ਪਇਆ ਮਿਹਰਾਮਤਿ ਹੋਈ...'' ਦਾ ਪ੍ਰਤੀਕ ਹੈ।

ਓਹ ਘੜੀ ਸੁਲਖਣੀ ਅਤੇ ਅਲੌਕਿਕ ਸੀ ਜਦੋਂ ਸੱਚੇ ਗੁਰਦੇਵ ਪਿਤਾ ਜੀ ਨੇ ''ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ'' (ਤੁਲਨਾਤਮਿਕ ਅਧਿਐਨ) ਕਰਨ ਦੀ ਮਹਾਨ ਸੇਵਾ ਆਪਣੇ ਬੱਚੇ ਨੂੰ ਬਖ਼ਸ਼ੀ। ਭਰੋਸਾ ਤੇ ਦਿਲਾਸਾ ਦਿੱਤਾ। ਨਾ ਕੋਈ ਵਿਦਿਅਕ ਯੋਗਤਾ, ਨਾ ਅਰਥ-ਪਰਮਾਰਥ ਦੀ ਸੋਝੀ, ਨਾ ਇਸ ਸਟੀਕ ਦੀ ਪ੍ਰਕਾਸ਼ਨਾ ਲਈ ਕੋਈ ਵਿਤੀ ਸਾਧਨ, ਨਾ ਕੋਈ ਪੱਕਾ ਸਹਯੋਗੀ, ਸਭ ਕੁਝ ਸੁਤੇ ਸਿਧ ਹੋਂਦਾ ਰਿਹਾ। ਕੋਟਾਨ ਕੋਟਿ ਸ਼ੁਕਰ ਹੈ ਕਰਤਾ ਪੁਰਖ ਜੀ ਦਾ, ਜਿਨ੍ਹਾਂ ਦੀ ਨਦਰਿ ਨਾਲ ਸਾਰਾ ਕਾਰਜ ਸਿਧ ਹੋਇਆ। ਹੁਣ ਨਵੀਂ ਛਾਪ ਦੀਂ ਸੁਧਾਈ ਵੀ ਗੁਰ-ਪਰਮੇਸ਼ਰ ਜੀ ਨੇ ਆਪੇ ਹੀ ਕਰਾ ਲਈ। ਆਪਣਾ ਆਪਾ ਸਮਰਪਿਤ ਕਰਕੇ ਇਹੋ ਕਹਿਣਾ ਹੀ ਯੋਗ ਹੋਵੇਗਾ :-

**ਨਾ ਹਮ ਕਰਮ ਨ ਧਰਮ ਸੁਚ, ਪ੍ਰਭਿ ਗਹਿ ਭੁਜਾ ਆਪਾਇਓ ॥੪॥**

[ਪੰਨਾ ੨੪੧

ਅੰਤ ਵਿੱਚ ਜੀਵਨ-ਭਰ ਲਈ ਇਕੋ ਬੇਨਤੀ ਹੈ :-

**ਪ੍ਰਭ ਜਨਮ ਮਰਨ ਨਿਵਾਰਿ ॥ ਹਾਰਿ ਪਰਿਓ ਦੁਆਰਿ ॥** [ਪੰਨਾ ੮੩੭

ਗੁਰੂ ਪੰਥ ਦਾ ਦਾਸਰਾ

(ਹਰਿਬੰਸ ਸਿੰਘ)
ਭਾਈ ਸਾਹਿਬ

5 ਮਈ, 2010

ਗੁਰਮਤਿ ਨਿਰਣੈ ਭਵਨ,
੧੭-ਏ, ਡੋਗਰਾਂ ਸਟਰੀਟ,
ਸਰਹਿੰਦੀ ਗੇਟ, ਪਟਿਆਲਾ।

ੴ ਸਤਿਗੁਰ ਪ੍ਰਸਾਦਿ

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

# ਤਤਕਰਾ

## ਪੋਥੀ ਚਉਦਵੀਂ

# ਅਰਥ ਭੇਦ ਅਤੇ ਨਿਰਣੈ





ਜੋਗਿੰਦਰ ਸਿੰਘ ਪੁਆਰ
ਵਾਈਸ-ਚਾਂਸ ਲਰ
JOGINDER SINGH PUAR
Vice-Chancellor




ਪੰਜਾਬੀ ਯੂਨੀਵਰਸਿਟੀ,
ਪਟਿਆਲਾ।
PUNJABI UNIVERSITY,
PATIALA

# ਦੋ ਸ਼ਬਦ

ਹਥਲੀ ਪੋਥੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ : ਦਰਸ਼ਨ ਨਿਰਣੈ (ਸਟੀਕ) ਨਾਲ ਗਿਆਨੀ ਹਰਿਬੰਸ ਸਿੰਘ ਦਵਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਟੀਕ ਸੰਪੂਰਨ ਹੋ ਜਾਂਦਾ ਹੈ। ਉਨ੍ਹਾਂ ਨੇ ਯੂਨੀਵਰਸਿਟੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਵਿਖੇ ਫ਼ੈਲੋ ਵਜੋਂ ਸ਼ਲਾਘਾਯੋਗ ਕੰਮ ਕੀਤਾ ਹੈ। ਸੂਝਵਾਨ ਲੇਖਕ ਨੇ ਇਸ ਕੰਮ ਨੂੰ ਨੇਪਰੇ ਚਾੜ੍ਹਨ ਲਈ ਪ੍ਰਚਲਤ ਸਟੀਕ ਸ਼ੈਲੀ ਨੂੰ ਭਲੀਭਾਂਤ ਘੋਖਿਆ ਅਤੇ ਫਲਸਰੂਪ ਪ੍ਰਮਾਣਿਕ ਟੀਕਾ ਤਿਆਰ ਕਰਨ ਦਾ ਸਫਲ ਯਤਨ ਕੀਤਾ ਜਾਪਦਾ ਹੈ, ਜੋ ਇਸ ਪੋਥੀ ਤੋਂ ਸਵੈ-ਸਿੱਧ ਹੈ।

ਮੇਰੀ ਰਾਏ ਵਿੱਚ ਗਿਆਨੀ ਹਰਿਬੰਸ ਸਿੰਘ ਹੋਰਾਂ ਨੂੰ ਟਕਸਾਲੀ ਸਿੱਖ ਵਿਦਵਾਨ ਮੰਨਣਾ ਉਚਿਤ ਹੈ। ਇਸ ਦੁੱਭਰ ਕੰਮ ਨੂੰ ਸੰਪੂਰਨ ਕਰਨ ਹਿਤ ਉਨ੍ਹਾਂ ਨੇ ਪੂਰੀ ਦਿਆਨਤਦਾਰੀ ਤੇ ਸ਼ਰਧਾ ਦਾ ਸਬੂਤ ਦਿੱਤਾ ਹੈ। ਮੈਨੂੰ ਗਿਆਨੀ ਜੀ ਦੀ ਇਸ ਸਾਰਥਕ ਪ੍ਰਾਪਤੀ ਉਤੇ ਅਤਿਅੰਤ ਖੁਸ਼ੀ ਹੈ। ਨਿਰਸੰਦੇਹ ਗੁਰਬਾਣੀ ਦੀ ਟੀਕਾਕਾਰੀ ਵਿੱਚ ਉਨ੍ਹਾਂ ਦਾ ਵਿਸ਼ੇਸ਼ ਯੋਗਦਾਨ ਹੈ।

ਜੋਗਿੰਦਰ ਸਿੰਘ ਪੁਆਰ
ਵਾਈਸ-ਚਾਂਸਲਰ
24-07-1997

ਪੰਜਾਬੀ ਯੂਨੀਵਰਸਿਟੀ,
ਪਟਿਆਲਾ।

# ਭੂਮਿਕਾ

ਵਿਆਖਿਆ ਸਾਹਿਤ, ਸਿੱਖ ਸਾਹਿਤ ਦੀ ਰੀੜ ਦੀ ਹੱਡੀ ਹੈ ਕਿਉਂਕਿ ਗੁਰੂ ਦੇ ਗੁਹਜ ਅਨੁਭਵ ਤੱਕ ਪਹੁੰਚਣ ਦੇ ਯਤਨਾਂ ਦਾ ਲਿਪੀਆਂਤਰਣ ਹੀ ਵਿਆਖਿਆ ਸਾਹਿਤ ਦੀ ਸੰਗਿਆ ਨਾਲ ਜਾਣਿਆ ਜਾਂਦਾ ਹੈ। ਵਿਆਖਿਆ ਸਾਹਿਤ ਦੇ ਆਰੰਭ, ਵਿਕਾਸ ਅਤੇ ਸੀਮਾਵਾਂ ਬਾਰੇ ਚਾਨਣ ਪਾਉਣ ਦੀ ਲੋੜ ਨਹੀਂ ਜਾਪਦੀ ਕਿਉਂਕਿ ਇਸ ਵਿਸ਼ੇ ਤੇ ਡਾ. ਤਾਰਨ ਸਿੰਘ ਜੀ ਦੀ ਪੁਸਤਕ *''ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ''* ਪ੍ਰਕਾਸ਼ਿਤ ਹੋ ਚੁੱਕੀ ਹੈ, ਜਿਸ ਵਿੱਚ ਟੀਕਾ ਪਰਨਾਲੀ ਦਾ ਬਹੁਤ ਮਹੱਤਵ ਦਰਸਾਇਆ ਗਿਆ ਹੈ। ਟੀਕਿਆਂ ਵਿੱਚ ਪਹਿਲੀ ਮਾਨਤਾ ਫਰੀਦਕੋਟੀ ਟੀਕੇ ਨੂੰ ਪ੍ਰਾਪਤ ਹੋਈ ਸੀ। ਗਿਆਨੀ ਬਦਨ ਸਿੰਘ ਜੀ ਦੀ ਟਕਸਾਲੀ ਪਹੁੰਚ ਵਿੱਚ ਇਹ ਪਹੁੰਚ-ਵਿੱਧੀ ਸ਼ਾਮਲ ਸੀ ਕਿ ਇਕ ਤੁਕ ਦੇ ਵੱਧ ਤੋਂ ਵੱਧ ਕਈ ਅਰਥ ਕੀਤੇ ਜਾਣ। ਇਸ ਨਾਲ ਲਾਭ ਇਹ ਹੋਇਆ ਕਿ ਅਕਾਦਮਿਕ ਉਡਾਰੀਆਂ ਦੀਆਂ ਇਕ ਤੋਂ ਵੱਧ ਪਰਤਾਂ ਨੂੰ ਸਾਹਮਣੇ ਆਉਣ ਦਾ ਅਵਸਰ ਪ੍ਰਾਪਤ ਹੋ ਗਿਆ। ਇਸ ਨਾਲ ਨੁਕਸਾਨ ਇਹ ਹੋਇਆ ਕਿ ਅਕਾਦਮਿਕ ਉਡਾਰੀਆਂ ਨੂੰ ਗੁਰੂ-ਜੁਗਤਿ ਦੇ ਬੰਧਨ ਵਿੱਚ ਰਹਿਣ ਦੀ ਲੋੜ ਮਹਿਸੂਸ ਨਾ ਹੋਈ। ਗਿਆਨੀ ਲੋਕਾਂ ਨੇ ਬਹੁਤੇ ਅਰਥਾਂ ਦੀ ਦੌੜ ਵਿੱਚ ਦਿਗ ਵਿਜੈ ਦੀ ਅਸਿਖ ਜੁਗਤਿ ਨੂੰ ਵੀ ਅਪਣਾ ਲਿਆ। ਇਹ ਪਿਰਤ ਪਾਈ ਤਾਂ ਨਿਰਮਲੇ ਸੰਤਾਂ ਨੇ ਸੀ, ਪਰ ਇਸ ਨੂੰ ਉਦਾਸੀਆਂ, ਹੋਰ ਡੇਰੇਦਾਰ, ਸੰਤਾਂ ਮਹਾਂਪੁਰਖਾਂ ਅਤੇ ਟਕਸਾਲਾਂ ਨੇ ਪਰਪੱਕ ਕਰਨ ਦੀ ਕੋਸ਼ਿਸ਼ ਕੀਤੀ। ਇਸ ਪਰਤ ਵਿਚ ਵੇਦਾਂਤੀ ਰੰਗ ਦਾ ਬੋਲਬਾਲਾ ਸੀ ਅਤੇ ਸਿੱਖ ਧਰਮ ਨੂੰ ਹਿੰਦੂ ਧਰਮ ਦੀ ਨਿਰੰਤਰਤਾ ਵਿੱਚ ਵੇਖਿਆ ਜਾ ਰਿਹਾ ਸੀ। ਸਿੱਖ ਧਰਮ ਦੀ ਸੁਤੰਤਰ ਸਥਾਪਨਾ ਦੇ ਮੁਦੱਈਆਂ ਦਾ ਆਰੰਭ ਗਿਆਨੀ ਪਰਨਾਲੀ ਨਾਲ ਹੋ ਗਿਆ ਸੀ ਅਤੇ ਇਸ ਦਾ ਮੋਢੀ ਕੁਝ ਲੋਕਾਂ ਨੇ ਭਾਈ ਮਨੀ ਸਿੰਘ ਨੂੰ ਮੰਨ ਲਿਆ ਸੀ। ਕੁਝ ਅਜਿਹੇ ਵੀ ਸਨ ਜਿਹੜੇ ਇਸ ਨੂੰ ਭਾਈ ਗੁਰਦਾਸ ਜੀ ਤੱਕ ਲੈ ਜਾਂਦੇ ਸਨ। ਮੇਰੇ ਖ਼ਿਆਲ ਵਿੱਚ ਸਿੱਖ ਧਰਮ ਨੂੰ ਪ੍ਰਾਪਤ ਧਰਮ-ਚਿੰਤਨ ਦੀ ਨਿਰੰਤਰਤਾ ਵਿੱਚ ਵੇਖਣ ਵਾਲਿਆਂ ਦੀ ਵਿਆਖਿਆ ਦਾ ਆਰੰਭ ਜਨਮ ਸਾਖੀਆਂ ਤੋਂ ਹੋਣਾ ਹੀ ਠੀਕ ਹੈ। ਜਨਮ ਸਾਖੀਆਂ ਵਿੱਚ ''ਸਭ ਤੇ ਵਡਾ ਸਤਿਗੁਰੁ ਨਾਨਕੁ'' ਦੀ ਦਿਗ ਵਿਜੈ ਦੇ ਮੰਤਵ ਨਾਲ ਕਰਾਮਾਤੀ ਮਿੱਥਾਂ ਨੂੰ ਵੀ ਵਰਤ ਲਿਆ ਗਿਆ ਹੈ। ਪਰ ਜਿਹੜੇ ਵਿਆਖਿਆਕਾਰਾਂ ਨੂੰ ਸਿੱਖ ਧਰਮ ਦੀ ਸੁਤੰਤਰ ਸਥਾਪਤੀ ਦਾ ਅਹਿਸਾਸ ਸੀ, ਉਨ੍ਹਾਂ ਦਾ ਆਰੰਭ ਭਾਈ ਗੁਰਦਾਸ ਜੀ ਨਾਲ ਹੁੰਦਾ ਹੈ। ਵਿਆਖਿਆ ਸਾਹਿਤ ਵਿੱਚ ਇਹ ਦੋਵੇਂ ਰੁਝਾਨ ਅੱਜ ਵੀ ਚਲ ਰਹੇ ਹਨ। ਜਿਹੜੇ ਵਿਆਖਿਆਕਾਰਾਂ ਨੂੰ ਗੁਰੂ ਨਾਨਕ ਦੇਵ ਜੀ ਦਾ ਪਿਆਰ, ਏਥੋਂ ਤੱਕ ਉਲਾਰ ਕਰ ਦੇਂਦਾ ਹੈ ਕਿ ਉਹ ਗੁਰੂ ਨਾਨਕ ਦੇਵ ਜੀ ਤੋਂ ਕਈ ਦਹਾਕੇ ਪਹਿਲਾਂ ਹੋਏ ਸੰਤਾਂ ਅਤੇ ਭਗਤਾਂ ਨੂੰ ਵੀ ਗੁਰੂ ਨਾਨਕ ਦੇ ਚੇਲੇ ਸਾਬਤ ਕਰਨ ਦੀ ਜ਼ਿਦ ਕਰਦੇ ਹਨ, ਉਹ ਸੰਵਾਰਨ ਨਾਲੋਂ ਵਿਗਾੜਦੇ ਵਧੇਰੇ ਹਨ। ਅਜਿਹੇ ਯਤਨਾਂ ਪ੍ਰਤੀ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ''ਗੁਰਮਤ ਮਾਰਤੰਡ'' ਦੀ ਭੂਮਿਕਾ ਵਿੱਚ ਸੁਚੇਤ ਕੀਤਾ ਹੋਇਆ ਹੈ। ਭਾਈ ਨਾਭਾ ਜੀ ਦਾ ਵਿਚਾਰ ਹੈ ਕਿ ਸਿੱਖ ਧਰਮ ਵਿੱਚ ਇਤਿਹਾਸ ਵਿਰੁੱਧ, ਯੁਕਤੀ ਵਿਰੁੱਧ ਅਤੇ ਉਕਤੀ ਵਿਰੁੱਧ ਗੱਲਾਂ ਨੂੰ

ਕੋਈ ਸਥਾਨ ਪ੍ਰਾਪਤ ਨਹੀਂ ਹੈ। ਇਸ ਦੇ ਬਾਵਜੂਦ ਵੱਖਰੀ ਡੱਫਲੀ ਵਜਾ ਕੇ ਵਿਦਵਾਨ ਅਖਵਾਉਣ ਦੇ ਚਾਹਵਾਨ ਲੇਖਕਾਂ ਨੇ ਸਿੱਖ ਸਾਹਿਤ ਵਿੱਚ ਆਪਣੇ ਯੋਗਦਾਨ ਨਾਲ ਸਿੱਖ ਧਰਮ ਚਿੰਤਨ ਦਾ ਨੁਕਸਾਨ ਹੀ ਕੀਤਾ ਹੈ। ਇਸ ਪ੍ਰਸੰਗ ਵਿੱਚ ਗਿਆਨੀ ਹਰਿਬੰਸ ਸਿੰਘ ਜੀ ਵਲੋਂ ਤਿਆਰ ਕੀਤੇ ਗਏ ''ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ'' ਦਾ ਮਹੱਤਵ ਬਹੁਤ ਵੱਧ ਜਾਂਦਾ ਹੈ।

ਪ੍ਰੋ. ਸਾਹਿਬ ਸਿੰਘ ਜੀ ਨੇ ਵਿਆਕਰਣ ਨੂੰ ਅਧਾਰ ਬਣਾ ਕੇ ਇਕ ਤੁਕ ਦੇ ਇਕੋ ਅਰਥ ਕਰਨ ਦਾ ਜੋ ਬੀੜਾ ਚੁਕਿਆ ਸੀ, ਉਸ ਨੂੰ ਸਥਾਪਤ ਕਰਨ ਵਿੱਚ ਗਿਆਨੀ ਹਰਿਬੰਸ ਸਿੰਘ ਜੀ ਨੇ ਵੱਡਾ ਹਿੱਸਾ ਪਾਇਆ ਹੈ। ਮੇਰੇ ਸਾਹਮਣੇ ਉਨ੍ਹਾਂ ਵਲੋਂ ਤਿਆਰ ਕੀਤੇ ਵਿਆਖਿਆ ਸਟੀਕ ਦੀ ਤੇਰ੍ਹਵੀਂ ਜਿਲਦ (ਭਾਗ ਦੂਜਾ) ਹੈ। ਇਸ ਜਿਲਦ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 1377 ਤੋਂ 1430 ਤੱਕ ਪੰਨੇ ਸ਼ਾਮਲ ਹਨ। ਇਸ ਅਖ਼ੀਰਲੀ ਜਿਲਦ ਵਿਚ ਭੱਟਾਂ ਦੇ ਸਵਈਏ ਵੀ ਸ਼ਾਮਲ ਹਨ। ਗਿਆਨੀ ਹਰਿਬੰਸ ਸਿੰਘ ਜੀ ਨੇ ਭੱਟਾਂ ਦੀ ਗਿਣਤੀ ਨੂੰ ਲੈ ਕੇ ਚਲੀ ਹੋਈ ਚਰਚਾ ਨੂੰ ਪ੍ਰੋ. ਸਾਹਿਬ ਸਿੰਘ ਜੀ ਦੀ ਧਾਰਨਾ ਦਾ ਸਮਰਥਨ ਕਰਕੇ, ਨਿਪਟਾਉਣ ਦਾ ਸਫਲ ਯਤਨ ਕੀਤਾ ਹੈ। ਦਲੀਲਾਂ ਦੇ ਕੇ ਗਿਆਨੀ ਜੀ ਨੇ ਸਾਬਤ ਕੀਤਾ ਹੈ ਕਿ ਭੱਟ ਗਿਆਰਾਂ ਹੀ ਸਨ। ਨਾਲ ਹੀ ਇਹ ਸਥਾਪਤ ਕੀਤਾ ਹੈ ਕਿ ਭੱਟ ਬਾਣੀ ਦੀ ਸੁਰ ਕਿਵੇਂ ਵੀ ਦੇਹਧਾਰੀ ਪ੍ਰਸੰਗ ਵਾਲੀ ਨਹੀਂ ਹੈ। ਕਿੰਨੀ ਚੰਗੀ ਉਦਾਹਰਣ ਹੈ ਕਿ ਭੱਟ ਤਾਂ ਗੁਰੂ ਨਾਨਕ ਦੇਵ ਜੀ ਦੀ ਉਸਤਤਿ ਕਰਦੇ ਹਨ ਅਤੇ ਉਸ ਵੇਲੇ ਭੱਟ ਕਦੋਂ ਹਾਜ਼ਰ ਸਨ? ਸੋ, ਗਿਆਨੀ ਹਰਿਬੰਸ ਸਿੰਘ ਜੀ ਨੂੰ ਸਥਾਪਤ ਵਿਆਖਿਆਕਾਰਾਂ ਨਾਲ ਨਜਿੱਠਣ ਲਈ ਬਹੁਤ ਮਿਹਨਤ ਕਰਨੀ ਪਈ ਹੈ। ਇਹ ਮਿਹਨਤ ਇਸ ਲਈ ਵੀ ਸਫਲ ਹੈ ਕਿਉਂਕਿ ਗਿਆਨੀ ਜੀ ਨੇ ਇਸ ਨੂੰ ਗੁਰੂ ਮਿਹਰ ਵਿਚ ਸੰਪੂਰਨ ਕਰ ਲਿਆ ਹੈ। ਗਿਆਨੀ ਜੀ ਵਿੱਚ ਟਕਸਾਲੀ ਸਿੱਖ ਪਹੁੰਚ, ਵਿਆਕਰਣ-ਸ਼ਾਸਤਰੀ ਵਾਲੀ ਪ੍ਰਖਤਗੀ ਅਤੇ ਆਧੁਨਿਕ ਅੰਤਰ ਦ੍ਰਿਸ਼ਟੀ ਵਾਲੀ ਸੁਜੱਗਤਾ ਇਕ ਦੂਜੇ ਨਾਲ ਘੁਲ-ਮਿਲ ਗਈਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਲਈ ਇਹ ਮਾਣ ਵਾਲੀ ਗੱਲ ਹੈ ਕਿ ਇਨ੍ਹਾਂ ਦੀ ਪ੍ਰਾਪਤੀ ਨਾਲ ਜੁੜਨ ਦਾ ਮੌਕਾ ਮਿਲਿਆ ਹੈ। ਇਹ ਵਿਭਾਗ ਦੇ ਲਗਾਤਾਰ ਫ਼ੈਲੋ ਚਲੇ ਆ ਰਹੇ ਹਨ। ਵਿਭਾਗ ਨੂੰ ਇਨ੍ਹਾਂ ਦੇ ਸਹਿਯੋਗ ਵਿਚੋਂ ਬਹੁਤ ਕੁਝ ਗ੍ਰਹਿਣ ਕਰਨ ਨੂੰ ਮਿਲਿਆ ਹੈ। ਗੁਰੂ ਜੀ ਇਸ ਨਿਰਮਾਣ ਪੰਥ-ਸੇਵਕ ਨੂੰ ਲੰਮੀ ਉਮਰ ਅਤੇ ਚੰਗੀ ਸਿਹਤ ਬਖ਼ਸ਼ਿਸ਼ ਕਰਨ। ਗਿਆਨੀ ਜੀ ਦੀ ਹਲੀਮੀ ਵਿਚੋਂ ਮੈਂ ਨਿੱਜੀ ਤੌਰ ਤੇ ਬਹੁਤ ਕੁਝ ਸਿਖਿਆ ਹੈ। ਉਨ੍ਹਾਂ ਨੇ ਇਸ ਜਿਲਦ ਦੀ ਭੂਮਿਕਾ ਲਿਖਣ ਦਾ ਮਾਣ ਮੈਨੂੰ ਦੇ ਕੇ, ਉਸ ਪਿਰਤ ਨੂੰ ਸਿਦਕ ਦਿਲੀ ਨਾਲ ਪਾਲਿਆ ਹੈ ਕਿ ਜੋ ਵੀ ਮੁਖੀ ਹੈ, ਉਸ ਨੂੰ ਇਨ੍ਹਾਂ ਜਿਲਦਾਂ ਨਾਲ ਸਬੰਧਤ ਰਖਣਾ ਹੈ। ਇਥੇ ਵਧੇਰੇ ਵਿਸਥਾਰ ਦੇਣ ਦੀ ਲੋੜ ਨਹੀਂ ਕਿਉਂਕਿ ਗਿਆਨੀ ਜੀ ਨੇ ਤੁਲਨਾਤਮਿਕ ਵਿਧੀ ਨਾਲ ਵਿਆਖਿਆ ਸਾਹਿਤ ਦੇ ਕਿਸੇ ਵੀ ਪੱਖ ਨੂੰ ਕਥੇ ਜਾਣ ਦਾ ਮੁਥਾਜ ਰਹਿਣ ਹੀ ਨਹੀਂ ਦਿੱਤਾ। ਮੇਰਾ ਵਿਸ਼ਵਾਸ਼ ਹੈ ਕਿ ਇਹ ਜਿਲਦ ਜਿਹੜੀ ਤੇਰ੍ਹਵੀਂ ਪੋਥੀ ਦਾ ਦੂਜਾ ਭਾਗ ਹੈ, ਭੱਟਾਂ ਦੇ ਸਵੱਈਆਂ ਅਤੇ ਸਹਸਕ੍ਰਿਤੀ ਸਲੋਕਾਂ ਆਦਿ ਕਰਕੇ ਬਹੁਤ ਹੀ ਮਹੱਤਵਪੂਰਨ ਹੋ ਗਈ ਹੈ। ਵਿਦਿਆਰਥੀ ਅਤੇ ਵਿਦਵਾਨ ਇਸ ਤੋਂ ਅਵੱਸ਼ ਲਾਭ ਉਠਾਉਣਗੇ। ਇਥੇ ਇਹ ਲਿਖਣਾ ਵੀ ਪ੍ਰਥਾਇ ਹੋਵੇਗਾ ਕਿ ਗਿਆਨੀ ਜੀ ਨੇ ਅੰਤਮ ਸੱਚ ਦੀ ਦਾਹਵੇਦਾਰੀ ਨਹੀਂ ਕੀਤੀ, ਸਗੋਂ ਇਕ ਨਿਰਮਾਣ ਗੁਰੂ-ਸੇਵਕ ਵਜੋਂ ਆਪਣੇ ਗੁਰਸਿਖ ਭਾਈਆਂ ਦੀ ਇਸ ਸੁਰ ਵਿਚ ਸੇਵਾ ਕੀਤੀ ਹੈ:-

ਆਪਿ ਜਪਹੁ ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ ॥ (ਸੁਖਮਨੀ)

ਸਿੱਖ ਧਰਮ ਦੀ ਵਿਦਿਆਰਥਣ ਵਜੋਂ ਮੈਂ ਚੇਤੰਨ ਹਾਂ ਕਿ ਗਿਆਨੀ ਜੀ ਦੀ ਇਹ ਘਾਲ ਥਾਇ ਪਈ ਹੈ ਕਿਉਂਕਿ ਉਨ੍ਹਾਂ ਨੇ ਸਿੱਖ ਮਿਸ਼ਨਰੀ ਹੋਣ ਦਾ ਸਬੂਤ ਦੇਂਦਿਆਂ, ਬਹੁਤ ਸਾਰੀਆਂ ਗੁੰਝਲਾਂ ਨੂੰ ਗੂਹਜ ਪ੍ਰਸੰਗ ਦੀ ਸਥਾਪਤੀ ਵਿੱਚ ਕੋੜਕੂ ਬਣਨ ਤੋਂ ਬਚਾਅ ਲਿਆ ਹੈ। ਇਨ੍ਹਾਂ ਪੋਥੀਆਂ ਵਿੱਚ ਫਰੀਦਕੋਟੀ ਟੀਕੇ ਤੋਂ ਲੈ ਕੇ ਹੁਣ ਤੱਕ ਹੋਏ ਟੀਕਿਆਂ ਦੀਆਂ ਉਹ ਸਾਰੀਆਂ ਪਰਤਾਂ ਸ਼ਾਮਿਲ ਹੋ ਗਈਆਂ ਹਨ, ਜਿਨ੍ਹਾਂ ਨੂੰ ਘੜਨਾ ਅਤੇ ਜਗਿਆਸੂਆਂ ਤੱਕ ਪਹੁੰਚਾਇਆ ਜਾਣਾ ਜ਼ਰੂਰੀ ਸੀ। ਨਿਰਣਾਇਕ ਦ੍ਰਿਸ਼ਟੀ ਤੋਂ ਇਸ ਸਟੀਕ ਦੀ ਵਿਲੱਖਣਤਾ ਦਾ ਆਪਣਾ ਨਿਵੇਕਲਾ ਅਸਥਾਨ ਹੈ। ਮੈਂ ਗਿਆਨੀ ਜੀ ਨੂੰ ਗੁਰੂ ਖ਼ਾਲਸਾ ਪੰਥ ਦੇ ਦਰਬਾਰ ਵਿੱਚ ਇਨ੍ਹਾਂ ਪੋਥੀਆਂ ਦੀ ਬਦੌਲਤ ਸੁਰਖ਼ਰੂ ਹੋ ਜਾਣ ਤੇ ਵਧਾਈ ਦੇਂਦੀ ਹਾਂ। ਕੌਮ ਨੇ ਅਜੇ ਆਪ ਜੀ ਦੀ ਪ੍ਰੋਢ ਪਹੁੰਚ ਦਾ ਹੋਰ ਲਾਭ ਲੈਣਾ ਹੈ।

(ਗੁਰਨਾਮ ਕੌਰ)
ਮੁੱਖੀ
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ।

05-02-1997

# ਲਿਖਤ-ਸੇਵਾ ਨੂੰ ਨਮੋ ਨਮੋ

ਗੁਰਮਤਿ ਵਿੱਚ ਸੇਵਾ ਦਾ ਏਨਾ ਮਹੱਤਵ ਹੈ ਕਿ ਮਾਨਵ-ਇੰਦ੍ਰੀਆਂ ਨੂੰ ਸੇਵਾ ਵਾਸਤੇ ਹੀ ਸਥਾਪਤ ਹੋਈਆਂ ਪਰਵਾਨਾ ਕੀਤਾ ਗਿਆ ਹੈ। ਸੇਵਾ ਨੂੰ ਇਕ ਪਰਤੀ ਦੱਸਣ ਦਾ ਸਭਿਆਚਾਰ ਬ੍ਰਾਹਮਣੀ ਸੋਚ ਦੀ ਪੈਦਾਵਾਰ ਸੀ ਅਤੇ ਅੱਜ ਵੀ ਹੈ। ਬ੍ਰਾਹਮਣੀ ਸੋਚ ਇਸ ਵੇਲੇ ਮੁਹਾਵਰਾ ਬਣ ਗਈ ਹੈ ਅਤੇ ਹਰ ਉਹ ਵਿਅਕਤੀ ਇਸ ਸੋਚ ਦਾ ਪ੍ਰਤੀਨਿਧ ਹੈ, ਜਿਹੜਾ ਸੇਵਾ ਨੂੰ ਦੇਹਧਾਰੀ ਸੇਵਾ ਤੱਕ ਸੀਮਿਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਧਾਰਮਿਕ ਡੇਰੇਦਾਰੀਆਂ ਦਾ ਇਹ ਪਰਬਲ ਸੁਭਾਅ ਰਿਹਾ ਹੈ ਅਤੇ ਸਿੱਖ ਧਰਮ ਚਿੰਤਨ ਵਿਚ ਇਸ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਹੈ। ਸੋ, ਸੇਵਾ, ਸੰਕਲਪ ਰੂਪ ਵਿੱਚ ਅਤੇ ਵਿਵਹਾਰਕ ਪ੍ਰਗਟਾਵੇ ਵਿਚ ਬਹੁਪਰਤੀ ਹੈ ਅਤੇ ਇਸ ਵਿੱਚ ਉਨ੍ਹਾਂ ਗੁਰਸਿਖਾਂ ਨੂੰ ਮਾਨਤਾ ਦਿੱਤੀ ਗਈ ਹੈ, ਜਿਹੜੇ ਸਿੱਖੀ ਨੂੰ ਕੇਸਾਂ ਸੁਆਸਾਂ ਨਾਲ ਨਿਭਾਉਂਦੇ ਹੋਏ, ਆਪਣੀਆਂ ਲਿਖਤਾਂ ਰਾਹੀਂ ਸਿੱਖੀ ਨਾਲ ਜੁੜਨ ਦਾ ਮਾਹੌਲ ਸਿਰਜਣ ਦਾ ਰਾਹ ਪੱਧਰਾ ਕਰਨ ਵਿਚ ਲਗੇ ਰਹਿੰਦੇ ਹਨ। ਗੁਰਬਾਣੀ ਦੀ ਭਾਸ਼ਾ ਵਿੱਚ ਇਸ ਨੂੰ ''ਆਪਿ ਜਪੈ ਅਵਰਹ ਨਾਮੁ ਜਪਾਵੈ'' ਦੇ ਪ੍ਰਸੰਗ ਰਾਹੀਂ ਬਿਆਨ ਕੀਤਾ ਹੋਇਆ ਹੈ। ਗਿਆਨੀ ਹਰਿਬੰਸ ਸਿੰਘ ਜੀ ਮੇਰੇ ਨਜ਼ਦੀਕ ਅਜਿਹੇ ਹੀ ਗੁਰਸਿਖ ਹਨ ਅਤੇ ਇਨ੍ਹਾਂ ਦੀ ਲਿਖਤ-ਸੇਵਾ ਨੂੰ ਨਮੋ ਕਰਨ ਦਾ ਸੁਭਾਗ ਮੈਂ ਇਨ੍ਹਾਂ ਸੱਤਰਾਂ ਰਾਹੀਂ ਲੈ ਰਿਹਾ ਹਾਂ। ਗਿਆਨੀ ਜੀ ਨੇ ਅਕਾਦਮਿਕ ਖੇਤਰ ਵਿੱਚ ਜੋ ਸੇਵਾ ਨਿਭਾਈ ਹੈ, ਉਸਦੇ ਮਾਨ ਵਿੱਚ ਯੂਨੀਵਰਸਿਟੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਭਾਗ ਰਾਹੀਂ ਉਨ੍ਹਾਂ ਨੂੰ ਫ਼ੈਲੋਸ਼ਿਪ ਦੇ ਕੇ ਮਾਨਤਾ ਦਿੱਤੀ ਹੋਈ ਹੈ।

ਗਿਆਨੀ ਜੀ ''ਨੇਹੁ ਵਾਲੇ'' ਸੱਜਣ ਸਿੱਖ ਹਨ ਅਤੇ ਦਰਿਆ ਵਾਂਗ ਦਿਨ-ਰਾਤ ਲਗਾਤਾਰ ਵਹਿੰਦੇ ਰਹਿੰਦੇ ਹਨ। ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਟੀਕ ਲਿਖਣ ਦਾ ਜੋ ਸੰਕਲਪ ਗੁਰੂ ਜੀ ਦੇ ਓਟ ਆਸਰੇ ਨਾਲ ਲਿਆ ਸੀ, ਉਹ ਤੇਰ੍ਹਾਂ ਪੋਥੀਆਂ ਵਿੱਚ ਸੰਪੂਰਨ ਹੋ ਗਿਆ ਹੈ। ਇਹ ਸਫਲਤਾ ''ਜਨ ਕੀ ਅਰਦਾਸਿ'' ਦਾ ਪ੍ਰਕਾਸ਼ਮਾਨ ਹੋ ਜਾਣਾ ਹੈ। ਗਿਆਨੀ ਜੀ ਨੂੰ ਇਸ ਸਫਲਤਾ ਨੇ ਜਿਥੇ ਗੁਰੂ ਦਰਬਾਰ ਵਿੱਚ ਸੁਰਖਰੂ ਕਰ ਦਿੱਤਾ ਹੈ, ਉਥੇ ਉਨ੍ਹਾਂ ਦਾ ਚਾਅ ਅਜੇ ਵੀ ਲਿਖਤ-ਸੇਵਾ ਲਈ ਠਾਠਾਂ ਮਾਰਦਾ ਨਜ਼ਰ ਆਉਂਦਾ ਹੈ।

ਗਿਆਨੀ ਜੀ ਦਰਸ਼ਨੀ ਸਿੱਖ ਹਨ ਪਰ ਉਹ ਅਜਾਇਬ ਘਰ ਦਾ ਸ਼ਿੰਗਾਰ ਹੋ ਕੇ ਜਿਊਣ ਦੇ ਰਾਹੇ ਨਹੀਂ ਪਏ। ਉਹ ਮਰਜ਼ੀ ਦਾ ਅਵੱਸ਼ ਖਾਂਦੇ ਹਨ ਅਤੇ ਨਿਰਲੇਪ ਹੋ ਕੇ ਵਿਚਰਨ ਲਈ ਵੀ ਜਾਣੇ ਜਾਂਦੇ ਹਨ। ਪਰ ਉਨ੍ਹਾਂ ਨੂੰ ਬਿਨ ਮੰਗਿਆਂ ਮੋਤੀਆਂ ਤੱਕ ਜੋ ਰਸਾਈ ਹਾਸਲ ਹੋ ਗਈ ਹੈ, ਉਹ ਰੀਸ ਕਰਨਯੋਗ ਗੁਣ ਕਹੀ ਜਾ ਸਕਦੀ ਹੈ। ਮੇਰੀ ਸੋਚੀ ਸਮਝੀ ਰਾਇ ਹੈ ਕਿ ਗਿਆਨੀ ਜੀ ਨੂੰ ਵਕਤੀ ਪ੍ਰਾਪਤੀਆਂ ਨਾਲ ਸੰਤੁਸ਼ਟ ਹੋਣ ਦੀ ਸਿਥਲਤਾ ਤੋਂ ਗੁਰੂ ਜੀ ਨੇ ਹੱਥ ਦੇ ਕੇ ਬਚਾਇਆ ਹੋਇਆ ਹੈ। ਏਸੇ ਲਈ ਗੁਰਬਾਣੀ ਦੀਆਂ ਗੁਹਜ ਰਮਜ਼ਾਂ ਨਾਲ ਅਠਖੇਲੀਆਂ ਕਰਦਾ ਗੁਰੂ ਦਾ ਲਾਡਲਾ ਸਿੱਖ, ਗਿਆਨੀ ਹਰਿਬੰਸ ਸਿੰਘ ਨਿਰੰਤਰ ਲਿਖਦਾ ਆ ਰਿਹਾ ਹੈ। ਗੁਰਮਤਿ ਦੇ ਸਾਰੇ ਪੱਖਾਂ ਤੇ ਹੱਥ ਅਜ਼ਮਾਈ ਕਰਦਿਆਂ,

ਗਿਆਨੀ ਜੀ ਸੁਭਾਅ ਅਤੇ ਵਿਵਹਾਰ ਵਿੱਚ ਉਲਾਰ ਹੋਣ ਤੋਂ ਬਚੇ ਰਹੇ ਹਨ। ਗਿਆਨੀ ਜੀ ਸਿੱਖ ਸਾਹਿਤ ਦੀ ਟਕਸਾਲੀ ਪਹੁੰਚ ਦੇ ਪ੍ਰਤੀਨਿਧ ਹਨ ਅਤੇ ਉਨ੍ਹਾਂ ਨੂੰ ਧੜਾ ਹੋਣ ਜਾਂ ਦਿਗਵਿਜੈ ਲਈ ਜੂਝਣ ਦੀ ਕਦੇ ਲੋੜ ਹੀ ਨਹੀਂ ਪਈ। ਉਨ੍ਹਾਂ ਨੂੰ ਚੇਤਨਾ ਪੱਧਰ ਤੇ ਪਤਾ ਹੈ ਕਿ ਕਿਹੜਾ ਸਿੱਖ ਵਿਦਵਾਨ ਕਿਥੇ ਟਪਲਾ ਖਾ ਗਿਆ ਹੈ? ਏਸੇ ਕਰਕੇ ਉਹ ਵਿਦਵਾਨ ਹੁੰਦੇ ਹੋਏ ਵੀ ਜਗਿਆਸੂ ਵਾਂਗ ਵਿਚਰਦੇ ਹਨ। ਵਿਦਵਤਾ ਵਿਚੋਂ ਵਿਦਿਆਰਥੀ ਦਾ ਮਨਫ਼ੀ ਹੋਣਾ ਕਿੰਨਾ ਖ਼ਤਰਨਾਕ ਹੈ, ਇਹ ਅਹਿਸਾਸ ਗਿਆਨੀ ਜੀ ਨੂੰ ਹੈ। ਉਨ੍ਹਾਂ ਨੇ ਕਦੇ ਅੰਤਮ ਰਾਇ ਦਾ ਮਾਲਕ ਹੋਣ ਦਾ ਭਰਮ ਨਹੀਂ ਪਾਲਿਆ। ਪਰ ਉਹ ਫ਼ੈਸ਼ਨੀ ਬਿਰਤੀ ਵਾਂਗ ਰਾਇ ਬਨਾਉਣ ਦੇ ਹੱਕ ਵਿੱਚ ਨਜ਼ਰ ਨਹੀਂ ਆਉਂਦੇ। ਏਸੇ ਲਈ ਉਨ੍ਹਾਂ ਦੀ ਸ਼ੈਲੀ ਦੀ ਸੁੰਦਰਤਾ ਇਹ ਹੈ ਕਿ ਉਹ ਕਿਸੇ ਨੂੰ ਸ਼ਰਮਿੰਦਾ ਨਹੀਂ ਕਰਦੇ ਸਗੋਂ ਆਪਣੀ ਗੱਲ ਹਲੀਮੀ ਨਾਲ ਆਖ ਜਾਂਦੇ ਹਨ। ਇਸ ਤਰ੍ਹਾਂ ਉਹ ਨਾ ਕਿਸੇ ਦੇ ਹੱਕ ਵਿੱਚ ਹਨ ਅਤੇ ਨਾ ਕਿਸੇ ਦੇ ਵਿਰੋਧ ਵਿਚ ਹਨ। ਉਨ੍ਹਾਂ ਨੇ ਵਿਦਵਾਨਾਂ ਨਾਲ ਰਿਸ਼ਤਾ ਗੁਰਸਿਖੀ ਦਾ ਰਖਿਆ ਹੋਇਆ ਹੈ। ਜਿਥੇ ਵਿਦਵਾਨ ਗੁਰਬਾਣੀ ਤੋਂ ਪਾਸੇ ਹੁੰਦਾ ਹੈ, ਉਹ ਵੀ ਉਸ ਵਿਦਵਾਨ ਤੋਂ ਪਾਸੇ ਹੋ ਜਾਂਦੇ ਹਨ ਅਤੇ ਜਦੋਂ ਉਹੀ ਵਿਦਵਾਨ ਫਿਰ ਗੁਰਬਾਣੀ ਦੇ ਨਾਲ ਆ ਰਲਦਾ ਹੈ, ਉਥੇ ਉਸਨੂੰ ਗਿਆਨੀ ਜੀ, ਜੀ ਆਇਆਂ ਵੀ ਆਖਦੇ ਹਨ ਅਤੇ ਉਸਦਾ ਸਮਰਥਨ ਵੀ ਕਰਦੇ ਹਨ। ਇਸ ਅਕਾਦਮਿਕ ਸਫ਼ਰ ਨੂੰ ਉਨ੍ਹਾਂ ਨੇ "ਦਰਸ਼ਨ ਨਿਰਣੈ" ਦੀ ਸੰਗਿਆ ਦਿੱਤੀ ਹੋਈ ਹੈ। ਉਨ੍ਹਾਂ ਦਾ ਇਹ ਯੋਗਦਾਨ ਚੌਦਾਂ ਸੈਂਚੀਆਂ ਵਿਚ ਫੈਲ ਗਿਆ ਹੈ। ਮੈਨੂੰ ਖ਼ੁਸ਼ੀ ਹੋਈ ਹੈ ਕਿ ਇਸ ਕੰਮ ਨਾਲ ਜੁੜ ਕੇ ਦੋ ਸ਼ਬਦ ਕਹਿਣ ਦਾ ਅਵਸਰ ਪ੍ਰਾਪਤ ਹੋਇਆ ਹੈ। ਗੁਰੂ ਜੀ, ਗਿਆਨੀ ਜੀ ਨੂੰ ਸਿਹਤ ਦਾ ਦਾਨ ਬਖ਼ਸ਼ਿਸ਼ ਕਰਨ ਤਾਂ ਕਿ ਉਹ ਆਪਣੀ ਲਿਖਤ-ਸੇਵਾ ਨੂੰ ਨਿਰੰਤਰਤਾ ਵਿਚ ਜਾਰੀ ਰੱਖ ਸਕਣ। ਮੈਂ ਗਿਆਨੀ ਜੀ ਦਾ ਧੰਨਵਾਦੀ ਹਾਂ ਕਿ ਉਹ ਮੇਰੇ ਵਰਗੇ ਸਿੱਖ ਨੂੰ ਆਪਣੇ ਪ੍ਰੇਮੀਆਂ ਦੀ ਲਿਸਟ ਵਿੱਚ ਸ਼ਾਮਲ ਕਰਦੇ ਹਨ। ਮੇਰੀ ਅਰਦਾਸ ਹੈ ਕਿ ਗੁਰਸਿੱਖੀ ਦੇ ਬੋਲਬਾਲੇ ਲਈ ਜੂਝ ਰਹੇ ਵਿਦਵਾਨਾਂ ਦੇ ਪੜਦੇ ਗੁਰੂ ਜੀ ਆਪ ਢੱਕਣ ਅਤੇ ਬਿਬੇਕ ਬੁੱਧ ਦੇ ਦਾਨ ਨਾਲ ਹਰ ਸਿੱਖ ਸੇਵਕ ਨੂੰ ਨਿਵਾਜਣ ।

ਬਲਕਾਰ ਸਿੰਘ
(ਪ੍ਰੋਫ਼ੈਸਰ)
ਡੀਨ, ਫੈਕਲਟੀ ਆਫ਼ ਹਿਊਮੈਨੇਟੀਜ਼
ਅਤੇ ਰੀਲੀਜੀਅਸ ਸਟੱਡੀਜ਼,
ਪੰਜਾਬੀ ਯੂਨੀਵਰਸਿਟੀ, ਪਟਿਆਲਾ।

11-02-1997

# ਕੁਝ ਗੂਹੜ ਬਚਨ

ਗੁਰੂ ਪਿਆਰਿਓ !

ਕਿਸੇ ਮਨੁੱਖ ਨੂੰ ਜੇ ਕੋਈ ਸਰੀਰਕ ਰੋਗ ਹੋਵੇ ਤਾਂ ਉਸ ਦਾ ਇਲਾਜ ਕੋਈ ਹਕੀਮ ਨਬਜ਼ ਵੇਖ ਕੇ ਜਾਂ ਡਾਕਟਰ ਐਕਸਰੇ ਕਰਕੇ ਕਿਸੇ ਦਵਾਈ ਅਥਵਾ ਦਾਰੂ-ਦਰਮਲ ਨਾਲ ਠੀਕ ਕਰਨ ਵਿਚ ਸਫਲ ਹੋ ਸਕਦਾ ਹੈ ਪਰ ਪਰਮਾਰਥਕ ਖੇਤਰ ਵਿਚ ਜੇ ਕੋਈ ਜੀਵਾਤਮਾ ਪ੍ਰੀਤਮ ਦੇ ਵਿਛੋੜੇ ਵਿਚ ਤੜਫ ਰਹੀ ਹੋਵੇ, ਉਸ ਨੂੰ ਦੂਰ ਕਰਨ ਦਾ ਕਿਸੇ ਨੂੰ ਬੋਧ ਨਹੀਂ ਹੁੰਦਾ ।

ਪਤੀ-ਪ੍ਰੇਮ ਦੀ ਸਾਰ ਕੇਵਲ ਸੁਹਾਗਣਿ ਹੀ ਜਾਣ ਸਕਦੀ ਹੈ, ਛੁਟੜ ਜਾਂ ਦੁਹਾਗਣਿ ਇਸਤ੍ਰੀ ਨੂੰ 'ਬ੍ਰਿਹਾ ਤੂ ਸੁਲਤਾਨ' ਦਾ ਰਾਜ਼ ਨਹੀਂ ਹੁੰਦਾ। ਅਸਲ ਵਿਚ ਪਰਸਪਰ ਮਿਲਾਪ ਦਾ ਹਲ ਇਕ ਨਿਮਾਣੀ-ਬੇਨਤੀ ਹੈ :-

**ਨਾਨਕੁ ਗਰੀਬੁ ਢਹਿ ਪਇਆ ਦੁਆਰੈ,**
**ਹਰਿ ਮੇਲਿ ਲੈਹੁ ਵਡਿਆਈ ॥੬॥** [ਪੰਨਾ ੭੫੭

ਜੀਵ ਆਪਣੇ ਬਲ ਨਾਲ ਕਿਸੇ ਕਾਰਜ ਨੂੰ ਵੀ ਨੇਪਰੇ ਚੜ੍ਹਾਉਣ ਵਿਚ ਸਫਲ ਨਹੀਂ ਹੋ ਸਕਦਾ, ''ਗੁਣ ਨਿਧਾਨ ਸਾਹਿਬ ਮਨਿ ਮੇਲਾ ॥ ਸਰਣਿ ਪਇਆ ਨਾਨਕ ਸੋਹੇਲਾ'' (ਪੰਨਾ ੩੮੩) ਵਾਲੀ ਜੁਗਤੀ ਕਾਰਗਰ ਸਾਬਤ ਹੋ ਸਕਦੀ ਹੈ । ਸਿਖ-ਇਤਿਹਾਸ ਵਲ ਨਿਗਾਹ ਮਾਰੋ ਕਿਵੇਂ ਸਿੱਖਾਂ ਦਾ ਸਿਦਕ ਪਰਖਣ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਚੋਜ ਕੀਤੇ । ਜਦੋਂ ਸਾਂਗ ਵਰਤਾਇਆ, ਸਾਰੇ ਭਜ ਗਏ,ਕੇਵਲ ਭਾਈ ਲਹਿਣਾ ਜੀ ਨੂੰ ਘੁਟ ਕੇ ਛਾਤੀ ਨਾਲ ਲਾ ਕੇ ਆਖਿਆ ''ਭਾਈ ਲਹਿਣਾ ! ਅਸਾਂ ਦੇਣਾ ਤੇ ਤੁਸਾਂ ਲਹਿਣਾ''। ਆਪਣੇ ਅੰਗ ਨਾਲ ਲਾ ਕੇ 'ਗੁਰੂ ਅੰਗਦ ਬਣਾ ਦਿਤਾ'। ਸੋ, ਸਿੱਖੀ ਖੰਨਿਅਹੁ ਤਿਖੀ ਤੇ ਵਾਲਹੁ ਨਿਕੀ ਹੈ ।

ਗੁਰੂ ਘਰ ਦੀ ਮਰਯਾਦਾ ਵਿਲਖਣ ਹੈ, ਇਸ ਨੂੰ ਨਿਬਾਹੁਣਾ ਕੋਈ ਅਸਾਨ ਕੰਮ ਨਹੀਂ। ਭਾਈ ਸਾਹਿਬ ਗੁਰਦਾਸ ਜੀ ਨੇ ਵੀ ਲਿਖਿਆ ਸੀ ''ਜੇ ਗੁਰੁ ਸਾਂਗਿ ਵਰਤਦਾ, ਸਿਖੁ ਸਿਦਕੁ ਨ ਹਾਰੇ'' ਪਰ ਉਹ ਗੁਰੂ ਦੇ ਸਾਂਗ ਨੂੰ ਨਹੀਂ ਲਖ ਸਕੇ, ਅੰਤਿ ਲਿਖਣਾ ਪਿਆ :-

**ਜੇ ਗੁਰ ਭਰਮਾਏ ਸਾਂਗੁ ਕਰਿ, ਕਿਆ ਸਿਖੁ ਵਿਚਾਰਾ ॥**[ਭਾ. ਗੁ. ਵਾਰ ੩੫-੨੨

ਗੁਰ ਸਵਾਰਿਓ !

ਸਟੀਕ-ਸੇਵਾ ਕਰਨ-ਕਰਾਉਣ ਵਾਲਾ ਆਪ ਹੀ ਆਪ ਹੈ । ਇਸ ਲਈ ਦਾਸਰਾ, ਇਸ ਸਟੀਕ ਦੇ ਆਰੰਭ ਤੋਂ ਅੰਤ ਤੱਕ ਇਕ ਰਸ ਰਟ ਲਾਉਂਦਾ ਰਹਿਆ ''ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ, ਤੇਰੀ ਸਭ ਅਸਨਾਈ ॥ ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ , ਮੈ ਅੰਧੁਲੇ ਕਿਆ ਚਤੁਰਾਈ'' (ਪੰਨਾ ੭੯੫)।



# ਬਾਣੀ ਬਿਉਰਾ ਪੋਥੀ ਚਉਦਵੀਂ

## ਸਲੋਕ ਸ਼ੇਖ ਫਰੀਦ ਕੇ, ਸਵਯੇ ਸ੍ਰੀ ਮੁਖ ਬਾਕ੍ ਮ : ੫, ਸਵਈਏ ਮਹਲਾ ਪਹਿਲੇ, ਦੂਜੇ, ਤੀਜੇ, ਚਉਥੇ, ਪੰਜਵੇਂ ਕੇ ਅਤੇ ਸਲੋਕ ਵਾਰਾਂ ਤੇ ਵਧੀਕ, ਮੁੰਦਾਵਣੀ, ਸਲੋਕ ਮਹਲਾ ੫ ਅਤੇ ਰਾਗੁ ਮਾਲਾ

### ਸਲੋਕ ਸ਼ੇਖ ਫਰੀਦ ਕੇ

੧੧੨(੧੩੭੭-੮੪) + ੧੮ ਗੁਰ ਵਿਅਕਤੀਆਂ ਦੇ
(ਮ: ੧(੪), ਮ: ੩(੫), ਮ: ੪ (੧), ਮ: ੫ (੮)) ਜੋੜ ੧੮=੧੩੦

### ਸਵਯੇ ਸ੍ਰੀ ਮੁਖ ਬਾਕ੍ ਮਹਲਾ ੫

(੧੩੮੫-੮੯) ੨੦

### ਸਵਯੇ (ਭਟ- ਬਾਣੀ ਦਾ ਵੇਰਵਾ)

| ਲੜੀ ਨੰ : | ਭੱਟ ਦਾ ਨਾਮ | ਸਵਈਏ ਮਹਲੇ ਪਹਿਲੇ ਕੇ | ਦੂਜੇ ਕੇ | ਤੀਜੇ ਕੇ | ਚਉਥੇ ਕੇ | ਪੰਜਵੇਂ ਕੇ | ਜੋੜ |
|---|---|---|---|---|---|---|---|
| ੧. | ਕਲ | ੧੦ (੧੩੮੯-੯੦) | ੧੦ (੧੩੯੬-੯੮) | ੯ (੧੩੯੧-੯੨) | ੧੩ (੧੩੯੬-੯੮) | ੧੨ (੧੪੦੬-੦੮) | ੫੪ |
| ੨. | ਜਾਲਪ | -- | -- | ੫ | -- | -- | ੫ |
| ੩. | ਕੀਰਤੁ | -- | -- | ੪ (੧੩੯੫) | ੪ (੧੪੦੫-੦੬) | -- | ੮ |
| ੪. | ਭਿਖਾ | -- | -- | ੨ (੧੩੯੫-੯੬) | -- | -- | ੨ |
| ੫. | ਸਲ੍ਯ | -- | -- | ੧(੧੩੯੬) | ੨(੧੪੦੬) | -- | ੩ |
| ੬. | ਭਲ | -- | -- | ੧(੧੩੯੬) | -- | -- | ੧ |
| ੭. | ਨਲ | -- | -- | -- | ੧੬ (੧੩੯੦-੧੪੦੬) | -- | ੧੬ |
| ੮. | ਗਯੰਦ | -- | -- | -- | ੧੩ (੧੪੦੧-੦੪) | -- | ੧੩ |
| ੯. | ਮਥੁਰਾ | -- | -- | -- | ੭ (੧੪੦੪-੦੫) | ੭ (੧੪੦੬-੦੮) | ੧੪ |
| ੧੦. | ਬਲ੍ਯ | -- | -- | -- | ੫ (੧੪੦੫) | -- | ੫ |
| ੧੧. | ਹਰਿਬੰਸ | -- | -- | -- | -- | ੨ (੧੪੦੯) | ੨ |
| | | ੧੦ | ੧੦ | ੨੨ | ੬੦ | ੨੧ | ੧੨੩ |

# ਸਲੋਕ ਸ਼ੇਖ ਫਰੀਦ ਕੇ

ਸ਼ੇਖ ਫ਼ਰੀਦ ਜੀ ਦਾ ਪੂਰਾ ਨਾਮ ਫ਼ਰੀਦੂ-ਦੀਨ-ਮਸਊਦ ਸੀ। ਆਪ ਜੀ ਦੇ ਪਿਤਾ ਦਾ ਨਾਮ ਜਮਾਲੁਦੀਨ ਸੁਲੇਮਾਨ ਤੇ ਦਾਦੇ ਦਾ ਨਾਮ ਸ਼ੇਖ ਸ਼ੈਬ ਸੀ। ਆਪ ਸ਼ਾਹੀ ਖ਼ਾਨਦਾਨ ਵਿਚੋਂ ਸਨ। ਆਪ ਜੀ ਦੀ ਮਾਂ ਮਰੀਅਮ ਮਦੀਨੇ ਦੇ ਮੁਲਾਂ ਦੀ ਧੀ ਬੜੀ ਧਾਰਮਿਕ ਰੁਚੀਆਂ ਵਾਲੀ ਇਸਤ੍ਰੀ ਸੀ। ਫਰੀਦ ਜੀ ਦੀ ਮਾਂ ਨੇ ਸ਼ੱਕਰ ਦਾ ਲਾਲਚ ਦੇ ਕੇ ਆਪ ਨੂੰ ਨਮਾਜ਼ ਵਲ ਲਾਇਆ। ਚਾਰ ਸਾਲ ਦੀ ਉਮਰ ਵਿਚ ਆਪ ਜੀ ਨੂੰ ਪੜ੍ਹਨ ਲਈ ਸਕੂਲ ਭੇਜਿਆ ਗਿਆ। ਆਪ ਜੀ ਪੜ੍ਹਾਈ ਚੋਂ ਇਤਨੇ ਨਿਪੁੰਨ ਹੋ ਗਏ ਕਿ ਕੁਰਾਨ ਸ਼ਰੀਫ ਜ਼ੁਬਾਨੀ ਯਾਦ ਕਰ ਲਿਆ। ਆਪ ਜੀ ਦਾ (ਮੁਰਸ਼ਦ) ਅਜਮੇਰ ਸ਼ਰੀਫ਼ ਦਾ ਮਹੀਉਦੀਨ ਚਿਸ਼ਤੀ ਕੁਤਬੁਲ-ਦੀਨ ਬਖਤਿਆਰ ਕਾਕੀ ਖ਼ਾਨਦਾਨ ਨਾਲ ਸੰਬੰਧ ਰਖਦਾ ਸੀ। ਫ਼ਰੀਦ ਜੀ ਦੇ ਦਾਦਾ ਤੇ ਪਿਤਾ ਜੀ ੧੧੨੫ ਈ. ਵਿਚ ਕਾਬਲ ਤੇ ਗਜ਼ਨੀ ਵਿਚ ਛਿੜੀ ਬਦ-ਅਮਨੀ ਤੋਂ ਤੰਗ ਆ ਕੇ ਪੰਜਾਬ ਵਲ ਆਏ ਸਨ।

ਫ਼ਰੀਦ ਜੀ ਨੇ ਪਰਚਾਰ ਹਿਤ ਕਾਫ਼ੀ ਸਫ਼ਰ ਕੀਤਾ ਅਤੇ ਬਹੁਤ ਸਮਾਂ ਪਾਕ ਪਟਨ ਵਿਚ ਗੁਜ਼ਾਰਿਆ, ਆਪ ਦੇ ਦਿਲ ਵਿਚ ਇਸਲਾਮ ਦੇ ਪਰਚਾਰ ਦੀ ਲਗਨ ਸੀ ਪਰ ਖੁਲ੍ਹ ਦਿਲੀ ਵੀ ਸੀ।

ਸੂਫ਼ੀ ਦੋ ਪ੍ਰਕਾਰ ਦੇ ਹੁੰਦੇ ਹਨ। ਇਕ ਓਹ ਜੋ ਮੁਸਲਮਾਨੀ ਮਤ ਦੇ ਨਿਜ਼ਾਮ ਤੇ ਸ਼ਰ੍ਹਾ ਵਾਲਾ ਜੀਵਨ ਜੀਉਂਦੇ ਹਨ ਪਰ ਵਿਸ਼ਾਲ ਵੀਚਾਰਾਂ ਵਾਲੇ ਹੁੰਦੇ ਹਨ। ਦੂਜੇ ਓਹ ਜੋ ਕੇਵਲ ਸ਼ਰਈ ਹੁੰਦੇ ਹਨ ਅਤੇ ਹੋਰ ਕਿਸੇ ਦੀ ਕੋਈ ਗਲ ਨਹੀਂ ਸੁਣਦੇ, ਆਪਣੇ ਆਪ ਵਿਚ ਮਸਤ ਰਹਿੰਦੇ ਹਨ।

ਫ਼ਰੀਦ ਜੀ ਪੱਕੇ ਨਿਮਾਜ਼ੀ ਸਨ ਅਤੇ ਸਾਰਿਆਂ ਵਿਚ ਅਲ੍ਹਾ ਦਾ ਨੂਰ ਵੇਖਦੇ ਸਨ। ਆਪ ਦਾ ਫੁਰਮਾਨ ਹੈ:-

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨ ਨਿਵੈ, ਸੋ ਸਿਰੁ ਕਪਿ ਉਤਾਰਿ ॥** [ਪੰਨਾ ੧੩੮੧

ਫ਼ਰੀਦ ਜੀ ਫੁਰਮਾਉਂਦੇ ਹਨ, ਜਿਨ੍ਹਾਂ ਨੂੰ ਸ਼ੈਤਾਨ ਨੇ ਵਿਗਾੜ ਦਿਤਾ ਹੋਵੇ ਉਹ ਪੱਕੇ ਮੁਸਲਮਾਨ ਨਹੀਂ ਬਣ ਸਕਦੇ।

ਦੁਨੀਆਂ ਵਿਚ ਕਈ ਪਰਕਾਰ ਦੀਆਂ ਰੂਹਾਂ ਹਨ ਪਰ ਵਿਸ਼ੇਸ਼ ਤੌਰ ਤੇ ਤਿੰਨ ਪ੍ਰਕਾਰ ਦੀਆਂ ਰੂਹਾਂ ਮੰਨੀਆਂ ਜਾਂਦੀਆਂ ਹਨ:-

੧. ਇਕ ਰਬ ਵਲੋਂ ਥਾਪੀਆਂ ਹੋਈਆਂ ਉਚ ਦਰਜੇ ਦੀਆਂ ਚੰਗੀਆਂ ਰੂਹਾਂ।
੨. ਇਕ ਦਰਮਿਆਨੇ ਦਰਜੇ ਦੀਆਂ ਰੂਹਾਂ ਜੋ ਵਲੀਆਂ, ਪੀਰਾਂ ਦੀਆਂ ਗਲਾਂ ਸੁਣ ਕੇ ਮੰਨਦੀਆਂ ਹਨ।

੩. ਬਦ-ਰੂਹਾਂ ਜੋ ਕਿਸੇ ਪੀਰ ਪੈਗ਼ੰਬਰ ਨੂੰ ਨਹੀਂ ਮੰਨਦੀਆਂ।

ਸ਼ੇਖ ਫ਼ਰੀਦ ਜਾਂ ਫਰੀਦ ਸਾਨੀ ਜਿਨ੍ਹਾਂ ਦਾ ਮੇਲ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੋਇਆ ਤੇ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਦਮਾਨ ਹੈ, ਪਹਿਲੇ ਫ਼ਰੀਦ ਜੀ ਦੀ ਗੱਦੀ ਉਤੇ ਗਿਆਰਵੀਂ ਪੀੜ੍ਹੀ ਮੰਨੇ ਜਾਂਦੇ ਹਨ। ਆਪ ਦੇ ਨਾਂ ਨਾਲ ਅਨੇਕ ਕਰਾਮਾਤਾਂ ਸੰਬੰਧਤ ਹਨ। ਇਹ ਵੀ ਪ੍ਰਸਿਧ ਹੈ ਕਿ ਆਪ ਨੇ ਤਿੰਨ ਵਾਰ ਬਾਰਾ-ਮਾਹਾ (ਸਾਲ) ਦਾ ਚਿੱਲਾ ਕਟਿਆ।

ਫ਼ਰੀਦ ਜੀ ਦੇ ਸਲੋਕਾਂ ਉਤੇ ਵਿਸ਼ੇਸ਼ ਕਰਕੇ ਮੁਲਤਾਨੀ ਬੋਲੀ ਦਾ ਰੰਗ ਪਰਤੱਖ ਦਿਖਾਈ ਦਿੰਦਾ ਹੈ, ਜਿਵੇ:-

ਜਿਕੂੰ, ਕੂੰ, ਵੰਞਾ ਘਤਿ, ਹੰਭੀ, ਨੰਢੜਾ, ਜੇਡੁ ਆਦਿ ਆਦਿ

ਸਲੋਕਾਂ ਵਿਚ ਫ਼ਰੀਦ ਜੀ ਨੇ ਬੰਦਗੀ, ਗਿਆਨ, ਸੰਜਮ, ਮਿੱਠਾ ਬੋਲਣਾ ਆਦਿ ਚੰਗੇ ਗੁਣ ਗ੍ਰਹਿਣ ਕਰਨ ਦੀ ਪ੍ਰੇਰਨਾ ਦਿਤੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਜਿਵੇਂ ਪਹਿਲੇ ਸਤਿਗੁਰਾਂ ਦੀ ਬਾਣੀ ਇਕੱਤਰ ਕਰਕੇ ਆਪਣੇ ਪਾਸ ਰਖੀ ਹੋਈ ਸੀ ਤਿਵੇਂ ਭਗਤਾਂ ਦੀ ਰਚਨਾ ਨਾਲ ਸੂਫ਼ੀ ਮਤਿ ਦੇ ਪ੍ਰਤੀਨਿਧ ਸ਼ੇਖ ਫ਼ਰੀਦ ਜੀ ਦੇ ਬਚਨ ਸਾਂਭ ਕੇ ਸੁਰਖਿਅਤ ਕੀਤੇ ਹੋਏ ਸਨ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਫ਼ਰੀਦ ਬਾਣੀ ਵਿਚ ਗੁਰੂ ਸਾਹਿਬਾਨ ਦੇ ਕੁਲ ੧੩ ਸਲੋਕ ਹਨ ਇਹਨਾਂ ਸਲੋਕਾਂ ਵਿਚ ਚਾਰ ਸਲੋਕ (ਨੰਬਰ ੩੨, ੧੧੩, ੧੨੦, ੧੨੪) ਸ੍ਰੀ ਗੁਰੂ ਅਮਰਦਾਸ ਜੀ ਦੇ, ਇਕ ਸਲੋਕ ਨੰਬਰ ੧੨੧ ਸ੍ਰੀ ਗੁਰੂ ਰਾਮਦਾਸ ਜੀ ਦਾ ਅਤੇ ਅਠ ਸਲੋਕ (ਨੰਬਰ ੭੫,੮੨, ੮੩, ੧੦੫, ੧੦੮, ੧੦੯,੧੧੦, ੧੧੧) ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਿਸ਼ੇ ਵਸਤੂ ਅਨੁਸਾਰ ਦਰਜ ਕਰਵਾਏ ਸਨ। ਕਈ ਵਿਦਵਾਨ ਇਹਨਾਂ ਸਲੋਕਾਂ ਨੂੰ ਸਤਿਗੁਰਾਂ ਵਲੋਂ ਟਿੱਪਣੀ ਦਾ ਰੂਪ ਮੰਨਦੇ ਹਨ, ਪਰ ਸੁਚੱਜੇ ਵਿਦਵਾਨਾਂ ਦਾ ਇਹ ਕਥਨ ਹੈ ਕਿ ਸ਼ੇਖ ਫਰੀਦ ਜੀ ਦੇ ਬਚਨਾਂ ਨੂੰ ਹੋਰ ਸਪਸ਼ਟ ਕਰਨ ਹਿਤ ਸਤਿਗੁਰਾਂ ਨੇ ਆਪਣੇ ਵੀਚਾਰ ਅੰਕਿਤ ਕੀਤੇ ਹਨ।

ਫ਼ਰੀਦ ਜੀ ਦੀ ਰਚਨਾ ਵਿਚ 'ਰੋਟੀ ਮੇਰੀ ਕਾਠ ਕੀ, ਲਾਵਣੁ ਮੇਰੀ ਭੁਖ' ਵਾਲਾ ਸੰਕੇਤ ਅਤੇ ਹਲੀਮੀ, ਮਿੱਠਾ ਬੋਲਣਾ, ਪ੍ਰੇਮਾ-ਭਗਤੀ, ਰੱਬੀ-ਰਜ਼ਾ ਆਦਿ ਕਈ ਵੀਚਾਰ ਜਿਥੇ ਉਚੇ ਜੀਵਨ ਦੀ ਉਸਾਰੀ ਲਈ ਚਾਨਣ ਮੁਨਾਰੇ ਦਾ ਕੰਮ ਦਿੰਦੇ ਹਨ, ਉਥੇ ਪ੍ਰਸਿਧ ਸਲੋਕ ''ਨਿਵਣੁ ਸੁ ਅਖਰੁ, ਖਵਣੁ ਗੁਣੁ, ਜਿਹਬਾ ਮਣੀਆ ਮੰਤੁ।। ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ ।। (ਪੰਨਾ ੧੩੮੪) ਅਤੇ ''ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ।। ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ।। (ਪੰਨਾ ੧੩੭੯) ਵਾਲੀ ਵੀਚਾਰ ਧਾਰਾ ਨਿਮਰਤਾ ਤੇ ਸੰਤੋਖ ਦੀ ਸਿਖਰ ਹੈ।

ਪਾਠਕਾਂ ਦੀ ਗਿਆਤ ਲਈ ਇਹ ਲਿਖਣਾ ਵੀ ਉਚਿਤ ਹੋਵੇਗਾ ਕਿ ਕਬੀਰ ਜੀ ਦੇ ਸਲੋਕਾਂ

ਵਾਂਗ ਇਹਨਾਂ ਸਲੋਕਾਂ ਵਿੱਚ ਅੰਕਿਤ ਖਿਆਲਾਂ ਦੀ ਸੰਗਲੀ ਲਭਣ ਦੀ ਲੋੜ ਨਹੀਂ ਹੈ। ਸਾਖੀਕਾਰ ਅਲੰਕਾਰਾਂ ਨੂੰ ਵਾਸਵਿਕਤਾ ਦਾ ਰੂਪ ਦੇ ਕੇ ਪਾਠਕਾਂ ਨੂੰ ਮੂਲਿਕ ਵੀਚਾਰਧਾਰਾ ਤੋਂ ਪਰੇ ਲੈ ਜਾਂਦੇ ਹਨ। ਫ਼ਰੀਦ ਜੀ ਨੇ ਸੰਸਾਰ ਦੀ ਨਾਸ਼ਮਾਨਤਾ ਰਬੀ-ਪਿਆਰ, "ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ॥ ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ॥" (ਪੰਨਾ ੧੩੮੪) ਆਦਿ ਅਮੋਲਕ ਵੀਚਾਰਾਂ ਦੁਆਰਾ ਨੈਤਿਕ ਆਚਾਰ ਦੀ ਕਮਾਈ ਕਰਨ ਉਤੇ ਜ਼ੋਰ ਦਿਤਾ ਹੈ।

ਵਾਸ਼ਨਾਵਾਂ ਦੇ ਪ੍ਰਭਾਵ ਅਧੀਨ ਜੀਵਨ ਨਰਕ ਸਾਰਖਾ ਹੁੰਦਾ ਹੈ। ਰਬੀ-ਦਰਗਾਹ ਵਿਚ ਓਹੀ ਮਨੁੱਖ ਪਰਵਾਨ ਚੜ੍ਹਦਾ ਹੈ ਜੋ ਨੈਤਿਕ ਗੁਣਾਂ ਦੀ ਵਿਰਾਸਤ ਬਣਾਂਦਾ ਹੈ। ਫ਼ਰੀਦ ਜੀ ਦੇ ਹੇਠ ਲਿਖੇ ਸਲੋਕ ਨੂੰ

**ਫਰੀਦਾ, ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ ॥** [ਪੰਨਾ ੧੩੮੧

ਜੇ ਜੀਵਨ-ਉਸਾਰੀ ਲਈ ਵਰਤਿਆ ਜਾਵੇ ਤਾਂ ਮਨੁੱਖ ਝੂਠੀ ਦੁਨੀਆਂ ਵਿਚ ਫਸ ਕੇ ਖ਼ਜਲ ਖ਼ੁਆਰ ਨਹੀਂ ਹੁੰਦਾ। ਫ਼ਰੀਦ ਜੀ ਦੇ ਸਲੋਕ ਬੜੇ ਸਰਲ ਹਨ। ਇਸ ਲਈ ਇਨ੍ਹਾਂ ਨੂੰ ਪੜ੍ਹ ਕੇ ਬਹੁਤ ਅਨੰਦ ਆਉਂਦਾ ਹੈ। ਮਨੁੱਖਾ ਜੀਵਨ ਦੀ ਸਫਲਤਾ ਤੇ ਪ੍ਰਫੁਲਤਾ ਲਈ ਹਰੇਕ ਪ੍ਰਾਣੀ ਨੂੰ ਬਾਬਾ ਫ਼ਰੀਦ ਜੀ ਦਾ ਹੇਠ ਲਿਖਿਆ ਸਲੋਕ ਚੇਤੇ ਰਖਣਾ ਚਾਹੀਦਾ ਹੈ:-

**ਫਰੀਦਾ, ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ॥**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥** [ਪੰਨਾ ੧੩੮੩



# ਸਲੋਕ ਸੇਖ ਫਰੀਦ ਕੇ ॥

**ੴ ਸਤਿਗੁਰ ਪ੍ਰਸਾਦਿ ॥ ਜਿਤੁ ਦਿਹਾੜੈ ਧਨ ਵਰੀ, ਸਾਹੇ ਲਏ ਲਿਖਾਇ ॥ ਮਲਕੁ ਜਿ ਕੰਨੀ ਸੁਣੀਦਾ, ਮੁਹੁ ਦੇਖਾਲੇ ਆਇ ॥ ਜਿੰਦੁ ਨਿਮਾਣੀ ਕਢੀਐ, ਹਡਾ ਕੂ ਕੜਕਾਇ ॥ ਸਾਹੇ ਲਿਖੇ ਨ ਚਲਨੀ, ਜਿੰਦੂ ਕੂੰ ਸਮਝਾਇ ॥ ਜਿੰਦੁ ਵਹੁਟੀ ਮਰਣੁ ਵਰੁ, ਲੈ ਜਾਸੀ ਪਰਣਾਇ ॥ ਆਪਣ ਹਥੀ ਜੋਲਿ ਕੈ, ਕੈ ਗਲਿ ਲਗੈ ਧਾਇ ॥ ਵਾਲਹੁ ਨਿਕੀ ਪੁਰਸਲਾਤ, ਕੰਨੀ ਨ ਸੁਣੀਆਇ ॥ ਫਰੀਦਾ, ਕਿੜੀ ਪਵੰਦੀਈ, ਖੜਾ ਨ ਆਪੁ ਮੁਹਾਇ ॥ ੧ ॥**

**ਪਦ ਅਰਥ:** ਜਿਤੁ ਦਿਹਾੜੈ=ਜਿਸ ਦਿਨ। ਧਨ=(ਜੀਵ) ਇਸਤ੍ਰੀ। ਵਰੀ=ਵਿਆਹੀ। ਸਾਹੇ=ਵਿਆਹ ਦਾ ਨੀਯਤ ਸਮਾਂ। ਲਏ ਲਿਖਾਇ=(ਪਹਿਲਾਂ ਹੀ) ਲਿਖਾ ਲਏ ਭਾਵ ਨਿਸ਼ਚਿਤ ਕਰ ਲਏ। ਮਲਕੁ=ਮੌਤ ਦਾ ਫਰਿਸ਼ਤਾ, ਜਮਰਾਜ। ਮੁਹੁ ਦੇਖਾਲੇ ਆਇ=ਆ ਕੇ (ਆਪਣਾ) ਮੂੰਹ ਦਿਖਾਂਦਾ ਹੈ। ਕਢੀਐ=(ਸਰੀਰ ਚੋਂ) ਕਢੀ ਜਾਂਦੀ ਹੈ। ਹਡਾ ਕੂ=ਹੱਡਾਂ ਨੂੰ। ਕੜਕਾਇ=ਕੜਕਾ ਕੇ, ਸਿਧੇ ਪੁਠੇ ਕਰਕੇ ਭਾਵ ਦੁਖ ਦੇ ਕੇ। ਮਰਣੁ=ਮੌਤ। ਵਰੁ=ਲਾੜਾ। ਲੈ ਜਾਸੀ=ਲੈ ਜਾਵੇਗਾ। ਪਰਣਾਇ=ਵਿਆਹ ਕੇ। ਜੋਲਿ ਕੈ=ਟੋਰ ਕੇ। ਕੈ ਗਲਿ=ਕਿਸ ਦੇ ਗਲ ਨਾਲ। ਧਾਇ=ਦੌੜ ਕੇ। ਵਾਲਹੁ=ਵਾਲ ਤੋਂ। ਨਿਕੀ=ਬਰੀਕ। ਪੁਰਸਲਾਤ=ਮੁਸਲਮਾਨੀ ਮਤ ਅਨੁਸਾਰ ਦੋਜ਼ਕ ਦੀ ਅੱਗ ਉਤੇ ਬਣਿਆ ਵਾਲ ਤੋਂ ਬਰੀਕ ਪੁਲ, ਮਰਨ ਮਗਰੋਂ ਜਿਸ ਉਤੋਂ ਸਭ ਨੂੰ ਲੰਘਣਾ ਪੈਂਦਾ ਹੈ। ਕੰਨੀ=ਕੰਨਾ ਨਾਲ। ਨ ਸੁਣੀਆਇ=(ਤੂੰ) ਸੁਣਿਆਂ ਨਹੀਂ। ਕਿੜੀ ਪਵੰਦੀਈ=ਆਵਾਜ਼ਾਂ ਪੈ ਰਹੀਆਂ ਹਨ। ਨ ਆਪੁ ਮੁਹਾਇ=ਆਪਣੇ ਆਪ ਨੂੰ ਨਾਹ ਪਿਆ ਲੁਟਾ। (ਨੋਟ- 'ਮੁਹੁ' ਦਾ ਉਚਾਰਨ ਬਿੰਦੀ ਸਹਿਤ 'ਮੁੰਹੁ' ਕਰਨਾ ਹੈ)

**ਅਰਥ:** ਜਿਸ ਦਿਨ (ਜੀਵ) ਇਸਤ੍ਰੀ ਵਿਆਹੀ ਗਈ (ਵਿਆਹ ਦੇ ਉਹ ਦਿਨ ਪਹਿਲੇ ਹੀ) ਲਿਖਾ ਲਏ ਸਨ ਭਾਵ ਨੀਯਤ ਸਨ, (ਨਿਸ਼ਚਿਤ ਸਮੇਂ ਤੇ) ਮੌਤ ਦਾ ਫਰਿਸ਼ਤਾ ਜੋ ਜਮਰਾਜ ਸੁਣੀਦਾ ਸੀ, (ਉਹ ਆਪਣਾ) ਮੂੰਹ ਆ ਵਿਖਾਲਦਾ ਹੈ। ਨਿਮਾਣੀ ਜਿੰਦ ਹੱਡਾਂ ਨੂੰ ਕੜਕਾ ਕੇ (ਸਰੀਰ ਵਿਚੋਂ) ਕੱਢ ਲਈ ਜਾਂਦੀ ਹੈ।

(ਹੇ ਭਾਈ!) ਜਿੰਦ ਨੂੰ (ਇਹ ਗਲ) ਸਮਝਾ ਕਿ ਇਹ ਲਿਖੇ ਹੋਏ (ਮੌਤ ਦੇ ਸਾਹੇ ਵਿਆਹ ਦੇ) ਸਾਹੇ (ਵਾਂਗ) ਟਲ ਨਹੀਂ ਸਕਦੇ।

ਜਿੰਦ, ਵਹੁਟੀ ਹੈ (ਅਤੇ) ਮੌਤ ਦਾ ਫਰਿਸ਼ਤਾ ਲਾੜਾ ਹੈ, (ਜੋ ਜਿੰਦ ਨੂੰ) ਵਿਆਹ ਕੇ ਲੈ ਜਾਵੇਗਾ। (ਇਹ ਕਾਇਆ) ਆਪਣੀ ਹਥੀ (ਜਿੰਦ ਨੂੰ) ਛੋੜ ਕੇ (ਫਿਰ) ਦੌੜ ਕੇ ਕਿਸ ਦੇ ਗਲ ਲਗੇਗੀ?। (ਹੇ ਜਿੰਦੇ! ਕੀ ਤੂੰ) ਪੁਰਸਲਾਤ (ਪੁਲ) ਦੀ ਖ਼ਬਰ (ਆਪਣੀ) ਕੰਨੀ ਨਹੀਂ ਸੁਣੀ? ਹੇ ਫਰੀਦ! ਕੰਨੀ ਅਵਾਜ਼ਾਂ ਪੈਂ ਰਹੀਆਂ ਨੇ (ਤੂੰ) ਖੜਾ (ਹੋਇਆ, ਭਾਵ ਅਣਸੁਣੀਆਂ ਕਰਕੇ) ਆਪਣੇ ਆਪ ਨੂੰ

ਲੁਟਾਈ ਨਾ ਜਾ।੧।

## ਸਾਰਥਕ ਵੀਚਾਰ

ਇਸ ਜਗਤ ਮੰਡਲ ਵਿਚ ਜੋ ਜੀਵ ਵੀ ਆਇਆ ਹੈ ਓਹ ਮੌਤ ਦਾ ਸਮਾਂ ਧੁਰੋਂ ਹੀ ਆਪਣੇ ਨਾਲ ਲਿਖਾ ਕੇ ਆਇਆ ਹੈ। ਗੁਰਵਾਕ ਹਨ:–

**੧. ਅਨਿਕ ਜਤਨ ਕਰਿ ਕਾਲੁ ਸੰਤਾਏ ॥**
**ਮਰਣੁ ਲਿਖਾਇ ਮੰਡਲ ਮਹਿ ਆਏ ॥** [ਪੰਨਾ ੬੮੬

**੨. ਮਰਣੁ ਲਿਖਾਇ ਮੰਡਲ ਮਹਿ ਆਏ ॥**
**ਕਿਉ ਰਹੀਐ ਚਲਣਾ ਪਰਥਾਏ ॥** [ਪੰਨਾ ੧੦੨੨

ਮਨੁੱਖ ਇਸ ਕਾਇਆ ਨੂੰ ਪਾਲਣ ਵਿਚ ਰੁਝਿਆ ਰਹਿੰਦਾ ਹੈ, ਪਰਮਾਤਮਾ ਦਾ ਭਜਨ ਕਰਨ ਵਲ ਧਿਆਨ ਨਹੀਂ ਦਿੰਦਾ। ਇਹ ਧਾਰਮਿਕ ਗ੍ਰੰਥਾਂ ਵਿਚ ਪੜ੍ਹਦਾ ਤੇ ਮਹਾਂਪੁਰਸ਼ਾਂ ਤੋਂ ਸੁਣਦਾ ਰਹਿੰਦਾ ਹੈ ਕਿ:-

**ਕਾਇਆ ਹੰਸ ਥੀਆ ਵੇਛੋੜਾ, ਜਾਂ ਦਿਨ ਪੁੰਨੇ ਮੇਰੀ ਮਾਏ।।** [ਪੰਨਾ ੫੭੯

ਪਰ ਇਹ ਜਾਣਦੇ ਹੋਇਆਂ ਵੀ ਆਪਣੇ ਆਪ ਨੂੰ ਵਿਸ਼ੇ ਵਿਕਾਰਾਂ ਵਿਚ ਪਾ ਕੇ ਮੌਤ ਅਤੇ ਸਿਮਰਨ ਵਲੋਂ ਅਵੇਸਲਾ ਹੋਇਆ ਰਹਿੰਦਾ ਹੈ।

ਜਿੰਦ ਨੂੰ ਵਹੁਟੀ ਅਤੇ ਮੌਤ ਨੂੰ ਪਤੀ, ਮੌਤ ਦੇ ਨੀਯਤ ਦਿਨ ਨੂੰ ਸਾਹੇ ਦਾ ਨਾਮ ਦੇ ਕੇ ਇਹ ਵਿਆਹ ਦਾ ਅਲੰਕਾਰ ਬੱਧਾ ਹੈ। ਜਦੋਂ ਲੜਕੀ ਦਾ ਵਿਆਹ ਹੋ ਜਾਂਦਾ ਹੈ ਤਾਂ ਸਹੁਰੇ ਜਾਣ ਸਮੇਂ ਵਹੁਟੀ ਮਾਂ ਪਿਉਂ ਹੋਰ ਅਤੇ ਹੋਰ ਸਾਕ-ਸਹੇਲੀਆਂ ਦੇ ਗਲ ਧਾ ਕੇ ਲਗਦੀ ਭਾਵ ਮਿਲਦੀ ਹੈ ਕਿਉਂਕਿ ਵਿਛੜਨ ਸਮੇਂ ਉਸ ਦਾ ਦਿਲ ਖੁਸਦਾ ਹੈ। ਪਰ ਫਰੀਦ ਜੀ ਆਖਦੇ ਹਨ ਕਿ ਮੌਤ ਮਗਰੋਂ ਕਿਸ ਦੇ ਗਲ ਲਗੇਂਗੀ? ਇਸਤ੍ਰੀ ਨੂੰ ਦ੍ਰਿੜ ਹੋਣਾ ਚਾਹੀਦਾ ਹੈ:–

**ਪੇਵਕੜੈ ਦਿਨ ਚਾਰਿ ਹੈ, ਸਹੁਰੜੈ ਜਾਣਾ ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥**
**ਕਹੁ ਡਡੀਆ ਬਾਧੈ ਧਨ ਖੜੀ ॥**
**ਪਾਹੂ ਘਰਿ ਆਏ ਮੁਕਲਾਊ ਆਏ ॥੧॥** [ਪੰਨਾ ੩੩੩

ਸੋ, ਇਸ ਸਲੋਕ ਰਾਹੀਂ ਸ਼ੇਖ ਫ਼ਰੀਦ ਜੀ ਨੇ ਮਨੁੱਖੀ ਚੇਤਨਾ ਨੂੰ ਟੁੰਬਿਆ ਹੈ।

**ਫਰੀਦਾ, ਦਰ ਦਰਵੇਸੀ ਗਾਖੜੀ, ਚਲਾਂ ਦੁਨੀਆਂ ਭਤਿ ॥ ਬੰਨਿ ਉਠਾਈ ਪੋਟਲੀ, ਕਿਥੈ ਵੰਞਾ ਘਤਿ ॥ ੨ ॥**

**ਪਦ ਅਰਥ:** ਦਰ=ਦਰਵਾਜਾ ਭਾਵ ਦਰਗਾਹ ਦੀ। ਦਰਵੇਸੀ=ਫਕੀਰੀ। ਗਾਖੜੀ=ਔਖੀ ਹੈ। ਭਤਿ=ਭਾਂਤਿ, ਵਾਂਗੂ, ਤਰ੍ਹਾਂ। ਬੰਨਿ=ਬੰਨ੍ਹ ਕੇ। ਉਠਾਈ=ਚੁਕੀ ਹੋਈ ਹੈ। ਪੋਟਲੀ=ਨਿਕੀ ਜਿਹੀ ਗਠੜੀ। ਕਿਥੇ ਵੰਞਾ=(ਵੰਞਾਂ) ਕਿਥੇ ਜਾਵਾਂ?। ਘਤਿ=ਸਿੱਟ ਕੇ।੨।

**ਅਰਥ:** ਫਰੀਦ (ਜੀ ਕਹਿੰਦੇ ਹਨ ਕਿ ਰਬੀ) ਦਰਗਾਹ ਦੀ ਫ਼ਕੀਰੀ ਔਖੀ ਹੈ (ਪਰ ਮੈਂ) ਦੁਨੀਆਂ (ਦਾਰਾਂ) ਵਾਂਗੂੰ ਚਲਦਾ ਹਾਂ। (ਮੈਂ ਫ਼ਕੀਰੀ ਦੀ) ਨਿਕੀ ਜਿਹੀ ਗਠੜੀ ਬੰਨ੍ਹ ਕੇ (ਆਪਣੇ ਸਿਰ ਤੇ) ਚੁਕੀ ਹੋਈ ਹੈ ਇਸ ਨੂੰ ਸਿੱਟ ਕੇ ਕਿਥੇ ਜਾਵਾਂ (ਭਾਵ ਦੁਨੀਆਦਾਰੀ ਤੋਂ ਜਾਨ ਛੁੜਾਉਣੀ ਔਖੀ ਹੈ)।?।੨।

## ਸਾਰਥਕ ਵੀਚਾਰ

ਫ਼ਕੀਰੀ ਕਮਾਉਣੀ ਬਹੁਤ ਕਠਿਨ ਕੰਮ ਹੈ ਕਿਉਂਕਿ ਮਾਇਕੀ ਪਦਾਰਥਾਂ ਵਿਚ ਰਹਿੰਦੇ ਹੋਏ ਅਤੀਤ ਬ੍ਰਿਤੀ ਰਖਣੀ ਕੋਈ ਮਾਮੂਲੀ ਗਲ ਨਹੀਂ। ਦੁਨੀਆਦਾਰੀ ਨਿਬਾਹੁਣੀ ਔਖੀ ਹੈ ਪਰ ਦੁਨੀਆਦਾਰੀ ਨਾਲੋਂ ਫ਼ਕੀਰੀ ਵਧੇਰੇ ਔਖੀ ਹੈ। ਦੁਨੀਆਦਾਰੀ ਵਿਚ ਤਾਂ ਵਿਤਕਰਾ, ਲਿਹਾਜ਼ਬਾਜ਼ੀ ਚਲ ਜਾਂਦੀ ਹੈ ਪਰ ਫ਼ਕੀਰੀ ਵਿਚ ਰਬੀ ਭੈ ਦੇ ਸਾਹਮਣੇ ਕਿਸੇ ਨਾਲ ਈਰਖਾ ਦ੍ਵੈਤ ਨਹੀਂ ਕੀਤੀ ਜਾ ਸਕਦੀ। ਦੁਨੀਆਂ ਵਿਸ਼ੇ ਵਿਕਾਰਾਂ ਦੇ ਚਿੱਕੜ ਨਾਲ ਭਰੀ ਹੋਈ ਹੈ। ਫ਼ਕੀਰੀ ਦੀ ਪੰਡ ਸਿਰੋਂ ਲਾਹ ਕੇ ਪਰੇ ਸੁਟਣੀ ਭਾਵ ਦੁਨੀਆਦਾਰੀ ਤੋਂ ਖ਼ਲਾਸੀ ਪਾਉਣੀ ਬਹੁਤ ਔਖੀ ਹੈ। ਗੁਰੂ ਜੀ ਦੇ ਬਚਨ ਹਨ:-

**ਨਾਨਕ ਦੁਨੀਆ ਚਾਰਿ ਦਿਹਾੜੇ, ਸੁਖਿ ਕੀਤੈ ਦੁਖੁ ਹੋਈ ॥**
**ਗਲਾ ਵਾਲੇ ਹੈਨਿ ਘਣੇਰੇ, ਛਡਿ ਨ ਸਕੈ ਕੋਈ ॥** [ਪੰਨਾ ੧੨੮੬

## ਕਿਛੁ ਨ ਬੁਝੈ ਕਿਛੁ ਨ ਸੁਝੈ, ਦੁਨੀਆ ਗੁਝੀ ਭਾਹਿ ॥ ਸਾਂਈਂ ਮੇਰੈ ਚੰਗਾ ਕੀਤਾ, ਨਾਹੀ ਤ ਹੰਭੀ ਦਝਾਂ ਆਹਿ ॥ ੩ ॥

**ਪਦ ਅਰਥ:** ਕਿਛੁ ਨ ਬੁਝੈ=ਕੁਛ ਨਹੀਂ ਪਤਾ ਲਗਦਾ। ਨ ਸੁਝੈ=ਸਮਝ ਨਹੀਂ ਪੈਂਦੀ। ਗੁਝੀ=ਲੁੱਕੀ ਹੋਈ। ਭਾਹਿ=ਅੱਗ। ਹੰਭੀ=ਮੈਂ ਭੀ। ਦਝਾਂ ਆਹਿ=ਸੜਦਾ ਰਹਿੰਦਾ।੩।

**ਅਰਥ:** (ਫ਼ਰੀਦ ਜੀ ਆਖਦੇ ਹਨ ਕਿ) ਕੁਛ ਪਤਾ ਨਹੀਂ ਲਗਦਾ, ਕੋਈ (ਗਲ) ਸਮਝ ਨਹੀਂ ਪੈਂਦੀ, ਦੁਨੀਆ (ਵਿਸ਼ੇ ਵਿਕਾਰਾਂ ਦੀ) ਲੁਕੀ ਹੋਈ ਅੱਗ ਹੈ। ਮੇਰੇ ਮਾਲਕ ਨੇ ਚੰਗਾ ਕੀਤਾ (ਮੈਨੂੰ ਇਸ ਗੁਝੀ ਅੱਗ ਚੋਂ ਕਢ ਲਿਆ), ਨਹੀਂ ਤਾਂ ਮੈਂ ਵੀ (ਲੋਕਾਂ ਵਾਂਗ ਦੁਨੀਆ ਵਿਚ) ਸੜਦਾ ਰਹਿੰਦਾ।੩।

## ਸਾਰਥਕ ਵੀਚਾਰ

ਗੁਰਬਾਣੀ ਵਿਚ ਸੰਸਾਰ ਨੂੰ 'ਦੁਨੀ ਸੁਹਾਵਾ ਬਾਗ' ਅਤੇ 'ਫੁਲਾਂ ਸੰਦੀ ਵਾੜਿ' ਕਿਹਾ ਗਿਆ ਹੈ ਪਰ ਬਾਬਾ ਫਰੀਦ ਜੀ ਦਾ ਇਹ ਸਲੋਕ 'ਦੁਨੀਆ ਗੁਝੀ ਭਾਹਿ' ਪੜ੍ਹ ਕੇ ਪਾਠਕਾਂ ਨੂੰ ਵਿਰੋਧੀ ਭਾਵ ਦਾ ਭੁਲੇਖਾ ਲਗਦਾ ਹੈ। ਇਸ ਲਈ ਅਸਲੀਅਤ ਨੂੰ ਸਮਝਣ ਦੀ ਲੋੜ ਹੈ।

ਭਗਤ ਨਾਮ ਦੇਵ ਜੀ ਨੇ ਜਿਥੇ 'ਹਰਿ ਕਾ ਬਾਗਰਾ, ਨਾਚੇ ਪਿੰਧੀ ਮਹਿ ਸਾਗਰਾ' ਕਿਹਾ ਹੈ ਉਥੇ ਉਸੇ ਸ਼ਬਦ ਵਿਚ ਪਰਮਾਤਮਾ ਦੇ ਪੁਛਣ ਤੇ ''ਤੂ ਕੁਨ ਰੇ॥ ਮੈ ਜੀ॥ ਨਾਮਾ॥ ਹੋ ਜੀ॥ ਆਲਾ ਤੇ ਨਿਵਾਰਣਾ ਜਮਕਾਰਣਾ ॥'' ਵੀ ਕਿਹਾ ਹੈ। ਇਥੇ ਆਲਜ ਸੰਸਾਰ ਤੋਂ ਪਾਰ ਹੋਣ ਦਾ ਡਰ 'ਦੁਨੀਆ ਗੁਝੀ

ਭਾਹਿ' ਦਾ ਪ੍ਰਤੀਕ ਹੈ। ਭਾਵ ਦੁਨੀਆ ਵੇਖਣ ਵਿਚ ਸੋਹਣੀ ਲਗਦੀ ਹੈ ਪਰ ਵਿਚੋਂ ਵਿਸ਼ੇ ਵਿਕਾਰਾਂ ਦੀ ਵਾਸ਼ਨਾ ਰੂਪੀ ਅੱਗ ਨਾਲ ਦਗਧ ਹੋ ਰਹੀ ਹੈ। ਆਸਾ ਤ੍ਰਿਸ਼ਨਾ ਦੀ ਗੁਝੀ ਅਗ ਹਰੇਕ ਮਨੁੱਖ ਨੂੰ ਸਾੜ ਰਹੀ ਹੈ।

ਫ਼ਕੀਰੀ ਧਾਰਨ ਨਾਲ ਜਦੋਂ ਗਿਆਨ ਦੇ ਨੇਤਰ ਖੁਲ੍ਹਦੇ ਹਨ ਤਾਂ ਰਬ ਦਾ ਸਾਦਕ ਰਬੀ-ਸ਼ੁਕਰਾਨੇ ਵਿਚ ਆ ਕੇ ਆਖਦਾ ਹੈ:-

**ਸਾਂਈ ਮੇਰੈ ਚੰਗਾ ਕੀਤਾ, ਨਾਹੀ ਤ ਹੰਭੀ ਦਝਾਂ ਆਹਿ ॥** [ਪੰਨਾ ੧੩੭੮

ਭਾਵ ਰਬੀ ਬੰਦਿਆਂ ਦਾ ਸਤਿਸੰਗ ਮਿਲਣ ਕਰਕੇ, ਮੈਂ ਗੁਝੀ ਭਾਹ ਦੇ ਸੇਕ ਤੋਂ ਬਚ ਗਿਆ ਹਾਂ, ਨਹੀਂ ਤਾਂ ਮੈਂ ਭੀ ਸੜ ਜਾਂਦਾ। (ਨੋਟ- 'ਨਾਹੀ' ਦਾ ਉਚਾਰਨ 'ਨਾਹੀਂ' ਕਰਨਾ ਹੈ।)

**ਫਰੀਦਾ, ਜੇ ਜਾਣਾ ਤਿਲ ਥੋੜੜੇ, ਸਮਲਿ ਬੁਕੁ ਭਰੀ ॥ ਜੇ ਜਾਣਾ ਸਹੁ ਨੰਢੜਾ, ਤਾਂ ਥੋੜਾ ਮਾਣੁ ਕਰੀ ॥ ੪ ॥**

**ਪਦ ਅਰਥ:** ਤਿਲ=ਭਾਵ ਸੁਆਸ। ਥੋੜੜੇ=ਥੋੜੇ, ਘਟ। ਸਮਲਿ ਬੁਕੁ ਭਰੀ=ਸੋਚ ਸਮਝ ਕੇ ਸੁਆਸਾਂ ਦੀ ਵਰਤੋਂ ਕਰਦੀ। ਸਹੁ=ਖਸਮ, ਮਾਲਕ। ਨੰਢੜਾ=ਨੱਢਾ, ਨਿਕਾ ਜਿਹਾ ਬਾਲ, (ਤੁਛ ਬੁਧੀ ਵਾਲਾ, ਭੋਲੇ ਸੁਭਾਵ ਵਾਲਾ)। ਕਰੀ=ਕਰਦੀ।੪।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਜੇ ਮੈਂ (ਜੀਵ ਇਸਤਰੀ) ਜਾਣਦੀ (ਕਿ ਮੇਰੇ ਸਰੀਰ ਵਿਚ ਸੁਆਸਾਂ ਰੂਪੀ) ਤਿਲ ਥੋੜੇ ਹਨ, ਤਾਂ ਮੈਂ ਸੋਚ ਸਮਝ ਕੇ ਬੁੱਕ ਭਰਦੀ (ਭਾਵ ਲਾ-ਪਰਵਾਹੀ ਨਾਲ ਵਿਸ਼ਿਆਂ ਵਿਚ ਜੀਵਨ ਨ ਗੁਜ਼ਾਰਦੀ)। ਜੇ ਮੈਂ ਜਾਣਦੀ ਕਿ ਮੇਰਾ ਪਤੀ ਨੱਢਾ (ਭੋਲੇ ਸੁਭਾਵ ਅਥਵਾ ਨਿਰਮਾਣਤਾ ਵਾਲਾ) ਹੈ ਤਾਂ ਮੈਂ (ਆਪਣੇ ਆਪੇ ਦਾ) ਥੋੜਾ ਮਾਣ ਕਰਦੀ (ਭਾਵ ਚਤੁਰਾਈਆਂ ਛੱਡ ਕੇ ਸ਼ੁਭ ਗੁਣਾਂ ਨੂੰ ਧਾਰਨ ਕਰਦੀ)।੪।

## ਸਾਰਥਕ ਵੀਚਾਰ

ਇਸ ਸਲੋਕ ਵਿਚ ਫ਼ਰੀਦ ਜੀ ਨੇ ਆਪਣੀ ਬ੍ਰਿਧ ਅਵਸਥਾ ਵੇਖ ਕੇ ਪਛਤਾਵਾ ਕੀਤਾ ਹੈ "ਜੇ ਮੈਨੂੰ ਆਪਣੇ ਸੁਆਸਾਂ ਬਾਰੇ ਪਤਾ ਹੁੰਦਾ ਕਿ ਥੋੜੇ ਹਨ, ਮੈਂ ਸੋਚ ਸਮਝ ਕੇ ਇਹਨਾਂ ਦੀ ਵਰਤੋਂ ਭਗਤੀ ਆਦਿ ਉਤਮ ਕੰਮਾਂ ਲਈ ਕਰਦਾ।"

ਮਨੁੱਖ ਆਮ ਤੌਰ ਤੇ ਹੋਛੇ ਰਸਾਂ ਕਸਾਂ ਅਤੇ ਹੋਰ ਦੁਨਿਆਵੀ ਆਹਰਾਂ ਵਿਚ ਲਗਣਾ ਚੰਗਾ ਸਮਝਦਾ ਹੈ, ਪਰ ਇਹ ਇਆਣਿਆਂ ਵਾਲਾ ਸੌਦਾ ਹੈ। ਏਦਾਂ ਦੀਆਂ ਚਤੁਰਾਈਆਂ ਕਿਸੇ ਕੰਮ ਨਹੀਂ ਆਉਂਦੀਆਂ।

ਦੂਜੀ ਮਿਸਾਲ 'ਜੇ ਜਾਣਾ ਸਹੁ ਨੰਢੜਾ' ਵਾਲੀ ਵਿਚਾਰਨ ਜੋਗ ਹੈ। ਛੋਟਾ ਨਢਾ ਬਾਲ ਸੁਭਾਵ ਵਾਲਾ ਨਿਰਅਭਿਮਾਨ ਹੁੰਦਾ ਹੈ, ਉਸ ਵਿਚ ਹੈਂਕੜ ਨਹੀਂ ਹੁੰਦੀ। ਜੀਵ ਇਸਤ੍ਰੀ ਆਪਣੀ ਕ੍ਰਿਆ ਤੇ ਪਛਤਾਵਾ ਕਰਦੀ ਹੈ ਕਿ ਮੈਂ ਪਤੀ ਦੀ ਖ਼ੁੱਸ਼ੀ ਪ੍ਰਾਪਤ ਕਰਨ ਲਈ ਆਪਣੀ ਜੁਆਨੀ ਸੁੰਦਰਤਾ ਅਤੇ ਧਨ

ਪਦਾਰਥ ਆਦਿ ਤੇ ਥੋੜਾ ਮਾਣ ਕਰਦੀ ਕਿਉਂਕਿ ਸਤਿਵਾਦੀ ਜੀਵਨ ਨੂੰ ਤਬਾਹ ਕਰਨ ਵਾਲੀ ਵਸਤੂ ਮਾਣ (ਅਹੰਕਾਰ) ਹੈ।

**ਜੇ ਜਾਣਾ ਲੜੁ ਛਿਜਣਾ, ਪੀਡੀ ਪਾਈਂ ਗੰਢਿ ॥ ਤੈ ਜੇਵਡੁ ਮੈ ਨਾਹਿ ਕੋ, ਸਭੁ ਜਗੁ ਡਿਠਾ ਹੰਢਿ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਨਾਹਿਂ।

**ਪਦ ਅਰਥ:** ਲੜੁ=ਪੱਲਾ। ਛਿਜਣਾ=ਟੁੱਟ ਜਾਣਾ ਹੈ। ਪੀਡੀ ਪਾਈਂ=ਪਕੀ ਪਾਉਂਦੀ। ਤੈ ਜੇਵਡੁ=ਤੇਰੇ ਜੇਡਾ। ਹੰਢਿ=ਫਿਰ ਕੇ।

**ਅਰਥ:** (ਹੇ ਪਤੀ ਪ੍ਰਭੂ!) ਜੇ ਮੈਨੂੰ ਪਤਾ ਹੁੰਦਾ (ਕਿ ਜਿਹੜਾ) ਲੜ (ਮੈਂ ਫੜਿਆ ਹੈ) ਇਹ ਛਿਜ (ਟੁੱਟ ਜਾਣ ਵਾਲਾ) ਹੈ ਤਾਂ ਮੈਂ ਪੱਕੀ ਗੰਢ ਪਾਉਂਦੀ (ਭਾਵ ਲਈ ਪਿਆਰ ਦ੍ਰਿੜਤਾ ਕਰਦੀ)। ਮੈਂ ਸਾਰਾ ਜਗਤ ਫਿਰ ਕੇ ਵੇਖ ਲਿਆ ਹੈ ਕਿ ਤੇਰੇ ਜੇਡਾ (ਸੁਖਦਾਈ ਹੋਰ) ਕੋਈ ਨਹੀਂ ਹੈ।੫।

## ਸਾਰਥਕ ਵੀਚਾਰ

ਇਸ ਗਲ ਤੋਂ ਸਾਰੇ ਗ੍ਰਿਹਸਤੀ ਜਾਣੂੰ ਹਨ ਕਿ ਜਦੋਂ ਲਾੜੇ ਤੇ ਲਾੜੀ ਦਾ ਅਨੰਦ ਕਾਰਜ ਹੁੰਦਾ ਹੈ, ਲਾੜੇ ਦਾ ਪਲਾ (ਲੜ) ਪਤਨੀ ਨੂੰ ਫੜਾਇਆ ਜਾਂਦਾ ਹੈ। ਉਸ ਗੰਢ ਤੋਂ ਭਾਵ ਪਿਆਰ ਦੀ ਪੱਕੀ ਗੰਢ ਹੁੰਦੀ ਹੈ। ਜੇ ਉਹ ਗੰਢ ਖੁਲ੍ਹ ਜਾਵੇ ਭਾਵ ਹੱਥ ਚੋਂ ਪਲਾ ਛੁਟ ਜਾਵੇ ਤਾਂ ਇਹ ਅਪਸਗਨ ਮੰਨਿਆ ਜਾਂਦਾ ਹੈ।

ਬਾਬਾ ਜੀ ਪਰਮਾਰਥ ਦੇ ਖੇਤਰ ਵਿਚ ਇਸ ਗੰਢ ਨੂੰ ਪ੍ਰੇਮ ਦੀ ਗੰਢ ਆਖਦੇ ਹਨ:–

**ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥**
**ਗੁਰਬਾਣੀ ਸਿਉ ਪ੍ਰੀਤਿ ਸੁਪਰਸਨ ॥** [ਪੰਨਾ ੧੦੩੨

ਜਿਹੜਾ ਜਗਿਆਸੂ ਹਜ਼ੂਰੀ ਵਿਚ ਵਰਤਦਾ ਹੈ, ਉਸ ਨੂੰ ਪ੍ਰੇਮ ਦੁਆਰਾ ਦੈਵੀ ਸੁਖਾਂ ਦਾ ਝਲਕਾਰਾ ਵਜਦਾ ਹੈ।

ਜੇ ਮਨੁੱਖ ਨੂੰ ਇਹ ਗਿਆਨ ਹੋਵੇ ਕਿ ਉਸ ਦੀਆਂ ਭੁੱਲਾਂ ਹੀ ਵਿਛੋੜੇ ਦਾ ਕਾਰਨ ਬਣਦੀਆਂ ਹਨ ਤਾਂ ਇਨ੍ਹਾਂ ਨੂੰ ਨੇੜੇ ਹੀ ਨਾ ਲਗਣ ਦੇਵੇ। ਜੇ ਮਨੁੱਖ ਨੂੰ ਇਹ ਦ੍ਰਿੜਤਾ ਹੋ ਜਾਵੇ ਕਿ ਸਰੀਰ ਨਾਸ਼ਵੰਤ ਹੈ ਤਾਂ ਇਹ ਸਰੀਰ ਨਾਲ ਪਿਆਰ ਪਾਉਣ ਦੀ ਥਾਂ ਪਰਮੇਸ਼ਰ ਨਾਲ ਪੱਕੀ ਪ੍ਰੀਤਿ ਪਾਉਣ ਲਈ ਜਤਨਸ਼ੀਲ ਹੋਵੇ ਜੋ ਅਨਾਸ ਹੈ, ਸਾਥ ਨਿਭਣ ਵਾਲੀ ਹੈ।

**ਫਰੀਦਾ, ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ ॥ ਆਪਨੜੇ ਗਿਰੀਵਾਨ ਮਹਿ, ਸਿਰੁ ਨੀਂਵਾਂ ਕਰਿ ਦੇਖੁ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ।

**ਪਦ ਅਰਥ:** ਅਕਲਿ ਲਤੀਫੁ=ਸੂਖਮ ਬੁਧੀ ਵਾਲਾ। ਕਾਲੇ ਲੇਖ=ਪਾਪ ਕਰਮਾਂ ਵਾਲੇ ਲੇਖ। ਆਪਨੜੈ=ਆਪਣੇ। ਗਿਰੀਵਾਨ ਮਹਿ=ਅੰਤਸ਼ਕਰਨ ਵਿਚ।

**ਅਰਥ:** ਫਰੀਦ (ਜੀ ਆਖਦੇ ਹਨ ਹੇ ਜੀਵ!) ਜੇ ਤੂੰ ਸੂਖਮ ਬੁਧੀ ਵਾਲਾ ਹੈਂ (ਤਾਂ) ਪਾਪਾਂ ਵਾਲੇ ਲੇਖ ਨ ਲਿਖ। ਆਪਣੇ ਅੰਤਸ਼ਕਰਨ ਵਿਚ ਸਿਰ ਨੀਵਾ ਕਰਕੇ ਵੇਖ (ਕਿ ਤੂੰ ਕਿਹੋ ਜਿਹੇ ਕਰਮ ਕਰ ਰਿਹਾ ਹੈਂ)।੬।

## ਸਾਰਥਕ ਵੀਚਾਰ

ਇਸ ਸਲੋਕ ਰਾਹੀਂ ਚਤੁਰ ਜੀਵ ਨੂੰ ਝੰਝੋੜਿਆ ਹੈ। ਹੇ ਭਾਈ! ਜੇ ਤੂੰ ਬਹੁਤ ਸਿਆਣਾ ਹੈਂ, ਸੂਖਮ ਬੁਧੀ ਵਾਲਾ ਹੈਂ ਤਾਂ ਆਪਣੇ ਅੰਦਰ ਝਾਤੀ ਮਾਰ ਕੇ ਵੇਖ ਤੂੰ ਕਿਹੜੇ ਨੇਕ ਕੰਮ ਕਰ ਰਿਹਾ ਹੈਂ? ਦੂਜਿਆਂ ਦੇ ਪਾਪ ਕਰਮਾਂ ਦੀ ਗਿਣਤੀ ਨਾ ਕਰੀ ਚਲ, ਆਪਣਾ ਆਪ ਵੀ ਸਵਾਰ। ਆਪਣੇ ਔਗਣ ਵੇਖ ਕੇ ਜੇ ਤੈਨੂੰ ਘ੍ਰਿਣਾ ਆਵੇ, ਸ਼ਰਮ ਮਹਿਸੂਸ ਕਰੇਂ ਅਤੇ ਅਗੋਂ ਲਈ ਵਿਕਾਰ ਛਡ ਦੇਵੇਂ, ਤਾਂ ਤੇਰਾ ਭਲਾ ਹੋ ਸਕਦਾ ਹੈ। ਗੁਰਵਾਕ ਹਨ:--

**ਪਰਾਇਆ ਛਿਦ੍ਰ ਅਟਕ ਲੈ ਆਪਣਾ ਅਹੰਕਾਰੁ ਵਧਾਵੈ॥**
**ਜੈਸਾ ਬੀਜੈ ਤੈਸਾ ਖਾਵੈ॥** [ਪੰਨਾ ੩੬੬

ਪਰਾਏ ਔਗਣ ਛਾਂਟੀ ਜਾਣਾ, ਆਪਣੇ ਐਬਾਂ ਵਲ ਧਿਆਨ ਹੀ ਨਾ ਦੇਣਾ, ਨਿਕੰਮਾ ਜੀਵਨ ਹੈ। ਇਸ ਨੂੰ ਸ੍ਵੈ-ਪੜਚੋਲ ਕਹਿੰਦੇ ਹਨ। ਜਿਹੜਾ ਮਨੁੱਖ ਆਪਣੇ ਜੀਵਨ ਦੀ ਪੜਚੋਲ ਕਰਕੇ ਉਸ ਨੂੰ ਸੁਧਾਰਨ ਦਾ ਜਤਨ ਨਹੀਂ ਕਰਦਾ, ਉਹ ਸਫਲ ਜੀਵਨ ਦਾ ਭਾਗੀ ਨਹੀਂ ਬਣ ਸਕਦਾ।

**ਫਰੀਦਾ, ਜੋ ਤੈ ਮਾਰਨਿ ਮੁਕੀਆਂ, ਤਿਨਾ ਨ ਮਾਰੇ ਘੁੰਮਿ ॥ ਆਪਨੜੈ ਘਰਿ ਜਾਈਐ, ਪੈਰ ਤਿਨਾ ਦੇ ਚੁੰਮਿ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਤਿਨ੍ਹਾਂ।

**ਪਦ ਅਰਥ:** ਤੈ=ਤੈਨੂੰ। ਤਿਨਾ=ਉਨ੍ਹਾਂ ਨੂੰ। ਘੁੰਮਿ=ਘੁੰਮ ਕੇ, ਪਰਤ ਕੇ। ਆਪਨੜੈ ਘਰਿ=ਆਪਣੇ ਘਰ ਵਿਚ ਭਾਵ ਸ੍ਵੈ-ਸਰੂਪ ਵਿਚ। ਚੁੰਮਿ=ਚੁੰਮ ਕੇ।

**ਅਰਥ:** ਫ਼ਰੀਦ (ਜੀ ਆਖਦੇ ਹਨ ਹੇ ਮਨ !) ਜੋ ਤੈਨੂੰ ਮੁਕੀਆਂ ਮਾਰਨ (ਭਾਵ ਦੁੱਖ ਦੇਣ) ਉਨ੍ਹਾਂ ਨੂੰ ਤੂੰ ਪਰਤ ਕੇ (ਮੁੱਕੀਆਂ) ਨਾ ਮਾਰ (ਭਾਵ ਬਦਲਾ ਨਾ ਲੈ, ਸਗੋਂ) ਉਨ੍ਹਾਂ ਦੇ ਪੈਰ ਚੁੰਮ ਕੇ ਆਪਣੇ ਘਰ ਵਿਚ (ਵਲ) ਜਾ।੭।

## ਸਾਰਥਕ ਵੀਚਾਰ

ਇਸ ਸਲੋਕ ਵਿਚ ਸਹਿਨਸ਼ੀਲਤਾ ਦਾ ਉਪਦੇਸ਼ ਦਿਤਾ ਹੈ। ਹੇ ਮਨ ! ਜੇ ਤੈਨੂੰ ਕੋਈ ਮੁੱਕੀਆਂ

ਮਾਰੇ, ਤੂੰ ਬਦਲੇ ਦੀ ਭਾਵਨਾ ਨਾਲ ਉਸ ਨੂੰ ਪਰਤ ਕੇ ਨਾ ਮਾਰ, ਸਗੋਂ ਆਪਣੇ ਮਨ ਵਿਚ ਇਤਨੀ ਨਿਮਰਤਾ ਧਾਰ ਕਿ ਮਾਰਨ ਵਾਲੇ ਦੇ ਪੈਰ ਫੜ ਲੈ, ਭਾਵ ਗੁਸਾ ਨਾ ਕਰ, ਮਨ ਨੂੰ ਸ਼ਾਂਤ ਰਖ। ਇਸ ਤਰ੍ਹਾਂ ਸ਼ਾਂਤੀ ਨਾਲ ਸ੍ਵੈ-ਸਰੂਪ ਵਿਚ ਟਿਕ। ਜਿਨ੍ਹਾਂ ਨੇ ਆਪਣੀਆਂ ਵਾਸ਼ਨਾਵਾਂ ਮਾਰੀਆਂ ਹਨ, ਉਨ੍ਹਾਂ ਸਤਿਪੁਰਸ਼ਾਂ ਦੇ ਪੈਰ ਚੁੰਮ, ਭਾਵ ਉਨ੍ਹਾਂ ਦੀ ਚਰਨੀ ਲਗ। ਨਿਮਰਤਾ ਵਾਲੀ ਬ੍ਰਿਤੀ ਨਾਲ ਹੀ ਨਿਜ ਘਰ ਵਿੱਚ ਟਿਕ ਸਕੀਦਾ ਹੈ, ਜਦੋਂ ਕਿ ਬਦਲਾ ਲੈਣ ਵਾਲੀ ਭਾਵਨਾ ਆਤਮਿਕ ਸੁਖ ਵਿਚ ਸਦਾ ਭੰਗ ਪਾਉਂਦੀ ਹੈ।

**ਫਰੀਦਾ, ਜਾਂ ਤਉ ਖਟਣ ਵੇਲ, ਤਾਂ ਤੂ ਰਤਾ ਦੁਨੀ ਸਿਉ ॥ ਮਰਗ ਸਵਾਈ ਨੀਹਿ, ਜਾਂ ਭਰਿਆ ਤਾਂ ਲਦਿਆ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਨੀਂਹਿ।

**ਪਦ ਅਰਥ :** ਤਉ=ਤੇਰਾ। ਖਟਣ ਵੇਲ=(ਵੇਲਾ ਇਸਤ੍ਰੀ-ਲਿੰਗ) ਖੱਟਣ ਦਾ ਵੇਲਾ ਭਾਵ ਜੁਆਨੀ। ਸਿਉ=ਨਾਲ। ਮਰਗ=ਮੌਤ। ਸਵਾਈ=ਵੱਧਦੀ ਗਈ। ਜਾਂ=ਜਦੋਂ। ਭਰਿਆ=ਸੁਆਸਾਂ ਰੂਪ ਸੌਦਾ ਭਰਿਆ ਗਿਆ, ਭਾਵ ਸੁਆਸ ਪੂਰੇ ਹੋ ਗਏ।

**ਅਰਥ :** ਫ਼ਰੀਦ (ਜੀ ਆਖਦੇ ਹਨ ਕਿ ਹੇ ਜੀਵ !) ਜਦ ਤੇਰਾ ਵੇਲਾ ਸੀ ਖੱਟਣ ਦਾ (ਭਾਵ ਜੁਆਨੀ ਵਿੱਚ ਨਾਮ ਸਿਮਰਨ ਕਰਨ ਦਾ) ਤਦੋਂ ਤੂੰ ਦੁਨੀਆ (ਦੇ ਪਦਾਰਥਾਂ) ਨਾਲ (ਰਚਿਆ ਰਿਹਾ)। (ਹੁਣ ਬੁਢੇਪਾ ਆ ਗਿਆ) ਮੌਤ ਦੀ ਨੀਂਹ ਸਵਾਈ (ਭਾਵ ਪੱਕੀ ਹੋ ਗਈ ਹੈ, ਜਦੋਂ ਗੱਡੇ ਤੇ ਸਮਾਨ) ਲਦਿਆ ਜਾਏ (ਗੱਡਾ) ਭਰਿਆ (ਜਾਏ ਤਾਂ ਆਪਣੇ ਮਾਰਗ ਵਲ ਟੁਰ ਪੈਂਦਾ ਹੈ, ਇਸੇ ਤਰ੍ਹਾਂ ਜਦ ਸੁਆਸ ਪੂਰੇ ਹੋ ਗਏ ਤਾਂ ਜੀਵ ਪਰਲੋਕ ਵਲ ਚਲ ਪਿਆ) ।੮।

## ਸਾਰਥਕ ਵੀਚਾਰ

ਭਾਵੇਂ ਨਾਮ ਜਪਣ ਦੇ ਸਾਰੇ ਵੇਲੇ ਚੰਗੇ ਹਨ, ਪਰ ਜਦੋਂ ਜੁਵਾ ਅਵਸਥਾ ਹੁੰਦੀ ਹੈ ਸਰੀਰ ਵਿਚ ਬਲ ਹੁੰਦਾ ਹੈ, ਨਾਮ ਦੀ ਕਮਾਈ ਕੀਤੀ ਜਾ ਸਕਦੀ ਹੈ। ਬੁਢੇਪੇ ਵਿਚ ਸਰੀਰਕ ਬਲ ਘਟ ਜਾਂਦਾ ਹੈ, ਭਜਨ ਵਿਚ ਵਿਘਨ ਪੈਣਾ ਸ਼ੁਰੂ ਹੋ ਜਾਂਦਾ ਹੈ। ਜਦੋਂ ਸੁਆਸਾਂ ਦੀ ਪੜੋਪੀ ਭਰੀ ਜਾਂਦੀ ਹੈ, ਤਾਂ ਜੀਵ ਅਗੇ ਭਾਵ ਪਰਲੋਕ ਨੂੰ ਟੁਰ ਪੈਂਦਾ ਹੈ। ਮਾਇਆ ਨਾਲ ਲਪਟਣਾ ਮੌਤ ਦੀ ਵੱਧ ਰਹੀ ਨੀਂਹ ਦੇ ਸਮਾਨ ਹੈ। ਜੇ ਸੁਆਸ ਪ੍ਰਭੂ ਦੀ ਯਾਦ ਵਿਚ ਗੁਜ਼ਰਨ ਤਾਂ ਸਚੇ ਮਹਿਲ ਵਿਚ ਵਾਸਾ ਹੋਣਾ ਸੰਭਵ ਹੋਵੇਗਾ, ਵਰਨਾ ਚੌਰਾਸੀ ਦਾ ਗੇੜ ਕਦੇ ਨਹੀਂ ਮੁਕਣਾ।

**ਦੇਖੁ ਫਰੀਦਾ ਜੁ ਥੀਆ, ਦਾੜੀ ਹੋਈ ਭੂਰ ॥ ਅਗਹੁ ਨੇੜਾ ਆਇਆ, ਪਿਛਾ ਰਹਿਆ ਦੂਰਿ ॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਅਗਹੁੰ ।

**ਪਦ ਅਰਥ:** ਜੋ ਥੀਆ=ਜੋ ਹੋਇਆ, ਵਰਤਿਆ। ਭੂਰ=ਧੌਲੀ, ਭੂਰੇ ਰੰਗ ਦੀ। ਅਗਹੁ=ਅੱਗਾ, ਮੌਤ ਦਾ ਪਰਲਾ ਪਾਸਾ। ਪਿਛਾ=ਬਾਲ ਅਵਸਥਾ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਹੇ ਜੀਵ! ਤੂੰ) ਵੇਖ ਜੋ ਕੁਝ ਹੋਇਆ ਹੈ (ਉਸ ਵਲ ਨਜ਼ਰ ਮਾਰ, ਤੇਰੀ) ਦਾੜ੍ਹੀ ਚਿੱਟੀ ਹੋ ਗਈ ਹੈ (ਇਹ ਮੌਤ ਦੀ ਨਿਸ਼ਾਨੀ ਹੈ)। ਅਗਹੁ (ਮੌਤ ਵਾਲਾ ਪਾਸਾ) ਨੇੜੇ ਆ ਰਹਿਆ ਹੈ ਤੇ ਪਿਛਲਾ ਪਾਸਾ (ਭਾਵ ਬਚਪਨ) ਦੂਰ ਰਹਿ ਗਿਆ ਹੈ।੮।

## ਸਾਰਥਕ ਵੀਚਾਰ

'ਦਾੜ੍ਹੀ ਹੋਈ ਭੂਰ' ਦਾ ਸੰਕੇਤ 'ਬੁਢੇਪੇ' ਦਾ ਪ੍ਰਤੀਕ ਹੈ। ਭਗਤ ਕਬੀਰ ਜੀ ਦੇ ਬਚਨ ਹਨ:—

**ਰੈਨਿ ਗਈ ਮਤ ਦਿਨੁ ਭੀ ਜਾਇ॥ ਭਵਰ ਗਏ, ਬਗ ਬੈਠੇ ਆਇ॥** [ਪੰਨਾ ੭੯੨

ਇਹ ਪੰਕਤੀਆਂ ਵੀ ਬ੍ਰਿਧ ਅਵਸਥਾ ਦੀਆਂ ਰੂਪਕ ਹਨ। ਕਾਲੀ ਦਾੜ੍ਹੀ, ਜੁਆਨੀ ਦੀ ਦਿਸ ਅਤੇ ਜਜ਼ਬਾਤਾਂ ਦੀ ਤਰਜਮਾਨੀ ਕਰਦੀ ਹੈ ਜਿਸ ਵਿਚ ਆਕੜ-ਫਾਕੜ ਹੁੰਦੀ ਹੈ ਪਰ ਭੂਰੀ ਦਾੜ੍ਹੀ ਤੋਂ ਭਾਵ ਹੈ ਚਿਟੀ ਦਾੜ੍ਹੀ ਬੁਢੇਪਾ, ਜੋ ਬਾਲ ਤੇ ਜੁਆਨੀ ਦੋਹਾਂ ਅਵਸਥਾਵਾਂ ਨੂੰ ਪਿਛੇ ਸੁੱਟ ਆਉਂਦਾ ਹੈ। ਮਨੁੱਖ ਬੁਢਾ ਹੋਣ ਤੇ ਸਰੀਰ ਕਰਕੇ ਕਮਜ਼ੋਰ ਹੁੰਦਾ ਹੈ, ਪਰ ਵੀਚਾਰਾਂ ਵਿਚ ਪਕਿਆਈ ਹੁੰਦੀ ਹੈ। ਜੁਆਨੀ ਨੂੰ ਯਾਦ ਕਰਦਾ ਹੋਇਆ ਹਉਕੇ ਭਰਦਾ ਰਹਿੰਦਾ ਹੈ। ਬਾਬਾ ਫਰੀਦ ਜੀ ਨੇ ਇਸ ਬਾਰੇ ਵੀ ਆਪਣੀ ਰਚਨਾ ਵਿਚ ਇਉਂ ਸੰਕੇਤ ਦਿਤਾ ਹੈ:—

**ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ ॥**
**ਅਜੁ ਫਰੀਦੈ ਕੂਜੜਾ, ਸੈ ਕੋਹਾਂ ਥੀਓਮਿ ॥** [ਪੰਨਾ ੧੩੭੮

ਭਾਵ ਇਹ ਮੌਤ ਦੇ ਨੇੜੇ ਆਉਣ ਦਾ ਸੰਦੇਸ਼ਾ ਹੈ।

**ਦੇਖੁ ਫਰੀਦਾ ਜਿ ਥੀਆ, ਸਕਰ ਹੋਈ ਵਿਸੁ ॥ ਸਾਂਈ ਬਾਝਹੁ ਆਪਣੇ, ਵੇਦਣ ਕਹੀਐ ਕਿਸੁ ॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਬਾਝਹੁੰ ।

**ਪਦ ਅਰਥ:** ਜਿ ਥੀਆ=ਜੋ ਕੁਝ ਹੋਇਆ। ਸਕਰ=ਮਿੱਠਾ ਪਦਾਰਥ। ਵਿਸੁ=ਜ਼ਹਿਰ ਭਾਵ ਦੁਖਦਾਈ। ਵੇਦਣ=ਪੀੜ।

**ਅਰਥ :** ਫਰੀਦ (ਜੀ ਆਖਦੇ ਹਨ ਕਿ ਹੇ ਮਨ !) ਜੋ ਕੁਝ (ਅਸਚਰਜ) ਹੋਇਆ ਹੈ (ਤੂੰ) ਵੇਖ (ਕਿ ਵਿਸ਼ੇ ਰੂਪੀ) ਸ਼ੁਕਰ ਜ਼ਹਿਰ ਹੋ ਗਈ ਹੈ। ਇਹ ਪੀੜ ਆਪਣੇ ਸਾਈਂ ਤੋਂ ਬਿਨਾ ਕਿਸ ਨੂੰ ਕਹੀਏ?

(ਭਾਵ ਉਸ ਤੋਂ ਬਿਨਾਂ ਦੁਖ ਸੁਣਨ ਵਾਲਾ ਕੋਈ ਨਹੀਂ)।੧੦।

## ਸਾਰਥਕ ਵੀਚਾਰ

ਇਥੇ ਸ਼ਕਰ ਤੋਂ ਭਾਵ ਮਿਠੇ ਪਦਾਰਥ ਅਥਵਾ ਵਿਸ਼ੇ ਰੂਪੀ ਭੋਗ ਹਨ। ਮਨੁੱਖ ਭੋਗ ਭੋਗਣ ਵਿਚ ਲੱਗਾ ਰਿਹਾ, ਭਜਨ ਵਲ ਧਿਆਨ ਹੀ ਨਹੀਂ ਦਿਤਾ। ਹੁਣ ਬੁਢੇਪੇ ਦੀ ਹਾਲਤ ਵਿਚ ਉਹ ਮਿਠੇ ਪਦਾਰਥ ਜ਼ਹਿਰ ਭਾਸਦੇ ਹਨ। ਜੀਵ ਜੁਆਨੀ ਸਮੇਂ ਭੋਗ ਸ਼ਕਰ ਸਮਾਨ ਮਿਠੇ ਜਾਣ ਕੇ ਭੋਗਦਾ ਰਿਹਾ ਅਤੇ ਜੀਵਨ ਦੇ ਦਿਨ ਐਵੇਂ ਬਰਬਾਦ ਕਰ ਦਿਤੇ। ਹੁਣ ਚਿਤ ਵਿਚ ਉਨ੍ਹਾਂ ਭੋਗਾਂ ਦੀ ਪੀੜ ਪੈਦਾ ਹੋਈ ਹੈ ਪਰ ਪਰਮੇਸ਼ਰ ਤੋਂ ਬਿਨਾ ਆਪਣਾ ਦੁਖੜਾ ਕਿਸ ਅਗੇ ਰੋਵੇ? ਹੋਰ ਕਿਸ ਨੂੰ ਇਹ ਦੁਖ ਦਸਦਿਆਂ ਸ਼ਰਮ ਆਉਂਦੀ ਹੈ:–

**ਪਸੂ ਪੰਖੀ ਸੈਲ ਤਰਵਰ ਗਣਤ ਕਛੂ ਨ ਆਵਏ ॥**
**ਬੀਜੁ ਬੋਵਸਿ ਭੋਗ ਭੋਗਹਿ, ਕੀਆ ਆਪਣਾ ਪਾਵਏ ॥** [ਪੰਨਾ ੭੦੫

ਗੁਰਬਾਣੀ ਵਿਚ ਇਨ੍ਹਾਂ ਪਦਾਰਥਾਂ ਦੇ ਖਾਣ ਨਾਲ ਜੋ ਦਸ਼ਾ ਹੁੰਦੀ ਹੈ, ਉਸਦਾ ਵਰਨਣ ਇਉਂ ਕੀਤਾ ਗਿਆ ਹੈ:–

੧. **ਮਿਠਾ ਕਰਿ ਕੈ ਖਾਇਆ, ਕਉੜਾ ਉਪਜਿਆ ਸਾਦੁ ॥** [ਪੰਨਾ ੫੦

੨. **ਮਿਠਾ ਕਰਿ ਕੈ ਕਉੜਾ ਖਾਇਆ॥**
**ਤਿਨਿ ਕਉੜੈ ਤਨਿ ਰੋਗੁ ਜਮਾਇਆ॥** [ਪੰਨਾ ੧੨੪੩

੩. **ਮਿਠਾ ਕਰਿ ਕੈ ਖਾਇਆ ਪਿਆਰੇ, ਤਿਨਿ ਤਨਿ ਕੀਤਾ ਰੋਗੁ ॥** [ਪੰਨਾ ੬੪੧

ਮਾਇਆ ਦਾ ਰੰਗ ਫਿਕਾ ਹੈ, ਸੁਆਦ ਭੀ ਕੌੜਾ ਹੈ ਪਰ ਵੀਚਾਰਹੀਣ ਬੰਦੇ ਨੂੰ ਇਸ ਗਲ ਦੀ ਸੋਝੀ ਨਹੀਂ ਆਉਂਦੀ। ਮਨਮੁਖ ਜੀਵ ਨੂੰ ਸ਼ਰਾਬ ਮਿਠੀ ਲਗਦੀ ਹੈ ਭਾਵੇਂ ਖਾਨਾ ਖ਼ਰਾਬ ਹੋ ਜਾਵੇ ਪਰ ਅੰਮ੍ਰਿਤ ਕੌੜਾ ਲਗਦਾ ਹੈ ਜਿਸ ਨਾਲ ਉਸ ਦੇ ਜੀਵਨ ਵਿਚ ਸ਼ੁੱਭ ਪਰਿਵਰਤਣ ਆਉਣਾ ਹੈ।

**ਫਰੀਦਾ, ਅਖੀ ਦੇਖਿ ਪਤੀਣੀਆਂ, ਸੁਣਿ ਸੁਣਿ ਰੀਣੇ ਕੰਨ ॥ ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥ ੧੧ ॥**

**ਪਦ ਅਰਥ:** ਪਤੀਣੀਆ=ਪਤਲੀਆਂ, ਕਮਜ਼ੋਰ, ਪੈ ਗਈਆਂ ਹਨ। ਸੁਣਿ ਸੁਣਿ=ਸੁਣ ਸੁਣ ਕੇ। ਰੀਣੇ=ਖ਼ਾਲੀ, ਬੋਲੇ। ਸਾਖ=ਡਾਲੀ, ਟਹਿਣੀ ਭਾਵ ਸਰੀਰ। ਪਕੰਦੀ ਆਈਆ=ਪੱਕ ਗਈ ਹੈ। ਵੰਨ=ਰੰਗ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਦੁਨੀਆ ਦੇ ਰੰਗ ਤਮਾਸ਼ੇ) ਵੇਖ ਵੇਖ ਕੇ ਅੱਖਾਂ ਕਮਜ਼ੋਰ ਹੋ ਗਈਆਂ ਹਨ ਅਤੇ ਕੰਨ (ਨਿੰਦਾ ਵਾਲੇ ਬੋਲ) ਸੁਣ ਸੁਣ ਕੇ ਬੋਲੇ ਹੋ ਗਏ ਹਨ। (ਕੇਵਲ ਅੱਖਾਂ ਤੇ ਕੰਨ ਹੀ ਨਹੀਂ) ਡਾਲੀ ਰੂਪ ਦੇਹੀ ਵੀ ਪੱਕ ਗਈ ਹੈ (ਭਾਵ ਬ੍ਰਿਧ ਹੋ ਗਈ ਹੈ ਭਾਵ ਝੁਰੜੀਆਂ ਪੈ ਗਈਆਂ ਹਨ, ਇਸ ਤਰ੍ਹਾਂ) ਹੋਰ ਰੰਗ ਕਰਕੇ ਆ ਗਈ ਹੈ।੧੧।

## ਸਾਰਥਕ ਵੀਚਾਰ

ਜਦੋਂ ਬੁਢੇਪਾ ਆ ਜਾਂਦਾ ਹੈ ਤਾਂ ਸਰੀਰ ਦੇ ਸਾਰੇ ਅੰਗ ਸਿਥਲ ਹੋ ਜਾਂਦੇ ਹਨ। ਉਹ ਵਸਤਾਂ ਜੋ ਜਵਾਨੀ ਵਿਚ ਮਿਠੀਆਂ ਲਗਦੀਆਂ ਸਨ, ਹੁਣ ਸੁਖਾਉਂਦੀਆਂ ਨਹੀਂ। ਬਹੁਤੀਆਂ ਗਲਾਂ ਸੁਣਨ ਤੋਂ ਮਨ ਨੂੰ ਨਫ਼ਰਤ ਹੋ ਜਾਂਦੀ ਹੈ ਕਿਉਂਕਿ ਸਿਰ ਦਰਦ ਕਰਨ ਲਗ ਜਾਂਦਾ ਹੈ। ਅੱਖਾਂ ਵਿਚ ਮੋਤੀਆ ਬਿੰਦ ਆ ਉਤਰਦਾ ਹੈ, ਰੰਗ ਤਮਾਸ਼ੇ ਵੀ ਚੰਗੇ ਨਹੀਂ ਲਗਦੇ। ਗਲ ਕੀ ਦੇਹ ਦੀ ਸਾਰੀ ਕ੍ਰਿਆ ਬਦਲ ਜਾਂਦੀ ਹੈ। ਪਿਛਲੀਆਂ ਬੀਤੀਆਂ ਸੁਪਨੇ ਸਮਾਨ ਹੀ ਹੋ ਜਾਂਦੀਆਂ ਹਨ।

**ਫਰੀਦਾ, ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ ॥ ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ ॥੧੨॥**

**ਪਦ ਅਰਥ:** ਕਾਲ ੀ=ਕਾਲੇ ਕੇਸਾਂ ਦੇ ਹੁੰਦਿਆਂ। ਨ ਰਾਵਿਆ=ਨਾ ਭੋਗਿਆ, ਨਾਮ ਦਾ ਰੰਗ ਨਹੀਂ ਮਾਣਿਆ, ਸਿਮਰਨ ਨਾ ਕੀਤਾ। ਧਉਲੀ=ਧਉਲੇ ਚਿਟੇ ਕੇਸਾਂ ਦੇ ਆਇਆਂ। ਰਾਵੈ ਕੋਇ=ਕੋਈ (ਵਿਰਲਾ ਹੀ ਪਰਮਾਤਮਾ ਨੂੰ) ਸਿਮਰਦਾ ਹੈ। ਪਿਰਹੜੀ=ਪਿਆਰ, ਪ੍ਰੇਮ। ਨਵੇਲਾ=ਨਵਾਂ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਕਾਲੇ ਕੇਸਾਂ ਦੇ ਹੁੰਦਿਆਂ (ਭਾਵ ਜੁਆਨੀ ਵਿਚ) ਜਿਨ੍ਹਾਂ ਨੇ (ਪ੍ਰਭੂ ਨੂੰ) ਨਹੀਂ ਸਿਮਰਿਆ, ਚਿਟੇ ਕੇਸਾਂ ਦੇ ਆਇਆਂ (ਭਾਵ ਬਿਰਧ ਅਵਸਥਾ ਵਿਚ) ਕੋਈ ਵਿਰਲਾ ਹੀ (ਪ੍ਰਭੂ ਨੂੰ) ਸਿਮਰਦਾ ਹੈ। (ਹੇ ਭਾਈ!) ਤੂੰ ਸਾਈਂ ਨਾਲ ਪ੍ਰੇਮ ਕਰ (ਫਿਰ ਸਦਾ ਹੀ) ਨਵਾਂ ਰੰਗ ਰਹੇਗਾ (ਭਾਵ ਜੁਆਨੀ ਤੇ ਬੁਢੇਪਾ ਕੁਝ ਨਹੀਂ ਵਿਗਾੜ ਸਕਣਗੇ)।੧੨।

## ਸਾਰਥਕ ਵੀਚਾਰ

ਜੁਆਨੀ ਤੇ ਬੁਢੇਪੇ ਦੇ ਰੰਗਾਂ ਵਿਚ ਤਬਦੀਲੀ ਆਉਣੀ ਕੁਦਰਤੀ ਗਲ ਹੈ। ਜਦੋਂ ਮੂੰਹ ਵਿਚ ਦੰਦ ਨਾ ਰਹਿਣ ਤਾਂ ਪਦਾਰਥਾਂ ਦੇ ਖਾਣ ਦਾ ਸੁਆਦ ਬਦਲ ਜਾਂਦਾ ਹੈ। ਇਸੇ ਤਰ੍ਹਾਂ ਬਾਕੀ ਅੰਗਾਂ ਦਾ ਹਾਲ ਹੈ। ਪਰ ਫਰੀਦ ਜੀ ਜੀਵ ਨੂੰ ਸਾਈਂ ਨਾਲ ਪ੍ਰੇਮ ਕਰਨ ਦੀ ਸਿਖਿਆ ਦਿੰਦੇ ਹਨ ਕਿਉਂਕਿ 'ਰਾਮ ਰੰਗੁ ਕਦੇ ਉਤਰਿ ਨ ਜਾਇ' ਦਾ ਪ੍ਰਤੀਕ ਹੈ। ਇਸ ਰੰਗ ਵਿਚ ਨਿਰਾਸਤਾ ਦਾ ਨਾਮ ਨਿਸ਼ਾਨ ਨਹੀਂ ਹੁੰਦਾ, ਸਦਾ ਚੜ੍ਹਦੀ ਕਲਾ ਬਣੀ ਰਹਿੰਦੀ ਹੈ:–

**ਪੂਰਨੁ ਕਬਹੁ ਨ ਡੋਲਤਾ, ਪੂਰਾ ਕੀਆ ਪ੍ਰਭ ਆਪਿ ॥**
**ਦਿਨੁ ਦਿਨੁ ਚੜੈ ਸਵਾਇਆ, ਨਾਨਕ ਹੋਤ ਨ ਘਾਟਿ ॥** [ਪੰਨਾ ੩੦੦

**ਮ: ੩ ॥ ਫਰੀਦਾ, ਕਾਲੀ ਧਉਲੀ ਸਾਹਿਬੁ ਸਦਾ ਹੈ, ਜੇ ਕੋ ਚਿਤਿ ਕਰੇ ॥ ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ ॥ ਏਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ ॥ ੧੩ ॥**

**ਪਦ ਅਰਥ:** ਕਾਲੀ=ਕਾਲੇ ਕੇਸਾਂ ਵਾਲੀ ਜੁਬਾ ਅਵਸਥਾ। ਧਉਲੀ=ਸਫ਼ੈਦ ਕੇਸਾਂ ਵਾਲੀ ਬੁਢੇਪੇ

ਵਾਲੀ ਅਵਸਥਾ। ਸਾਹਿਬੁ=ਮਾਲਕ। ਚਿਤਿ ਕਰੇਇ=ਚਿਤ ਵਿਚ (ਯਾਦ) ਕਰੇ। ਪਿਰਮੁ=ਪਿਆਰਾ। ਲੋਚੈ=ਚਾਹੇ। ਖਸਮ ਕਾ=ਮਾਲਕ, ਅਕਾਲ ਪੁਰਖ ਦਾ।

**ਅਰਥ:** (ਇਹ ਸਲੋਕ ਉਪਰਲੇ ਸਲੋਕ ਦੇ ਸੰਦਰਭ ਵਿਚ ਸ੍ਰੀ ਗੁਰੂ ਅਮਰਦਾਸ ਜੀ ਦਾ ਉਚਾਰਨ ਕੀਤਾ ਹੋਇਆ ਫ਼ਰੀਦ ਜੀ ਨੂੰ ਸੰਬੋਧਿਤ ਹੈ)।

ਫਰੀਦ ਜੀ! ਜੁਆਨੀ ਅਤੇ ਬੁਢੇਪੇ ਵਿਚ ਮਾਲਕ (ਅਕਾਲ ਪੁਰਖ) ਸਦਾ ਹੀ (ਪ੍ਰਾਪਤ ਹੋ ਸਕਦਾ) ਹੈ ਜੇ ਕੋਈ (ਆਪਣੇ) ਚਿਤ ਵਿਚ (ਉਸ ਨੂੰ) ਯਾਦ ਕਰੇ। ਜੇ ਹਰ ਕੋਈ ਚਾਹੇ ਕਿ (ਉਸ ਦਾ ਪ੍ਰੇਮ ਪ੍ਰਭੂ ਨਾਲ ਲਗ ਜਾਵੇ (ਤਾਂ, ਇਉਂ ਹੋਣਾ ਸੰਭਵ ਨਹੀਂ ਕਿਉਂਕਿ) ਆਪਣਾ (ਭਾਵ ਆਪਣੀ ਮਰਜ਼ੀ ਨਾਲ) ਲਾਇਆ ਪ੍ਰੇਮ ਨਹੀਂ ਲਗ ਸਕਦਾ। ਇਹ ਪ੍ਰੇਮ ਪਿਆਲਾ ਖਸਮ (ਮਾਲਕ ਦਾ ਬਖਸ਼ਿਆ ਹੋਇਆ ਮਿਲਦਾ ਹੈ) ਜਿਸ ਨੂੰ ਚਾਹੇ ਉਸ ਨੂੰ ਦੇਂਦਾ ਹੈ।੧੩।

## ਸਾਰਥਕ ਵੀਚਾਰ

ਪ੍ਰੇਮ ਲਈ ਉਮਰ ਭਾਵ ਜੁਆਨੀ ਜਾਂ ਬੁਢੇਪੇ ਦਾ ਕੋਈ ਸੰਬੰਧ ਨਹੀਂ ਹੈ, ਇਹ ਤਾਂ ਖਸਮ ਦੀ ਦਾਤਿ ਹੈ ਜਿਸ ਨੂੰ ਚਾਹੇ, ਉਸ ਨੂੰ ਦੇ ਦੇਵੇ। ਜੇ ਕੋਈ ਅਹੰਕਾਰ ਕਰਕੇ ਆਪਣੇ ਜ਼ੋਰ ਨਾਲ ਪ੍ਰੇਮ ਪਦਾਰਥ ਲੈਣਾ ਚਾਹੇ, ਤਾਂ ਕਦੇ ਨਹੀਂ ਮਿਲ ਸਕਦਾ। ਇਹ ਤਾਂ ਖਸਮ ਦੀ ਪ੍ਰਸੰਨਤਾ ਦਾ ਸੌਦਾ ਹੈ। ਜੇ ਉਸ ਦੀ ਮਰਜ਼ੀ ਹੋਵੇ ਤਾਂ (ਧ੍ਰੂਅ ਪ੍ਰਹਿਲਾਦ ਵਾਂਗ) ਬਾਲ ਅਵਸਥਾ ਵਿਚ ਹੀ ਪ੍ਰੇਮ ਪਦਾਰਥ ਬਖਸ਼ ਦੇਵੇ, ਪਰ ਇਹ ਵਸਤੂ ਉਹ ਜੁਆਨੀ ਤੇ ਬੁਢੇਪੇ ਵਿਚ ਵੀ ਦੇ ਸਕਦਾ ਹੈ।

'ਕਾਲੀ ਧਉਲੀ ਸਾਹਿਬੁ ਸਦਾ ਹੈ' ਵਾਲੇ ਬਚਨ ਉਚਾਰ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਮਨੁਖ ਦੀ ਨਿਰਾਸ਼ਤਾ ਨੂੰ ਦੂਰ ਕਰ ਦਿਤਾ ਹੈ। ਜੇ ਕਾਲੀ ਰਾਵਣ ਵਾਲੀ ਗਲ ਪੱਕੀ ਲਕੀਰ ਪੈ ਜਾਏ ਤਾਂ ਬੁਢੇਪੇ ਵਿਚ ਮਨੁੱਖ ਉਦਮ-ਹੀਣ ਹੋ ਜਾਏ, ਫਿਰ ਤਾਂ ਉਸ ਦੇ ਪਲੇ ਨਿਰਾਸ਼ਤਾ ਹੀ ਪੈਣੀ ਹੋਈ। ਇਸ ਲਈ ਗੁਰਦੇਵ ਪਿਤਾ ਸਮਝਾਉਂਦੇ ਹਨ:--

**ਉਦਮੁ ਕਰੇਦਿਆਂ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥** [ਪੰਨਾ ੫੨੨

ਇਹ ਉਪਦੇਸ਼ ਸਦਾ ਚੇਤੇ ਰਖ ਕੇ ਇਸ ਉਤੇ ਅਮਲ ਕਰਨ ਦੀ ਲੋੜ ਹੈ। ਇਸ ਸਲੋਕ ਵਿਚ 'ਆਪਣਾ ਲਾਇਆ ਪਿਰਮੁ ਨ ਲਗਈ' ਮਨੁਖ ਦੀ ਹੰਗਤਾ ਨੂੰ ਤੋੜਦਾ ਹੈ। ਜੀਵ ਮੰਗਤਾ ਹੈ, ਦਾਤਾ ਨਹੀਂ ਹੈ। ਇਸ ਲਈ ਉਦਮ ਕਰਕੇ ਫਲ ਪ੍ਰਦਾਤੇ ਵਲ ਤਕਦੇ ਰਹਿਣ ਦੀ ਲਟਕ ਲਾਉਣੀ ਚਾਹੀਦੀ ਹੈ। ਆਸ਼ਾਵਾਦੀ ਬਣਨ ਦੀ ਲੋੜ ਹੈ। ਜਦ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਸ਼ਰਨ ਵਿਚ ਆਏ ਸਨ ਤਾਂ ਆਪ ਜੀ ਦੀ ਉਮਰ ੭੨ ਵਰ੍ਹਿਆਂ ਦੀ ਸੀ, ਪ੍ਰੰਤੂ ਆਪ ਜੀ ਨੂੰ ਸੇਵਾ ਸਦਕਾ ਨਾਮ ਦਾ ਪ੍ਰੇਮ-ਪਿਆਲਾ ਪ੍ਰਾਪਤ ਹੋ ਗਿਆ ਸੀ।

**ਫਰੀਦਾ, ਜਿਨ ਲੋਇਣ ਜਗੁ ਮੋਹਿਆ, ਸੇ ਲੋਇਣ ਮੈ ਡਿਠੁ ॥ ਕਜਲ**

**ਰੇਖ ਨ ਸਹਦਿਆ, ਸੇ ਪੰਖੀ ਸੂਇ ਬਹਿਠੁ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੈਂ, ਸਹੰਦਿਆਂ । **ਫੁਟਕਲ** : ਬਹਿੱਠੁ ।

**ਪਦ ਅਰਥ** : ਲੋਇਣ=ਨੇਤਰ। ਡਿਠੁ=ਵੇਖਿਆ ਹੈ। ਕਜਲ ਰੇਖ=ਕਜਲ ਦੀ ਧਾਰ। ਨ ਸਹਦਿਆ=ਨਹੀਂ ਸਹਾਰਦੇ ਸਨ। ਸੇ=ਉਨ੍ਹਾਂ (ਅੱਖਾਂ ਵਿਚ)। ਪੰਖੀ ਸੂਇ ਬਹਿਠੁ=ਪੰਛੀਆਂ ਦੇ ਬੱਚੇ ਬੈਠੇ ਸਨ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਜਿਨ੍ਹਾਂ (ਸੋਹਣੇ) ਨੇਤਰਾਂ ਨੇ ਜਗਤ ਨੂੰ ਮੋਹ ਰਖਿਆ ਸੀ, ਉਹ ਨੇਤਰ ਮੈਂ ਵੇਖੇ। (ਜਿਹੜੇ ਨੇਤਰ ਇਤਨੇ ਨਾਜ਼ਕ ਸਨ) ਕਜਲ ਦੀ ਧਾਰ ਨਹੀਂ ਸਨ ਸਹਾਰਦੇ, ਉਨ੍ਹਾਂ ਵਿਚ ਪੰਛੀਆਂ ਦੇ ਬਚੇ ਜਨਮ ਲੈ ਕੇ ਬੈਠੇ ਹੋਏ ਸਨ।੧੪।

## ਸਾਰਥਕ ਵੀਚਾਰ

ਇਸ ਸਲੋਕ ਦੀ ਉਥਾਨਕਾ ਬਾਰੇ ਜੋ ਪ੍ਰਚਲਤ ਮਨੋਕਲਪਿਤ ਕਹਾਣੀ ਘੜੀ ਗਈ ਹੈ, ਉਹ ਇਸ ਤਰ੍ਹਾਂ ਹੈ:–

ਫਰੀਦ ਜੀ ਇਕ ਵਾਰੀ ਸ਼ਹਿਰ ਵਿਚ ਗਏ। ਆਪ ਨੇ ਇਕ ਸੁੰਦਰ ਵੇਸਵਾ ਨੂੰ ਵੇਖਿਆ ਜੋ ਆਪਣੀ ਟਹਿਲਣ (ਨੌਕਰਾਣੀ) ਨੂੰ ਮਾਰ ਰਹੀ ਸੀ। ਮਾਰਨ ਦਾ ਕਾਰਨ ਪੁਛਿਆ ਤਾਂ ਪਤਾ ਲਗਾ ਕਿ ਵੇਸਵਾ ਟਹਿਲਣ ਨੂੰ ਝਾੜ ਪਾ ਰਹੀ ਸੀ ਤੂੰ ਕਜਲ ਅਜਿਹਾ ਬਣਾਇਆ ਜੋ ਮੇਰੀਆਂ ਅੱਖਾਂ ਵਿਚ ਰੜਕ ਪੈ ਰਹੀ ਹੈ। ਕੁਦਰਤ ਦੀ ਨੇਤ ਐਸੀ ਹੋਈ ਕਿ ਕੁਝ ਸਮੇਂ ਮਗਰੋਂ ਉਹ ਮਰ ਗਈ। ਲੋਕ ਉਸ ਦਾ ਜਨਾਜ਼ਾ ਚੁਕ ਕੇ ਜੰਗਲ ਵਲ ਲੈ ਗਏ। ਉਥੇ ਫਰੀਦ ਜੀ ਦੀ ਕੁਟੀਆ ਦੇ ਨੇੜੇ ਸਿਟ ਆਏ ਉਸ ਦੀਆਂ ਅਖੀਆਂ ਨੂੰ ਪੰਛੀਆਂ ਨੇ ਖਾ ਲਿਆ। ਅੱਖਾਂ ਵਿਚ ਛੋਟੇ ਛੋਟੇ ਬੱਚਿਆਂ ਦੇ ਆਲ੍ਹਣੇ ਬਣਾਏ ਹੋਏ ਵੇਖ ਕੇ ਫ਼ਰੀਦ ਜੀ ਵੈਰਾਗ ਵਿਚ ਆ ਗਏ। ਅਜਿਹੀਆਂ ਸਾਖੀਆਂ ਦੀ ਲੋੜ ਨਹੀਂ। ਹਾਂ, ਕਿਸੇ ਦੁਖੀ ਹਾਲਤ ਨਾਲ ਤੁਲਨਾ ਕਰਨ ਸਮੇਂ ਕੋਈ ਗਲ ਕਰਨੀ ਹੀ ਪੈਂਦੀ ਹੈ। ਤੱਤ ਇਹ ਹੈ ਕਿ ਨਾਮ ਤੋਂ ਬਿਨਾ ਸੁੰਦਰ ਸਰੀਰ ਦੀ ਵੀ ਇਕ ਦਿਨ ਇਹੋ ਜਿਹੀ ਹਾਲਤ ਹੋਣੀ ਹੈ ਭਾਵ 'ਦੁਖੀ ਦੇਹ ਰੁਲੀ'।

**ਫਰੀਦਾ, ਕੂਕੇਦਿਆ ਚਾਂਗੇਦਿਆ, ਮਤੀ ਦੇਦਿਆ ਨਿਤ ॥ ਜੋ ਸੈਤਾਨਿ ਵੰਞਾਇਆ, ਸੇ ਕਿਤ ਫੇਰਹਿ ਚਿਤ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਤੀਂ, ਦੇਂਦਿਆਂ, ਫੇਰਹਿਂ । **ਫੁਟਕਲ** : ਸ਼ੈਤਾਨਿ ।

**ਪਦ ਅਰਥ:** ਕੂਕੇਦਿਆ ਚਾਂਗੇਦਿਆ=ਕੂਕਾਂ ਮਾਰਦਿਆਂ, ਪੁਕਾਰਦਿਆਂ, ਚੰਘਾੜਾਂ ਮਾਰਦਿਆਂ ਭਾਵ ਮੁੜ ਮੁੜ ਕੇ ਸਮਝਾਂਦਿਆਂ। ਮਤੀ=ਮਤਾਂ। ਸੈਤਾਨਿ=ਸ਼ਰਾਰਤੀ ਮਨ ਨੇ। ਵੰਞਾਇਆ=ਵਿਗਾੜਿਆ,

ਖਰਾਬ ਕੀਤਾ ਹੋਇਆ ਹੋਵੇ। ਸੇ=ਓਹ (ਮਨੁੱਖ)। ਕਿਤ=ਕਿਸ ਤਰ੍ਹਾਂ। ਫੇਰਹਿ ਚਿਤ=(ਦੁਨੀਆ ਵਲੋਂ) ਫੇਰ (ਮੋੜ) ਸਕਦੇ ਹਨ।

**ਅਰਥ**: ਫਰੀਦ (ਜੀ ਆਖਦੇ ਹਨ ਕਿ) ਉਚੀ ਉਚੀ ਪੁਕਾਰ ਕੇ ਨਿਤ, ਮੱਤਾਂ ਦੇਂਦਿਆਂ (ਇਹ ਵੇਖਿਆ ਹੈ ਕਿ) ਜਿਨ੍ਹਾਂ (ਜੀਆਂ) ਨੂੰ (ਮਨ) ਸ਼ੈਤਾਨ ਨੇ ਵਿਗਾੜਿਆ ਹੋਇਆ ਹੈ ਉਹ (ਦੁਨੀਆ ਵਲੋਂ) ਕਿਵੇਂ ਚਿਤ ਫੇਰ ਸਕਦੇ ਹਨ? (ਭਾਵ ਓਹ ਨਾਮ ਵਿਚ ਨਹੀਂ ਲੱਗ ਸਕਦੇ)।੧੫।

## ਸਾਰਥਕ ਵੀਚਾਰ

ਮੁਸਲਮਾਨੀ ਮਤ ਵਿਚ 'ਸ਼ੈਤਾਨ' ਬਦੀ ਦਾ ਪ੍ਰਤੀਕ ਹੈ। ਗੁਰਮਤਿ ਵਿਚ ਅਸੀਂ ਸ਼ੈਤਾਨ ਨੂੰ ਰਬ ਵਲੋਂ ਬੇਮੁਖ ਅਥਵਾ ਮਨਮੁਖ ਕਹਿੰਦੇ ਹਾਂ। ਜਿਵੇਂ ਫਰਿਸ਼ਤਾ ਨੇਕ ਮਨੁਖ ਹੈ, ਤਿਵੇਂ ਸ਼ੈਤਾਨ ਇਕ ਭੂਤ ਹੈ। ਸ਼ੈਤਾਨ ਨੇ ਜਿਹੜੇ ਬੰਦੇ ਬੁਰੇ ਕੰਮਾਂ ਵਿਚ ਫਸਾ ਦਿਤੇ, ਉਨ੍ਹਾਂ ਨੂੰ ਧਾਰਮਿਕ ਗ੍ਰੰਥਾਂ ਅਤੇ ਮਹਾਂ ਪੁਰਖਾਂ ਦੀਆਂ ਆਵਾਜ਼ਾਂ ਸੁਣਾਈ ਹੀ ਨਹੀਂ ਦਿੰਦੀਆਂ। ਅਸਲ ਵਿਚ 'ਜੋ ਜੈਸੀ ਸੰਗਤਿ ਮਿਲੈ, ਸੋ ਤੈਸੋ ਫਲੁ ਖਾਇ'' ਵਾਲਾ ਸਿਧਾਂਤ ਹੈ। ਜਿਹੜੇ ਮਨੁੱਖ ਕਾਮ ਕ੍ਰੋਧ ਨੇ ਚਉੜ ਕੀਤੇ ਹੋਏ ਹਨ, ਉਹ ਨਹੀਂ ਸੁਧਰਦੇ:--

**ਕਾਮ ਕ੍ਰੋਧ ਮਾਇਆ ਕੇ ਲੀਨੇ, ਇਆ ਬਿਧਿ ਜਗਤੁ ਬਿਗੂਤਾ॥**
**ਕਹਿ ਕਬੀਰ ਰਾਜਾ ਰਾਮ ਨ ਛੋਡਉ, ਸਗਲ ਊਚ ਤੇ ਊਚਾ ॥** [ਪੰਨਾ ੩੩੮

**ਫਰੀਦਾ, ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥ ਇਕੁ ਛਿਜਹਿ, ਬਿਆ ਲਤਾੜੀਅਹਿ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥**

## ਉਚਾਰਨ ਸੇਧ

**ਬਿੰਦੀ ਸਹਿਤ**: ਲੋੜਹਿਂ, ਛਿਜਹਿਂ, ਲਤਾੜੀਅਹਿਂ, ਵਾੜੀਅਹਿਂ।

**ਪਦ ਅਰਥ**: ਥੀਉ=ਹੋ ਜਾ। ਪਵਾਹੀ=ਰਸਤੇ ਦੀ। ਦਭੁ=ਕੁਸ਼ਾ, ਇਕ ਪ੍ਰਕਾਰ ਦਾ ਘਾਹ। ਜੇ ਲੋੜਹਿ=ਜੇ (ਤੂੰ) ਦਰਸ਼ਨ ਚਾਹੁੰਦਾ ਹੈਂ। ਸਭੁ=ਹਰ ਥਾਂ ਤੇ। ਛਿਜਹਿ=ਕੱਟੀ ਜਾਵੇਂ। ਬਿਆ=ਦੂਜਾ, ਹੋਰ। ਲਤਾੜੀਅਹਿ=ਲਿਤਾੜੀ ਜਾਵੇ। ਵਾੜੀਅਹਿ=(ਮਸੀਤ ਅੰਦਰ) ਵਾੜੀ ਜਾਵੇਂਗੀ।

**ਅਰਥ**: ਫਰੀਦ (ਜੀ ਆਖਦੇ ਹਨ ਕਿ ਹੇ ਮਨ!) ਜੇ (ਤੂੰ) ਹਰ ਥਾਂ ਸਾਈਂ (ਦੇ ਦਰਸ਼ਨ ਦੇਖਣਾ) ਚਾਹੁੰਦਾ ਹੈਂ ਤਾਂ ਰਸਤੇ ਦੀ ਦਭ (ਜੋ ਪੈਰਾਂ ਹੇਠ ਵਿਛਾਈ ਜਾਂਦੀ ਹੈ ਵਾਂਗ) ਹੋ ਜਾ। ਇਕ (ਤਾਂ ਤੂੰ) ਕੱਟੀ ਜਾਵੇਂ ਤੇ ਦੂਜਾ (ਪੈਰਾਂ ਹੇਠ) ਲਿਤਾੜੀ ਜਾਵੇਂ, ਤਾਂ ਅਲ੍ਹਾ ਦੇ ਦਰਬਾਰ (ਭਾਵ ਮਸੀਤ ਵਿਚ) ਵਾੜੀ ਜਾਵੇਂਗੀ।੧੬।

## ਸਾਰਥਕ ਵੀਚਾਰ

ਕਈ ਰਸਤਿਆਂ ਉਤੇ ਦੱਭ ਉਗ ਪੈਂਦੀ ਹੈ ਜੋ ਪਰਾਲੀ ਸਮਝ ਕੇ ਵਿਛਾਈ ਜਾਂਦੀ ਹੈ ਤਾਂ ਜੋ ਮਿਟੀ ਨਾ ਉਡੇ। ਉਹ ਇਕ ਛਿਜਦੇ ਹਨ, ਦੂਜਾ ਪੈਰਾਂ ਹੇਠ ਆ ਕੇ ਲਿਤਾੜੇ ਜਾਂਦੇ ਹਨ। ਹੇ ਭਾਈ! ਜੇ ਤੂੰ

ਰਬੀ ਦਰਬਾਰ ਵਿਚ ਪਰਵਾਨ ਹੋਣਾ ਚਾਹੁੰਦਾ ਹੈ ਤਾਂ ਦਭ ਦੀ ਵਿਛਾਈ ਵਾਂਗ ਹੋ ਜਾ। ਸਭ ਦੇ ਕਠੋਰ ਬਚਨ ਸੁਣਦਾ ਰਹੁ, ਸੇਵਾ ਕਰਦਾ ਰਹੁ। ਕਿਸੇ ਨੂੰ ਬੁਰਾ ਭਲਾ ਨਾ ਆਖ। ਜਦੋਂ ਤੂੰ ਦਿਲੋਂ ਨਿਰਮਾਣ ਹੋ ਜਾਵੇਂਗਾ, ਤੇਰਾ ਅਭਿਮਾਨ ਦੂਰ ਹੋ ਜਾਵੇਗਾ ਫਿਰ ਤੈਨੂੰ ਪਰਮਾਤਮਾ ਦੀ ਪ੍ਰਾਪਤੀ ਹੋਵੇਗੀ। ਤੂੰ ਪਹੇ (ਰਸਤੇ) ਦੀ ਦਭ ਬਣ ਜਾ, ਕੋਈ ਤੋੜੇ, ਕੋਈ ਵਢੇ, ਕੋਈ ਪੈਰਾਂ ਹੇਠ ਵਿਛਾਏ ਤੂੰ ਕੁਝ ਨਹੀਂ ਕਹਿਣਾ: 'ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ, ਹਿਕਮਤਿ ਹੁਕਮੁ ਚੁਰਾਈਐ' (ਪੰਨਾ ੭੨੨) ਵਾਲਾ ਮਾਰਗ ਅਪਨਾਉਣਾ ਹੈ।

**ਫਰੀਦਾ, ਖਾਕੁ ਨ ਨਿੰਦੀਐ, ਖਾਕੂ ਜੇਡੁ ਨ ਕੋਇ ॥ ਜੀਵਦਿਆ ਪੈਰਾ ਤਲੈ, ਮੁਇਆ ਉਪਰਿ ਹੋਇ ॥੧੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਜੀਂਵਦਿਆਂ, ਪੈਰਾਂ, ਮੁਇਆਂ।

**ਪਦ ਅਰਥ:** ਖਾਕੁ=ਮਿੱਟੀ। ਖਾਕੂ ਜੇਡੁ=ਮਿਟੀ ਜਿਤਨਾ। ਜੀਵਦਿਆ=ਜੀਊਂਦਿਆਂ। ਪੈਰਾ ਤਲੈ=ਪੈਰਾਂ ਹੇਠ। ਮੁਇਆ ਉਪਰਿ=ਮਰਨ ਉਤੇ (ਉਪਰਿ)। (ਉਚਾਰਨ-

**ਅਰਥ:** ਫਰੀਦ (ਜੀ ਫੁਰਮਾਉਂਦੇ ਹਨ ਕਿ) ਮਿੱਟੀ ਨੂੰ ਨਹੀਂ ਨਿੰਦਣਾ ਚਾਹੀਦਾ (ਕਿਉਂਕਿ) ਮਿੱਟੀ ਜਿਤਨਾ (ਸਹਿਨਸ਼ੀਲ) ਕੋਈ ਨਹੀਂ ਹੈ, (ਜੋ) ਜੀਊਂਦਿਆਂ (ਮਨੁੱਖਾਂ ਦੇ) ਦੇ ਪੈਰਾਂ ਹੇਠ (ਆਉਂਦੀ ਹੈ) ਮੋਇਆਂ ਉਤੇ ਹੋ ਜਾਂਦੀ ਹੈ।੧੭।

## ਸਾਰਥਕ ਵੀਚਾਰ

ਹੇ ਫਰੀਦ! ਮਿੱਟੀ ਨੂੰ ਨਿੰਦਣਾ ਨਹੀਂ ਚਾਹੀਦਾ ਭਾਵ ਬੁਰਾ ਨਹੀਂ ਆਖਣਾ ਚਾਹੀਦਾ ਕਿਉਂਕਿ ਮਿੱਟੀ ਜਿਤਨਾ ਪਰਉਪਕਾਰੀ ਕੋਈ ਨਹੀਂ ਹੈ। ਮਿੱਟੀ ਜੀਊਂਦਿਆਂ ਜੀਆਂ ਦੇ ਪੈਰਾਂ ਹੇਠ ਹੁੰਦੀ ਹੈ ਅਤੇ ਮੋਇਆਂ ਉਤੇ ਹੁੰਦੀ ਹੈ ਭਾਵ ਮੁਰਦਾ ਦਬਣ ਵੇਲੇ ਮਿੱਟੀ ਉਤੇ ਪਾਈ ਜਾਂਦੀ ਹੈ। ਅੰਤਰੀਵ ਭਾਵ ਇਹ ਹੈ ਕਿ ਦਰਵੇਸ਼ ਲੋਕ ਮਿੱਟੀ ਵਾਂਗੂੰ ਨਿਮਰਭਾਵੀ ਹੁੰਦੇ ਹਨ । ਜਿਹੜਾ ਮਨੁੱਖ ਜੀਉਂਦਿਆਂ ਸੰਤਾਂ ਦੇ ਚਰਨਾਂ ਦੀ ਖ਼ਾਕ ਬਣਿਆ ਰਹਿੰਦਾ ਹੈ, ਮੁਇਆਂ ਉਸ ਨੂੰ ਉਚਾ ਮਰਤੱਬਾ ਮਿਲਦਾ ਹੈ।

**ਫਰੀਦਾ ਜਾ ਲਬੁ ਤਾ ਨੇਹੁ ਕਿਆ, ਲਬੁ ਤ ਕੂੜਾ ਨੇਹੁ ॥ ਕਿਚਰੁ ਝਤਿ ਲਘਾਈਐ, ਛਪਰਿ ਤੁਟੈ ਮੇਹੁ ॥ ੧੮ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਂ, ਤਾਂ, ਨੇਂਹੁ, ਮੇਂਹੁ । **ਨੋਟ** : ਨੇਹੁ, ਮੇਹੁ ਨੂੰ ਨੇਹੋ ਮੇਹੋ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਜਾ=ਜੇ। ਲਬ=ਲਾਲਚ। ਨੇਹੁ=ਪ੍ਰੇਮ। ਕਿਚਰੁ=ਕਿਤਨਾ ਕੁ ਚਿਰ। ਝਤਿ=ਝਟ, ਸਮਾਂ। ਲਘਾਈਐ=ਗੁਜ਼ਾਰਿਆ ਜਾ ਸਕਦਾ ਹੈ। ਛਪਰਿ ਤੁਟੈ=ਟੁੱਟੇ ਹੋਏ ਛੱਪਰ ਹੇਠ। ਮੇਹੁ=ਮੀਂਹ।

**ਅਰਥ:** ਫਰੀਦ (ਜੀ ਆਖਦੇ ਹਨ ਜੇ ਰਬ ਦੀ ਬੰਦਗੀ ਬਦਲੇ ਕਿਸੇ ਦੁਨਿਆਵੀ ਪਦਾਰਥ ਦਾ) ਲਾਲਚ ਹੈ ਤਾਂ (ਰਬ ਨਾਲ) ਕਾਹਦਾ ਪਿਆਰ ਹੋਇਆ? ਜੇ ਲਾਲਚ ਹੈ ਤਾਂ ਝੂਠਾ ਪ੍ਰੇਮ ਹੈ। ਜੋ ਮੀਂਹ ਵਸ ਰਿਹਾ ਹੋਵੇ ਤਾਂ ਟੁਟੇ ਹੋਏ ਛਪਰ ਹੇਠ ਕਿਤਨਾ ਕੁ ਸਮਾਂ ਗੁਜ਼ਾਰਿਆ ਜਾ ਸਕਦਾ ਹੈ? (ਭਾਵ ਇਹ ਥੋੜੇ ਚਿਰ ਲਈ ਵਿਖਾਵੇ ਦਾ ਪ੍ਰੇਮ ਹੁੰਦਾ ਹੈ)।੧੮।

## ਸਾਰਥਕ ਵੀਚਾਰ

ਇਸ ਸਲੋਕ ਵਿਚ ਪ੍ਰੇਮ ਦੀ ਪਛਾਣ ਕਰਨੀ ਸਿਖਾਈ ਹੈ। ਜਿਥੇ ਪਰਮੇਸ਼ਰ ਪਾਸੋਂ, ਭੋਜਨ ਛਾਦਨ ਜਾਂ ਹੋਰ ਧਨ ਮੰਗਣ ਦਾ ਲਾਲਚ ਹਿਰਦੇ ਚੋਂ ਉਤਪੰਨ ਹੋ ਪਿਆ, ਸਮਝੋ ਉਥੇ ਪ੍ਰੇਮ ਨਹੀਂ ਹੈ। ਉਹ ਤਾਂ ਗਰਜ਼ੀ ਪ੍ਰੇਮ ਹੈ। ਫਰੀਦ ਜੀ ਨੇ ਇਸ ਗਲ ਦਾ ਸਿਧਾਂਤਕ ਨਿਰਣਾ ਦਿਤਾ ਹੈ ਕਿ ਜਿਥੇ ਲਾਲਚ ਹੈ, ਉਥੇ ਪ੍ਰੇਮ ਨਹੀਂ ਹੈ ਜੇ ਅਜਿਹੀ ਥਾਂ ਤੇ ਪ੍ਰੇਮ ਦਿਸੇ ਵੀ ਤਾਂ ਉਹ ਕਪਟ ਹੀ ਸਮਝੋ। ਜੋ ਮਿਸਾਲ ਦਿਤੀ ਹੈ, ਬੜੇ ਕਮਾਲ ਦੀ ਹੈ। ਛੱਪਰ ਟੁੱਟਾ ਹੋਇਆ ਹੋਵੇ, ਉਪਰੋ ਜ਼ੋਰ ਦਾ ਮੀਂਹ ਪੈ ਰਿਹਾ ਹੋਵੇ, ਉਸ ਦੇ ਹੇਠ ਕਿਤਨਾ ਕੁ ਚਿਰ ਠਹਿਰਿਆ ਜਾ ਸਕਦਾ ਹੈ? ਭਾਵ ਉਹ ਛਪਰ ਮੀਂਹ ਤੋਂ ਬਚਾਅ ਨਹੀਂ ਸਕਦਾ। ਇਸੇ ਤਰ੍ਹਾਂ ਜੇ ਪ੍ਰਭੂ ਨਾਲ ਲੋਭ ਵਾਲੀ ਪ੍ਰੀਤ ਹੈ ਤਾਂ ਓਹ ਸੁਖ ਦਾ ਪ੍ਰਤੀਕ ਹੋਕੇ ਓੜਕ ਤਕ ਨਹੀਂ ਨਿਭੇਗੀ, ਪ੍ਰੀਖਿਆ ਸਮੇਂ ਫੇਲ੍ਹ ਹੋ ਜਾਵੇਗੀ।

**ਫਰੀਦਾ, ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ ॥ ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ ॥ ੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਵਹਿਂ, ਮੋੜੇਹਿਂ, ਢੂਢੇਹਿਂ।

**ਪਦ ਅਰਥ:** ਕਿਆ ਭਵਹਿ=ਕੀ ਫਿਰਦਾ ਪਿਆ ਹੈ? ਇਸ ਦਾ ਕੀ ਲਾਭ?। ਵਣਿ=ਜੰਗਲ ਵਿਚ। ਕੰਡਾ ਮੋੜੇਹਿ=ਕੰਡੇਦਾਰ ਝਾੜੀਆਂ ਨੂੰ ਲਿਤਾੜ ਕੇ ਲੰਘਦਾ ਹੈਂ। ਹਿਆਲੀਐ=ਹਿਰਦੇ ਵਿਚ। ਕਿਆ ਢੂਢੇਹਿ=ਕੀ ਲਭਦਾ ਫਿਰਦਾ ਹੈਂ?।

**ਅਰਥ:** ਫਰੀਦ (ਜੀ ਆਖਦੇ ਹਨ ਕਿ ਹੇ ਮਨ !) ਜੰਗਲ ਜੰਗਲ (ਭਾਵ ਉਜਾੜ ਵਿਚ) ਕੀ ਭਉਂਦਾ ਫਿਰਦਾ ਹੈਂ ਅਤੇ ਜੰਗਲ ਵਿਚ ਕੰਡਿਆਂ ਨੂੰ ਕਿਉਂ ਲਿਤਾੜਦਾ ਫਿਰਦਾ ਹੈਂ? ਰਬ (ਤਾਂ ਤੇਰੇ) ਹਿਰਦੇ ਵਿਚ ਵਸ ਰਿਹਾ ਹੈ (ਤੂੰ) ਜੰਗਲ (ਗਾਹ ਗਾਹ ਕੇ) ਕੀ ਲਭਦਾ ਫਿਰਦਾ ਹੈ?।੧੯।

## ਸਾਰਥਕ ਵੀਚਾਰ

ਫਰੀਦ ਜੀ ਆਪਣੇ ਮਨ ਨੂੰ ਸੰਬੋਧਨ ਕਰਕੇ ਸਮਝਾ ਰਹੇ ਹਨ ਕਿ ਹੇ ਮਨ! ਤੂੰ ਘਰ ਬਾਰ ਛਡ ਕੇ ਜੰਗਲ ਜੰਗਲ ਕੀ ਭਉਂਦਾ ਫਿਰਦਾ ਹੈਂ, ਕੰਡੇਦਾਰ ਝਾੜੀਆਂ ਤੇ ਬੂਟਿਆਂ ਨੂੰ ਪੈਰਾਂ ਹੇਠ ਲਿਤਾੜੀ ਫਿਰਦਾ ਹੈਂ।

ਕਈ ਸਮਝਦੇ ਹਨ ਕਿ ਸੰਸਾਰ ਦੇ ਰੌਲੇ ਗੌਲੇ ਚੋਂ ਨਿਕਲ ਕੇ ਜੰਗਲ ਵਿਚ ਇਕਾਂਤ ਹੈ, ਉਥੇ

ਰਬ ਛੇਤੀ ਮਿਲ ਪੈਂਦਾ ਹੈ ਪਰ ਇਹ ਭਾਰੀ ਭੁਲੇਖਾ ਹੈ। ਗੁਰਬਾਣੀ ਵਿਚ ਜੰਗਲ ਦੇ ਵਾਸੀ ਨੂੰ ਇਕਾਂਤੀ ਨਹੀਂ ਕਿਹਾ, ਸਗੋਂ ਇਉਂ ਨਿਰਣਾ ਕੀਤਾ ਹੈ:--

**ਸੋ ਇਕਾਂਤੀ ਜਿਸੁ ਰਿਦਾ ਥਾਇ ॥**
**ਸੋਈ ਨਿਹਚਲੁ ਸਾਚ ਠਾਇ ॥** [ਪੰਨਾ ੧੧੮੦

ਜਦੋਂ ਹਿਰਦੇ ਵਿਚੋਂ ਭੋਜਨ ਖਾਣ ਦੀ ਇਛਾ ਉਠਦੀ ਹੈ ਕੀ ਓਦੋਂ ਮਨ ਸੰਤੋਖ ਵਿਚ ਰਹਿ ਸਕਦਾ ਹੈ? ਨਹੀਂ। ਗੁਰਬਾਣੀ ਇਸ ਵੀਚਾਰ ਦੀ ਇਉਂ ਪੁਸ਼ਟੀ ਕਰਦੀ ਹੈ:--

**ਗ੍ਰਿਹੁ ਤਜਿ ਬਨਖੰਡ ਜਾਈਐ, ਚੁਨਿ ਖਾਈਐ ਕੰਦਾ ॥**
**ਅਜਹੁ ਬਿਕਾਰ ਨ ਛੋਡਈ, ਪਾਪੀ ਮਨੁ ਮੰਦਾ ॥** [ਪੰਨਾ ੮੫੫

**ਫਰੀਦਾ, ਇਨੀ ਨਿਕੀ ਜੰਘੀਐ, ਥਲ ਡੂੰਗਰ ਭਵਿਓਮਿ ॥ ਅਜੁ ਫਰੀਦੈ ਕੂਜੜਾ, ਸੈ ਕੋਹਾਂ ਥੀਓਮਿ ॥ ੨੦ ॥**

**ਪਦ ਅਰਥ:** ਇਨੀ=ਇਨ੍ਹਾਂ। ਨਿਕੀ ਜੰਘੀਐ=ਨਿਕੀਆਂ ਛੋਟੀਆਂ ਲੱਤਾਂ ਨਾਲ। ਥਲ=ਧਰਤੀ। ਡੂੰਗਰ=ਪਹਾੜ। ਭਵਿਓਮਿ=ਮੈਂ ਭਉਂਦਾ (ਫਿਰਦਾ) ਰਿਹਾ। ਕੂਜੜਾ=ਛੋਟਾ ਜਿਹਾ ਕੂਜਾ (ਲੋਟਾ)। ਸੈ ਕੋਹਾਂ=ਸੈਂਕੜੇ ਕੋਹਾਂ ਤੇ। ਥੀਓਮਿ=ਹੋ ਗਿਆ ਹੈ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਜੁਆਨੀ ਵੇਲੇ) ਇਹਨਾਂ ਨਿਕੀਆਂ ਜੰਘਾਂ (ਲੱਤਾਂ) ਨਾਲ ਮੈਂ ਧਰਤੀ (ਅਤੇ) ਔਖੀਆਂ ਘਾਟੀਆਂ ਵਾਲੇ ਪਹਾੜਾਂ ਤੇ ਫਿਰਦਾ ਰਿਹਾ (ਪਰ) ਅਜ (ਮੈਂ) ਫਰੀਦ ਨੂੰ (ਕੋਲ ਪਿਆ) ਕੂਜਾ ਵੀ ਸੈਂਕੜੇ ਕੋਹਾਂ ਤੇ ਪਿਆ (ਪ੍ਰਤੀਤ ਹੁੰਦਾ ਹੈ)।੨੦।

## ਸਾਰਥਕ ਵੀਚਾਰ

ਇਸ ਸਲੋਕ ਵਿਚ ਜੁਆਨੀ ਤੇ ਬ੍ਰਿਧ ਅਵਸਥਾ ਵਾਲੀ ਕਿਰਿਆ ਦਾ ਵਰਨਣ ਕੀਤਾ ਹੈ। ਜੁਆਨੀ ਵਿਚ ਮਨੁੱਖ ਵੱਡੇ ਵੱਡੇ ਪਹਾੜ ਤੇ ਹੋਰ ਥਾਵਾਂ ਗਾਹ ਲੈਂਦਾ ਹੈ। ਪਰ ਬੁਢੇਪੇ ਵਿਚ ਜੰਘਾਂ ਕਮਜ਼ੋਰ ਹੋ ਜਾਂਦੀਆਂ ਹਨ ਮਨੁੱਖ ਟੁਰਨ ਤੋਂ ਲਾਚਾਰ ਹੋ ਜਾਂਦਾ ਹੈ। ਕਈ ਵਾਰੀ ਸੋਟੀ ਦਾ ਆਸਰਾ ਲੈਣਾ ਪੈਂਦਾ ਹੈ। ਭਾਰ ਚੁਕਣਾ ਤਾਂ ਪਹਾੜ ਦੇ ਬਰਾਬਰ ਲਗਦਾ ਹੈ। ਭਾਵ ਸਿਥਲ ਸਰੀਰ ਵਿਚ ਕਠਿਨ ਕ੍ਰਿਆ ਕਰਨ ਵਾਲੀ ਸ਼ਕਤੀ ਜਵਾਬ ਦੇ ਜਾਂਦੀ ਹੈ। ਭਾਵ ਇਹ ਹੈ ਕਿ ਸਾਨੂੰ ਸਰੀਰਕ ਸ਼ਕਤੀ ਤੇ ਭਰੋਸਾ ਨਹੀਂ ਰਖਣਾ ਚਾਹੀਦਾ ਸਗੋਂ ਸਰਬ ਕਲਾ ਸਮਰਥ ਅਕਾਲ ਪੁਰਖ ਦੀ ਓਟ ਤਕਣੀ ਚਾਹੀਦੀ ਹੈ। ਨਿਕੀਆਂ ਜੰਘਾਂ ਦਾ ਅੰਤਰੀਵ ਭਾਵ ਇਹ ਹੈ ਕਿ ਨਿਕੀਆਂ ਨਿਕੀਆਂ ਵਾਸ਼ਨਾਂ ਦੀ ਪੂਰਤੀ ਹਿਤ ਮੈਂ ਚੌਰਾਸੀ ਲਖ ਜੂਨਾਂ ਵਿਚ ਫਿਰਦਾ ਰਿਹਾ। ਇਸ ਅਗਿਆਨਤਾ ਵਿਚ ਸਰੀਰ ਰੂਪੀ ਕੂਜਾ ਸੈਂਕੜੇ ਕੋਹਾਂ ਦੂਰ ਹੋ ਗਿਆ ਦਿਸਦਾ ਹੈ।

**ਫਰੀਦਾ, ਰਾਤੀ ਵਡੀਆਂ, ਧੁਖਿ ਧੁਖਿ ਉਠਨਿ ਪਾਸ ॥ ਧਿਗੁ ਤਿਨਾ ਦਾ ਜੀਵਿਆ, ਜਿਨਾ ਵਿਡਾਣੀ ਆਸ ॥੨੧॥**

**ਪਦ ਅਰਥ:** ਰਾਤੀ=ਰਾਤਾਂ। ਵਡੀਆਂ=ਲੰਬੀਆਂ। ਧੁਖਿ ਧੁਖਿ=ਸੜ ਸੜ ਕੇ, ਭਾਵ ਦੁਖਦੇ ਹਨ। ਪਾਸ=ਪਾਸੇ, ਪਸਲੀਆਂ। ਧ੍ਰਿਗੁ=ਫਿਟਕਾਰ ਜੋਗ। ਵਿਡਾਣੀ=ਬਿਗਾਨੀ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਸਰਦੀ ਦੀਆਂ) ਰਾਤਾਂ ਲੰਮੀਆਂ ਹਨ (ਸੌਂ ਸੌਂ ਕੇ) ਪਾਸੇ ਦੁਖ ਉਠਦੇ ਹਨ (ਭਾਵ ਰਾਤ ਬਤੀਤ ਹੋਣ ਵਿਚ ਹੀ ਨਹੀਂ ਆਉਂਦੀ)। ਉਨ੍ਹਾਂ (ਮਨੁੱਖਾਂ ਦਾ) ਜੀਊਣਾ ਫਿਟਕਾਰ ਜੋਗ ਹੈ, ਜਿਨ੍ਹਾਂ ਨੂੰ ਬਿਗਾਨੀ ਆਸ ਹੈ।੨੧।

## ਸਾਰਥਕ ਵੀਚਾਰ

ਸਿਆਲ ਦੀਆਂ ਰਾਤਾਂ ਵਡੀਆਂ ਭਾਵ ਲੰਮੀਆਂ ਹੁੰਦੀਆਂ ਹਨ ਜੋ ਮੁਕਣ ਵਿਚ ਹੀ ਨਹੀਂ ਆਉਂਦੀਆਂ ਜਿਨ੍ਹਾਂ ਨੂੰ ਨੀਂਦ ਨਹੀਂ ਆਉਂਦੀ ਉਹ ਪਾਸੇ ਮਾਰ ਮਾਰ ਕੇ ਅਕ ਥੱਕ ਜਾਂਦੇ ਹਨ ਭਾਵ ਉਨ੍ਹਾਂ ਦੀਆਂ ਪਸਲੀਆਂ ਦੁਖਣ ਲਗ ਜਾਂਦੀਆਂ ਹਨ। ਇਸ ਹਾਲਤ ਨੂੰ ਧ੍ਰਿਗ ਜੀਵਣ ਕਿਹਾ ਹੈ। ਇਹ ਸਾਕਤਾਂ ਵਾਲੀ ਦਸ਼ਾ ਹੈ। ਗੁਰਵਾਕ ਹਨ:--

**ਰਾਤਿ ਨ ਵਿਹਾਵੀ ਸਾਕਤਾਂ, ਜਿਨਾ ਵਿਸਰੈ ਨਾਉ ॥**
**ਰਾਤੀ ਦਿਨਸ ਸੁਹੇਲੀਆ, ਨਾਨਕ ਹਰਿ ਗੁਣ ਗਾਂਉ॥** [ਪੰਨਾ ੧੨੮੪

ਜਿਹੜੇ ਗੁਰਮੁਖ ਪਰਮੇਸ਼ਰ ਦੀ ਬੰਦਗੀ ਵਿਚ ਮਗਨ ਹੁੰਦੇ ਹਨ ਉਨ੍ਹਾਂ ਦੀ ਰਾਤ ਬੀਤਦਿਆਂ ਪਤਾ ਹੀ ਨਹੀਂ ਲਗਦਾ। ਨਾਮ ਅਭਿਆਸੀ ਜਨਾ ਨੇ ਇਹ ਤਤ ਕਢਿਆ ਹੈ ਕਿ ਸਿਮਰਨ ਵਿਚ ਸਮਾਂ ਇਤਨਾ ਛੇਤੀ ਬਤੀਤ ਹੁੰਦਾ ਹੈ ਕਿ ਪਤਾ ਹੀ ਨਹੀਂ ਲਗਦਾ, ਜਗਿਆਸੂ ਇਉਂ ਸਮਝਦਾ ਹੈ ਜਿਵੇਂ ਉਹ ਹੁਣ ਹੀ ਸਮਾਧੀ ਇਸਥਿਤ ਹੋਇਆ ਹੈ। ਬਿਗਾਨੀ ਆਸ ਵਿਚ ਨਿਰਾਸ਼ਾ ਪਲੇ ਪੈਂਦੀ ਹੈ ਪਰ ਇਕ ਪ੍ਰੀਤਮ ਦੀ ਆਸ ਵਿਚ ਆਤਮਿਕ ਅਨੰਦ ਦੀ ਮੌਜ ਬਣੀ ਰਹਿੰਦੀ ਹੈ।

**ਫਰੀਦਾ, ਜੇ ਮੈ ਹੋਦਾ ਵਾਰਿਆ, ਮਿਤਾ ਆਇੜਿਆਂ ॥ ਹੇੜਾ ਜਲੈ ਮਜੀਠ ਜਿਉ, ਉਪਰਿ ਅੰਗਾਰਾ ॥ ੨੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਹੋਂਦਾ, ਜਿਉਂ, ਅੰਗਾਰਾਂ ।

**ਪਦ ਅਰਥ:** ਜੇ ਮੈ ਹੋਦਾ=ਜੇ ਮੇਰੇ (ਪਾਸ ਲੋੜੀਂਦਾ ਪਦਾਰਥ) ਹੁੰਦਾ। ਵਾਰਿਆ=(ਮੈਂ ਤੈਥੋਂ) ਵਾਰ ਦਿੰਦਾ। ਮਿਤਾ ਆਇੜਿਆਂ=ਆਏ ਹੋਏ ਮਿਤਰ ਤੋਂ। ਹੇੜਾ=ਸਰੀਰ। ਜਲੈ=ਸੜ ਜਾਏ। ਮਜੀਠ ਜਿਉ=ਮਜੀਠ ਵਾਂਗ। ਉਪਰਿ ਅੰਗਾਰਾ=ਬਲਦੇ ਕੋਲਿਆਂ ਉਤੇ।

**ਅਰਥ:** ਫਰੀਦ (ਜੀ ਆਖਦੇ ਹਨ) ਜੇ ਮੇਰੇ (ਪਾਸ ਦੇਣ ਲਈ ਪਦਾਰਥ) ਹੁੰਦਾ ਤਾਂ (ਮੈਂ) ਆਏ ਮਿਤਰ ਤੋਂ ਵਾਰ ਦਿੰਦਾ। (ਭਾਵ ਜੇ ਕਰ ਮੈਂ ਲੁਕਾ ਕੇ ਰਖਿਆ ਹੈ ਤਾਂ ਮੇਰਾ) ਸਰੀਰ ਭਖਦੇ ਅੰਗਾਰਾਂ ਉਤੇ ਮਜੀਠ ਵਾਂਗੂੰ ਸੜੇ (ਧੁਖੇ)।੨੨।

# ਅਰਥ ਭੇਦ ਅਤੇ ਨਿਰਣੈ

**ਫਰੀਦਾ, ਜੇ ਮੈ ਹੋਦਾ ਵਾਰਿਆ, ਮਿਤਾ ਆਇੜਿਆਂ।**
**ਹੇੜਾ ਜਲੈ ਮਜੀਠ ਜਿਉ, ਉਪਰਿ ਅੰਗਾਰਾ ॥**

ਵਖ ਵਖ ਅਰਥ:

੧. ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਭਾਈ ਜੇਕਰ ਮੈਂ ਅਪਨੇ ਮਿਤ੍ਰੋਂ ਕੋ ਆਇਆਂ ਤੇ ਅਪਨੇ ਪਾਸ ਹੁੰਦਿਆਂ (ਵਾਰਿਆ) ਵਰਜ ਰਖਿਆ ਹੋਵੇ ਅਰਥਾਤ ਨਾ ਦੀਆ ਹੋਵੇ ਤਬ ਮੇਰਾ (ਹੇੜ) ਸਰੀਰ ਮਜੀਠ ਵਤ ਅਗਨੀ ਕੇ ਅੰਗਿਆਰੋਂ ਪਰ ਜਲ ਜਾਵੇ ਭਾਵ ਯੇਹ ਹਮ ਨੇ ਤੁਝ ਤੇ ਦੁਰਾਇ ਕਰ ਨਹੀਂ ਰਾਖਿਆ ਹੈ। [ਫ. ਸ.

੨. ਜੇਕਰ ਮੇਰੇ ਪਾਸ ਹੋਤਾ ਪਦਾਰਥ ਵਾਰਿਆ, ਦੇਨੇ ਸੇ ਹਟਾਇਆ ਭਾਵ ਛਿਪਾ ਕੇ ਰਖਾ ਹੋਵੇ ਮਿਤਾ ਆਇੜਿਆ, ਹੇ ਮਿਤ੍ਰ ਤੇਰੇ ਆਵਨ ਮੈ ਤਬ ਸੁਗੰਧ ਕਰ ਕਹਤਾ ਹੂੰ ਮੇਰਾ ਹੇੜਾ, ਸਰੀਰ ਆਗ ਪੈ ਐਸੇ ਸੁਲਗ ਸੁਲਗ ਦੁਖ ਸੇ ਜਲੇ ਜੈਸੇ ਅੰਗਾਰੋਂ ਪੈ ਰਖੀ ਮਜੀਠ ਜਲੇ ਹੈ। ਭਾਵ ਜੇ ਮੈ ਹੋਤਾ ਨਾ ਦੀਆ ਹੋ। ਤਬ ਮੇਰਾ ਸਰੀਰ ਜਲ ਜਾਵੇ। ਯਹ ਦੋ ਸਲੋਕ ਅਭਯਾਸੀ ਕੇ ਉਲਾਂਭੇ ਕਾ ਭੀ ਕੋਮਲਤਾ ਸੇ ਉਤਰ ਦੇਨਾ ਸੂਚਨ ਹੇਤ ਕਹੇ ਜਾਨ ਲੇਨੇ। [ਨਰੋਤਮ

੩. ਹੇ ਫਰੀਦ ! ਜੇ ਮੈਂ ਘਰ ਆਏ ਮਿਤਰ ਤੋਂ ਕਦੇ ਕੁਝ ਲੁਕਾ ਕੇ ਰਖਾਂ ਤਾਂ ਮੇਰਾ ਸਰੀਰ ਮਜੀਠ ਵਰਗੇ ਲਾਲ ਅੰਗਾਰਿਆਂ ਉਪਰ ਸੜਦਾ ਰਹੇ। [ਡਾ. ਤਾਰਨ ਸਿੰਘ

**ਨਿਰਣੈ:** ਇਸ ਪੰਕਤੀ ਵਿਚ 'ਵਾਰਿਆ' ਪਦ ਦੇ ਅਰਥ 'ਲੁਕਾ ਕੇ ਰਖਣ ਵਾਲੇ' ਕਰਨੇ ਠੀਕ ਨਹੀਂ। ਇਹ ਭਾਵਕ ਅਰਥ ਹੋ ਸਕਦੇ ਹਨ ਪਰ ਭਾਸ਼ਾਈ ਪਖੋਂ ਠੀਕ ਨਹੀਂ ਹਨ। 'ਵਾਰਿਆ' ਪਦ ਦਾ ਗੁਰਬਾਣੀ ਵਿਚ ਕਈ ਥਾਵਾਂ ਤੇ ਪ੍ਰਯੋਗ ਕੀਤਾ ਗਿਆ ਹੈ। ਜਿਵੇ:--

**ਗੁਰ ਵਿਟਹੁ ਹਉ ਵਾਰਿਆ, ਜਿਸੁ ਮਿਲਿ ਸਚੁ ਸੁਆਉ॥** [ਪੰਨਾ ੪੦੧

ਆਸਾ ਕੀ ਵਾਰ ਵਿਚ ਹਰ ਰੋਜ਼ ਪੜ੍ਹਦੇ ਸੁਣਦੇ ਹਾਂ:--

**ਸਤਿਗੁਰ ਵਿਟਹੁ ਵਾਰਿਆ, ਜਿਤੁ ਮਿਲਿਐ ਖਸਮੁ ਸਮਾਲਿਆ॥** [ਪੰਨਾ ੪੭੦

'ਵਾਰਿਆ' ਪਦ ਦੇ ਅਰਥ ਹਨ ਸਦਕੇ ਤੇ ਕੁਰਬਾਨ। ਕੋਈ ਪਦਾਰਥ ਸਿਰ ਤੋਂ ਵਾਰ ਕੇ (ਫਿਰਾ ਕੇ) ਦੇਣਾ। 'ਮਿਤਾ' ਅਤੇ 'ਆਇੜਿਆ' ਪਦ ਬਹੁ-ਵਚਨੀ ਨਹੀਂ। ਸੋ, ਨੰਬਰ ੧ ਤੇ ੩ ਵਾਲੇ ਅਰਥ ਠੀਕ ਨਹੀਂ ਹਨ।

## ਸਾਰਥਕ ਵੀਚਾਰ

ਕਹਿੰਦੇ ਹਨ ਕਿ ਕੁਝ ਪ੍ਰੇਮੀ ਫਰੀਦ ਜੀ ਦੇ ਪਾਸ ਰੋਟੀ ਖਾਣ ਲਈ ਆਏ। ਫਰੀਦ ਜੀ ਦੇ ਪਾਸ ਉਸ ਵੇਲੇ ਕੁਝ ਨਹੀਂ ਸੀ। ਇਸ ਲਈ ਉਨ੍ਹਾਂ ਦੀ ਕੋਈ ਖਾਤਰ ਤੁਆਜ਼ਿਆ ਨਾ ਕਰ ਸਕੇ। ਉਨ੍ਹਾਂ ਪ੍ਰੇਮੀਆਂ ਦੇ ਦਿਲ ਵਿਚ ਇਸ ਬਾਰੇ ਕੁਝ ਸੰਸਾ ਉਠਿਆ ਜਿਸ ਨੂੰ ਫਰੀਦ ਜੀ ਸਮਝ ਗਏ ਤੇ ਇਹ ਉਤਰ ਦਿਤਾ।

ਹੇ ਰਬ ਦੇ ਪਿਆਰਿਓ ! ਮੈਂ ਤੁਹਾਡੇ ਪਾਸੋਂ ਕੁਝ ਲੁਕਾ ਕੇ ਨਹੀਂ ਰਖਿਆ। ਜੇ ਤੁਸੀਂ ਸਮਝਦੇ ਹੋ ਕਿ ਮੈਂ ਗਲਤ ਕਹਿ ਰਿਹਾ ਹਾਂ ਤਾਂ ਮੇਰਾ ਇਹ ਸਰੀਰ ਅੰਗਾਰੇ ਉਪਰ ਮਜੀਠ ਵਾਂਗੂੰ ਸੜੇ, (ਮਜੀਠ ਧੁਖਦੀ ਰਹਿੰਦੀ ਹੈ, ਸੜਦੀ ਨਹੀਂ ਹੈ)। ਸਿਧਾਂਤ ਇਹ ਹੈ ਕਿ ਆਪਣੇ ਪਾਸ ਹੋਂਦਿਆਂ ਆਏ ਮਿਤਰ ਨੂੰ ਕੁਝ ਨ ਛਕਾਉਣਾ ਵੀ ਵੱਡਾ ਦੋਸ਼ ਹੈ।

**ਫਰੀਦਾ, ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ ॥ ਹੰਢੈ ਉੰਨ ਕਤਾਇਦਾ, ਪੈਧਾ ਲੋੜੈ ਪਟੁ ॥ ੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਤਾਇੰਦਾ ।

**ਪਦ ਅਰਥ:** ਲੋੜੈ=ਚਾਹੁੰਦਾ ਹੈ। ਦਾਖ ਬਿਜਉਰੀਆਂ=ਬਿਜੌਰ ਦੇਸ਼ ਦੀ ਦਾਖ, ਛੋਟਾ ਅੰਗੂਰ। ਕਿਕਰਿ=ਕਿਕਰੀਆਂ। ਹੰਢੈ=ਫਿਰਦਾ ਹੈ। ਪੈਧਾ ਲੋੜੈ=ਪਹਿਨਣਾ ਚਾਹੁੰਦਾ ਹੈ। ਪਟੁ=ਰੇਸ਼ਮ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਜੱਟ ਕਿਕਰੀਆਂ ਬੀਜਦਾ ਹੈ (ਪਰ ਉਨ੍ਹਾਂ ਤੋਂ) ਬਿਜੌਰ ਦੇਸ਼ ਦੀਆਂ ਦਾਖਾਂ (ਅੰਗੂਰ ਖਾਣਾ) ਚਾਹੁੰਦਾ ਹੈ। ਲੋਕਾਂ ਪਾਸੋਂ ਉਨ ਕਤਾਉਂਦਾ ਫਿਰਦਾ ਹੈ (ਪਰ) ਰੇਸ਼ਮ ਪਹਿਨਣਾ ਚਾਹੁੰਦਾ ਹੈ (ਇਹ ਕਿਵੇਂ ਸੰਭਵ ਹੋ ਸਕਦਾ ਹੈ?)।੨੩।

## ਸਾਰਥਕ ਵੀਚਾਰ

ਗੁਰਬਾਣੀ ਵਿਚ ਇਹ ਸਿਧਾਂਤ ਨਿਰੂਪਣ ਕੀਤਾ ਗਿਆ ਹੈ:--

੧. **ਜੈਸਾ ਬੀਜੇ ਸੋ ਲੁਣੈ, ਜੇਹਾ ਪੁਰਬਿ ਕਿਨੈ ਬੋਇਆ ॥** [ਪੰਨਾ ੩੦੯

੨. **ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥** [ਪੰਨਾ ੧੩੪

੩ **ਜੈਸਾ ਬੀਜੈ ਸੋ ਲੁਣੈ, ਜੋ ਖਟੈ ਸੁ ਖਾਇ ॥** [ਪੰਨਾ ੭੩੦

ਇਸ ਸਲੋਕ ਦਾ ਸਪਸ਼ਟ ਭਾਵ ਇਹ ਹੈ ਕਿ ਜਿਹੋ ਜਿਹਾ ਕੋਈ ਬੀਜ ਬੀਜੇਗਾ, ਉਸ ਨੂੰ ਉਹੋ ਜਿਹਾ ਫਲ ਮਿਲੇਗਾ, ਇਹ ਕੁਦਰਤਿ ਦਾ ਅਟਲ ਨੇਮ ਹੈ। ਖੋਟੇ ਕਰਮਾਂ ਤੋਂ ਕੋਈ ਚੰਗੇ ਫਲ ਦੀ ਆਸ ਰਖੇ ਤਾਂ ਉਸ ਨੂੰ ਕੌਣ ਸਿਆਣਾ ਕਹੇਗਾ:--

**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥** [ਪੰਨਾ ੪੭੪

ਭਾਈ ਗੁਰਦਾਸ ਜੀ ਨੇ ਵੀ ਲਿਖ ਦਿਤਾ ਹੈ:--

**ਜੈਸਾ ਬੀਜੈ ਸੋ ਲੁਣੇ, ਫਲ ਕਰਮ ਸੁਖਾਲਾ॥** [ਵਾਰ ੩੪-੧

**ਫਰੀਦਾ, ਗਲੀਏ ਚਿਕੜੁ ਦੂਰਿ ਘਰੁ, ਨਾਲਿ ਪਿਆਰੇ ਨੇਹੁ ॥ ਚਲਾ ਤ ਭਿਜੈ ਕੰਬਲੀ, ਰਹਾਂ ਤ ਤੁਟੈ ਨੇਹੁ ॥੨੪॥**

**ਪਦ ਅਰਥ:** ਗਲੀਏ=ਗਲੀਆਂ ਵਿਚ। ਨੇਹੁ=ਪਿਆਰ, ਪ੍ਰੇਮ। ਭਿਜੈ=(ਬਾਰਸ਼ ਨਾਲ) ਭਿਜਦੀ,

ਗਿਲੀ ਹੁੰਦੀ ਹੈ। ਕੰਬਲੀ=ਲੋਈ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਗਲੀਆਂ ਵਿਚ ਚਿਕੜ ਹੈ (ਜਿਸ) ਪਿਆਰੇ ਨਾਲ ਮੇਰਾ ਪ੍ਰੇਮ ਹੈ (ਉਸ ਦਾ) ਘਰ ਦੂਰ ਹੈ। ਜੇ ਚੱਲਾਂ ਤਾਂ ਲੋਈ ਭਿੱਜਦੀ ਹੈ ਜੇ ਰਹਿ ਜਾਂਦਾ ਹਾਂ (ਭਾਵ ਨਹੀਂ ਜਾਂਦਾ) ਤਾਂ ਪ੍ਰੇਮ ਟੁੱਟਦਾ ਹੈ।੨੪।

## ਸਾਰਥਕ ਵੀਚਾਰ

ਨੇਮ ਦੇ ਨਿਬਾਹੁਣ ਵਿਚ ਕਿਤਨੀਆਂ ਕਠਨਾਈਆਂ ਦਾ ਸਾਹਮਣਾ ਕਰਨਾ ਪੈਂਦਾ ਹੈ। ਮਨੁੱਖ ਦੁਚਿਤੀ ਵਿਚ ਪੈ ਜਾਂਦਾ ਹੈ। ਚਿਤ ਵਿਚ ਪ੍ਰਭੂ ਨੂੰ ਮਿਲਣ ਦਾ ਪ੍ਰੇਮ ਹੁੰਦਾ ਹੈ ਪਰ ਜਦੋਂ ਕੁਦਰਤਿ ਆਪਣਾ ਖੇਲ ਰਚਾ ਦਿੰਦੀ ਹੈ ਪ੍ਰੀਖਿਆ ਵਿਚ ਪਾ ਦਿੰਦੀ ਹੈ ਤਾਂ ਬੜਾ ਸੋਚ ਕੇ ਕਦਮ ਪੁਟਣਾ ਪੈਂਦਾ ਹੈ। ਜੇ ਮਨੁੱਖ ਮੁਸੀਬਤ ਤੋਂ ਡਰ ਕੇ ਬੈਠ ਜਾਏ ਤਾਂ ਪਰਮਾਰਥ ਸਿਧ ਨਹੀਂ ਹੁੰਦਾ ਜੇ ਕਰਦਾ ਹੈ ਤਾਂ ਦੁਖ ਕਲੇਸ਼ਾਂ ਦਾ ਟਾਕਰਾ ਕਰਨਾ ਪੈਂਦਾ ਹੈ। ਇਸ ਵਿਚ ਪੱਕਾ ਨੇਮੀ ਦ੍ਰਿੜਤਾ ਵਾਲਾ ਫੈਸਲਾ ਲੈਂਦਾ ਹੈ।

**ਭਿਜਉ ਸਿਜਉ ਕੰਬਲੀ, ਅਲਹ ਵਰਸਉ ਮੇਹੁ ॥ ਜਾਇ ਮਿਲਾ ਤਿਨਾ ਸਜਣਾ, ਤੁਟਉ ਨਾਹੀ ਨੇਹੁ ॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੇਂਹੁ, ਮਿਲਾਂ, ਨੇਂਹੁ।

**ਪਦ ਅਰਥ:** ਭਿਜਉ=ਭਿਜੇ ਪਏ। ਸਿਜਉ=ਸਿਜ ਕੇ ਬੋਝਲ ਹੋ ਜਾਵੇ। ਅਲਹ=ਅੱਲ੍ਹਾ। ਵਰਸਉ ਮੇਹੁ=ਮੀਂਹ ਵੀ ਵਸੀ ਜਾਵੇ (ਮੈਨੂੰ ਪਰਵਾਹ ਨਹੀਂ)। ਜਾਇ ਮਿਲਾ=ਮੈਂ ਜਾ ਕੇ ਮਿਲਾਂ। ਤਿਨਾ ਸਜਣਾ=ਉਨ੍ਹਾਂ ਸਜਣਾਂ (ਪ੍ਰੇਮੀਆਂ) ਨੂੰ। ਤੁਟਉ ਨਾਹੀ ਨੇਹੁ=(ਤਾਂ ਜੋ ਮੇਰਾ) ਪ੍ਰੇਮ ਨਾ ਤੁਟੇ।

**ਅਰਥ:** (ਜਦੋਂ ਮੈਂ ਪਿਆਰੇ ਨੂੰ ਮਿਲਣਾ ਹੀ ਹੈ ਤਾਂ ਮੇਰੀ) ਕੰਬਲੀ ਪਈ ਭਿੱਜੇ, ਪਈ ਸਿਜੇ, ਰੱਬ ਵਲੋਂ ਮੀਂਹ ਭੀ (ਬੇਸ਼ਕ) ਵਰਸਦਾ ਰਹੇ, ਮੈਂ ਉਨ੍ਹਾਂ ਸਜਣਾਂ ਨੂੰ (ਹਰ ਹਾਲਤ ਵਿਚ) ਜਾ ਕੇ ਮਿਲਾਂਗਾ, (ਤਾਂ ਜੋ ਮੇਰਾ) ਪ੍ਰੇਮ ਨਾਹ ਟੁੱਟੇ (ਭਾਵ ਕਾਇਮ ਰਹੇ)।੨੫।

## ਸਾਰਥਕ ਵੀਚਾਰ

ਪਰਮਾਰਥ ਵਿਚ ਇਰਾਦੇ ਦੀ ਪਕਿਆਈ ਬਹੁਤ ਕੰਮ ਕਰਦੀ ਹੈ। ਜਿਹੜਾ ਜਗਿਆਸੂ ਆਪਣੇ ਇਰਾਦੇ ਤੋਂ ਡੋਲ ਜਾਂਦਾ ਹੈ, ਉਹ ਪ੍ਰਭੂ-ਪਤੀ ਨੂੰ ਮਿਲਣ ਵਿਚ ਸਫਲ ਨਹੀਂ ਹੋ ਸਕਦਾ। ਦੁਖ ਸੁਖ ਸਹਿਣੇ ਪੈਂਦੇ ਹਨ। ਮੀਂਹ ਪਿਆ ਵਸੇ, ਕੰਬਲੀ ਪਈ ਭਿੱਜੇ, ਪਈ ਸਿੱਜੇ, ਜੋ ਮਰਜ਼ੀ ਪਿਆ ਹੋਵੇ ਪਰ ਮੇਰਾ ਪਿਆਰੇ ਨਾਲ ਪ੍ਰੇਮ ਦਾ ਮੇਲ ਨਹੀਂ ਰੁਕਣਾ ਚਾਹੀਦਾ। ਜਗਿਆਸੂ ਦੀ ਇਹ ਤਤੀਖਿਆ ਸਫਲਤਾ ਦੀ ਨਿਸ਼ਾਨੀ ਹੈ।

**ਫਰੀਦਾ, ਮੈ ਭੋਲਾਵਾ ਪਗ ਦਾ, ਮਤੁ ਮੈਲੀ ਹੋਇ ਜਾਇ ॥ ਗਹਿਲਾ ਰੂਹੁ ਨ ਜਾਣਈ, ਸਿਰੁ ਭੀ ਮਿਟੀ ਖਾਇ ॥ ੨੬ ॥**

**ਪਦ ਅਰਥ:** ਭੋਲਾਵਾ=ਭੁਲੇਖਾ, ਵਹਿਮ। ਮਤੁ=ਮਤਾਂ। ਗਹਿਲਾ=ਬਾਵਲਾ, ਕਮਲਾ। ਰੂਹ=ਜੀਵਾਤਮਾ। ਸਿਰੁ=ਸਿਰ ਨੂੰ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਮੈਨੂੰ (ਇਹ) ਵਹਿਮ ਰਹਿੰਦਾ ਹੈ ਕਿ ਮਤਾਂ (ਮੇਰੀ) ਪੱਗ ਮੈਲੀ ਨਾ ਹੋ ਜਾਵੇ। (ਪਰ ਮੇਰਾ) ਕਮਲਾ ਜੀਵਾਤਮਾ ਸਮਝਦਾ ਨਹੀਂ (ਕਿ ਅੰਤ ਭਾਵ ਮੌਤ ਮਗਰੋਂ) ਸਿਰ ਨੂੰ ਭੀ ਮਿੱਟੀ ਹੀ ਖਾਵੇਗੀ।੨੬।

## ਸਾਰਥਕ ਵੀਚਾਰ

ਮਨੁੱਖ ਹਰ ਵੇਲੇ ਆਪਣੀ ਫੂੰ-ਫਾਂਹ ਵਿਚ ਰਹਿੰਦਾ ਹੈ। ਚਿਟੀ ਦੁਧ ਪਗ ਬੰਨ੍ਹ ਕੇ ਸਵਾਰਦਾ ਰਹਿੰਦਾ ਹੈ। ਕਪੜਿਆਂ ਦੀ ਸਫਾਈ ਚੰਗੀ ਗਲ ਹੈ, ਸਿਹਤ ਦੇ ਪਖੋਂ ਜਰੂਰੀ ਹੈ ਪਰ ਵਧੀਆਂ ਕਪੜੇ ਜਾਂ ਸਿਰ ਉਤੇ ਸਵਾਰ ਕੇ ਪਗ ਬੰਨ੍ਹਣ ਨਾਲ ਹੰਕਾਰ ਵੀ ਪੈਦਾ ਹੋ ਜਾਂਦਾ ਹੈ। ਕਈ ਵਾਰੀ ਪਗ ਧਰਤੀ ਨਾਲ ਵੀ ਨਹੀਂ ਛੁਹਾਂਦਾ, ਕਿਤੇ ਮਿੱਟੀ ਨਾ ਲਗ ਜਾਏ। ਇਸ ਲਈ ਫਰੀਦ ਜੀ ਮਨ ਨੂੰ ਸਮਝਾਂਦੇ ਹਨ ਕਿ ਮਨੁੱਖ ਪਗ ਨੂੰ ਮਿਟੀ ਤੋਂ ਸੰਭਾਲ ਕੇ ਰਖਦਾ ਹੈ ਪਰ ਇਹ ਨਹੀਂ ਸੋਚਦਾ ਕਿ ਇਸ ਸਿਰ ਜਾਂ ਸਰੀਰ ਦਾ ਕੀ ਮਾਣ ਕਰਨਾ ਹੋਇਆ, ਜਿਸ ਨੂੰ ਇਕ ਦਿਨ ਮਿਟੀ ਨੇ ਹੀ ਖਾ ਜਾਣਾ ਹੈ।

**ਫਰੀਦਾ, ਸਕਰ ਖੰਡੁ ਨਿਵਾਤ ਗੁੜੁ, ਮਾਖਿਉ ਮਾਂਝਾ ਦੁਧੁ ॥ ਸਭੇ ਵਸਤੂ ਮਿਠੀਆਂ, ਰਬ ਨ ਪੁਜਨਿ ਤੁਧੁ ॥ ੨੭ ॥**

**ਪਦ ਅਰਥ:** ਨਿਵਾਤ=ਮਿਸਰੀ। ਮਾਖਿਉ=ਸ਼ਹਿਤ। ਮਾਂਝਾ=ਮਾਝ, ਮੱਝ ਦਾ। ਨ ਪੁਜਨਿ=ਨਹੀਂ ਪਹੁੰਚ ਸਕਦੀਆਂ, ਭਾਵ ਬਰਾਬਰੀ ਨਹੀਂ ਕਰ ਸਕਦੀਆਂ।

**ਅਰਥ:** ਹੇ ਫਰੀਦ! ਸ਼ਕਰ, ਖੰਡ, ਮਿਸਰੀ, ਸ਼ਹਿਦ, ਮੱਝ ਦਾ ਦੁੱਧ (ਆਦਿ) ਸਾਰੀਆਂ ਚੀਜ਼ਾਂ ਮਿੱਠੀਆਂ ਹਨ ਪਰ ਹੇ ਪ੍ਰਭੂ! (ਇਹ ਮਿਠੀਆਂ ਵਸਤਾਂ) ਤੇਰੀ (ਮਿਠਾਸ) ਨੂੰ ਨਹੀਂ ਪਹੁੰਚ ਸਕਦੀਆਂ (ਭਾਵ ਤੇਰੇ ਨਾਮ ਦੀ) ਬਰਾਬਰੀ ਨਹੀਂ ਕਰ ਸਕਦੀਆਂ।੨੭।

## ਸਾਰਥਕ ਵੀਚਾਰ

ਸੰਸਾਰ ਵਿਚ ਅਨੇਕਾਂ ਚੀਜਾਂ ਮਿਠੀਆਂ ਹਨ ਪਰ ਆਤਮ-ਰਸ ਦੇ ਜਾਣੂੰ ਫਰੀਦ ਜੀ ਨੂੰ ਸ਼ਕਰ, ਖੰਡ, ਮਿਸਰੀ, ਗੁੜ ਨਾਲੋਂ ਰਬ ਦਾ ਨਾਮ ਬਹੁਤ ਮਿੱਠਾ ਲਗਦਾ ਹੈ। ਗੁਰਬਾਣੀ ਵਿਚ ਇਸੇ ਵੀਚਾਰ ਨੂੰ ਨਿਰੂਪਣ ਕੀਤਾ ਗਿਆ ਹੈ:--

੧. **ਕੂਜਾ ਮੇਵਾ ਮੈ ਸਭ ਕਿਛੁ ਚਾਖਿਆ, ਇਕੁ ਅੰਮ੍ਰਿਤੁ ਨਾਮੁ ਤੁਮਾਰਾ॥**[ਪੰਨਾ ੧੫੫

੨. **ਸਭੇ ਵਸਤੂ ਕਉੜੀਆ, ਸਚੇ ਨਾਉ ਮਿਠਾ ॥**
**ਸਾਦੁ ਆਇਆ ਤਿਨ ਹਰਿ ਜਨਾਂ, ਚਖਿ ਸਾਧੀ ਡਿਠਾ॥** [ਪੰਨਾ ੩੨੧

ਜਿਵੇਂ ਗੂੰਗੇ ਦੀ ਮਿਠਿਆਈ ਵਾਲਾ ਰਸ ਹਰੇਕ ਮਨੁੱਖ ਨਹੀਂ ਜਾਣ ਸਕਦਾ, ਤਿਵੇਂ ਨਾਮ ਰਸ

ਦੀ ਮਿਠਾਸ ਨੂੰ ਕੇਵਲ ਨਾਮੀ ਪੁਰਸ਼ ਹੀ ਜਾਣ ਸਕਦਾ ਹੈ। ਕਹਿੰਦੇ ਹਨ ਕਿ ਫ਼ਰੀਦ ਜੀ ਜਦੋਂ ੧੨ ਵਰ੍ਹੇ ਤਪ ਕਰਕੇ ਘਰ ਆਏ ਤਾਂ ਮਾਤਾ ਨੇ ਕਿਹਾ ਕਿ ਪੁੱਤਰ! ਤੂੰ ਬਹੁਤ ਕਮਜ਼ੋਰ ਹੋ ਗਿਆ ਹੈਂ, ਆਹ ਮਿਠੇ ਪਦਾਰਥ ਖਾ ਲੈ। ਫ਼ਰੀਦ ਜੀ ਨੇ ਕਿਹਾ ਹੇ ਮਾਂ! ਜੋ ਤੂੰ ਵਸਤਾਂ ਲੈ ਆਈ ਹੈਂ, ਇਹ ਅੰਮ੍ਰਿਤ ਹਨ ਪਰ ਇਨ੍ਹਾਂ ਵਿਚ ਓਹ ਲਜ਼ਤ ਨਹੀਂ ਜੋ ਰਬ ਦੇ ਨਾਮ-ਰਸ ਵਿਚ ਹੈ।

**ਫਰੀਦਾ, ਰੋਟੀ ਮੇਰੀ ਕਾਠ ਕੀ, ਲਾਵਣੁ ਮੇਰੀ ਭੁਖ ॥ ਜਿਨਾ ਖਾਧੀ ਚੋਪੜੀ, ਘਣੇ ਸਹਿਨਗੇ ਦੁਖ॥ ੨੮ ॥**

**ਪਦ ਅਰਥ:** ਕਾਠ ਕੀ=ਲਕੜ ਵਰਗੀ (ਸੁਕੀ ਹੋਈ)। ਲਾਵਣੁ=ਸਬਜ਼ੀ, ਸਲੂਣਾ। ਘਣੇ=ਬਹੁਤ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਮੇਰੀ ਰੋਟੀ ਕਾਠ (ਵਰਗੀ ਸਖਤ) ਹੈ ਅਤੇ ਭੁੱਖ ਮੇਰਾ ਸਲੂਣਾ ਹੈ। ਜਿਨ੍ਹਾਂ ਨੇ (ਪ੍ਰਭੂ ਦਾ ਸਿਮਰਨ ਛਡ ਕੇ ਮਨ ਨੂੰ ਖੁਸ਼ ਕਰਨ ਲਈ) ਚਿਕਨੀ ਚੋਪੜੀ (ਰੋਟੀ) ਖਾਧੀ ਹੈ (ਉਹ ਪਰਲੋਕ ਵਿਚ) ਬਹੁਤ ਦੁਖ ਸਹਾਰਨਗੇ ।੨੮।

**ਰੁਖੀ ਸੁਖੀ ਖਾਇ ਕੈ, ਠੰਢਾ ਪਾਣੀ ਪੀਉ ॥ ਫਰੀਦਾ, ਦੇਖਿ ਪਰਾਈ ਚੋਪੜੀ, ਨਾ ਤਰਸਾਏ ਜੀਉ॥੨੯॥**

**ਪਦ ਅਰਥ:** ਰੁਖੀ ਸੁਖੀ=ਰੁਖੀ ਤੇ ਸੁਕੀ। ਦੇਖਿ=ਵੇਖ ਕੇ। ਤਰਸਾਏ ਜੀਉ=ਚਿਤ ਨੂੰ ਤਰਸਾ ਨਾਹ ਭਾਵ ਦੁਖੀ ਨਾ ਕਰ।

**ਅਰਥ:** ਫਰੀਦ (ਜੀ ਆਪਣੇ ਮਨ ਨੂੰ ਸਮਝਾਉਂਦੇ ਹਨ) ਰੁਖੀ ਤੇ ਸੁਕੀ ਹੋਈ (ਰੋਟੀ) ਖਾ ਕੇ ਠੰਡਾ ਪਾਣੀ ਪੀ ਲੈ (ਪਰ) ਪਰਾਈ ਚੋਪੜੀ (ਰੋਟੀ) ਵੇਖ ਕੇ ਚਿਤ ਨੂੰ ਤਰਸਾ ਨਾ, (ਭਾਵ ਦੁਖੀ ਨਾ ਕਰ)।੨੯।

## ਸਾਰਥਕ ਵੀਚਾਰ

੨੮ ਨੰਬਰ ਸਲੋਕ ਵਿਚ 'ਰੋਟੀ ਮੇਰੀ ਕਾਠ ਕੀ' ਦਾ ਜ਼ਿਕਰ ਕਈ ਜਗਿਆਸੂਆਂ ਨੂੰ ਦੁਬਿਧਾ ਵਿਚ ਪਾ ਦਿੰਦਾ ਹੈ। ਕਿਉਂਕਿ ਲੋਕਾਂ ਨੇ ਕਾਠ ਦੀ ਰੋਟੀ ਬਾਰੇ ਕਈ ਕਹਾਣੀਆਂ ਘੜ ਦਿਤੀਆਂ ਹਨ। ਜਿਹੜੀ ਕਾਠ ਦੀ ਰੋਟੀ ਜਗਤ ਵਿਚ ਪ੍ਰਸਿਧ ਹੈ ਉਹ ਰੋਟੀ ਪਾਕ ਪਟਨ ਵਿਚ ਮੌਜੂਦ ਹੈ ਜਿਹੜੇ ਇਕ ਕਪੜੇ ਵਿਚ ਲਪੇਟ ਕੇ ਰਖੀ ਹੋਈ ਹੈ, ਜਿਸ ਦੇ ਲੋਕਾਂ ਨੂੰ ਦਰਸ਼ਨ ਕਰਾਉਂਦੇ ਹਨ। ਉਸ ਰੋਟੀ ਉਤੇ ਚਕ ਮਾਰਨ ਦਾ ਚਿੰਨ ਭੀ ਮੌਜੂਦ ਹੈ। ਇਹ ਸਭ ਬਨਾਵਟੀ ਵਿਖਾਵੇ ਦੀਆਂ ਖੇਡਾਂ ਮੇਡਾਂ ਹਨ।

ਅਸਲੀਅਤ ਇਹ ਹੈ ਕਿ ਰੋਟੀ ਪਾਣੀ ਤੋਂ ਬਿਨਾ ਕੋਈ ਜੀਵ ਜ਼ਿੰਦਾ ਨਹੀਂ ਰਹਿ ਸਕਦਾ ਹੈ। ਗੁਰਬਾਣੀ ਵਿਚ ਇਸ ਬਾਰੇ ਸਾਫ਼ ਸੰਕੇਤ ਹੈ:-

**ੳ. ਅੰਨੁ ਨ ਖਾਹਿ, ਦੇਹੀ ਦੁਖੁ ਦੀਜੈ ॥**
**ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ ॥** [ਪੰਨਾ ੯੦੫

**ਅ. ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ ॥**

**ਜਗ ਮਹਿ ਬਕਤੇ ਦੂਧਾਧਾਰੀ॥ ਗੁਪਤੀ ਖਾਹਿ, ਵਟਿਕਾ ਸਾਰੀ ॥** [ਪੰਨਾ ੮੭੩

'ਕਾਠ ਕੀ' ਤੋਂ ਭਾਵ ਸੁਕੀ ਹੈ। ਲਕੜ ਦੀ ਵੀ ਕਦੇ ਰੋਟੀ ਕਿਸੇ ਖਾਧੀ ਹੈ? ਰੋਟੀ ਨੂੰ ਕਾਠ ਵਰਗੀ ਸੁਕੀ ਨਾਲ ਤੁਲਨਾ ਦਿਤੀ ਹੈ। ਜੇ ਰੋਟੀ ਚੋਪੜੀ ਨਾ ਜਾਏ ਤਾਂ ਸੁਕ ਕੇ ਕਾਠ ਵਰਗੀ ਸਖਤ ਬਣ ਜਾਂਦੀ ਹੈ। ਪੰਜਾਬੀ ਬੋਲੀ ਲਚਕਦਾਰ ਹੈ। ਅਸੀਂ ਕਈ ਵਾਰੀ ਕਹਿ ਦੇਂਦੇ ਹਾਂ ਅਮਕਾ ਮਨੁੱਖ ਬੀਮਾਰੀ ਕਾਰਨ ਸੁਕ ਕੇ ਕਾਠ ਹੋ ਗਿਆ ਹੈ ਜਾਂ ਸੁਕ ਕੇ ਤੀਲਾ ਹੋ ਗਿਆ ਹੈ। ਤੁਸੀਂ ਸੋਚੋ ਮਾਸ ਵੀ ਕਦੇ ਕਾਠ ਜਾਂ ਤੀਲਾ ਬਣਦਾ ਹੈ? ਇਸੇ ਤਰ੍ਹਾਂ 'ਕਾਠ ਕੀ' ਸ਼ਬਦਾਵਲੀ ਪ੍ਰਮਾਣ ਵਜੋਂ ਵਰਤੀ ਹੈ ਜੋ ਸੁੱਕੀ ਤੇ ਸਖਤ ਦੀ ਪ੍ਰਤੀਕ ਹੈ।

ਰਸਾਂ ਕਸਾਂ ਤੋਂ ਰਹਿਤ ਰੁਖੀ ਸੁਖੀ ਰੋਟੀ ਖਾ ਕੇ ਜੋ ਅਨੰਦ ਆਉਂਦਾ ਹੈ, ਉਸ ਦਾ ਸੁਆਦ ਨਾਮਰਸੀਏ ਹੀ ਜਾਣਦੇ ਹਨ। ਧਰਮ ਦੀ ਕਿਰਤ ਕਰਕੇ ਕਮਾਈ ਰੁਖੀ ਤੇ ਸੁਕੀ ਰੋਟੀ, ਪਰਾਈ ਘਿਉ ਨਾਲ ਚੋਪੜੀ ਰੋਟੀ ਨਾਲੋਂ ਬਹੁਤ ਹੀ ਚੰਗੀ ਹੈ। ਕਿਉਂਕਿ ਇਸ ਵਿਚ ਸਬਰ ਹੈ, ਸੰਤੋਖ ਹੈ। ਜੇ ਇਕ ਵਾਰੀ ਜੀਭ ਨੂੰ ਸੁਆਦ ਦਾ ਚਸਕਾ ਪੈ ਗਿਆ ਤਾਂ ਉਹ ਰੋਜ਼ ਚਸਕਿਆਂ ਵਿਚ ਵਾਧਾ ਕਰਨ ਦਾ ਕਾਰਨ ਬਣੇਗਾ। ਇਸ ਲਈ ਇਸ ਸਲੋਕ ਤੋਂ ਸਾਦਾ ਭੋਜਨ ਖਾਣ ਦੀ ਸਿਖਿਆ ਮਿਲਦੀ ਹੈ। ਗੁਰੂ ਪਾਤਿਸ਼ਾਹ ਜੀ ਫੁਰਮਾਉਂਦੇ ਹਨ:–

੧. **ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥**
**ਹਰਖਹੁ ਸੋਗੁ ਨ ਮਿਟਈ ਕਬਹੂ, ਵਿਣੁ ਭਾਣੇ ਭਰਮਾਇਦਾ ॥** [ਪੰਨਾ ੧੦੩੪

੨. **ਸਾਦ ਕੀਤੇ ਦੁਖ ਪਰਫੁੜੇ, ਪੂਰਬਿ ਲਿਖੇ ਮਾਇ ॥**
**ਸੁਖ ਥੋੜੇ ਦੁਖ ਅਗਲੇ, ਦੂਖੇ ਦੂਖਿ ਵਿਹਾਇ ॥** [ਪੰਨਾ ੬੪੯

**ਅਜੁ ਨ ਸੁਤੀ ਕੰਤ ਸਿਉ, ਅੰਗੁ ਮੁੜੇ ਮੁੜਿ ਜਾਇ ॥ ਜਾਇ ਪੁਛਹੁ ਡੋਹਾਗਣੀ, ਤੁਮ ਕਿਉ ਰੈਣਿ ਵਿਹਾਇ॥੩੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਕਿਉਂ।

**ਪਦ ਅਰਥ:** ਸਿਉ=ਨਾਲ। ਕੰਤ=ਪਤੀ। ਅੰਗ ਮੁੜੇ ਮੁੜਿ ਜਾਇ=ਅੰਗ ਟੁਟਦੇ ਹਨ। ਡੋਹਾਗਣੀ=ਪਤੀ ਤੋਂ ਛੁਟੜ ਇਸਤ੍ਰੀ।

**ਅਰਥ:** (ਮੈਂ) ਅਜ ਪਤੀ (ਪਰਮੇਸ਼ਰ) ਨਾਲ ਨਹੀਂ ਸੁਤੀ, (ਮੇਰੇ ਸਰੀਰ ਦਾ ਹਰੇਕ)ਅੰਗ ਮੁੜ ਮੁੜ ਕੇ ਭਾਵ ਟੁਟ ਰਿਹਾ ਹੈ। (ਤੁਸੀਂ) ਪਤੀ ਤੋਂ ਛੁਟੜ (ਡੋਹਾਗਣਾਂ) ਨੂੰ ਜਾ ਕੇ ਪੁਛੋ ਕਿ ਤੁਹਾਡੀ ਰਾਤ ਕਿਵੇਂ ਗੁਜ਼ਰਦੀ ਹੈ?।੩੦।

## ਸਾਰਥਕ ਵੀਚਾਰ

ਪੰਡਿਤ ਤਾਰਾ ਸਿੰਘ ਨਰੋਤਮ ਲਿਖਦੇ ਹਨ ਕਿ ''ਸ਼ਾਹ ਅਸ਼ਰਫ ਨਾਮ ਮਸਤ ਫਕੀਰ ਨੇ ਨਮਾਜ਼ ਨਾ ਪੜ੍ਹਤਾ ਦੇਖਕੇ ਅਪਨੀ ਨਮਾਜ ਪਢਨ ਕੀ ਬਡਿਆਈ ਫਰੀਦ ਸੂਚਨ ਕਰੇ॥''

ਪਰਮਾਤਮਾ ਦੀ ਯਾਦ ਤੋਂ ਵਿਛੁੜੇ ਜਾਂ ਅਵੇਸਲੇਪਨ ਨੂੰ ਵੇਖ ਕੇ ਫਰੀਦ ਜੀ ਆਪਣੇ ਹਿਰਦੇ ਦੀ ਗਲ ਸਾਂਝੀ ਕਰਨੋਂ ਨਹੀ ਰਹਿ ਸਕੇ।

'ਇਕ ਘੜੀ ਨ ਮਿਲਤੇ ਤਾਂ ਕਲਜੁਗੁ ਹੋਤਾ' ਵਾਲੀ ਦਸ਼ਾ ਨੂੰ ਸਾਹਮਣੇ ਰਖਿਆਂ, ਵਿਛੋੜੇ ਦਾ ਦਰਦ ਪਤਾ ਲਗਦਾ ਹੈ। ਜਿਹੜੇ ਜੀਵ ਪਰਮਾਤਮਾ ਨੂੰ ਯਾਦ ਨਹੀਂ ਕਰਦੇ ਉਹ ਛੁਟੜ ਇਸਤ੍ਰੀ ਤੁਲ ਦੁਖੀ ਹੁੰਦੇ ਹਨ। ਨਾਮ ਰਸੀਏ ਅਭਿਆਸੀ ਪਰਮਾਤਮਾ ਨਾਲੋਂ ਇਕ ਪਲ ਭਰ ਦਾ ਵਿਛੋੜਾ ਬਰਦਾਸ਼ਤ ਨਹੀਂ ਕਰ ਸਕਦੇ।

ਕਿਤੇ ਬੀਮਾਰੀ ਕਾਰਨ ਜੇ ਨਿਤਨੇਮੀ ਸਿੰਘਾਂ ਦਾ ਨਿਤਨੇਮ ਖੁੰਝ ਜਾਏ ਤਾਂ ਉਨ੍ਹਾਂ ਪਾਸੋਂ ਪੁਛ ਵੇਖੋ ਉਹ ਕਿਵੇਂ ਕੁਰਲਾਂਦੇ ਹਨ। ਪਰ ਜਿਹੜੇ ਨਿਤਨੇਮ ਕਰਦੇ ਹੀ ਨਹੀਂ, ਓਹ ਬੇਪਰਵਾਹ ਭਉਂਦੇ ਫਿਰਦੇ ਹਨ, ਆਪਣਾ ਜੀਵਨ ਵਿਅਰਥ ਗੁਆ ਰਹੇ ਹਨ।

**ਸਾਹੁਰੈ ਢੋਈ ਨ ਲਹੈ, ਪੇਈਐ ਨਾਹੀ ਥਾਉ ॥ ਪਿਰੁ ਵਾਤੜੀ ਨ ਪੁਛਈ, ਧਨ ਸੋਹਾਗਣਿ ਨਾਉ॥੩੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਥਾਉਂ, ਨਾਉਂ

**ਪਦ ਅਰਥ:** ਸਾਹੁਰੈ=ਸਾਹੁਰੇ (ਘਰ) ਵਿਚ। ਢੋਈ=ਆਸਰਾ। ਨਾ ਲਹੈ=ਨਹੀਂ ਮਿਲਦੀ। ਪੇਈਐ=ਪੇਕੇ (ਘਰ) ਵਿਚ। ਥਾਉ=ਟਿਕਾਣਾ। ਪਿਰੁ=ਪਤੀ। ਵਾਤੜੀ=ਵਾਤ, ਖਬਰ ਸਾਰ। ਧਨ ਸੋਹਾਗਣਿ ਨਾਉ=ਚੰਗਾ ਸੁਹਾਗਣਿ ਨਾਮ ਹੈ?।

**ਅਰਥ:** (ਜਿਸ ਇਸਤ੍ਰੀ ਨੂੰ) ਸਾਹੁਰੇ (ਘਰ) ਵਿਚ ਢੋਈ ਨਹੀਂ ਮਿਲਦੀ, ਨਾ ਪੇਕੇ (ਘਰ) ਵਿਚ ਟਿਕਾਣਾ (ਮਿਲਦਾ) ਹੈ, ਪਤੀ (ਉਸ ਦੀ) ਖਬਰ ਸਾਰ ਨਹੀਂ ਲੈਂਦਾ, ਚੰਗਾ (ਉਸ ਦਾ) ਸੁਹਾਗਣਿ ਨਾਂ ਹੈ (ਇਹ ਤਾਂ ਨਮੋਸ਼ੀ ਵਾਲੀ ਗਲ ਹੈ)।੩੧।

## ਸਾਰਥਕ ਵੀਚਾਰ

ਜੇ ਇਸ ਸਲੋਕ ਦੇ ਅੰਤਰੀਵ ਭਾਵ ਨੂੰ ਸਮਝਿਆ ਜਾਵੇ ਤਾਂ ਇਹ ਵਿਅੰਗ ਹੈ ਜਿਸ ਜੀਵ ਇਸਤ੍ਰੀ ਨੂੰ ਪੇਕੇ ਘਰ ਭਾਵ ਇਸ ਸੰਸਾਰ ਦੀ ਸੰਤ-ਸਭਾ ਵਿਚ ਆਸਰਾ ਨਹੀਂ ਮਿਲਦਾ ਅਤੇ ਨਾ ਹੀ ਸਹੁਰੇ ਘਰ ਵਿਚ ਭਾਵ ਪਰਲੋਕ ਵਿਚ ਕੋਈ ਸਾਰ ਖ਼ਬਰ ਪੁਛਦਾ ਹੈ, ਭਾਵ ਪਤੀ-ਪਰਮੇਸ਼ਰ ਵੀ ਖ਼ਬਰ ਨਹੀਂ ਲੈਂਦਾ, ਇਹ ਚੰਗੀ ਸੋਹਾਗਣਿ ਹੈ। ਆਪਣੇ ਆਪ ਨੂੰ ਕੋਈ ਜੋ ਮਰਜ਼ੀ ਹੋਵੇ ਪਈ ਕਹਾਏ, ਇਸ

ਤਰ੍ਹਾਂ ਗਲ ਨਹੀਂ ਬਣਦੀ। ਗੁਰਵਾਕ ਹਨ:--

**ਜੇ ਕੋ ਨਾਉ ਧਰਾਏ ਵਡਾ, ਸਾਦ ਕਰੇ ਮਨਿ ਭਾਣੇ ॥**

**ਖਸਮੈ ਨਦਰੀ ਕੀੜਾ ਆਵੈ, ਜੇਤੇ ਚੁਗੈ ਦਾਣੇ ॥**

**ਮਰਿ ਮਰਿ ਜੀਵੈ ਤਾ ਕਿਛੁ ਪਾਏ, ਨਾਨਕ ਨਾਮੁ ਵਖਾਣੇ ॥** [ਪੰਨਾ ੩੬੦

ਅਥਵਾ **ਪ੍ਰਭੁ ਕੀ ਗਤਿ ਮਿਤਿ ਕੋਇ ਨ ਪਾਵੈ ॥**

**ਜੇ ਕੋ ਵਡਾ ਕਹਾਇ, ਵਡਾਈ ਖਾਵੈ॥** [ਪੰਨਾ ੧੦੨੫

ਸੋ, ਕੇਵਲ ਸੋਹਾਗਣਿ ਨਾਉਂ ਰਖਾਉਣ ਵਾਲੀ ਕੋਈ ਸੁਹਾਗਣਿ ਨਹੀਂ ਬਣ ਸਕਦੀ। ਜੇ ਉਸ ਵਿਚ ਸੁਹਾਗਣਿ ਵਾਲੇ ਲਛਣ ਹੋਣ ਤਾਂ ਸਾਰਾ ਸੰਸਾਰ ਸੁਤੇ ਹੀ ਉਸ ਨੂੰ ਸੁਹਾਗਣਿ ਆਖਦਾ ਹੈ।

**ਸਾਹੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ ॥ ਨਾਨਕ, ਸੋ ਸੋਹਾਗਣੀ, ਜੁ ਭਾਵੈ ਬੇਪਰਵਾਹ ॥੩੨॥**

**ਪਦ ਅਰਥ:** ਸਾਹੁਰੈ=ਸਹੁਰੇ (ਘਰ) ਵਿਚ। ਪੇਈਐ=ਪੇਕੇ (ਘਰ) ਵਿਚ। ਕੰਤ ਕੀ=ਪਤੀ, ਖਸਮ ਦੀ (ਬਣਦੀ ਹੈ)। ਅਗੰਮੁ=ਅਪਹੁੰਚ। ਅਥਾਹੁ=ਬਹੁਤ ਡੂੰਘਾ। ਭਾਵੈ=ਚੰਗੀ, ਪਿਆਰੀ ਲਗਦੀ ਹੈ।

**ਅਰਥ:** (ਜਿਹੜੀ ਜੀਵ-ਇਸਤ੍ਰੀ) ਸਾਹੁਰੇ ਤੇ ਪੇਕੇ (ਉਸ) ਪਤੀ-ਪਰਮਾਤਮਾ ਦੀ (ਬਣੀ ਹੈ), ਜੋ ਅਹੁੰਚ ਤੇ ਅਗਾਧ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲ ਵਿਚ) ਉਹ ਸੁਹਾਗਣਿ ਹੈ ਜੋ (ਉਸ) ਬੇਪਰਵਾਹ (ਪ੍ਰਭੂ ਨੂੰ) ਪਿਆਰੀ ਲਗਦੀ ਹੈ।੩੨।

## ਸਾਰਥਕ ਵੀਚਾਰ

ਮਾਰੂ ਵਾਰ ਮ: ੩ ਵਿਚ ਵੀ ਇਹ ਸਲੋਕ ਮ: ੧ ਹੇਠ ਥੋੜੇ ਜਿਹੇ ਫਰਕ ਨਾਲ ਇਉਂ ਆਇਆ ਹੈ:—

**ਮ: ੧ ॥ ਸਸੁਰੈ ਪੇਈਐ ਕੰਤ ਕੀ, ਕੰਤੁ ਅਗੰਮੁ ਅਥਾਹੁ ॥**

**ਨਾਨਕ, ਧੰਨੁ ਸੋੁਹਾਗਣੀ, ਜੋ ਭਾਵਹਿ ਵੇਪਰਵਾਹ॥** [ਪੰਨਾ ੧੦੮੮

ਧੰਨਤਾ ਯੋਗ ਸੁਹਾਗਣੀ ਦੀ ਇਹ ਨਿਸ਼ਾਨੀ ਨਹੀਂ ਕਿ ਉਸ ਦੀ ਸਹੁਰੇ ਪੇਕੇ ਪਤਿ (ਇਜ਼ਤ) ਹੈ। ਪਤੀ ਦੀ ਬਣਨ ਵਾਲੀ, ਉਸ ਦਾ ਹੁਕਮ ਮੰਨਣ ਨਾਲ ਹੀ ਸੋਹਾਗਣਿ ਹੁੰਦੀ ਹੈ। ਉਹ ਪਤੀ ਪਰਮਾਤਮਾ ਪੇਕੇ ਸਹੁਰੇ ਭਾਵ ਲੋਕ ਪਰਲੋਕ ਹਰ ਥਾਂ ਤੇ ਮੌਜੂਦ ਹੈ ਪਰ ਗਲ ਉਸ ਨੂੰ ਚੰਗਾ ਲਗ ਜਾਣ ਦੀ ਹੈ। ਕਿਤਨਾ ਪਾਠ ਕਰੇ, ਨੇਮ ਕਰੇ, ਗਲ ਪਰਵਾਣ ਹੋਣ ਦੀ ਹੈ। ਸਭ ਕੁਝ ਪਤੀ-ਪਰਮਾਤਮਾ ਦੇ ਅਰਪਨ ਕਰਕੇ ਸੁਹਾਗਣਿ ਬਣਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ।

**ਨਾਤੀ ਧੋਤੀ ਸੰਬਹੀ, ਸੁਤੀ ਆਇ ਨਚਿੰਦੁ ॥ ਫਰੀਦਾ, ਰਹੀ ਸੁ ਬੇੜੀ ਹਿੰਙੁ ਦੀ, ਗਈ ਕਥੂਰੀ ਗੰਧੁ॥੩੩॥**

**ਪਦ ਅਰਥ :** ਨਾਤੀ ਧੋਤੀ=ਨ੍ਹਾਤੀ, ਇਸ਼ਨਾਨ ਪਾਨ ਕੀਤਾ। ਸੰਬਹੀ=ਤਿਆਰ ਹੋਈ, ਸਜੀ।

ਸੁਤੀ=ਸੌਂ ਗਈ। ਆਇ ਨਚਿੰਦੁ=ਬੇਫਿਕਰ ਹੋ ਕੇ। ਬੇੜੀ=ਵੇੜੀ ਹੋਈ, ਲਿਬੜੀ ਹੋਈ। ਕਥੂਰੀ=ਕਸਤੂਰੀ। ਗੰਧ=ਸੁਗੰਧੀ, ਖੁਸ਼ਬੂ।

**ਅਰਥ:** (ਜਿਹੜੀ ਜੀਵ ਇਸਤ੍ਰੀ) ਨ੍ਹਾ ਧੋ ਕੇ (ਪਤੀ-ਮਿਲਾਪ ਦੀ ਆਸ ਵਿਚ) ਤਿਆਰ ਹੋਈ (ਪਰ) ਨਿਸ਼ਚਿੰਤ ਹੋ ਕੇ ਸੌਂ ਗਈ। ਹੇ ਫਰੀਦ! ਉਸ ਦੀ ਕਸਤੂਰੀ ਵਾਲੀ ਸੁਗੰਧੀ (ਚਲੀ) ਗਈ ਭਾਵ ਉਡ ਗਈ, ਉਹ ਹਿੰਙ ਦੀ (ਬੋ ਹੀ) ਭਰੀ ਹੋਈ ਰਹਿ ਗਈ।੩੩।

## ਸਾਰਥਕ ਵੀਚਾਰ

ਜਿਹੜੀ ਜੀਵ-ਇਸਤ੍ਰੀ ਆਪਣੇ ਸਰੀਰ ਨੂੰ ਸਵਾਰ ਕੇ ਹਾਰ-ਸ਼ਿੰਗਾਰ ਕਰਕੇ ਫਿਰ ਸੌਂ ਜਾਂਦੀ ਹੈ, ਉਹ ਪਰਮਾਰਥ ਵਿਚ ਸਫਲ ਨਹੀਂ ਹੋ ਸਕਦੀ। ਲੋੜ ਤਾਂ ਸੀ ਇਸ਼ਨਾਨ ਕਰਕੇ ਨਾਮ-ਸਿਮਰਨ ਦੀ, ਸਿਮਰਨ-ਸੁਗੰਧੀ ਦਾ ਰੰਗ ਮਾਣਦੀ ਪਰ ਉਹ ਤਾਂ ਬਾਹਰਲੇ ਇਸ਼ਨਾਨ ਤਕ ਹੀ ਸੀਮਤ ਰਹਿ ਗਈ। ਇਸ ਤਰ੍ਹਾਂ ਭਗਤੀ ਦੀ ਸੁਗੰਧੀ ਦੀ ਥਾਂ ਹੰਕਾਰ ਰੂਪੀ ਹਿੰਙ ਹੀ ਰਹਿ ਜਾਂਦੀ ਹੈ। ਜਿਹੜੇ ਹਰ ਵੇਲੇ ਪ੍ਰਭੂ ਦੇ ਭੈ ਦੇ ਵਿਚ ਰਹਿੰਦੇ ਹਨ ਅਤੇ ਨਾਮ ਦੀ ਕਸਤੂਰੀ ਸਾਂਭ ਕੇ ਰਖਦੇ ਹਨ, ਉਹ 'ਕਰਮ ਕਰਤ ਹੋਵੈ ਨਿਹਕਰਮ' ਵਾਲੀ ਅਵਸਥਾ ਪ੍ਰਾਪਤ ਕਰਦੇ ਹਨ।

ਇਸ ਸਲੋਕ ਦਾ ਅੰਤਰੀਵ ਭਾਵ ਇਹ ਹੈ ਕਿ ਜਿਹੜਾ ਜਗਿਆਸੂ ਕੇਵਲ ਤੀਰਥਾਂ ਤੇ ਇਸ਼ਨਾਨ ਕਰਕੇ ਆਪਣੇ ਆਪ ਨੂੰ ਪਵਿਤਰ ਸਮਝਦਾ ਹੈ, ਦਾਨ ਦੇ ਕੇ ਆਪਣੇ ਆਪ ਨੂੰ ਧੋਤਾ ਹੋਇਆ ਭਾਵ ਸ਼ੁੱਧ ਮੰਨਦਾ ਹੈ, ਉਹ ਮਾਨੋ ਜਪ, ਤਪ ਤੇ ਹੋਰ ਸਭ ਕਰਮ ਕਰਨ ਦੇ ਬਾਵਜੂਦ ਹੰਗਤਾ ਦੀ ਨੀਂਦ ਵਿਚ ਸੌਂ ਜਾਂਦਾ ਹੈ। ਉਸ ਦੇ ਪਲੇ ਹਿੰਙ ਰਹਿ ਜਾਂਦੀ ਹੈ ਅਤੇ ਪਰਮੇਸ਼ਰ ਦੀ ਗਿਆਤ ਰੂਪੀ ਸੁਗੰਧੀ ਉਡ ਜਾਂਦੀ ਹੈ।

**ਜੋਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨ ਜਾਇ ॥ ਫਰੀਦਾ, ਕਿਤੰੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ॥੩੪॥**

**ਪਦ ਅਰਥ:** ਜੋਬਨ=ਜੁਆਨੀ। ਸਹ ਪ੍ਰੀਤਿ=ਪਤੀ-ਪ੍ਰਭੂ ਦਾ ਪਿਆਰ। ਕਿਤੀ=ਕਿਤਨੇ ਹੀ। ਕੁਮਲਾਇ=ਕੁਮਲਾ ਕੇ।

**ਅਰਥ:** (ਹੇ ਭਾਈ!) ਜੇ (ਮੇਰੇ ਹਿਰਦੇ ਚੋਂ) ਪ੍ਰਭੂ-ਪਤੀ ਦੀ ਪ੍ਰੀਤਿ ਨਾ ਜਾਏ ਤਾਂ (ਮੈਂ) ਜੁਆਨੀ ਦੀ (ਕੁਰਬਾਨੀ ਦੇਣ ਤੋਂ ਵੀ) ਨਹੀਂ ਡਰਦਾ। ਫਰੀਦ (ਜੀ ਕਹਿੰਦੇ ਹਨ ਕਿ ਪ੍ਰਭੂ ਦੀ) ਪ੍ਰੀਤ ਤੋਂ ਬਿਨਾ ਅਨਗਿਣਤ ਜੋਬਨ ਕੁਮਲਾ ਕੇ ਸੁਕ ਗਏ ਹਨ।੩੪।

## ਸਾਰਥਕ ਵੀਚਾਰ

ਜਦੋਂ ਜੁਆਨੀ ਤੋਂ ਬਾਅਦ ਬੁਢੇਪਾ ਆਉਂਦਾ ਹੈ ਤਾਂ ਜੁਆਨੀ ਚਲੀ ਜਾਂਦੀ ਹੈ। ਇਹ ਜਗਤ ਦੀ ਰੀਤ ਹੈ ਕਿ ਜੋਬਨ ਰਹਿਣ ਵਾਲੀ ਚੀਜ਼ ਨਹੀਂ। ਇਸ ਲਈ ਜੁਆਨੀ ਦੇ ਜਾਣ ਤੇ ਰੋਣਾ ਵਿਅਰਥ ਹੈ।

ਅਸਲ ਵਸਤੂ ਤਾਂ ਪ੍ਰਭੂ ਦੀ ਪ੍ਰੀਤ ਹੈ। ਪ੍ਰੀਤਿ ਸਦਾ ਜੁਆਨ ਰਹਿੰਦੀ ਹੈ। ਪ੍ਰੇਮ ਬੁੱਢਾ ਨਹੀਂ ਹੁੰਦਾ। ਇਸ ਲਈ ਜਿਸ ਕੋਲ ਪ੍ਰੀਤਿ ਜਾਂ ਪ੍ਰੇਮ ਹੋਵੇ, ਉਹ ਕਦੇ ਬੁਢਾ ਨਹੀਂ ਹੁੰਦਾ।

ਪ੍ਰੀਤਿ ਤੋਂ ਬਿਨਾ ਕਿਤਨੇ ਜੋਬਨ (ਅਨੇਕਾਂ ਜਗਿਆਸੂ) ਸੁਕ ਗਏ, ਭਾਵ ਨਿਰਾਸ਼ ਹੋ ਗਏ। ਸਿਧਾਂਤ ਇਹ ਹੈ ਕਿ ਜੁਆਨੀ ਕੁਮਲਾ ਜਾਂਦੀ ਹੈ ਪਰ ਪ੍ਰੀਤਿ ਕੁਮਲਾਂਦੀ ਨਹੀਂ, ਸਦਾ ਪ੍ਰਫੁਲਤ ਰਹਿੰਦੀ ਹੈ।

**ਫਰੀਦਾ, ਚਿੰਤ ਖਟੋਲਾ ਵਾਣੁ ਦੁਖੁ, ਬਿਰਹ ਵਿਛਾਵਣ ਲੇਫੁ ॥ ਏਹੁ ਹਮਾਰਾ ਜੀਵਣਾ, ਤੂ ਸਾਹਿਬ ਸਚੇ ਵੇਖੁ ॥੩੫॥**

**ਪਦ ਅਰਥ:** ਚਿੰਤ=ਗ਼ਮ। ਖਟੋਲਾ=ਛੋਟੀ ਜਿਹੀ ਮੰਜੀ। ਬਿਰਹ=ਵਿਛੋੜਾ। ਲੇਫੁ=ਤੁਲਾਈ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਚਿੰਤਾ ਰੂਪੀ ਛੋਟਾ ਜਿਹਾ ਮੰਜਾ ਹੈ (ਉਸ ਨੂੰ) ਦੁਖ ਰੂਪੀ ਵਾਣ (ਲਗਾ ਹੋਇਆ) ਹੈ ਅਤੇ ਪ੍ਰਭੂ ਦੇ ਵਿਛੋੜੇ ਦਾ ਲੇਫ (ਉਸ ਮੰਜੇ ਤੇ) ਵਿਛਾਇਆ ਹੈ। ਹੇ ਸਚੇ ਸਾਹਿਬ! (ਇਸ ਮੰਜੇ ਤੇ ਪਏ ਦੁਖਿਆਰੇ ਦਾ) ਇਹ ਜੀਵਣਾ ਵੇਖ (ਭਾਵ ਸਾਡੇ ਹਾਲ ਤੇ ਤਰਸ ਕਰ ਅਤੇ ਆਪਣਾ ਦਰਸ਼ਨ ਦੇ)।੩੫।

## ਸਾਰਥਕ ਵੀਚਾਰ

ਦੁਖ ਕੋਈ ਵੀ ਹੋਵੇ ਮਾੜਾ ਹੈ। ਮਰੀਜ ਦੀ ਨਬਜ਼ ਵੇਖਣ ਨਾਲ ਸਰੀਰਕ ਦੁਖਾਂ ਦਾ ਪਤਾ ਲਗ ਜਾਂਦਾ ਹੈ ਪਰ ਬਿਰਹੁ ਵਾਲੇ ਰੋਗੀ ਨੂੰ ਵੈਦ, ਹਕੀਮ, ਡਾਕਟਰ ਨਹੀਂ ਸਮਝ ਸਕਦੇ। ਤਾਂ ਹੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ:--

**ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥**
**ਐਸਾ ਦਾਰੂ ਲੋੜ ਲਹੁ, ਜਿਤੁ ਵੰਞੈ ਰੋਗਾ ਘਾਣਿ ॥**

ਫਰੀਦ ਜੀ ਦਾ ਭਾਵ ਹੈ ਸਰੀਰ ਦੇ ਮਾਇਕ ਭੋਗ ਤਿਆਗ ਕੇ ਆਤਮਿਕ ਸੁਖ ਮਿਲੇਗਾ। ਪਰ ਪਰਮਾਰਥ ਵਿਚ ਵਿਛੋੜੇ ਦਾ ਦੁਖ ਸਹਿਣਾ ਬਹੁਤ ਹੀ ਔਖਾ ਹੈ। ਬਾਬਾ ਫਰੀਦ ਜੀ ਨੇ ਪਰਮਾਤਮਾ ਅਗੇ ਆਪਣਾ ਦੁਖ ਰੋਇਆ ਹੈ:--

**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥**

ਪ੍ਰੇਮ ਵਿਚ ਵਿਛੋੜੇ ਦੀ ਪੀੜ ਵੀ ਕਸੀਸ ਵੱਟ ਕੇ ਸਹਿਣੀ ਪੈਂਦੀ ਹੈ।

**ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥ ਫਰੀਦਾ, ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਨੁ ॥ ੩੬ ॥**

**ਪਦ ਅਰਥ:** ਬਿਰਹਾ=ਵਿਛੋੜਾ। ਸੁਲਤਾਨੁ=ਬਾਦਸ਼ਾਹ। ਜਿਤੁ ਤਨਿ=ਜਿਸ ਸਰੀਰ ਵਿਚ। ਬਿਰਹੁ=ਵਿਛੋੜਾ। ਨ ਊਪਜੈ=ਪੈਦਾ ਨਹੀਂ ਹੁੰਦਾ। ਮਸਾਨੁ=ਮੁਰਦੇ ਸਾੜਨ ਦੀ ਥਾਂ, ਸ਼ਮਸ਼ਾਨ ਭੂਮੀ।

**ਅਰਥ :** ਵਿਛੋੜਾ ਵਿਛੋੜਾ ਆਖੀਦਾ ਹੈ (ਪਰ) ਹੇ ਵਿਛੋੜੇ! ਤੂ ਸੁਲਤਾਨ (ਭਾਵ ਬਾਦਸ਼ਾਹ) ਹੈਂ।

ਫਰੀਦ (ਜੀ ਆਖਦੇ ਹਨ ਕਿ) ਜਿਸ ਸਰੀਰ ਵਿਚ ਵਿਛੋੜਾ ਨਹੀਂ ਪੈਦਾ ਹੁੰਦਾ, ਉਸ ਸਰੀਰ ਨੂੰ ਸ਼ਮਸ਼ਾਨ ਭੂਮੀ ਜਾਣੋ।੩੬।

## ਸਾਰਥਕ ਵੀਚਾਰ

ਵਾਕਈ ਵਿਛੋੜੇ ਦੀ ਪੀੜ ਬੜੀ ਦੁਖਦਾਈ ਹੁੰਦੀ ਹੈ। ਗੁਰੂ ਸਾਹਿਬ ਵੀ ਫੁਰਮਾਉਂਦੇ ਹਨ:--

**ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**

**ਬਾਝੁ ਪਿਆਰੇ ਆਪਣੇ ਬਿਰਹੀ ਨ ਧੀਰੋਦਿ॥** [ਪੰਨਾ ੧੧੦੦

ਜਿਸ ਦੇ ਹਿਰਦੇ ਵਿਚ ਪ੍ਰਭੂ ਵਿਛੋੜੇ ਦੀ ਪੀੜਾ ਪ੍ਰਤੀਤ ਨਹੀਂ ਹੋਂਦੀ ਉਸ ਨੂੰ ਸਾਈਂ ਦਾ ਮਿਲਾਪ ਕਿਥੋਂ ਨਸੀਬ ਹੋਣਾ ਹੈ? ਅਜਿਹੀ ਹਾਲਤ ਬੀਆਬਾਨ ਅਥਵਾ ਮਸਾਣ ਦੀ ਪ੍ਰਤੀਕ ਹੈ। ਜਿਥੇ ਨਾਮ ਨਹੀਂ, ਜੀਵਨ ਦੀ ਕਣੀ ਨਹੀਂ, ਉਹ ਮੁਰਦਾਘਾਟ ਹੀ ਹੈ।

ਗੁਰਦੇਵ ਪਿਤਾ ਜੀ ਨੇ ਸਫਲ ਜੀਵਨ ਦੀ ਹੇਠ ਲਿਖੀ ਨਿਸ਼ਾਨੀ ਦਸੀ ਹੈ:--

੧. **ਜੀਵਨਾ ਸਫਲ ਜੀਵਨ, ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥** [ਪੰਨਾ ੧੦੧੯

੨. **ਗੁਣ ਰੰਗਿ ਰਾਤੇ ਧੰਨਿ ਤੇ ਜਨ, ਜਿਨੀ ਇਕ ਮਨਿ ਧਿਆਇਆ॥**
**ਸਫਲ ਜਨਮੁ ਭਇਆ ਤਿਨ ਕਾ, ਜਿਨੀ ਸੋ ਪ੍ਰਭੁ ਪਾਇਆ॥** [ਪੰਨਾ ੯੨੭

੩. **ਸਫਲ ਜਨਮੁ ਤਿਸ ਕਾ ਜਗ ਭੀਤਰਿ, ਸਾਧ ਸੰਗਿ ਨਾਉ ਜਾਪੇ॥**
**ਸਗਲ ਮਨੋਰਥ ਤਿਸ ਕੇ ਪੂਰਨ, ਜਿਸ ਦਇਆ ਕਰੇ ਪ੍ਰਭੁ ਆਪੇ॥** [ਪੰਨਾ ੭੫੦

ਸੋ ਸਾਰੀ ਗੱਲ ਪ੍ਰੇਮ ਦੀ ਹੈ।

**ਫਰੀਦਾ, ਏ ਵਿਸੁ ਗੰਦਲਾ, ਧਰੀਆਂ ਖੰਡੁ ਲਿਵਾੜਿ ॥ ਇਕਿ ਰਾਹੇਦੇ ਰਹਿ ਗਏ, ਇਕਿ ਰਾਧੀ ਗਏ ਉਜਾੜਿ॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਗੰਦਲਾਂ, ਰਾਹੇਂਦੇ ।

**ਪਦ ਅਰਥ:** ਵਿਸੁ=ਜ਼ਹਿਰ। ਗੰਦਲਾ=ਨਵੀਂ ਨਿਕਲੀ ਲਗਰ (ਸ਼ਾਖ) ਭਾਵ ਸੁੰਦਰ ਇਸਤ੍ਰੀਆਂ। ਧਰੀਆਂ=ਰਖੀਆਂ ਹਨ। ਖੰਡੁ ਲਿਵਾੜਿ=ਖੰਡ ਗਲੇਫ ਕੇ। ਇਕਿ=ਕਈ। ਰਾਹੇਦੇ=ਬੀਜਦੇ। ਰਹਿ ਗਏ=ਮਰ ਗਏ। ਰਾਧੀ=ਬੀਜੀ ਹੋਈ। ਉਜਾੜਿ=ਉਜਾੜ ਕੇ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਜੋ) ਗੰਦਲਾਂ ਖੰਡ ਗਲੇਫ ਕੇ ਰਖੀਆਂ ਹਨ ਇਹ ਜ਼ਹਿਰ (ਸਮਾਨ) ਹਨ। ਕਈ ਬੀਜਦੇ ਹੋਏ ਮਰ ਗਏ ਤੇ ਕਈ ਬੀਜੀ ਹੋਈ ਉਜਾੜ ਕੇ ਚਲੇ ਗਏ।੩੭।

## ਸਾਰਥਕ ਵੀਚਾਰ

ਵੈਰਾਗਵਾਨਾਂ ਨੂੰ ਸੁੰਦਰ ਇਸਤ੍ਰੀਆਂ ਜ਼ਹਿਰ ਨਾਲ ਭਰੀਆਂ ਹੋਈਆਂ ਗੰਦਲਾਂ ਭਾਸਦੀਆਂ ਹਨ। ਉਨ੍ਹਾਂ ਦੇ ਵੀਚਾਰ ਅਨੁਸਾਰ ਇਨ੍ਹਾਂ ਦੇ ਉਪਰ ਖੰਡ ਗਲੇਫੀ ਹੋਈ ਹੈ ਜਿਸ ਕਰਕੇ ਮਿਠੀਆਂ ਲਗਦੀਆਂ

ਹਨ ਪਰ ਅਸਲੀਅਤ ਇਹ ਹੈ ਕਿ ਇਹ ਵਿਸ਼ੇ ਭੋਗਾਂ ਨਾਲ ਲਪੇਟੀਆਂ ਹੋਈਆਂ ਹਨ। ਸੰਸਾਰੀ ਲੋਕ ਮੈਥੁਨ ਮਾਰਗੀ ਹਨ। ਉਹ ਇਸਤ੍ਰੀਆਂ ਦੀ ਸੁੰਦਰਤਾ ਤੇ ਮਿਠਾਸ ਵਿਚ ਇਸ ਲਈ ਖਚਿਤ ਹੁੰਦੇ ਹਨ ਕਿ ਇਨ੍ਹਾਂ ਤੋਂ ਸੰਤਾਨ ਹੋਵੇਗੀ ਜੋ ਸੁਖ ਦੇਵੇਗੀ। ਜਿਹੜੇ ਇਨ੍ਹਾਂ ਵਿਚ ਫਸ ਗਏ ਓਹ ਪਰਮਾਰਥ ਪਾਸਿਓਂ ਰਹਿ ਗਏ ਤੇ ਵਿਸ਼ੇ ਸੁਖਾਂ ਵਿਚ ਲਗ ਕੇ ਆਪਣੀ ਜੀਵਨ ਖੇਤੀ ਉਜਾੜ ਗਏ।

ਪੁਰਾਤਨ ਵਿਦਵਾਨਾਂ ਨੇ ਗੰਦਲਾਂ ਦਾ ਭਾਵ ਇਸਤ੍ਰੀ ਲਿਆ ਹੈ। ਲਵੀ ਸੋਹਣੀ ਇਸਤ੍ਰੀ ਨੂੰ ਲਵੀ ਗੰਦਲ ਤੇ ''ਕੁਆਰ ਗੰਦਲ'' ਕਹਿੰਦੇ ਹਨ।

ਗੁਰੂ ਜੀ ਨੇ ਇਸਤ੍ਰੀ ਨੂੰ ਨਿੰਦਿਆ ਨਹੀਂ ਸਗੋਂ ਇਹ ਆਖਿਆ ਹੈ ਕਿ ''ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨੁ॥'' ਇਸ ਨੁਕਤੇ ਨੂੰ ਸਾਹਮਣੇ ਰਖਦੇ ਹੋਏ ਕਈ ਵਿਦਵਾਨ 'ਵਿਸੁ ਗੰਦਲਾ' ਦਾ ਅਰਥ ਸੰਸਾਰ ਦੇ ਸੁੰਦਰ ਪਦਾਰਥ ਕਰਦੇ ਸਨ।

ਬਾਬਾ ਫਰੀਦ ਜੀ ਨੇ 'ਵਿਸੁ ਗੰਦਲਾਂ' ਦੀ ਅਸਲੀਅਤ ਨੂੰ ਪ੍ਰਗਟਾਇਆ ਹੈ, ਇਸਤ੍ਰੀ ਨੂੰ ਨਿੰਦਿਆ ਨਹੀਂ। ਜਿਵੇਂ ਭਗਤ ਕਬੀਰ ਜੀ ਨੇ 'ਨ੍ਰਿਪ ਨਾਰੀ ਤੇ ਹਰਿ ਚੇਰੀ' ਦਾ ਵਖਿਆਨ ਕੀਤਾ ਹੈ:–

**ਕਬੀਰ, ਨ੍ਰਿਪ ਨਾਰੀ ਕਿਉ ਨਿੰਦੀਐ, ਕਿਉ ਹਰਿ ਚੇਰੀ ਕਉ ਮਾਨੁ॥**
**ਓਹੁ ਮਾਂਗ ਸਵਾਰੈ ਬਿਖੈ ਕਉ, ਓਹੁ ਸਿਮਰੈ ਹਰਿਨਾਮੁ॥** [ਪੰਨਾ ੧੩੭੩

ਸੋ ''ਰੂਪੈ ਕਾਮੈ ਦੋਸਤੀ'' ਵਾਲੀ ਤੱਤ ਗਲ ਨੂੰ 'ਵਿਸੁ ਗੰਦਲਾਂ' ਦੇ ਭਾਵ ਵਿਚ ਜੇ ਫਰੀਦ ਜੀ ਨੇ ਨਿਰੂਪਣ ਕੀਤਾ ਹੈ ਤਾਂ ਇਸ ਵਿਚ ਗੁਰਮਤਿ ਦੇ ਉਲਟ ਕਿਹੜੀ ਗਲ ਹੋਈ? ਅਸਲ ਵਿਚ, ਇਹ ਪਰ ਪੁਰਖ ਗਾਮੀ ਇਸਤ੍ਰੀ ਦੀ ਤਸਵੀਰ ਖਿਚੀ ਹੈ। ਦਸਮੇਸ਼ ਪਿਤਾ ਜੀ ਦੇ ਅਕਾਲ ਉਸਤਤਿ ਵਿਚ ਬਚਨ ਹਨ;-

**ਕਾਮਨਾ ਅਧੀਨ, ਕਾਮ ਕ੍ਰੋਧ ਮਹਿ ਪ੍ਰਬੀਨ**
**ਏਕ ਭਾਵਨਾ ਬਿਹੀਨ ਕੈਸੇ ਭੇਟੈ ਪਰਲੋਕ ਸੋਂ॥੧੦॥੮੦॥**

ਭਾਵ ਜਿਹੜਾ (ਜੀਵ) ਇੱਛਾ ਦੇ ਵਸ ਹੈ, ਕਾਮ, ਕ੍ਰੋਧ ਵਿਚ ਚਤੁਰ ਹੈ (ਅਤੇ) ਇਕ (ਅਕਾਲ ਪੁਰਖ ਦੀ) ਸ਼ਰਧਾ ਤੋਂ ਹੀਣ ਹੈ, (ਉਹ) ਪਰਲੋਕ (ਭਾਵ ਸਚਖੰਡ) ਕਿਸ ਤਰ੍ਹਾਂ ਪਹੁੰਚ ਸਕਦਾ ਹੈ? ਸੋ ਇਥੇ 'ਵਿਸ ਗੰਦਲਾ' ਤੋਂ ਭਾਵ ਹੈ ਪਰ ਪੁਰਖ ਗਾਮੀ ਇਸਤ੍ਰੀਆਂ। ਪਰ ਇਸਤ੍ਰੀ ਗਾਮੀ ਪੁਰਸ਼ਾਂ ਦਾ ਵੀ ਇਹੋ ਜਿਹਾ ਹਸ਼ਰ ਹੁੰਦਾ ਹੈ। ਸਾਰੀਆਂ ਇਸਤ੍ਰੀਆਂ 'ਵਿਸੁ ਗੰਦਲਾ' ਨਹੀਂ ਹੋ ਸਕਦੀਆਂ। ਨਾਮ ਵਿਚ ਰੰਗੀਆਂ ਹੋਈਆਂ ਰੂਹਾਂ ਸੋਹਾਗਣਾਂ ਭਾਗਣਾ ਹੁੰਦੀਆਂ ਹਨ:–

**ਨਾਨਕ, ਸੋਭਾਵੰਤੀਆਂ ਸੋਹਾਗਣੀ, ਅਨਦਿਨੁ ਭਗਤਿ ਕਰੇਇ ॥** [ਪੰਨਾ ੩੮

**ਫਰੀਦਾ, ਚਾਰਿ ਗਵਾਇਆ ਹੰਢਿ ਕੈ, ਚਾਰਿ ਗਵਾਇਆ ਸੰਮਿ ॥**
**ਲੇਖਾ ਰਬੁ ਮੰਗੇਸੀਆ, ਤੂ ਆਂਹੋ ਕੇਰ੍ਹੇ ਕੰਮਿ ॥ ੩੮ ॥**

**ਪਦ ਅਰਥ :** ਚਾਰਿ ਗਵਾਇਆ=ਚਾਰ (ਪਹਿਰਾਂ ਵਾਲਾ ਦਿਨ)। ਗਵਾਇਆ=(ਵਿਅਰਥ)

ਗੁਜ਼ਾਰ ਦਿਤਾ। ਹੰਢਿ ਕੈ=ਫਿਰ ਫਿਰ ਕੇ। ਸੰਮਿ=ਸੌਂ ਕੇ। ਮੰਗੇਸੀਆ=ਮੰਗੇਗਾ। ਆਂਹੋ ਕੇਰ੍ਹੇ ਕੰਮਿ=ਕਿਸ ਕੰਮ (ਲਈ ਸੰਸਾਰ ਵਿਚ) ਆਇਆ ਹੈਂ?

**ਅਰਥ:** ਫਰੀਦ (ਜੀ ਕਹਿੰਦੇ ਹਨ ਹੇ ਭਾਈ!) ਚਾਰ (ਪਹਿਰਾਂ ਵਾਲਾ ਦਿਨ ਤੂੰ) ਫਿਰ ਟੁਰ ਕੇ ਗਵਾ ਦਿਤਾ ਅਤੇ ਚਾਰ (ਪਹਿਰ ਰਾਤ ਦਾ ਸਮਾਂ ਤੂੰ) ਸੌਂ ਕੇ ਗਵਾ ਦਿਤਾ। (ਜਦੋਂ ਰਬ ਤੇਰੇ ਪਾਸੋਂ) ਲੇਖਾ ਮੰਗੇਗਾ ਤੂੰ (ਸੰਸਾਰ ਵਿਚ) ਕਿਸ ਕੰਮ ਲਈ ਆਇਆ ਹੈਂ ਤਾਂ ਕੀ ਜਵਾਬ ਦੇਵੇਂਗਾ?)।੩੮।

## ਸਾਰਥਕ ਵੀਚਾਰ

ਫਰੀਦ ਜੀ ਮਨੁੱਖ ਨੂੰ ਤਾੜਨ ਹਿਤ ਇਹ ਪੁਛ ਰਹੇ ਹਨ ਕਿ ਚਾਰ ਦਿਨ ਤਾਂ ਖਾ ਪੀ ਕੇ, ਫਿਰ ਟੁਰ ਕੇ ਗੁਲਸ਼ਰੇ ਉਡਾ ਕੇ ਦੁਨਿਆਵੀ ਕੰਮਾਂ ਦੀ ਪੂਰਤੀ ਲਈ ਗੁਜ਼ਾਰ ਦਿਤੇ ਅਤੇ ਚਾਰ ਪਹਿਰ ਰਾਤ ਵਿਸ਼ੇ ਵਿਕਾਰਾਂ ਵਿਚ ਸੌਂ ਸੌਂ ਕੇ ਗੁਜ਼ਾਰ ਦਿਤੀ। ਤੈਨੂੰ ਇਤਨਾ ਵੀ ਖਿਆਲ ਨਹੀਂ ਕਿ ਤੂੰ ਇਸ ਸੰਸਾਰ ਵਿਚ ਕਿਸ ਕਾਰਜ ਲਈ ਆਇਆ ਹੈਂ? ਪਰਾਤਮਾ ਦਾ ਭਜਨ ਕਰਨ ਲਈ ਜਾਂ ਵਿਹਲੇ ਕੰਮਾਂ ਲਈ? ਗੁਰਬਾਣੀ ਵਿਚੋਂ ਇਹੀ ਸ੍ਰੋਤ ਸੁਣਾਈ ਦਿੰਦੀ ਹੈ:–

**ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ,**
**ਹੀਰੇ ਜੈਸਾ ਜਨਮੁ ਹੈ, ਕਉਡੀ ਬਦਲੇ ਜਾਇ।।** [ਪੰਨਾ ੧੫੬

ਮਨੁੱਖਾ ਜਨਮ ਤਾਂ ਭਜਨ-ਬੰਦਗੀ ਲਈ ਮਿਲਿਆ ਸੀ, ''ਬੰਦਾ ਪੈਦਾ ਸ਼ੁਦ ਬਰਾਏ ਬੰਦਗੀ'' ਪਰ ਅਗਿਆਨੀ ਮਨੁਖ ਨੇ ਸੈਰ ਸਪਾਟਾ ਕਰਨ ਤੇ ਸੌਣ ਵਿਚ ਹੀ ਅਹਿਲਾ ਜਨਮ ਗਵਾ ਦਿਤਾ।

**ਫਰੀਦਾ, ਦਰਿ ਦਰਵਾਜੈ ਜਾਇ ਕੈ, ਕਿਉ ਡਿਠੋ ਘੜੀਆਲੁ ॥ ਏਹੁ ਨਿਦੋਸਾਂ ਮਾਰੀਐ, ਹਮ ਦੋਸਾਂ ਦਾ ਕਿਆ ਹਾਲੁ ॥੩੯॥**

**ਪਦ ਅਰਥ:** ਦਰਿ ਦਰਵਾਜੈ=ਦਰਵਾਜੇ ਵਿਚ। ਜਾਇ ਕੇ=ਜਾ ਕੇ। ਕਿਉ ਡਿਠੋ=ਕੀ ਡਿੱਠਾ?। ਘੜੀਆਲ=ਘੜਿਆਲ ਦਾ (ਹਾਲ)। ਨਿਦੋਸਾ=ਦੋਸ਼ਾਂ ਤੋਂ ਰਹਿਤ, ਬੇਦੋਸ਼ਾ। ਮਾਰੀਐ=ਮਾਰ ਪੈਂਦੀ ਹੈ। ਦੋਸਾਂ=ਦੋਸ਼ੀਆਂ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਕਚਹਿਰੀ ਦੇ) ਦਰਵਾਜ਼ੇ ਵਿਚ ਜਾ ਕੇ ਤੂੰ ਘੜੀਆਲ ਦਾ ਕੀ (ਹਾਲ) ਵੇਖਿਆ ਹੈ? ਇਸ ਬੇਦੋਸ਼ੇ (ਘੜਿਆਲ) ਨੂੰ ਮਾਰ ਪੈਂਦੀ ਹੈ, ਸਾਡਾ ਦੋਸ਼ੀਆਂ ਦਾ ਕੀ ਹਾਲ ਹੋਵੇਗਾ?।੩੯।

## ਸਾਰਥਕ ਵੀਚਾਰ

ਮਹਾਂਪੁਰਸ਼ ਜਿਥੇ ਵੀ ਜਾਣ, ਬੜੇ ਚੌਕੰਨੇ ਰਹਿੰਦੇ ਹਨ। ਜੇ ਘੜੀਆਲ ਨੂੰ ਵਜਦਿਆਂ ਵੇਖਿਆ ਤਾਂ ਝਟ ਉਸ ਨੂੰ ਮਨੁੱਖੀ ਜੀਵਨ ਤੇ ਘਟਾਇਆ। ਵੇਖੋ ਇਹ ਜੜ੍ਹ ਪਦਾਰਥ ਜੋ ਬੇਦੋਸ਼ਾ ਹੈ, ਇਸ ਨੂੰ ਮਾਰ ਪੈਂਦੀ ਹੈ, ਅਸੀਂ ਚੇਤੰਨ ਜੀਵ ਜੋ ਦਿਨ ਰਾਤ ਕਿਤਨੇ ਗੁਨਾਹ ਕਰਦੇ ਹਾਂ, ਸਾਡਾ ਕੀ ਹਾਲ ਹੋਵੇਗਾ?

**ਘੜੀਏ ਘੜੀਏ ਮਾਰੀਐ, ਪਹਰੀ ਲਹੈ ਸਜਾਇ ॥ ਸੋਹੇੜਾ ਘੜੀਆਲ ਜਿਉ, ਡੁਖੀ ਰੈਣਿ ਵਿਹਾਇ ॥੪੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਪਹਰੀਂ, ਜਿਉਂ ।

**ਪਦ ਅਰਥ:** ਘੜੀਏ ਘੜੀਏ=ਘੜੀ ਘੜੀ ਮਗਰੋਂ। ਮਾਰੀਐ=ਮਾਰ ਪੈਂਦੀ ਹੈ। ਪਹਰੀ=ਹਰੇਕ ਪਹਿਰ ਮਗਰੋਂ। ਲਹੈ ਸਜਾਇ=ਮਾਰ ਖਾਂਦਾ ਹੈ। ਸੋ=ਉਹ। ਹੇੜਾ=ਸਰੀਰ। ਜਿਉ=ਜਿਵੇਂ। ਡੁਖੀ=ਦੁਖਾਂ ਵਿਚ। ਰੈਣਿ ਵਿਹਾਇ=ਰਾਤ ਬੀਤਦੀ ਹੈ।

**ਅਰਥ:** (ਘੜਿਆਲ ਨੂੰ ਤਾਂ) ਘੜੀ ਘੜੀ ਮਗਰੋਂ ਮਾਰ ਪੈਂਦੀ ਹੈ (ਅਤੇ ਹਰੇਕ) ਪਹਿਰ ਮਗਰੋਂ (ਇਹ) ਮਾਰ ਖਾਂਦਾ ਹੈ। ਜਿਵੇਂ ਉਹ ਸਰੀਰ ਰੂਪੀ ਘੜੀਆਲ (ਜੋ ਦੋਸ਼ਾਂ ਨਾਲ ਭਰਿਆ ਹੋਇਆ ਹੈ, ਉਸ ਦੀ) ਰਾਤ ਦੁੱਖਾਂ ਵਿਚ ਬੀਤਦੀ ਹੈ।੪੦।

## ਸਾਰਥਕ ਵੀਚਾਰ

ਘੜੀਆਲ ਦੀ ਹਰੇਕ ਘੜੀ ਤੇ ਹਰੇਕ ਪਹਿਰ ਮਗਰੋਂ ਸਟ ਖਾਣ ਵਾਲੀ ਹਾਲਤ ਨੇ ਫਰੀਦ ਜੀ ਨੂੰ ਸੋਚ ਵਿਚ ਪਾ ਦਿਤਾ। ਇਹ ਘੜਿਆਲ ਜੋ ਬੇਦੋਸ਼ਾ ਹੈ, ਨੂੰ ਇਤਨੀ ਸਜ਼ਾ ਦਿਤੀ ਜਾਂਦੀ ਹੈ। ਜਿਹੜਾ ਦੋਸ਼ਾਂ ਸਹਿਤ ਸਾਡਾ ਸਰੀਰ ਰੂਪ ਘੜਿਆਲ ਹੈ, ਇਸ ਦੀ ਜੀਵਨ ਰੂਪੀ ਰਾਤਿ ਨਿਰੋਲ ਦੁਖਾਂ ਵਿਚ ਹੀ ਗੁਜ਼ਰਦੀ ਹੈ, ਭਾਵ ਦੋਸ਼ਾਂ ਕਰਕੇ ਭੈਭੀਤ ਹੋਇਆ ਰਹਿੰਦਾ ਹੈ, ਇਸ ਦਾ ਅਗੇ ਜਾ ਕੇ ਕੀ ਹਾਲ ਹੋਵੇਗਾ?

**ਬੁਢਾ ਹੋਆ ਸੇਖ ਫਰੀਦੁ, ਕੰਬਣਿ ਲਗੀ ਦੇਹ ॥ ਜੇ ਸਉ ਵਰ੍ਹਿਆ ਜੀਵਣਾ, ਭੀ ਤਨੁ ਹੋਸੀ ਖੇਹ॥੪੧॥**

**ਪਦ ਅਰਥ:** ਦੇਹ=ਸਰੀਰ। ਸਉ ਵਰ੍ਹਿਆ=ਸੈਂਕੜੇ ਵਰ੍ਹੇ। ਭੀ=ਫਿਰ ਵੀ। ਤਨੁ=ਸਰੀਰ। ਹੋਸੀ ਖੇਹ=ਮਿਟੀ ਹੋਵੇਗਾ। (ਉਚਾਰਨ- ਵਰ੍ਹਿਆਂ)

**ਅਰਥ:** ਸ਼ੇਖ ਫਰੀਦ ਬੁੱਢਾ ਹੋ ਗਿਆ ਤੇ (ਇਸ ਦੀ) ਦੇਹ ਕੰਬਣ ਲਗ ਪਈ ਹੈ। (ਪਰ ਇਕ ਗਲ ਪਕੀ ਸਮਝੋ) ਜੇ ਸਉ ਵਰ੍ਹਿਆਂ ਤਕ ਜੀਵਣਾ (ਮਿਲ ਜਾਏ ਤਾਂ ਵੀ ਅੰਤ ਨੂੰ) ਸਰੀਰ ਮਿੱਟੀ ਹੀ ਹੋਵੇਗਾ।੪੧।

## ਸਾਰਥਕ ਵੀਚਾਰ

ਸਰੀਰ ਦਾ ਕੋਈ ਭਰੋਸਾ ਨਹੀਂ ਕਿਸ ਵੇਲੇ ਜਵਾਬ ਦੇ ਜਾਵੇ:--

**ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧ ॥**
**ਓਹ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮ ਫੰਧੁ॥** [ਪੰਨਾ ੨੫੪

ਜੇ ਬਾਲਪਨ ਗਿਆ, ਜੁਆਨੀ ਆ ਗਈ, ਜੁਆਨੀ ਗਈ, ਬੁਢੇਪਾ ਆ ਗਿਆ, ਬੁਢੇਪੇ ਵੇਲੇ ਕਮਜ਼ੋਰੀ ਆ ਜਾਣ ਕਰਕੇ ਸਰੀਰ ਦਾ ਕੰਬਣਾ ਕੁਦਰਤੀ ਗਲ ਹੈ। ਭਾਵ ਸਰੀਰ ਕਦੇ ਵੀ ਇਕ ਰਸ ਨਹੀਂ ਰਿਹਾ ਤੇ ਨਾਹ ਰਹਿਣਾ ਹੈ। ਭਾਵ ਸੌ ਸਾਲ ਦੀ ਉਮਰ ਵੀ ਕਿਉਂ ਨਾ ਹੋ ਜਾਵੇ, ਆਖ਼ਰ ਇਸ ਸਰੀਰ ਨੇ ਖਿਨਸਣਾ ਹੀ ਹੈ:–

**ਰਾਮ ਨ ਜਪਹੁ ਕਵਨ ਭ੍ਰਮ ਭੂਲੇ, ਤੁਮ ਤੇ ਕਾਲੁ ਨ ਦੂਰੇ ॥**
**ਅਨਿਕ ਜਤਨ ਕਰਿ ਇਹ ਤਨੁ ਰਾਖਹੁ, ਰਹੈ ਅਵਸਥਾ ਪੂਰੇ॥** [ਪੰਨਾ ੧੧੨੪

## ਫਰੀਦਾ, ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ ॥ ਜੇ ਤੂ ਏਵੈ ਰਖਸੀ, ਜੀਉ ਸਰੀਰਹੁ ਲੇਹਿ ॥ ੪੨ ॥

### ਉਚਾਰਨ ਸੇਧ

**ਬਿੰਦੀ ਸਹਿਤ** : ਸਰੀਰਹੁਂ ।

**ਪਦ ਅਰਥ:** ਬਾਰਿ ਪਰਾਇਐ=ਪਰਾਏ ਬੂਹੇ ਤੇ। ਬੈਸਣਾ=ਬੈਠਣਾ। ਸਾਈ=ਹੇ ਮਾਲਕ!। ਏਵੈ=ਇਸੇ ਤਰ੍ਹਾਂ। ਜੀਉ=ਜਿੰਦ ਨੂੰ! ਸਰੀਰਹੁ ਲੇਹਿ=ਸਰੀਰ ਵਿਚੋਂ ਕਢ ਲੈ।

**ਅਰਥ:** ਫਰੀਦ (ਜੀ ਆਪਣੇ ਸਾਈਂ ਅਗੇ ਅਰਜ਼ੋਈ ਕਰਦੇ ਹਨ) ਹੇ ਮਾਲਕ! ਮੈਨੂੰ ਪਰਾਏ ਬੂਹੇ ਤੇ ਬੈਠਣਾ ਨਾ ਦੇਈਂ। ਜੇਕਰ ਤੂੰ ਮੈਨੂੰ ਇਸੇ ਤਰ੍ਹਾਂ ਰਖਣਾ ਹੈ ਤਾਂ (ਮੇਰੇ) ਸਰੀਰ ਚੋਂ (ਆਪਣੀ ਪਾਈ) ਜਿੰਦ ਕੱਢ ਲੈ।੪੧।

### ਸਾਰਥਕ ਵੀਚਾਰ

'ਬਾਰਿ ਪਰਾਇਐ ਬੈਸਣਾ' ਤੋਂ ਭਾਵ ਪਰਾਏ ਬੂਹੇ ਤੇ ਬੈਠਣਾ, ਅਥਵਾ ਪਰਾਏ ਆਸਰੇ ਤੇ ਜੀਵਨ ਗੁਜ਼ਾਰਨਾ ਖਸਮ ਨੂੰ ਛਡ ਕੇ ਦੂਜੇ ਦੇ ਦਰ ਦਾ ਮੰਗਤਾ ਬਣਨ ਨਾਲੋਂ ਮੌਤ ਚੰਗੀ ਹੈ।

ਇਹ ਅਣਖ ਵਾਲਾ ਜੀਵਨ ਹੈ ਕਿਉਂਕਿ ਜਿਸ ਦਾ ਮਾਲਕ ਵੱਡਾ ਹੁੰਦਾ ਹੈ, ਉਹ ਪਰਾਏ ਘਰ ਜਾਂਦਾ ਸੋਭਾ ਨਹੀਂ ਪਾਂਦਾ। ਗੁਰਵਾਕ ਹਨ:–

**ਜਾ ਕੋ ਠਾਕੁਰੁ ਊਚਾ ਹੋਈ॥ ਸੋ ਜਨੁ ਪਰ ਘਰ ਜਾਤ ਨ ਸੋਹੀ॥** [ਪੰਨਾ ੩੩੦

ਰਬੀ ਭਗਤ ਪਰਮੇਸ਼ਰ ਤੋਂ ਬਿਨਾ ਹੋਰ ਕਿਸੇ ਦੀ ਆਸ ਟੇਕ ਨਹੀਂ ਰਖਦੇ:–

**ਏਕ ਟੇਕ ਗੋਵਿੰਦ ਕੀ, ਤਿਆਗੀ ਅਨ ਆਸ॥**
**ਸਭ ਊਪਰਿ ਸਮਰਥ ਪ੍ਰਭੁ, ਪੂਰਨ ਗੁਣਤਾਸ ॥੧॥**
**ਜਨ ਕਾ ਨਾਮੁ ਅਧਾਰ ਹੈ, ਪ੍ਰਭ ਸਰਣੀ ਪਾਹਿ ॥**
**ਪਰਮੇਸਰ ਕਾ ਆਸਰਾ ਸੰਤਨ ਮਨ ਮਾਹਿ ॥੧॥ਰਹਾਉ॥** [ਪੰਨਾ ੮੧੨

ਇਸ ਸਲੋਕ ਬਾਰੇ ਇਕ ਸਾਖੀ ਵੀ ਪ੍ਰਚਲਤ ਹੈ। ਇਕ ਵਾਰੀ ਸਰਦੀ ਦੇ ਮੌਸਮ ਵਿਚ ਫਰੀਦ

ਜੀ ਕੰਬਦੇ ਕੰਬਦੇ ਇਕ ਭਠਿਆਰਨ ਦੀ ਭੱਠੀ ਦੇ ਸਾਹਮਣੇ ਜਾ ਬੈਠੇ ਤੇ ਅੱਗ ਸੇਕਣ ਲਗ ਪਏ। ਉਥੇ ਹੀ ਆਪ ਦੀ ਬ੍ਰਿਤੀ ਬੰਦਗੀ ਵਿਚ ਇਤਨੀ ਦ੍ਰਿੜ ਹੋ ਗਈ ਕਿ ਆਪ ਸਮਾਧੀ ਇਸਥਿਤ ਹੋ ਗਏ। ਭਠਿਆਰਨ ਨੇ ਦੋ ਤਿੰਨ ਵਾਰੀ ਆਖਿਆ ਭਾਈ! ਭੱਠੀ ਹੇਠ ਅਗ ਬਾਲ ਪਰ ਫਰੀਦ ਜੀ ਨਾ ਬੋਲੇ। ਉਸ ਨੇ ਦਾਣੇ ਭੁੰਨਣ ਵਾਲਾ ਝਾੜੂ ਫਰੀਦ ਜੀ ਦੇ ਸਿਰ ਤੇ ਮਾਰਿਆ ਤੇ ਆਖਿਆ ਗੁਲੂ ਜੇਹਾ ਬੈਠ ਰਿਹਾ ਹੈ ਅੱਗ ਨਹੀਂ ਬਾਲਦਾ। ਤਾਂ ਫਰੀਦ ਜੀ ਨੇ ਇਹ ਸਲੋਕ ਉਚਾਰਿਆ। 'ਬਾਰਿ ਪਰਾਇਐ ਬੈਸਣਾ' ਦਾ ਅੰਤਰੀਵ ਭਾਵ ਜਮਾਂ ਦਾ ਬਾਰ ਹੈ।'

ਅਜਿਹੀ ਮਨ-ਘੜਤ ਸਾਖੀ ਨੂੰ ਸਲੋਕ ਦਾ ਅਧਾਰ ਬਣਾ ਕੇ ਕਥਾ ਕਰਨੀ ਮਨ-ਮਤਿ ਹੈ। ਗਲ ਤਾਂ ਪਰ-ਅਧੀਨਤਾ ਦੀ ਹੈ। ਜਿਸਨੂੰ ਰਬੀ-ਭਗਤ ਪਸੰਦ ਨਹੀਂ ਕਰਦਾ। ਓਹ 'ਘਰਿ ਘਰਿ ਹੰਢੈ ਮੰਗਦਾ, ਧ੍ਰਿਗੁ ਜੀਵਣੁ ਧ੍ਰਿਗੁ ਵੇਸ'' ਵਾਲੇ ਜੀਵਨ ਨੂੰ ਇਕ ਲਾਹਨਤ ਸਮਝਦਾ ਹੈ।

**ਕੰਧਿ ਕੁਹਾੜਾ ਸਿਰਿ ਘੜਾ, ਵਣਿ ਕੈ ਸਰੁ ਲੋਹਾਰੁ ॥ ਫਰੀਦਾ, ਹਉ ਲੋੜੀ ਸਹੁ ਆਪਣਾ, ਤੂ ਲੋੜਹਿ ਅੰਗਿਆਰ॥੪੩॥**

### ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਲੋੜੀਂ, ਲੋੜਹਿਂ ।

**ਪਦ ਅਰਥ:** ਕੰਧਿ=ਕੰਧੇ, ਮੋਢੇ ਉਤੇ। ਸਿਰਿ=ਸਿਰ ਉਤੇ। ਵਣਿ ਕੈ ਸਰੁ=ਵਣੀ ਦੇ ਛਪੜ ਨੂੰ। ਹਉ=ਮੈਂ। ਲੋੜੀ=ਲੋੜਦਾ, ਲਭਦਾ ਹਾਂ। ਸਹੁ=ਖਸਮ। ਅੰਗਿਆਰੁ=ਅੰਗਾਰ, ਕੋਲੇ।

**ਅਰਥ:** ਮੋਢੇ ਤੇ ਕੁਹਾੜਾ, ਸਿਰ ਉਤੇ ਘੜਾ ਰਖਿਆ ਹੋਇਆ ਇਕ ਲੁਹਾਰ ਵਣੀ ਦੇ ਛਪੜ ਨੂੰ (ਆ ਰਿਹਾ, ਵੇਖ ਕੇ) ਫਰੀਦ (ਜੀ ਬੋਲੇ ਹੇ ਭਾਈ! ਤੂੰ) ਮੋਢੇ ਤੇ ਕੁਹਾੜਾ, ਸਿਰ ਤੇ ਘੜਾ ਚੁਕ ਕੇ ਇਥੇ ਆਇਆ ਹੈਂ। (ਮੈਂ ਇਨ੍ਹਾਂ ਦਰਖਤਾਂ ਦੀ ਛਾਂ ਹੇਠਾਂ ਬੈਠ ਕੇ) ਆਪਣੇ ਮਾਲਕ ਦੀ ਬੰਦਗੀ ਕਰਨਾ ਚਾਹੁੰਦਾ ਹਾਂ ਤੂੰ (ਇਨ੍ਹਾਂ ਦਰਖਤਾਂ ਦੇ ਕੋਲੇ ਬਣਾਉਣ ਲਈ) ਅੰਗਿਆਰ ਕਰਨਾ ਚਾਹੁੰਦਾ ਹੈ।੪੩।

### ਅਰਥ ਭੇਦ ਅਤੇ ਨਿਰਣੈ

**ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥**
**ਫਰੀਦਾ, ਹਉ ਲੋੜੀ ਸਹੁ ਆਪਣਾ, ਤੂ ਲੋੜਹਿ ਅੰਗਿਆਰ॥**

ਵਖ ਵਖ ਅਰਥ:

੧. ਹੇ ਲੁਹਾਰ ਤੇਰੇ ਕੰਧ ਪਰ ਕੁਹਾੜਾ ਹੈ ਅਰ ਸਿਰ ਪਰ ਪਾਨੀ ਕਾ ਭਰਾ ਹੂਆ ਘੜਾ ਹੈ ਅਰ ਵਣ ਕੇ ਸਿਰ ਪਰ ਦੁਸ਼ਮਣ ਹੋ ਕਰ ਖੜਾ ਹੈ। ਤੂੰ ਮੇਰੇ ਕੋਇਲੇ ਕੀਏ ਚਾਹਤਾ ਹੈਂ ਅਰ ਮੈਂ ਆਪਨੇ ਪਤੀ ਪ੍ਰਮੇਸਰ ਕੋ ਮਿਲਿਆ ਚਾਹਤਾ ਹੂੰ ਤਬ ਵਹੁ ਸ਼ਰਮਿੰਦਾ ਹੋ ਕਰ ਚਰਨੀ ਪੜਾ ਵਾ ਕਾਲ ਭਗਵਾਨ ਕਾ ਸਿਮਰਨ ਕਰਕੇ ਸ੍ਰੀ ਫਰੀਦ ਜੀ ਕਹਿਤੇ ਹੈਂ ਹੇ ਜਮਦੂਤ ਰੂਪੀ ਲੁਹਾਰ ਤੇਰੇ (ਕੰਧ) ਮੋਢੇ ਪਰ ਤੋਂ ਪ੍ਰਤੱਖਯ ਕੁਹਾੜਾ ਹੈ ਔ ਸਿਰ ਪਰ ਹੁਕਮ ਰੂਪੀ ਘੜਾ ਹੈ ਔਰ ਸੰਸਾਰ

ਰੂਪੀ ਬਨ ਕੇ ਸਿਰ ਪਰ ਤੂੰ ਖੜਾ ਹੋ ਰਿਹਾ ਹੈਂ ਮੈਂ ਤੌਂ ਆਪਣਾ ਸਹੁ ਸ੍ਵਾਮੀ (ਲੋੜਨਾ) ਚਾਹਤਾ ਹੂੰ ਔਰ ਤੂੰ ਮੇਰੇ ਸਰੀਰ ਕੋ ਅੰਗਯਾਰ ਭਾਵ ਮ੍ਰਿਤ ਕਰਨਾ ਚਾਹਤਾ ਹੈਂ। [ਫ. ਸ.

੨. ਫਰੀਦ ਜੀ ਬਨ ਮੇ ਬੈਠੇ ਥੇ ਵਹਾਂ ਹੀ ਸਿਰ ਪੈ ਪਾਨੀ ਕਾ ਘੜਾ ਔ ਕੰਧੇ ਪੈ ਕੁਹਾੜਾ ਲੇ ਬ੍ਰਿਛੋਂ ਕੇ ਕੋਇਲੇ ਕਰਨੇ ਹੇਤ ਏਕ ਲੁਹਾਰ ਪਹੁੰਚਾ ਤਿਸ ਕੋ ਦੇਖ ਕੇ ਕਹੇ ਫਰੀਦ ਕਹੇਂ ਹੇ ਭਾਈ ਕੰਧੇ ਪੈ ਕੁਹਾੜਾ ਔ ਸਿਰ ਪੈ ਘੜਾ ਰਖ ਕੇ ਬਣ ਕੈ ਸਿਰ ਪੈ ਇਸ ਕੋ ਕਾਟਨੇ ਕਾ ਜੋ ਤੂੰ ਲੁਹਾਰ ਈਹਾਂ ਆਯਾ ਹੈਂ। ਸੋ ਭਲਾ ਨਹੀਂ ਕਰਤਾ। ਕਾਹੇ ਤੇ ਮੈ ਇਨ ਬ੍ਰਿਛੋਂ ਕੋ ਆਸਰੇ ਬੈਠ ਕੇ ਆਪਨੇ ਸ੍ਵਾਮੀ ਪਰਮੇਸ੍ਵਰ ਕੋ ਪਾਇਆ ਚਾਹਤਾ ਹੂੰ। ਤੂੰ ਈਹਾ ਆਇ ਕੇ ਇਨਕੋ ਕੋਲੇ ਬਨਾਨੇ ਹੇਤ ਅੰਗਯਾਰ ਕਰਨਾ ਚਾਹਤਾ ਹੈਂ। ਯਹ ਬਚਨ ਜਿਸ ਸੇਂ ਲਾਭ ਹੋਵੇ ਉਨ ਕੀ ਯਤਨ ਥੇ ਰੱਛਾ ਕਰਨੀ ਚਾਹੀਏ ਯਹ ਸੁਣਨ ਹੇਤ ਹੈਂ। [ਨਰੋਤਮ

੩. ਇਹ ਸਲੋਕ ਔਖਾ ਹੈ। ਕੋਈ ਅਰਥ ਕਰਨ ਵਾਲਾ ਦੂਜੇ ਨਾਲ ਨਹੀਂ ਰਲਦਾ। ਆਮ ਤੌਰ ਤੇ ਅਰਥ ਇਹ ਕੀਤੇ ਜਾਂਦੇ ਹਨ ਕਿ ਲੁਹਾਰ ਘੜਾ ਸਿਰ ਤੇ ਚੁਕ ਕੇ ਅਤੇ ਮੋਢੇ ਤੇ ਕੁਹਾੜਾ ਰਖ ਕੇ ਰੁਖ ਦੇ ਦੁਆਲੇ ਹੋਇਆ ਹੈ। ਫ਼ਰੀਦ ਜੀ ਉਸ ਨੂੰ ਕਹਿੰਦੇ ਹਨ ਕਿ ਮੈਂ ਤਾਂ ਉਸ ਰੁਖ ਪਾਸ ਜਾ ਰਿਹਾ ਹਾਂ ਭਗਤੀ ਕਰਨ ਲਈ, ਪਰ ਤੂੰ ਉਸ ਨੂੰ ਵਢ ਕੇ ਅੰਗਾਰ ਬਣਾਣ ਲਈ ਜਾ ਰਿਹਾ ਹੈਂ। ਇਨ੍ਹਾਂ ਅਰਥਾਂ ਦੇ ਮੰਨਣ ਵਿਚ ਕਈ ਔਕੜਾਂ ਹਨ। ਜੇ ਇਹ ਅਰਥ ਲਈਏ ਤਾਂ ਪਾਠ ਇਉਂ ਚਾਹੀਦਾ ਹੈ:

'ਵਣ ਕੈ ਸਰਿ'। ਦੇਖੋ ਨੇਮ ੭ (ਅ)। ਦੂਜੀ ਔਕੜ ਇਹ ਹੈ ਕਿ ਫ਼ਰੀਦ ਜੀ ਵਲੋਂ ਇਕ ਤਰ੍ਹਾਂ ਦੀ ਹਉਮੈ ਪ੍ਰਤੀਤ ਹੁੰਦੀ ਹੈ। ਫਿਰ ਸਿਰ ਤੇ ਘੜਾ ਲੈਣ ਦਾ ਕੋਈ ਭਾਵ ਨਾ ਨਿਕਲਿਆ। ਇਨ੍ਹਾਂ ਔਕੜਾਂ ਨੂੰ ਦੂਰ ਕਰ ਕੇ ਇਉਂ ਅਰਥਜ ਕਰਨੇ ਬਿਹਤਰ ਮਲੂਮ ਹੁੰਦੇ ਹਨ; ਲੁਹਾਰ ਕਿਧਰ ਨੂੰ ਜਾਂਦਾ ਹੈ? ਸਰੋਵਰ ਨੂੰ ਜਾਂ ਬਨ ਨੂੰ? ਉਸ ਦੇ ਸਿਰ ਤੇ ਘੜਾ ਹੈ (ਜਿਸ ਨੂੰ ਲੈ ਕੇ ਸਰੋਵਰ ਨੂੰ ਜਾਣਾ ਹੈ) ਅਤੇ ਮੋਢੇ ਤੇ ਕੁਹਾੜਾ ਹੈ (ਜਿਸ ਨਾਲ ਬਨ ਦੇ ਰੁਖ ਕਟਣੇ ਹਨ)। ਘੜਾ ਕਹਿੰਦਾ ਹੈ ਕਿ ਮੈਂ ਤਾਂ ਆਪਣੇ ਮਾਲਕ ਸਰੋਵਰ ਨੂੰ ਢੂੰਢਦਾ ਹਾਂ, ਤੇ ਤੂੰ (ਹੇ ਕੁਹਾੜੇ!) ਅੰਗਾਰ ਭਾਲਦਾ ਹੈਂ, ਭਾਵ ਰੁਖ ਕਟਣ ਨੂੰ ਫਿਰਦਾ ਹੈਂ, ਤਾਂ ਜੋ ਵਢ ਕੇ, ਸਾੜ ਕੇ ਕੋਇਲੇ ਬਣਾਵਾਂ।

ਲੁਹਾਰ ਜਗਿਆਸੂ ਹੈ। ਹਰ ਇਕ ਮਨੁੱਖ ਦੇ ਸਾਮ੍ਹਣੇ ਦੋ ਰਸਤੇ ਹਨ: (੧) ਕੁਹਾੜੇ ਵਾਲਾ ਜੁਲਮ ਵਾਲਾ, ਤੇ (੨) ਸ਼ਾਂਤੀ-ਬ੍ਰਿਤੀ ਵਾਲਾ, ਮਾਲਕ ਦੀ ਟੋਹ ਰਖਣ ਵਾਲਾ। ਨਾਲ ਲਗਦੇ ਸ਼ਲੋਕਾਂ ਵਿਚ ਵੀ ਦੋ ਦੋ ਕਿਸਮ ਦੇ ਲੋਕਾਂ ਦਾ ਜ਼ਿਕਰ ਹੈ। [ਸ਼ਬਦਾਰਥ

੪. ਮੋਢੇ ਉਤੇ ਕੁਹਾੜਾ ਰਖਿਆ ਹੋਇਆ ਅਤੇ ਸਿਰ ਤੇ ਪਾਣੀ ਦਾ ਘੜਾ ਚੁਕਿਆ ਹੋਇਆ ਜੰਗਲ ਦੇ ਸਿਰੇ ਤੇ ਲੋਹਾਰ ਆ ਪਹੁੰਚਾ, ਵਾ ਬਣ ਕੇ ਬ੍ਰਿਛ ਦੇ ਪਾਸ ਆ ਖੜੋਤਾ। ਫਰੀਦ ਜੀ ਕਹਿੰਦੇ

ਹਨ ਕਿ ਮੈਂ ਤਾਂ ਆਪਣੇ ਪਤੀ ਪਰਮਾਤਮਾ ਨੂੰ ਲੋੜਨਾ ਚਾਹੁੰਦਾ ਹਾਂ ਅਤੇ ਤੂੰ ਅੰਗਿਆਰ ਚਾਹੁੰਦਾ ਹੈ। [ਗਿ. ਬਿਸ਼ਨ ਸਿੰਘ ਅਤੇ ਪੰ. ਨਰਣੈ ਸਿੰਘ

੫. ਜਿਵੇਂ ਲਫ਼ਜ਼ 'ਕੰਧਿ' ਤੇ 'ਸਿਰਿ' ਨੂੰ ਕਿਸੇ 'ਸਬੰਧਕ' ਦੀ ਲੋੜ ਨਹੀਂ, ਅਖ਼ੀਰਲੀ ( ਿ) ਨਾਲ ਹੀ ਇਹਨਾਂ ਦਾ ਅਰਥ ਹੈ 'ਕੰਧੇ ਉਤੇ' 'ਸਿਰ ਉਤੇ' ਇਸੇ ਤਰ੍ਹਾਂ ਲਫ਼ਜ 'ਵਣਿ' ਨੂੰ ਭੀ ਕਿਸੇ ਸੰਬੰਧਕ ਦੀ ਲੋੜ ਨਹੀਂ, ਇਸ ਦਾ ਅਰਥ ਹੈ, ਵਣ ਵਿਚ। ਸੋ ਲਫ਼ਜ਼ 'ਕੈ' ਦਾ ਕੋਈ ਸਬੰਧ ਲਫ਼ਜ਼ 'ਵਣਿ' ਦੇ ਨਾਲ ਨਹੀਂ ਹੈ। ਸਹੀ ਪਦ-ਛੇਦ 'ਵਣਿ ਕੈਸਰੁ' (ਭਾਵ) ਜਗਤ-ਰੂਪ ਵਣ ਵਿਚ ਬਾਦਸ਼ਾਹ।

**ਅਰਥ:** ਮੋਢੇ ਉਤੇ ਕੁਹਾੜਾ ਤੇ ਸਿਰ ਉਤੇ ਘੜਾ (ਰੱਖੀ) ਲੋਹਾਰ ਜੰਗਲ ਵਿਚ ਬਾਦਸ਼ਾਹ (ਬਣਿਆ ਹੁੰਦਾ) ਹੈ, (ਕਿਉਂਕਿ ਜਿਸ ਰੁੱਖ ਤੇ ਚਾਹੇ ਕੁਹਾੜਾ ਚਲਾ ਸਕਦਾ ਹੈ) ਇਸੇ ਤਰ੍ਹਾਂ ਮਨੁੱਖ ਜਗਤ-ਰੂਪ ਜੰਗਲ ਵਿਚ ਸਰਦਾਰ ਹੈ। ਹੇ ਫ਼ਰੀਦ! (ਆਖ) ਮੈਂ ਤਾਂ ਇਸ ਜਗਤ ਰੂਪ ਜੰਗਲ ਵਿਚ ਆਪਣੇ ਮਾਲਕ-ਪ੍ਰਭੂ ਨੂੰ ਲਭ ਰਿਹਾ ਹਾਂ ਤੇ ਤੂੰ (ਹੇ ਜੀਵ! ਲੋਹਾਰ ਵਾਂਗ) ਕੋਲੇ ਲਭ ਰਿਹਾ ਹੈਂ। (ਭਾਵ ਵਿਸ਼ ਗੰਦਲਾਂ' ਰੂਪ ਕੋਲੇ ਲਭਦਾ ਹੈ)। [ਦਰਪਣ

**ਨਿਰਣੈ:** ਸਿਵਾਏ ਪ੍ਰੋ. ਸਾਹਿਬ ਸਿੰਘ ਜੀ ਦੇ ਹੋਰ ਕਿਸੇ ਟੀਕਾਕਾਰ ਨੇ 'ਵਣਿ ਕੈ ਸਰੁ ਲੋਹਾਰੁ' ਨੂੰ 'ਵਣਿ ਕੈਸਰੁ ਲੋਹਾਰੁ' ਪਦ ਛੇਦ ਨਹੀਂ ਕੀਤਾ। ਸ਼ਬਦਾਰਥੀ ਵਿਦਵਾਨ ਤੇ ਦਰਪਣ ਦੇ ਕਰਤਾ ਸਾਰੇ ਹੀ ਗੁਰਬਾਣੀ ਵਿਆਕਰਣ ਉਤੇ ਆਧਾਰਤ ਅਰਥ ਕਰਨ ਵਾਲਿਆਂ ਵਿਚ ਗਿਣੇ ਜਾਂਦੇ ਹਨ। ਇਹਨਾਂ ਵਿਦਵਾਨਾਂ ਵਲੋਂ ਕੀਤੇ ਅਰਥਾਂ ਦਾ ਮੁਲਾਂਕਣ ਕਰਨ ਤੇ ਵੱਡਾ ਵਿਰੋਧ ਸ਼ਬਦ ਸਰੂਪ ਦਾ ਹੈ 'ਵਣਿ ਕੈ ਸਰੁ' ਦੀ ਥਾਂ ਪਾਠ 'ਵਣਿ ਕੈ ਸਰਿ' ਹੋਣਾ ਚਾਹੀਦਾ ਸੀ ਤਾਂ ਪ੍ਰਚਲਤ ਅਰਥ ਠੀਕ ਮੰਨੇ ਜਾ ਸਕਦੇ ਹਨ। ਦੂਜੀ ਔਕੜ ਜੋ ਸ਼ਬਦਾਰਥੀ ਵਿਦਵਾਨਾਂ ਨੇ ਲਿਖੀ ਹੈ ਕਿ 'ਫਰੀਦ ਵਲੋਂ ਇਕ ਤਰ੍ਹਾਂ ਦੀ ਹਉਮੈ ਪ੍ਰਤੀਤ ਹੁੰਦੀ ਹੈ। ਫਿਰ ਸਿਰ ਤੇ ਘੜਾ ਲੈਣ ਦਾ ਕੋਈ ਭਾਵ ਨ ਨਿਕਲਿਆ।' ਜੋ ਅਰਥ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ, ਉਹ ਵੀ ਆਪਣੀ ਕਿਸਮ ਦੇ ਕਲਪਨਾਤਮਿਕ ਅਰਥ ਹੀ ਕਹੇ ਜਾ ਸਕਦੇ ਹਨ। ਕੀ ਘੜਾ ਤੇ ਕੁਹਾੜਾ ਵੀ ਬੋਲਣ ਵਾਲੇ ਜਗਿਆਸੂ ਹਨ? 'ਹਉਮੈ ਪ੍ਰਤੀਤ ਹੁੰਦੀ' ਬਾਰੇ ਵੀ ਕੋਈ ਵੀਚਾਰ ਖੋਲ੍ਹ ਕੇ ਨਹੀਂ ਲਿਖੀ।

ਜਿਥੋਂ ਤਕ ਪ੍ਰੋ. ਸਾਹਿਬ ਸਿੰਘ ਜੀ ਦੇ ਨਵੀਨ ਅਰਥਾਂ ਦੀ ਗਲ ਹੈ, 'ਕੈ ਸਰੁ' ਨੂੰ 'ਕੈਸਰੁ' ਜੰਗਲ ਦਾ ਬਾਦਸ਼ਾਹ ਬਣਾਉਣ ਵਾਲੀ ਕਲਪਨਾ ਹੈ, ਇਹ ਵੀ ਠੀਕ ਨਹੀਂ ਹੈ। ਕੀ ਜੰਗਲ ਦਾ ਬਾਦਸ਼ਾਹ ਸ਼ੇਰ ਹੁੰਦਾ ਹੈ ਜਾਂ ਲੁਹਾਰ?

ਪ੍ਰਿਯਾਇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ (ਸੰਤ ਸ਼ਾਮ ਸਿੰਘ ਜੀ) ਨੂੰ ਵੇਖ ਕੇ ਸੰਪ੍ਰਦਾਈ ਸਟੀਕ ਦੇ ਕਰਤਾ ਗਿ. ਕਿਰਪਾਲ ਸਿੰਘ ਜੀ ਨੇ 'ਕੈਸਰੁ ਲੁਹਾਰੁ' ਦਾ ਨਾਂ 'ਜਸਾ' ਵੀ ਉਥਾਨਕਾ ਬਣਾ ਕੇ ਲਿਖ ਦਿਤਾ, ਇਹ ਸਾਰੇ ਮਨੋਕਲਪਿਤ ਨਾਮ ਹਨ ਕਿਉਂਕਿ ਇਹ ਸਲੋਕ ਕਿਸੇ ਇਤਿਹਾਸਕ ਘਟਨਾ ਨਾਲ

ਸੰਬੰਧਤ ਨਹੀਂ ਹੈ। ਕਈ ਲੋਕ ਸਹੀ ਅਰਥ ਨੂੰ ਵੀਚਾਰਨ ਦੀ ਲੋੜ ਹੀ ਨਹੀਂ ਸਮਝਦੇ।

ਪਾਠ-ਭੇਦਾਂ ਦੀ ਸੂਚੀ (ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ) ਵਿਚ ਵੀ 'ਕੈ ਸਰੁ ਲੋਹਾਰੁ' ਨੂੰ ਅਸ਼ੁੱਧ ਪਾਠ ਪਾਸੇ ਵਲ ਦਿਤਾ ਹੈ ਅਤੇ ਸ਼ੁੱਧ ਪਾਠ ਵਾਲੇ ਪਾਸੇ ਹੇਠ ਲਿਖੇ ਸਰੂਪ ਅੰਕਿਤ ਕੀਤੇ ਹਨ:-

| ਸ਼ੁੱਧ ਪਾਠ | ਬੀੜ ਸੂਚੀ ਨੰਬਰ | ਪੰਨਾ | ਸਤ੍ਰ |
|---|---|---|---|
| ਕੈ ਸਿਰ | ੮/੮ | ੬੪੧ | ੬ |
| - ਸਿਰਿ | ੨੬/੫੫ | ੩੨੦/੨ | ੧੪ |
| - – | ੩੨/੬੨੮ | ੫੧੨/੨ | ੧੧ |
| - – | ੩੭/੧੭੦ | ੪੮੫/੨ | ੨੨ |
| - ਸਰਿ | ੪੦/੨੩੬ | ੩੮੬/੨ | ੨੭ |
| ਕੇ ਸਿਰੁ | ੫੫ | ੬੪੩ | ੭ |
| ਕੈ ਸਿਰ | ੫੬ | ੬੧੪/੨ | ੧੪ |

ਜਿਹੜਾ ਸਰੂਪ ਸ਼ਬਦਾਰਥੀ ਵਿਦਵਾਨ 'ਸਰਿ' ਲੋੜਦੇ ਸਨ, ਉਹ ਹਥਲਿਖਤ ਸਰੂਪ ਵਿਚ ਉਪਲਬਧ ਹੈ। ਇਸ ਲਈ ਜੋ ਪ੍ਰਚਲਤ ਅਰਥ ਆ ਰਹੇ ਹਨ, ਓ-ਹ ਠੀਕ ਹਨ। ਇਕ ਪਾਸੇ ਲੁਹਾਰ ਦਾ ਮੋਢੇ ਤੇ ਕੁਹਾੜਾ ਅਤੇ ਸਿਰ ਉਤੇ ਪਾਣੀ ਦਾ ਘੜਾ ਚੁਕ ਕੇ ਜੰਗਲ ਵਿਚ ਜਾਣਾ ਸੁਭਾਵਿਕ ਹੈ। ਦੂਜੇ ਪਾਸੇ ਬਾਬਾ ਫ਼ਰੀਦ ਜੀ ਦਾ ਰਬੀ ਭਗਤੀ ਲਈ ਜੰਗਲ ਵਿਚ ਜਾਣਾ ਵੀ ਸੁਭਾਵਿਕ ਹੈ। ਦੋਹਾਂ ਦੀ ਪਰਸਪਰ ਵਾਰਤਾਲਾਪ ਹੋਣੀ ਵੀ ਸੁਭਾਵਿਕ ਹੈ। ਭਾਵ ਇਤਨਾ ਕਿ ਲੋਹਾਰ ਰੂਪੀ ਜਗਿਆਸੂ ਨੂੰ ਬਾਬਾ ਫਰੀਦ ਜੀ ਨੇ ਸਮਝਾਇਆ ਹੈ ਕਿ ਤੂੰ ਅੰਗਿਆਰ (ਭਾਵ ਮਾਇਆ ਰੂਪ ਕੋਲੇ) ਇਕਠੇ ਕਰਕੇ ਆਪਣਾ ਅਮੋਲਕ ਜੀਵਨ ਵਿਅਰਥ ਗੁਆ ਰਿਹਾ ਹੈਂ, ਅੱਲਾ ਦੀ ਬੰਦਗੀ ਕਰ।

## ਸਾਰਥਕ ਵੀਚਾਰ

ਹਰੇਕ ਮਨੁੱਖ ਦੀ ਆਪੋ ਆਪਣੀ ਰੁਚੀ ਹੁੰਦੀ ਹੈ, ਕਿਸੇ ਨੂੰ ਕੋਈ ਵਸਤੂ, ਕੋਈ ਸਥਾਨ, ਕੋਈ ਮਿੱਤਰ, ਕੋਈ ਸ਼ਹਿਰ ਚੰਗਾ ਲਗਦਾ ਹੈ, ਕਿਸੇ ਨੂੰ ਕੋਈ। ਇਸ ਸਲੋਕ ਵਿਚ ਸ਼ੇਖ ਫ਼ਰੀਦ ਜੀ ਦੇ ਹਿਰਦੇ ਵਿਚ ਆਪਣੇ ਸਹੁ ਮਿਲਾਪ ਦੀ ਸਿਕ ਹੈ, ਇਸ ਲਈ ਉਨ੍ਹਾਂ ਨੂੰ ਇਸ ਮਿਲਾਪ ਵਿਚ ਸਹਾਇਤਾ ਕਰਨ ਵਾਲਾ ਜਗਿਆਸੂ ਚੰਗਾ ਲਗਦਾ ਹੈ, ਕੁਹਾੜੇ ਨਾਲ ਲਕੜਾਂ ਵਢਣ ਵਾਲਾ ਲੁਹਾਰ ਜੋ ਸੱਟ ਮਾਰ ਕੇ ਠੱਕ ਠੱਕ ਕਰਦਾ ਹੈ, ਉਹ ਰੌਲਾ ਨਹੀਂ ਸੁਖਾਂਦਾ। ਨਾਮ-ਸਿਮਰਨ ਵਾਲੇ ਦੀ ਬ੍ਰਿਤੀ ਸਦਾ ਇਕਾਂਤ ਨੂੰ ਲੋੜਦੀ ਹੈ।

**ਫਰੀਦਾ, ਇਕਨਾ ਆਟਾ ਅਗਲਾ, ਇਕਨਾ ਨਾਹੀ ਲੋਣੁ ॥ ਅਗੈ ਗਏ ਸਿੰਞਾਪਸਨਿ, ਚੋਟਾਂ ਖਾਸੀ ਕਉਣੁ ॥ ੪੪ ॥**

**ਪਦ ਅਰਥ:** ਇਕਨਾ=ਕਈਆਂ (ਮਨੁੱਖਾਂ) ਪਾਸ। ਅਗਲਾ=ਬਹੁਤਾ। ਲੋਣੁ=ਲੂਣ (ਆਟੇ ਵਿਚ ਲੂਣ ਜਿਤਨਾ ਭਾਵ ਥੋੜਾ)। ਅਗੈ=ਪਰਲੋਕ ਵਿਚ। ਸਿੰਞਾਪਸਨਿ=ਪਛਾਣੇ ਜਾਣਗੇ। ਚੋਟਾਂ=ਸੱਟਾਂ।

ਖਾਸੀ=ਖਾਏਗਾ, ਸਹਾਰੇਗਾ।

**ਅਰਥ:** ਫਰੀਦ (ਜੀ ਕਹਿੰਦੇ ਹਨ ਕਿ) ਕਈਆਂ (ਮਨੁੱਖਾਂ) ਪਾਸ ਆਟਾ ਬਹੁਤ ਹੈ (ਭਾਵ ਬਹੁਤ ਪਦਾਰਥ ਹਨ, ਕਿਸੇ ਗਲ ਦੀ ਕਮੀ ਨਹੀਂ ਪਰ) ਕਈਆਂ (ਮਨੁੱਖਾਂ ਪਾਸ ਆਟੇ ਵਿਚ) ਲੂਣ (ਜਿਤਨਾ ਪਦਾਰਥ ਵੀ ਨਹੀਂ ਹੈ)। (ਪਰ ਓਹ) ਪਰਲੋਕ ਵਿਚ ਜਾ ਕੇ ਪਛਾਣੇ ਜਾਣਗੇ (ਕਿ ਉਥੇ) ਕੌਣ ਚੋਟਾਂ ਖਾਵੇਗਾ? (ਭਾਵ ਕੌਣ ਸਜ਼ਾ ਭੋਗੇਗਾ, ਬਹੁਤੇ ਪਦਾਰਥਾਂ ਵਾਲਾ ਜਾਂ ਬਹੁਤ ਥੋੜੇ ਪਦਾਰਥਾਂ ਵਾਲਾ)।੪੪।

## ਸਾਰਥਕ ਵੀਚਾਰ

ਇਉਂ ਜਾਪਦਾ ਹੈ ਕਿ ਭਗਤਾਂ ਨੂੰ ਨਿਰਧਨ ਵੇਖ ਕੇ ਅਤੇ ਸਾਕਤਾਂ ਨੂੰ ਧਨਵਾਨ ਵੇਖ ਕੇ ਬਾਬਾ ਫ਼ਰੀਦ ਜੀ ਆਪਣੇ ਵੀਚਾਰ ਪ੍ਰਗਟ ਕਰ ਰਹੇ ਹਨ। ਇਹ ਜ਼ਰੂਰੀ ਨਹੀਂ ਕਿ ਬਹੁਤੇ ਪਦਾਰਥਾਂ ਵਾਲਾ ਸੁਖੀ ਹੈ ਜਾਂ ਥੋੜੇ ਪਦਾਰਥਾਂ ਵਾਲਾ ਦੁਖੀ ਹੈ। ਪਦਾਰਥਾਂ ਦੀ ਬਹੁਤਾਤ ਸੁਖਾਂ ਦੀ ਪ੍ਰਤੀਕ ਨਹੀਂ ਕਿਉਂਕਿ ਆਮ ਤੌਰ ਤੇ ਮਾਇਆਧਾਰੀ ਲੋਕ ਪਦਾਰਥਾਂ ਦੇ ਭੋਗਾਂ ਵਿਚ ਪੈ ਕੇ ਪਾਪ ਹੀ ਵਿਹਾਝਦੇ ਹਨ। ਪਰ ਗਰੀਬ ਮਨੁੱਖ ਜਿਸ ਪਾਸ ਥੋੜੇ ਪਦਾਰਥ ਹੁੰਦੇ ਹਨ, ਓਹ ਰਬ ਦਾ ਸ਼ੁਕਰਾਨਾ ਕਰਦੇ ਹਨ ਅਤੇ ਪਰਮਾਤਮਾ ਦਾ ਨਾਮ ਜਪਦੇ ਹਨ। ਇਸ ਗਲ ਦਾ ਨਿਰਣਾ ਅੱਗੇ ਜਾ ਕੇ ਹੋਵੇਗਾ ਕਿ ਸੱਟਾਂ ਕੌਣ ਖਾਵੇਗਾ- ਬਹੁਤੇ ਪਦਾਰਥਾਂ ਵਾਲਾ ਜਾਂ ਥੋੜੇ ਪਦਾਰਥਾਂ ਵਾਲਾ?

ਤੱਤ ਇਹ ਹੈ ਕਿ ਭਗਤਾਂ ਪਾਸ ਕਿਸੇ ਪਦਾਰਥ ਦੀ ਕਮੀ ਨਹੀਂ ਹੁੰਦੀ। ਅਸਲ ਵਿਚ ਉਨ੍ਹਾਂ ਦੀ ਰੁਚੀ ਮਾਇਕੀ ਪਦਾਰਥਾਂ ਦੇ ਭੋਗਾਂ ਵਲ ਨਹੀਂ ਹੁੰਦੀ ਕਿਉਂਕਿ ਉਹ ਸਾਈਂ ਦੇ ਨਾਮ ਵਿਚ ਰੰਗੇ ਹੋਏ ਹੁੰਦੇ ਹਨ ਜਦੋਂ ਕਿ ਮਾਇਆਧਾਰੀ ਖਾਣ-ਪੀਣ ਦੇ ਪਦਾਰਥਾਂ ਤੇ ਵਿਸ਼ੇ ਭੋਗਾਂ ਵਿਚ ਲਿਪਾਇਮਾਨ ਹੁੰਦੇ ਹਨ।

**ਪਾਸਿ ਦਮਾਮੇ ਛਤੁ ਸਿਰਿ, ਭੇਰੀ ਸਡੋ ਰਡ ॥ ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ ॥ ੪੫ ॥**

**ਪਦ ਅਰਥ:** ਪਾਸਿ=(ਜਿਨ੍ਹਾਂ ਦੇ) ਪਾਸ। ਦਮਾਮੇ=ਧੌਂਸੇ, ਨਗਾਰੇ। ਛਤੁ ਸਿਰਿ=ਸਿਰ ਉਤੇ ਛੱਤਰ (ਝੁਲਦੇ ਸਨ)। ਭੇਰੀ=ਤੂਤਣੀਆਂ। ਸਡੋ ਰਡ=(ਭਟ) ਛੰਦ ਗਾਉਂਦੇ ਸਨ। ਜੀਰਾਣ ਮਹਿ=ਮਸਾਣਾਂ ਵਿਚ। ਥੀਏ=ਹੋ ਗਏ। ਅਤੀਮਾ=ਯਤੀਮਾਂ ਵਾਂਗ। ਗਡ=ਦੱਬੇ ਗਏ।

**ਅਰਥ:** (ਜਿਨ੍ਹਾਂ ਲੋਕਾਂ) ਪਾਸ ਧੌਂਸੇ (ਵਜਦੇ ਸ਼ਨ) ਸਿਰ ਉਤੇ ਛੱਤਰ (ਝੁਲਦੇ ਸਨ), ਤੂਤੀਆਂ (ਵਜਦੀਆਂ ਸਨ), ਭਟ ਉਸਤਤੀ ਦੇ ਛੰਦ ਗਾਉਂਦੇ ਸਨ, (ਉਹ ਵੀ ਆਖਰ) ਮਸਾਣਾਂ ਵਿਚ ਜਾ ਸੁਤੇ ਤੇ (ਪਹਿਲੇ) ਯਤੀਮਾਂ ਨਾਲ ਜਾ ਰਲੇ (ਭਾਵ ਦੱਬੇ ਗਏ)।੪੫।

## ਸਾਰਥਕ ਵੀਚਾਰ

ਸੰਸਾਰ ਵਿਚ ਵੱਡੇ ਵੱਡੇ ਰਾਜੇ, ਸਿਪਾਹ ਸਲਾਰ, ਆਦਿ ਸੁਖ ਭੋਗਦੇ ਭੋਗਦੇ ਮਰ ਗਏ ਪਰ ਅੰਤ ਨੂੰ ਉਨ੍ਹਾਂ ਦੇ ਸਰੀਰ ਵੀ ਉਨ੍ਹਾਂ ਕਬਰਾਂ ਵਿਚ ਹੀ ਦਬੇ ਗਏ ਜਿਥੇ ਅਗੇ ਕਈ ਯਤੀਮ ਦਬੇ ਪਏ

ਸਨ। ਭਾਵ ਰਾਜ ਭਾਗ ਦੀ ਹੈਂਕੜ ਨਾਲ ਦੁਨੀਆ ਵਿਚ ਜੋ ਮਰਜ਼ੀ ਜਾਇਜ਼ ਨਾਜਾਇਜ਼ ਕਰੀ ਜਾਣ ਪਰ ਅੰਤ ਨੂੰ ਅਜਿਹੇ ਸਾਰੇ ਮਨੁਖ ਯਤੀਮਾਂ ਵਾਂਗ ਧਰਤੀ ਵਿਚ ਹੀ ਗਡੇ ਜਾਂਦੇ ਹਨ। ਰਾਵਨ ਦੀ ਚੌਦਾਂ ਮੰਜ਼ਲੀ ਅਟਾਰੀ ਸੀ, ਕਿਥੇ ਗਿਆ?:–

**ਜਿਨਿ ਗੜ ਕੋਟ ਕੀਏ ਕੰਚਨ ਕੇ, ਛਡਿ ਗਇਆ ਸੋ, ਰਾਵਨੁ ॥੧॥[ਪੰਨਾ ੧੧੦੪**

**ਫਰੀਦਾ, ਕੋਠੇ ਮੰਡਪ ਮਾੜੀਆ, ਉਸਾਰੇਦੇ ਭੀ ਗਏ ॥ ਕੂੜਾ ਸਉਦਾ ਕਰਿ ਗਏ, ਗੋਰੀ ਆਇ ਪਏ ॥ ੪੬ ॥**

**ਪਦ ਅਰਥ:** ਮੰਡਪ=ਮਹਿਲ। ਮਾੜੀਆ=ਹਵੇਲੀਆਂ। ਉਸਾਰੇਦੇ=ਉਸਾਰਨ (ਬਣਾਨ) ਵਾਲੇ। ਗਏ=(ਮਰ) ਗਏ। ਗੋਰੀ=ਕਬਰਾਂ ਵਿਚ। (ਉਚਾਰਨ- ਮਾੜੀਆਂ, ਉਸਾਰੇਂਦੇ, ਗੋਰੀਂ)

**ਅਰਥ:** ਫਰੀਦਾ (ਜੀ ਕਹਿੰਦੇ ਹਨ ਕਿ) ਘਰ ਮਹਿਲ ਮਾੜੀਆਂ ਉਸਾਰਨ ਵਾਲੇ ਭੀ ਮਰ ਗਏ। (ਉਹ) ਝੂਠਾ ਸਉਦਾ ਕਰ ਕੇ (ਸੰਸਾਰ ਚੋਂ ਚਲੇ) ਗਏ (ਅਤੇ) ਕਬਰਾਂ ਵਿਚ ਜਾ ਪਏ।੪੬।

## ਸਾਰਥਕ ਵੀਚਾਰ

ਮਨੁੱਖ ਨੂੰ ਪੂਰੇ ਗੁਰੂ ਦਾ ਉਪਦੇਸ਼ ਭੁੱਲ ਗਿਆ ਹੈ:–

**ਪ੍ਰਾਣੀ, ਤੂੰ ਆਇਆ ਲਾਹਾ ਲੈਣਿ॥**
**ਲਗਾ ਕਿਤੁ ਕੁਫਕੜੇ, ਸਭ ਮੁਕਦੀ ਚਲੀ ਰੈਣਿ॥** [ਪੰਨਾ ੪੩

ਮਨੁੱਖ ਜੀਵਨ ਭਰ ਮਹਿਲ ਮੰਦਰਾਂ ਨੂੰ ਹੀ ਉਸਾਰਦਾ ਰਹਿੰਦਾ ਹੈ। ਇਕ ਕੋਠੀ ਨਹੀਂ, ਕਈ ਸ਼ਾਨਦਾਰ ਕੋਠੀਆਂ ਬਣਾਂਦਾ ਹੈ ਪਰ ਇਸ ਦੀ ਤ੍ਰਿਸ਼ਨਾ ਨਹੀਂ ਬੁਝਦੀ। ਫਰੀਦ ਜੀ ਦੇ ਵੀਚਾਰ ਅਨੁਸਾਰ ਇਹ ਕੂੜਾ ਸੌਦਾ ਹੈ। ਜਿਸ ਕੰਮ ਕਾਰਨ ਮਨੁੱਖ ਸੰਸਾਰ ਵਿਚ ਆਇਆ, ਉਹ ਤਾਂ ਇਸ ਨੇ ਕੀਤਾ ਨਾਹ, ਕੋਠੇ ਮੰਡਪਾਂ ਵਿਚ ਹੀ ਚਿਤ ਲਾ ਕੇ ਜੀਵਨ ਬਰਬਾਦ ਕਰ ਲਿਆ:–

**ਕੋਠੇ ਮੰਡਪ ਮਾੜੀਆ ਲਗਿ ਪਏ ਗਵਾਰੀ ॥**
**ਜਿਨਿ ਕੀਏ ਤਿਸਹਿ ਨ ਜਾਣਨੀ, ਮਨਮੁਖਿ ਗੁਬਾਰੀ ॥** [ਪੰਨਾ ੭੮੮

ਆਓ, ਸਚਾ ਸੌਦਾ ਕਰੀਏ ਜਿਸ ਨਾਲ ਲੋਕ-ਪਰਲੋਕ ਸੁਹੇਲਾ ਹੋ ਜਾਵੇ:–

**ਸਚਾ ਸਉਦਾ ਹਰਿਨਾਮੁ ਹੈ, ਸਚਾ ਵਾਪਾਰਾ ਰਾਮ॥**
**ਗੁਰਮਤੀ ਹਰਿਨਾਮੁ ਵਣਜੀਐ, ਅਤਿ ਮੋਲੁ ਅਫਾਰਾ ਰਾਮ॥** [ਪੰਨਾ ੫੭੦

**ਫਰੀਦਾ, ਖਿੰਥੜਿ ਮੇਖਾ ਅਗਲੀਆ, ਜਿੰਦੁ ਨ ਕਾਈ ਮੇਖ ॥ ਵਾਰੀ ਆਪੋ ਆਪਣੀ, ਚਲੇ ਮਸਾਇਕ ਸੇਖ ॥ ੪੭ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੇਖਾਂ, ਅਗਲੀਆਂ ।

**ਪਦ ਅਰਥ:** ਖਿੰਥੜਿ=ਗੋਦੜੀ। ਮੇਖਾ=ਕਿਲ ਭਾਵ ਟਾਕੀਆਂ, ਤ੍ਰੋਪੇ। ਅਗਲੀਆ=ਬਹੁਤੀਆਂ। ਮਸਾਇਕ=ਸ਼ੇਖ ਦਾ ਬਹੁਵਚਨ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਗੋਦੜੀ ਨੂੰ ਬਹੁਤ ਹੀ ਟਾਕੀਆਂ ਲਗੀਆਂ ਹੁੰਦੀਆਂ ਹਨ ਪਰ ਜਿੰਦ ਨੂੰ ਕੋਈ (ਟਾਕੀ) ਨਹੀਂ ਹੈ (ਫਿਰ ਵੀ ਇਸ ਨੇ ਸਰੀਰ ਨਾਲੋਂ ਵੱਖ ਹੋਣਾ ਹੀ ਹੈ, ਕਿਉਂਕਿ) ਆਪੋ ਆਪਣੀ ਵਾਰੀ ਅਨੁਸਾਰ ਵੱਡੇ ਵੱਡੇ ਗਿਆਨਵਾਨ ਤੇ ਸ਼ੇਖ (ਸੰਸਾਰ ਤੋਂ) ਕੂਚ ਕਰ ਗਏ ਹਨ।੪੭।

## ਸਾਰਥਕ ਵੀਚਾਰ

ਗੋਦੜੀ ਵਲ ਵੇਖ ਕੇ ਫਰੀਦ ਜੀ ਮਨ ਨੂੰ ਸਮਝਾਂਦੇ ਹਨ ਕਿ ਗੋਦੜੀ ਨੂੰ ਕਈ ਟਾਕੀਆਂ ਲਗਣ ਕਾਰਨ ਹਰ ਵੇਲੇ ਫਟਣ ਦਾ ਖਤਰਾ ਬਣਿਆ ਰਹਿੰਦਾ ਹੈ। ਪਰ ਜਿੰਦ ਜਿਸ ਨੂੰ ਕੋਈ ਟਾਕੀ ਨਹੀਂ, ਜਦੋਂ ਇਸ ਦੇ ਜਾਣ ਦੀ ਵਾਰੀ ਆਉਂਦੀ ਹੈ ਤਾਂ ਢਿਲ ਨਹੀਂ ਲਗਦੀ। ਵਡੇ ਵਡੇ ਸ਼ੇਖ ਤੇ ਪੀਰ ਸਰੀਰ ਰੂਪੀ ਗੋਦੜੀ ਛੱਡ ਕੇ ਪਰਲੋਕ ਸਿਧਾਰ ਗਏ। ਜਿੰਦ ਨੂੰ ਬਾਹਰਮੁਖੀ ਭਾਵੇਂ ਕੋਈ ਮੇਖ ਲਗੀ ਹੋਈ ਦਿਖਾਈ ਨਹੀਂ ਦਿੰਦੀ ਪਰ ਸਰੀਰ ਵਿਚ ਜੋ ਨਾੜੀਆਂ ਹਨ, ਉਨ੍ਹਾਂ ਨੇ ਹੀ ਇਸ ਨੂੰ ਕਸ ਕੇ ਰਖਿਆ ਹੋਇਆ ਹੈ।

**ਫਰੀਦਾ, ਦੂਹੁ ਦੀਵੀ ਬਲੰਦਿਆ, ਮਲਕੁ ਬਹਿਠਾ ਆਇ ॥ ਗੜੁ ਲੀਤਾ ਘਟੁ ਲੁਟਿਆ, ਦੀਵੜੇ ਗਇਆ ਬੁਝਾਇ ॥੪੮॥**

### ਉਚਾਰਨ ਸੇਧ

**ਬਿੰਦੀ ਸਹਿਤ:** ਦੂਹੁੰ, ਦੀਵੀਂ, ਬਲੰਦਿਆਂ।

**ਪਦ ਅਰਥ:** ਦੂਹੁ ਦੀਵੀ ਬਲੰਦਿਆ=ਦੋਨਾਂ ਦੀਵਿਆਂ ਦੇ ਬਲਦਿਆਂ, ਜਾਗਦਿਆਂ ਭਾਵ ਦੋਹਾਂ ਅੱਖਾਂ ਦੇ ਸਾਹਮਣੇ। ਮਲਕੁ=ਮੌਤ ਦਾ ਫਰਿਸ਼ਤਾ। ਗੜੁ=(ਸਰੀਰ ਰੂਪੀ) ਕਿਲ੍ਹਾ। ਲੀਤਾ=ਕਬਜ਼ਾ ਕਰ ਲਿਆ।

**ਅਰਥ:** ਫ਼ਰੀਦ (ਜੀ ਕਹਿੰਦੇ ਹਨ ਕਿ ਇਹਨਾਂ) ਦੋਹਾਂ ਅੱਖਾਂ ਦੇ ਸਾਹਮਣੇ ਮੌਤ ਦਾ ਫਰਿਸ਼ਤਾ (ਮਨੁੱਖ ਦੇ ਸਿਰ ਤੇ) ਆ ਬੈਠਾ। (ਉਸ ਨੇ ਆਉਂਦੇ ਸਾਰ ਹੀ ਸਰੀਰ ਰੂਪੀ) ਕਿਲ੍ਹੇ ਉਤੇ (ਕਬਜ਼ਾ) ਕਰ ਲਿਆ ਅਤੇ ਘਟ (ਹਿਰਦਾ) ਲੁਟ ਲਿਆ (ਫਿਰ ਅੱਖਾਂ ਦੇ ਦੋਵੇਂ) ਦੀਵੇ ਬੁਝਾ ਕੇ ਚਲਾ ਗਿਆ।੪੮।

## ਸਾਰਥਕ ਵੀਚਾਰ

ਮਨੁੱਖ ਜਾਗਦਾ ਹੋਵੇ, ਦੋਹਾਂ ਅਖਾਂ ਨਾਲ ਵੇਖਦਾ ਹੋਵੇ, ਹੋਰ ਸਾਰੇ ਲੋਕ ਵੇਖਦੇ ਹੋਣ ਫਿਰ ਜੀਵ ਨੂੰ ਦਿਹੁ ਦੀਵੀ ਚੋਰ ਆ ਪੈਣ, ਇਸ ਦਾ ਘਰ ਲੁਟ ਕੇ ਲੈ ਜਾਣ, ਦੀਵੇ ਬੁਝਾ ਜਾਣ, ਹਨੇਰਾ ਕਰ ਜਾਣ, ਕਿਤਨੀ ਹੈਰਾਨੀ ਦੀ ਗਲ ਹੈ। ਫਰੀਦ ਜੀ ਜੀਵ ਨੂੰ ਚੇਤੰਨ ਕਰ ਰਹੇ ਹਨ ਕਿ ਐ ਜੀਵ! ਤੈਨੂੰ ਪਤਾ ਨਹੀਂ ਲਗਣਾ ਸਭ ਦੇ ਵੇਖਦਿਆਂ ਹੀ ਜਮਦੂਤ ਨਿਮਾਣੀ ਜਿੰਦ ਨੂੰ ਕਢ ਕੇ ਲੈ ਜਾਣਗੇ। ਇਸ ਲਈ ਹੁਣ ਵੇਲਾ

ਈ, ਨਾਮ ਜਪ ਲੈ। ਸਮਾਂ ਬੀਤਣ ਤੇ ਪਛਤਾਉਣ ਦਾ ਕੀ ਲਾਭ:–

**ਜਮ ਕੋ ਡੰਡ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ ॥**
**ਕਹਾ ਹੋਤ ਅਬ ਕੇ ਪਛੁਤਾਏ, ਛੂਟਤ ਨਾਹਿਨ ਭਾਗਿਓ ॥** [ਪੰਨਾ ੧੦੦੮

**ਫਰੀਦਾ, ਵੇਖੁ ਕਪਾਹੈ ਜਿ ਥੀਆ, ਜਿ ਸਿਰਿ ਥੀਆ ਤਿਲਾਹ ॥ ਕਮਾਦੈ ਅਰ ਕਾਗਦੈ, ਕੁੰਨੇ ਕੋਇਲਿਆਹ॥ ਮੰਦੇ ਅਮਲ ਕਰੇਦਿਆ, ਏਹ ਸਜਾਇ ਤਿਨਾਹ ॥ ੪੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਤਿਲਾਂਹ, ਕੋਇਲਿਆਂਹ, ਕਰੇਂਦਿਆਂ, ਤਿਲਾਂਹ।

**ਪਦ ਅਰਥ:** ਕਪਾਹੈ=ਕਪਾਹ ਨਾਲ। ਜਿ ਥੀਆ=ਜਿਹੜਾ ਹੋਇਆ। ਸਿਰਿ=ਸਿਰ ਉਤੇ। ਤਿਲਾਹ=ਤਿਲਾਂ ਦੇ। ਕਮਾਦੈ=ਕਮਾਦ (ਗੰਨੇ) ਨਾਲ। ਅਰੁ=ਅਤੇ। ਕਾਗਦੈ=ਕਾਗਜ਼ ਨਾਲ। ਕੁੰਨੇ=ਮਿੱਟੀ ਦੀ ਹਾਂਡੀ ਨਾਲ। ਕੋਇਲਿਆਹ=ਕੋਲਿਆਂ ਨਾਲ। ਮੰਦੇ ਅਮਲ=ਭੈੜੀਆਂ ਕਰਤੂਤਾਂ। ਕਰੇਦਿਆ= ਕਰਦਿਆਂ। ਸਜਾਇ=ਸਜ਼ਾ। ਤਿਨਾਹ=ਉਹਨਾਂ ਨੂੰ।

**ਅਰਥ:** ਫਰੀਦ (ਜੀ ਮਨ ਨੂੰ ਆਖਦੇ ਹਨ ਕਿ ਤੂੰ) ਵੇਖ ਜੋ (ਕੁਝ) ਕਪਾਹ ਨਾਲ ਹੋਇਆ, ਜਿਹੜਾ ਤਿਲਾਂ ਨਾਲ ਹੋਇਆ, ਕਮਾਦ, ਕਾਗਜ਼, ਹਾਂਡੀ ਤੇ ਕੋਇਲਿਆਂ (ਨਾਲ ਹੋਇਆ) ਹੈ, ਇਹ ਸਜ਼ਾਵਾਂ ਉਨ੍ਹਾਂ ਨੂੰ ਮਿਲਦੀਆਂ ਹਨ ਜੋ ਮੰਦੇ ਕਰਮ (ਭੈੜੀਆਂ ਕਰਤੂਤਾਂ) ਕਰਦੇ ਹਨ।੪੯।

## ਸਾਰਥਕ ਵੀਚਾਰ

ਭੈੜੇ ਨਿਖਿਧ ਕੰਮ ਕਰਨ ਦੇ ਸੰਕਲਪ ਕਾਰਨ ਹੀ ਮਨੁੱਖ ਸਜ਼ਾਵਾਂ ਦਾ ਭਾਗੀ ਬਣਦਾ ਹੈ। ਪਹਿਲਾਂ ਕਪਾਹ ਦੀ ਸਜ਼ਾ ਵਲ ਵੇਖੋ। ਪਹਿਲਾਂ ਕਪਾਹ ਨੂੰ ਸੋਟੀਆਂ ਨਾਲ ਝਾੜਦੇ ਹਨ, ਫਿਰ ਪਿੰਜਣ ਲਈ ਵੇਲਣੇ ਵਿਚ ਪਾਉਂਦੇ ਹਨ, ਚਰਖੇ ਤੇ ਕਤਦੇ ਹਨ, ਕਪੜੇ ਬਣਦੇ ਹਨ ਫਿਰ ਧੋਬੀ ਖੁੰਬ ਕਰਨ ਹੇਤ ਭੱਠੀ ਤੇ ਚਾੜ੍ਹਦੇ ਹਨ ਫਿਰ ਦਰਜ਼ੀ ਕੈਂਚੀ ਨਾਲ ਕਟਦੇ ਹਨ ਫਿਰ ਮਸ਼ੀਨ ਤੇ ਸੀਉਂਦੇ ਹਨ। ਇਹੋ ਹਾਲ ਤਿਲਾਂ ਦਾ ਹੈ ਤਿਲ ਕਿਵੇਂ ਮੋਹਲੀ ਨਾਲ ਕੁੱਟੇ ਜਾਂਦੇ ਹਨ ਤੇ ਘਾਣੀ ਵਿਚ ਪੀੜੇ ਜਾਂਦੇ ਹਨ।

ਕਾਗਜ਼ ਦਾ ਵੀ ਅਜਿਹਾ ਹਾਲ ਹੁੰਦਾ ਹੈ। ਸਣੀ ਕੁਟ ਕੁਟ ਕੇ ਗਾਲ ਕੇ ਕਾਗਜ਼ ਬਣਾਂਦੇ ਹਨ। ਕੁੰਨੇ, ਹਾਂਡੀਆਂ ਬਣਾਨ ਤੋਂ ਪਹਿਲਾਂ ਮਿੱਟੀ ਗੁੱਧੀ ਜਾਂਦੀ ਹੈ, ਚੱਕ ਤੇ ਚੜ੍ਹਾਈ ਜਾਂਦੀ ਹੈ, ਫਿਰ ਚੁਲ੍ਹੇ ਤੇ ਅਗ ਉਪਰ ਰਖਦੇ ਹਨ। ਕੋਇਲੇ ਭੀ ਪਹਿਲਾਂ ਲਕੜਾਂ ਨੂੰ ਕਟ ਕੇ ਸਾੜਦੇ ਹਨ ਤਾਂ ਬਣਦੇ ਹਨ। ਮਨ ਨੂੰ ਮੰਦੇ ਕੰਮਾਂ ਤੋਂ ਬਚਾਉਣ ਹਿਤ ਸਜ਼ਾਵਾਂ ਸਾਹਮਣੇ ਰਖ ਕੇ ਇਕ ਪ੍ਰਕਾਰ ਦੀ ਤਾੜਨਾ ਕੀਤੀ ਹੈ ਤਾਂ ਜੋ ਭੈ ਕਾਰਨ ਜੀਵ ਅੰਦਰ ਨਾਮ ਦੀ ਚੇਤਨਾ ਜਾਗੇ।

**ਫਰੀਦਾ, ਕੰਨਿ ਮੁਸਲਾ ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ ॥ ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥ ੫੦ ॥**

**ਪਦ ਅਰਥ:** ਕੰਨਿ=ਕੰਧ (ਮੋਢੇ) ਉਤੇ। ਮੁਸਲਾ=ਮੁਸੱਲਾ (ਆਸਣ ਜੋ ਨਿਮਾਜ਼ ਪੜ੍ਹਨ ਸਮੇਂ ਹੇਠਾਂ ਵਿਛਾਇਆ ਜਾਂਦਾ ਹੈ)। ਸੂਫ-ਕਾਲੀ ਕਫ਼ਨੀ। ਗਲਿ=ਗਲ ਵਿਚ। ਦਿਲਿ=ਦਿਲ ਵਿਚ। ਕਾਤੀ=ਕੈਂਚੀ। ਗੁੜੁ ਵਾਤਿ=ਮੂੰਹ ਵਿਚ ਗੁੜ (ਮਿਠਾਸ ਭਾਵ ਮਿਠਾ ਬੋਲ)।

**ਅਰਥ:** ਫਰੀਦ (ਜੀ ਆਖਦੇ ਹਨ- ਹੇ ਪਖੰਡੀ ਮਨੁੱਖ! ਤੇਰੇ) ਮੋਢੇ ਉਤੇ ਮੁਸੱਲਾ ਹੈ, ਗਲ ਵਿਚ ਕਾਲੀ ਕਫ਼ਨੀ (ਪਾਈ ਹੋਈ ਹੈ ਪਰ) ਦਿਲ ਵਿਚ ਕੈਂਚੀ (ਅਤੇ) ਮੂੰਹ ਵਿਚ ਗੁੜ (ਵਾਂਗ ਮਿੱਠਾਸ ਹੈ)। ਬਾਹਰੋਂ ਤਾਂ ਚਾਨਣ ਦਿਸਦਾ ਹੈ (ਭਾਵ ਫਕੀਰੀ ਲਿਬਾਸ ਹੈ, ਪਰ) ਦਿਲ ਵਿਚ ਹਨੇਰੀ ਰਾਤ (ਪਈ ਹੋਈ) ਹੈ।੫੦।

## ਸਾਰਥਕ ਵੀਚਾਰ

ਭੇਖੀ ਲੋਕਾਂ ਦਾ ਬੋਲ ਮਿਸ਼ਰੀ ਵਰਗਾ ਮਿੱਠਾ ਹੁੰਦਾ ਹੈ। ਉਨ੍ਹਾਂ ਦੇ ਬਚਨਾਂ ਦੀ ਮਿਠਾਸ ਹਰੇਕ ਨੂੰ ਮੋਹ ਲੈਂਦੀ ਹੈ। ਪਰ ਇਹ ਸਭ 'ਪਰਦਰਬ ਹਿਰਨ ਕੀ ਬਾਨੀ' ਦੀ ਪ੍ਰਤੀਕ ਹੈ। ਜਿਹੜਾ ਬਾਹਰੋਂ ਲਿਸ਼ਕਿਆ ਪੁਸ਼ਕਿਆ ਹੋਇਆ ਹੋਵੇ, ਉਸ ਕੋਲ 'ਦੋਇ ਧੋਤੀ ਬਸਤ੍ਰ ਕਪਾਟੰ' ਵਾਲੀ ਗਲ ਹੋਵੇ, ਹਿਰਦੇ ਵਿਚ ਪਰਮੇਸ਼ਰ ਦਾ ਗਿਆਨ ਤੇ ਪ੍ਰੇਮ ਦੀ ਰਤੀ ਨਾ ਹੋਵੇ ਉਸ ਪਾਸ ਅਗਿਆਨਤਾ ਦਾ ਹਨੇਰਾ ਹੀ ਹਨੇਰਾ ਹੁੰਦਾ ਹੈ। ਉਥੇ ਮਾਨੋ ਖੀਸਾ ਕੱਟਣ ਵਾਲੀ ਕੈਂਚੀ ਵਸਦੀ ਹੈ। ਮੂੰਹੋਂ ਮਿੱਠੀਆਂ ਗਲਾਂ ਕਰਨੀਆਂ ਤੇ ਦਿਲ ਵਿੱਚ ਈਰਖਾ ਕਰਨੀ, ਇਹੋ ਹੀ '... ਦਿਲਿ ਅੰਧਿਆਰੀ ਰਾਤਿ' ਹੈ।

**ਫਰੀਦਾ, ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ ॥ ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ ॥ ੫੧ ॥**

**ਪਦ ਅਰਥ:** ਰਤੀ=ਰਤੀ ਭਰ। ਰਤੁ=ਲਹੂ, ਖ਼ੂਨ। ਚੀਰੈ ਕੋਇ=ਕੋਈ ਚੀਰ ਕੇ ਵੇਖ ਲਵੇ। ਤਨੁ=ਸਰੀਰ। ਰਬ ਸਿਉ=ਪਰਮਾਤਮਾ ਨਾਲ। ਤਿਨ ਤਨਿ=ਉਨ੍ਹਾਂ ਦੇ ਸਰੀਰਾਂ ਵਿਚ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਜੇ ਕੋਈ (ਤਪੱਸਵੀ ਸਾਧੂਆਂ ਦੇ) ਸਰੀਰ ਨੂੰ ਚੀਰ ਕੇ ਵੇਖੇ ਤਾਂ (ਉਸ ਵਿਚੋਂ) ਰਤੀ ਭਰ ਭੀ ਲਹੂ ਨਹੀਂ ਨਿਕਲੇਗਾ (ਕਿਉਂਕਿ) ਜਿਹੜੇ ਸਰੀਰ ਪਰਮਾਤਮਾ ਨਾਲ ਰਤੇ ਹੁੰਦੇ ਹਨ, ਉਨ੍ਹਾਂ ਸਰੀਰਾਂ ਵਿਚ ਲਹੂ ਨਹੀਂ ਹੁੰਦਾ (ਇਸ ਸਲੋਕ ਦਾ ਸਪਸ਼ਟੀਕਰਨ ਮ:੩ ਵਿਚ ਵੇਖੋ)।੫੧।

**ਮ: ੩ ॥ ਇਹੁ ਤਨੁ ਸਭੋ ਰਤੁ ਹੈ, ਰਤੁ ਬਿਨੁ ਤੰਨੁ ਨ ਹੋਇ ॥ ਜੋ ਸਹ ਰਤੇ ਆਪਣੇ, ਤਿਤੁ ਤਨਿ ਲੋਭੁ ਰਤੁ ਨ ਹੋਇ ॥ ਭੈ ਪਇਐ ਤਨੁ ਖੀਣੁ ਹੋਇ, ਲੋਭੁ ਰਤੁ ਵਿਚਹੁ ਜਾਇ ॥ ਜਿਉ ਬੈਸੰਤਰਿ ਧਾਤੁ ਸੁਧੁ ਹੋਇ, ਤਿਉ ਹਰਿ ਕਾ**

**ਭਉ ਦੁਰਮਤਿ ਮੈਲੁ ਗਵਾਇ ॥ ਨਾਨਕ, ਤੇ ਜਨ ਸੋਹਣੇ, ਜਿ ਰਤੇ ਹਰਿ ਰੰਗੁ ਲਾਇ ॥੫੨॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ,ਤਿਉਂ ।

**ਪਦ ਅਰਥ:** ਭੈ ਪਇਐ=ਡਰ ਪੈਣ ਨਾਲ। ਖੀਣੁ=ਲਿਸਾ, ਕਮਜ਼ੋਰ। ਜਾਇ=ਦੂਰ ਹੋ ਜਾਂਦਾ ਹੈ। ਬੈਸੰਤਰਿ=ਅੱਗ ਵਿਚ। ਸੁਧੁ=ਨਿਰਮਲ, ਪਵਿੱਤਰ। ਜਿ=ਜਿਹੜੇ। ਰੰਗੁ=ਪ੍ਰੇਮ।੫੨।

**ਅਰਥ:** (ਹੇ ਭਾਈ!) ਇਹ ਸਰੀਰ ਸਾਰਾ ਲਹੂ ਹੈ (ਕਿਉਂਕਿ) ਲਹੂ ਤੋਂ ਬਿਨਾ ਸਰੀਰ (ਕਾਇਮ) ਨਹੀਂ ਰਹਿ ਸਕਦਾ। (ਹਾਂ, ਜਿਹੜੇ ਮਨੁੱਖ) ਪਰਮਾਤਮਾ (ਦੇ ਪਿਆਰ ਵਿਚ) ਰੰਗੇ ਹੋਏ ਹੁੰਦੇ ਹਨ, ਉਨ੍ਹਾਂ ਦੇ ਸਰੀਰ ਚ' ਲੋਭ ਰੂਪੀ ਲਹੂ ਨਹੀਂ ਹੁੰਦਾ। (ਪਰਮਾਤਮਾ ਦੇ) ਡਰ ਪੈਣ ਨਾਲ ਤਨ ਕਮਜ਼ੋਰ ਹੁੰਦਾ ਤੇ ਲੋਭ ਰਤ ਸਰੀਰ ਵਿਚੋਂ ਦੂਰ ਹੋ ਜਾਂਦੀ ਹੈ, ਜਿਵੇਂ ਅੱਗ ਵਿਚ ਪੈ ਕੇ ਧਾਤ ਸੁੱਧ ਹੋ ਜਾਂਦੀ ਹੈ ਤਿਵੇਂ ਪਰਮਾਤਮਾ ਦਾ ਭਉ ਖੋਟੀ ਮਤ ਵਾਲੀ ਮੈਲ ਨੂੰ ਦੂਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਸੇਵਕ ਜਨ ਸੋਹਣੇ ਹਨ ਜਿਹੜੇ (ਪ੍ਰਭੂ ਦੇ ਨਾਮ ਰੰਗ ਵਿਚ) ਰੰਗੇ ਹੋਏ ਹਨ, ਹਰੀ ਨੇ (ਉਨ੍ਹਾਂ ਦੇ ਅੰਦਰ) ਪ੍ਰੇਮ-ਰੰਗ ਲਾਇਆ ਹੈ।੫੨।

## ਸਾਰਥਕ ਵੀਚਾਰ

ਪੁਰਾਤਨ ਸਮੇਂ ਵਿਚ ਹੱਠ ਮਾਰਗੀ ਲੋਕ ਅਜੇਹੇ ਵੀਚਾਰਾਂ ਵਾਲੇ ਸਨ, ਬੈਰਾਗੀ ਜੀਉੜੇ ਦੀ ਸਰੀਰਕ ਦਸ਼ਾ ਅਜਿਹੀ ਹੋ ਜਾਏ ਕਿ ਜੇ ਉਸ ਦੇ ਸਰੀਰ ਨੂੰ ਕੋਈ ਚੀਰੇ ਤਾਂ ਰਤੀ ਭਰ ਲਹੂ ਨਾ ਨਿਕਲੇ।

ਕਹਾਵਤ ਹੈ ਕਿ ਇਕ ਰਿਖੀ ਦੇ ਬਨ ਵਿਚ ਤਪ ਕਰਦਿਆਂ ਕਈ ਜੁੱਗ ਲੰਘ ਗਏ, ਇਕ ਦਿਨ ਰਿਖੀ ਦੇ ਸਰੀਰ ਨੂੰ ਕੰਡਾ ਲਗਾ ਤਾਂ ਉਸ ਦੇ ਸਰੀਰ ਚੋਂ ਲਹੂ ਨ ਨਿਕਲਿਆ ਪਾਣੀ ਨਿਕਲਿਆ, ਰਿਖੀ ਬੜਾ ਪ੍ਰਸੰਨ ਹੋਇਆ। ਇਸ ਪ੍ਰਾਪਤੀ ਨੂੰ ਵੇਖ ਕੇ ਨਚਣ ਲਗ ਪਿਆ। ਇਸ ਦੇ ਹੋਰ ਸਾਥੀ ਬਹੁਤ ਦੁਖੀ ਹੋਏ ਅਤੇ ਕਿਹਾ ਕਿ ਆਪਣਾ ਤਨ ਚੀਰ ਕੇ ਤੂੰ ਕਿਹੜੀ ਗਲ ਵਿਖਾਈ ਹੈ?, ਇਹ ਤਾਂ ਹੰਕਾਰ ਹੈ। ਪ੍ਰੇਮ ਦੀ ਰਤੀ ਨਾਲ ਹੰਕਾਰ ਤੇ ਦੁਰਮਤਿ ਦੀ ਮੈਲ ਨਾਸ਼ ਹੁੰਦੀ ਹੈ, ਹੰਕਾਰ ਤਾਂ ਸਭ ਤੋਂ ਵੱਡਾ ਵਿਕਾਰ ਹੈ।

ਇਹਨਾਂ ਦੋਹਾਂ ਸਲੋਕਾਂ ਵਿਚ ਰੱਤ ਤੇ ਲੋਭ ਰੱਤ ਦਾ ਨਿਰਣਾ ਹੈ। ਫਰੀਦ ਜੀ ਦਾ ਕਥਨ ਹੈ ਕਿ ਜੇ ਕੋਈ ਸਾਧੂ ਦੇ ਸਰੀਰ ਨੂੰ ਚੀਰੇ ਤਾਂ ਉਸ ਚੋਂ ਰੱਤੀ ਭਰ ਵੀ ਲਹੂ ਨਹੀਂ ਨਿਕਲਦਾ। ਪਰ ਸ੍ਰੀ ਗੁਰੂ ਅਮਰਦਾਸ ਜੀ ਇਸ ਨੂੰ ਇਉਂ ਸਪਸ਼ਟ ਕਰਦੇ ਹਨ ਕਿ ਸਾਰੇ ਸਰੀਰਾਂ ਵਿਚ ਰੱਤ ਹੈ, ਰੱਤ ਤੋਂ ਬਿਨਾ ਕੋਈ ਸਰੀਰ ਨਾ ਬਣ ਸਕਦਾ ਹੈ ਨਾ ਕਾਇਮ ਰਹਿ ਸਕਦਾ ਹੈ। ਰੱਤ ਵੀ ਸਰੀਰ ਦਾ ਇਕ ਤੱਤ ਹੈ। ਹਾਂ, ਰੱਤ ਰੱਤ ਵਿਚ ਫ਼ਰਕ ਹੈ। ਇਕ ਲੋਭ-ਰੱਤ ਹੈ, ਇਕ ਪਰਮੇਸ਼ਰ ਦੇ ਭੈ ਤੋਂ ਬਣੀ ਨਿਰਮਲ-ਰੱਤ ਹੈ। ਲੋਭ-ਰੱਤ ਵਿਕਾਰਾਂ ਨੂੰ ਪਾਲਦੀ ਹੈ ਅਤੇ 'ਲੋਭ-ਰਹਿਤ ਰੱਤ' ਪ੍ਰਭੂ ਪ੍ਰੇਮ ਦਾ ਰੰਗ ਚਾੜ੍ਹਦੀ ਹੈ। ਸੋ ਸ਼ੁੱਧ ਅੰਤਸ਼

ਕਰਣ ਪ੍ਰੇਮ ਦੀ ਰੱਤ ਨਾਲ ਪਲਦਾ ਹੈ। ਲੋਭ ਵਾਲੀ ਰਤ ਸਰੀਰ ਨੂੰ ਗਾਲਦੀ ਹੈ। ਲੋਭੀਆਂ ਬਾਰੇ ਗੁਰੂ ਸਾਹਿਬ ਦੇ ਬਚਨ ਹਨ:—

**੧. ਜਿਉ ਕੂਕਰੁ ਹਰਕਾਇਆ, ਧਾਵੈ ਦਹਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ, ਭਖੁ ਅਭਖੁ ਸਭ ਖਾਇ ॥** [ਪੰਨਾ ੫੦

**੨. ਲੋਭੀ ਕਾ ਵੇਸਾਹੁ ਨ ਕੀਜੈ, ਜੇਕਾ ਪਾਰਿ ਵਸਾਇ ॥**
**ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥**
**ਮਨਮੁਖ ਸੇਤੀ ਸੰਗੁ ਕਰੇ, ਮੁਹਿ ਕਾਲਖ ਦਾਗੁ ਲਗਾਇ॥**
**ਮੁਹ ਕਾਲੇ ਤਿਨ ਲੋਭੀਆਂ, ਜਾਸਨਿ ਜਨਮੁ ਗਵਾਇ॥** [ਪੰਨਾ ੧੪੧੭

## ਫਰੀਦਾ, ਸੋਈ ਸਰਵਰੁ ਢੂਢਿ ਲਹੁ, ਜਿਥਹੁ ਲਭੀ ਵਥੁ ॥ ਛਪੜਿ ਢੂਢੈ ਕਿਆ ਹੋਵੈ, ਚਿਕੜਿ ਡੁਬੈ ਹਥੁ ॥ ੫੩ ॥

### ਉਚਾਰਨ ਸੇਧ

**ਬਿੰਦੀ ਸਹਿਤ:** ਜਿਥਹੁੰ।

**ਪਦ ਅਰਥ:** ਸਰਵਰੁ=ਸਰੋਵਰ, ਡਿੰਗਲ ਭਾਸ਼ਾ ਵਿਚ ਸਰਵਰ ਦਾ ਅਰਥ ਸਮੁੰਦਰ ਹੈ। ਢੂਢਿ ਲਹੁ=ਭਾਲ ਲਵੋ, ਲਭ ਲਵੋ। ਵਥੁ=ਵਸਤੂ, ਚੀਜ਼। ਛਪੜਿ=ਛਪੜ ਵਿਚ। ਚਿਕੜਿ=ਚਿੱਕੜ ਵਿਚ।

**ਅਰਥ:** ਫਰੀਦ (ਜੀ ਆਖਦੇ ਹਨ ਹੇ ਭਾਈ!) ਓਹ ਸਮੁੰਦਰ ਭਾਲ ਲਵੋ ਜਿਥੋਂ (ਕੀਮਤੀ ਆਤਮ) ਵਸਤੂ ਲਭ ਜਾਏ। ਛੱਪੜ ਵਿਚ ਢੂੰਢਿਆਂ ਕੀ ਹੁੰਦਾ ਹੈ, (ਉਥੇ ਤਾਂ) ਚਿੱਕੜ ਵਿਚ ਹੀ ਹੱਥ ਡੁਬਦਾ ਹੈ।੫੩।

### ਸਾਰਥਕ ਵੀਚਾਰ

ਇਸ ਸਲੋਕ ਦੇ ਭਾਵ ਤੋਂ ਇਹ ਪਤਾ ਲਗਦਾ ਹੈ ਜਿਵੇਂ ਕੋਈ ਸ੍ਰੇਸ਼ਟ ਵਸਤੂ ਦਾ ਚਾਹਵਾਨ ਹੋਵੇ ਪਰ ਓਹ ਭੇਖਧਾਰੀਆਂ ਦੇ ਮਗਰ ਮਗਰ ਫਿਰਦਾ ਹੋਵੇ।

ਫਰੀਦ ਜੀ ਕਹਿੰਦੇ ਹਨ ਹੇ ਭਾਈ! ਜੇ ਤੂੰ ਆਤਮਿਕ ਗਿਆਨ ਰੂਪੀ ਪਦਾਰਥ ਪ੍ਰਾਪਤ ਕਰਨ ਦਾ ਇੱਛਕ ਹੈਂ ਤਾਂ ਗਿਆਨ ਦਾਤੇ ਸ੍ਰੇਸ਼ਟ ਗੁਰੂ ਪਾਸ ਜਾਓ, ਗਿਆਨ ਤੋਂ ਸਖਣਿਆਂ, ਦੰਭੀਆਂ ਅਥਵਾ ਮਸੀਤਾਂ ਤੇ ਠਾਕੁਰਦੁਆਰਿਆਂ ਦੇ ਡੇਰੇਦਾਰਾਂ ਪਾਸ ਕੀ ਰਖਿਆ ਪਿਆ ਹੈ। ਭਾਵ ਗਿਆਨ ਪਦਾਰਥ ਦੀ ਪ੍ਰਾਪਤੀ ਬਹੁਤ ਔਖੀ ਹੈ। ਆਤਮ-ਗਿਆਨ ਨੂੰ ਰੋੜ੍ਹ ਕੇ ਹੋਰ ਉਪਾਵ ਕਰਨੇ ਚਿਕੜ ਵਿਚ ਹਥ ਭਰਨ ਤੋਂ ਅਤੇ ਪਾਪੀ ਬਣਨ ਤੋਂ ਸਿਵਾ ਕੁਝ ਨਹੀਂ। ਸੋ, ਅਕਾਲ ਪੁਰਖ ਦੀ ਸ਼ਰਨ ਵਿਚ ਰਹਿਣ ਨਾਲ ਆਤਮ-ਪ੍ਰਗਤੀ ਹੁੰਦੀ ਹੈ ਅਤੇ ਦੇਵੀ ਦੇਵਤਿਆਂ ਜਾਂ ਹੋਰ ਭੇਖੀਆਂ ਪਿਛੇ ਜਾਣ ਨਾਲ ਭਟਕਣਾ ਹੀ ਪਲੇ ਪੈਂਦੀ ਹੈ।

**ਫਰੀਦਾ, ਨੰਢੀ ਕੰਤੁ ਨ ਰਾਵਿਓ, ਵਡੀ ਥੀ ਮੁਈਆਸੁ ॥ ਧਨ ਕੂਕੇਂਦੀ ਗੋਰ ਮੇਂ, ਤੈ ਸਹ ਨਾ ਮਿਲੀਆਸੁ ॥੫੪॥**

**ਪਦ ਅਰਥ:** ਨੰਢੀ=ਜੁਆਨ। ਕੰਤੁ=ਪਤੀ, ਖਸਮ। ਨ ਰਾਵਿਓ=ਨਾ ਭੋਗਿਆ, ਮਾਣਿਆ। ਵਡੀ ਥੀ=ਵਡੀ (ਬੁਢੀ) ਹੋ ਕੇ। ਮਰੀਆਸੁ=ਮਰ ਗਈ। ਧਨ=ਇਸਤ੍ਰੀ। ਕੂਕੇਦੀ=ਰੋਂਦੀ ਹੈ। ਗੋਰ ਮੇਂ=ਕਬਰ ਵਿਚ। ਤੈ=ਤੈਨੂੰ। ਸਹ=ਹੇ ਪਤੀ!। ਨਾ ਮਿਲੀਆਸੁ=ਨਾ ਮਿਲੀ।

**ਅਰਥ:** ਫਰੀਦ (ਜੀ ਆਖਦੇ ਹਨ ਜਿਸ) ਜੁਆਨ (ਜੀਵ) ਇਸਤ੍ਰੀ ਨੇ ਪਤੀ ਦਾ (ਰੰਗ) ਨ ਮਾਣਿਆ (ਭਾਵ ਪਤੀ ਪਰਮਾਤਮਾ ਨੂੰ ਨਾ ਸਿਮਰਿਆ) ਵਡੀ (ਬੁਢੀ) ਹੋ ਕੇ ਮਰ ਗਈ। (ਫਿਰ ਉਹ) ਇਸਤ੍ਰੀ ਕਬਰ ਵਿਚ ਰੋਂਦੀ (ਤੇ ਪਛਤਾਂਦੀ ਹੈ ਕਿ) ਹੇ ਪਤੀ! ਮੈਂ ਤੈਨੂੰ (ਜੀਊਦਿਆਂ ਨੂੰ) ਕਿਉਂ ਨ ਮਿਲੀ।੫੪।

## ਸਾਰਥਕ ਵੀਚਾਰ

ਪਿਛੇ ਸਲੋਕ ਨੰਬਰ ੧੨ ਵਿਚ 'ਕਾਲੀ ਜਿਨੀ ਨ ਰਾਵਿਆ, ਧਉਲੀ ਰਾਵੈ ਕੋਇ' ਦੀ ਗਲ ਫਰੀਦ ਜੀ ਨੇ ਕੀਤੀ, ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਸ ਵੀਚਾਰ ਉਤੇ ਆਪਣਾ ਸਪਸ਼ਟੀਕਰਨ ਦਿਤਾ ਸੀ ''ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ...''। ਇਸੇ ਤਰ੍ਹਾਂ ਜੇ ਜੀਵ-ਇਸਤ੍ਰੀ ਨੇ ਇਸ ਜੁਆਨੀ ਵਿਚ ਪ੍ਰਭੂ ਨਾਲ ਪ੍ਰੇਮ ਨਹੀਂ ਲਾਇਆ, ਬੁਢੇਪਾ ਆਣ ਤੇ ਉਹ ਰਸ ਨਹੀਂ ਮਾਣ ਸਕਦੀ। ਅੰਤ ਨੂੰ ਜੀਵ-ਇਸਤ੍ਰੀ ਪਛਤਾਵਾ ਕਰਕੇ ਦੁਖੀ ਹੁੰਦੀ ਹੈ।

ਸਲੋਕ ਦਾ ਤਾਤਪਰਜ ਇਹ ਹੈ ਕਿ ਭਾਵੇਂ ਨਢੀ ਹੋਵੇ ਭਾਵੇਂ ਬੁਢੀ ਹੋਵੇ, ਨਿਰ-ਅਭਿਮਾਨ ਹੋ ਕੇ ਸਿਮਰਨ ਵਿਚ ਜੀਵਨ ਬਤੀਤ ਕਰਨਾ ਚਾਹੀਦਾ ਹੈ ਜਿਸ ਦੇ ਫਲਸਰੂਪ ਪ੍ਰਭੂ ਦਾ ਮਿਲਾਪ ਨਸੀਬ ਹੁੰਦਾ ਹੈ।

**ਫਰੀਦਾ, ਸਿਰੁ ਪਲਿਆ ਦਾੜੀ ਪਲੀ, ਮੁਛਾਂ ਭੀ ਪਲੀਆਂ ॥ ਰੇ ਮਨ ਗਹਿਲੇ ਬਾਵਲੇ, ਮਾਣਹਿ ਕਿਆ ਰਲੀਆਂ ॥੫੫॥**

**ਪਦ ਅਰਥ:** ਪਲਿਆ=ਪਲ ਗਿਆ ਭਾਵ ਚਿੱਟਾ ਹੋ ਗਿਆ। ਪਲੀ=ਪਲ ਗਈ, ਚਿੱਟੀ ਹੋ ਗਈ। ਗਹਿਲੇ=ਗਾਫ਼ਲ। ਬਾਵਲੇ=ਕਮਲੇ, ਸ਼ੁਦਾਈ। ਮਾਣਹਿ ਕਿਆ ਰਲੀਆ=ਕੀ ਖੁਸ਼ੀਆਂ ਮੰਨਾਂਦਾ ਹੈਂ?।

**ਅਰਥ:** ਫਰੀਦ (ਜੀ ਕਹਿੰਦੇ ਹਨ ਕਿ) ਸਿਰ ਪਲ ਗਿਆ ਭਾਵ ਚਿੱਟਾ ਹੋ ਗਿਆ ਦਾੜੀ ਤੇ ਮੁੱਛਾਂ ਭੀ ਪਲ ਗਈਆਂ ਭਾਵ ਚਿੱਟੀਆਂ ਹੋ ਗਈਆਂ। ਹੇ ਗਾਫ਼ਲ ਤੇ ਸ਼ੁਦਾਈ ਮਨ! ਤੂੰ ਕੀ ਖੁਸ਼ੀਆਂ ਮਾਣ ਰਿਹਾ ਹੈਂ?।੫੫।

## ਸਾਰਥਕ ਵੀਚਾਰ

ਇਸ ਸਲੋਕ ਰਾਹੀਂ ਗਾਫ਼ਲ ਮਨ ਨੂੰ ਤਾੜਨਾ ਕੀਤੀ ਹੈ। ਜਦੋਂ ਸਿਰ, ਦਾੜੀ, ਮੁੱਛਾਂ ਚਿਟੀਆਂ ਹੋ ਜਾਣ ਤਾਂ ਮਨੁੱਖ ਦੇ ਰਹਿਣ, ਬਹਿਣ, ਸਹਿਣ ਵਿਚ ਫਰਕ ਆ ਜਾਂਦਾ ਹੈ ਕਿਉਂਕਿ ਉਮਰ ਦਾ ਤਕਾਜ਼ਾ

ਇਹ ਮੰਗ ਕਰਦਾ ਹੈ ਕਿ ਮਨੁੱਖ ਬਹੁਤੇ ਰਸਾਂ ਕਸਾਂ ਵਲੋਂ ਮੂੰਹ ਮੋੜ ਕੇ ਪ੍ਰਭੂ ਦਾ ਸਿਮਰਨ ਕਰੇ। ਕੀ ਪਤਾ ਕਿਸ ਵੇਲੇ ਮੌਤ ਦਾ ਸੱਦਾ ਆ ਜਾਵੇ ਇਸ ਲਈ ਕਮਲੇ ਮਨ ਨੂੰ ਖੁਸ਼ੀਆਂ ਤੇ ਭੋਗਾਂ ਵਿਚ ਨਹੀਂ ਫਸਣਾ ਚਾਹੀਦਾ।

**ਫਰੀਦਾ, ਕੋਠੇ ਧੁਕਣੁ ਕੇਤੜਾ, ਪਿਰ ਨੀਦੜੀ ਨਿਵਾਰਿ ॥ ਜੋ ਦਿਹ ਲਧੇ ਗਾਣਵੇ, ਗਏ ਵਿਲਾੜਿ ਵਿਲਾੜਿ ॥੫੬॥**

## ਉਚਾਰਨ ਸੇਧ

ਬਿੰਦੀ ਸਹਿਤ : ਨੀਂਦੜੀ, ਦਿਹਂ ।

**ਪਦ ਅਰਥ:** ਧੁਕਣੁ=ਦੌੜ। ਕੇਤੜਾ=ਕਿਤਨਾ ਕੁ, ਕਿਥੋਂ ਤਕ। ਪਿਰ ਨੀਦੜੀ=ਪਤੀ ਵਲੋਂ ਜੋ ਨੀਂਦ ਹੈ। ਨਿਵਾਰਿ=ਦੂਰ ਕਰ। ਜੋ ਦੇਹ=ਜਿਹੜੇ ਦਿਨ। ਲਧੇ=ਮਿਲੇ ਸਨ। ਗੇਣਵੇ=ਗਿਣਤੀ ਦੇ, ਭਾਵ ਥੋੜੇ। ਗਏ ਵਿਲਾੜਿ ਵਿਲਾੜਿ=ਦੌੜ ਦੌੜ ਕੇ (ਭਾਵ ਛੇਤੀ ਨਾਲ) ਬੀਤ ਗਏ।

**ਅਰਥ:** ਫਰੀਦ! ਕੋਠੇ ਉਤੇ ਦੌੜ ਕਿਥੋਂ ਤਕ ਹੋ ਸਕਦੀ ਹੈ (ਵਧ ਤੋਂ ਵੱਧ ਦਸ ਵੀਹ ਕਦਮ)। ਪਤੀ ਵਲੋਂ ਨੀਂਦ ਦੂਰ ਕਰ (ਭਾਵ ਅੱਖਾਂ ਖੋਲ ਕਿਉਂਕਿ ਉਮਰ ਦੇ) ਜਿਹੜੇ ਗਿਣਤੀ ਦੇ ਦਿਨ (ਤੈਨੂੰ) ਮਿਲੇ ਸਨ (ਉਹ ਦਿਨ) ਦੌੜ ਦੌੜ ਕੇ (ਭਾਵ ਛੇਤੀ ਛੇਤੀ ਬੀਤ) ਗਏ।੫੬।

## ਸਾਰਥਕ ਵੀਚਾਰ

ਜਿਵੇਂ ਕੋਠੇ ਉਤੇ ਦੌੜ ਦੀ ਹਦ ਉਸ ਦੇ ਬਨੇਰਿਆਂ ਤੱਕ ਹੈ, ਤਿਵੇਂ ਇਸ ਸਰੀਰ ਵਿਚ ਕਿਤਨਾ ਚਿਰ ਅਨੰਦ ਭੋਗ ਸਕੀਦਾ ਹੈ? ਜ਼ਿੰਦਗੀ ਦੇ ਦਿਨ ਗਿਣਤੀ ਦੇ ਮਿਲੇ ਹਨ ਛੇਤੀ ਛੇਤੀ ਬੀਤ ਜਾਣਗੇ ਅੰਤ ਕਾਲ ਨੇੜੇ ਆ ਜਾਵੇਗਾ। ਸੋ ਹੇ ਜੀਵ! ਤੂੰ ਪਰਮਾਤਮਾ ਵਲੋਂ ਅਗਿਆਨਤਾ ਦੀ ਨੀਂਦ ਦੂਰ ਕਰ। ਜਵਾਨੀ ਦੇ ਦਿਨ ਮੰਦੇ ਕੰਮਾਂ ਵਿਚ ਹੀ ਮੁਕ ਗਏ, ਉਨ੍ਹਾਂ ਵਿਚ ਤੂੰ ਕੁਝ ਨਹੀਂ ਕੀਤਾ, ਹੁਣ ਤਾਂ ਹੋਸ਼ ਕਰ, ਜਾਗ ਪਉ।

**ਫਰੀਦਾ, ਕੋਠੇ ਮੰਡਪ ਮਾੜੀਆ, ਏਤੁ ਨ ਲਾਏ ਚਿਤੁ ॥ ਮਿਟੀ ਪਈ ਅਤੋਲਵੀ, ਕੋਇ ਨ ਹੋਸੀ ਮਿਤੁ ॥੫੭॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾੜੀਆਂ, ਅਤੋਲਵੀਂ ।

**ਪਦ ਅਰਥ:** ਕੋਠੇ=ਘਰ। ਮੰਡਪ=ਮਹਿਲ। ਮਾੜੀਆ=ਹਵੇਲੀਆਂ। ਏਤ=ਇਨਾਂ ਨਾਲ। ਅਤੋਲਵੀ=ਅਮਿਣਵੀ।

**ਅਰਥ:** ਫਰੀਦ (ਜੀ ਆਖਦੇ ਹਨ ਹੇ ਜੀਵ! ਤੂੰ) ਘਰ ਤੇ ਮਹਲ ਮਾੜੀਆਂ ਇਨ੍ਹਾਂ ਨਾਲ ਹਿਤ-ਚਿਤ ਨਾ ਲਾ। (ਮਰਨ ਮਗਰੋਂ ਤੇਰੀ ਕਬਰ ਉਤੇ) ਅਮਿਣਵੀ ਮਿਟੀ ਪਏਗੀ (ਇਹਨਾਂ ਮਹਲ ਮਾੜੀਆਂ

ਚੋਂ) ਕੋਈ ਵੀ ਤੇਰਾ ਮਿਤਰ ਨਹੀਂ ਬਣੇਗਾ।੫੭।

**ਫਰੀਦਾ, ਮੰਡਪ ਮਾਲੁ ਨ ਲਾਇ, ਮਰਗ ਸਤਾਣੀ ਚਿਤਿ ਧਰਿ ॥ ਸਾਈ ਜਾਇ ਸਮਾਲਿ, ਜਿਥੈ ਹੀ ਤਉ ਵੰਞਣਾ ॥ ੫੮ ॥**

**ਪਦ ਅਰਥ**: ਮਾਲੁ=ਧਨ ਪਦਾਰਥ। ਮਰਗ=ਮੌਤ। ਸਤਾਣੀ=ਬਲ ਵਾਲੀ। ਚਿਤਿ ਧਰਿ=ਚਿਤ ਵਿਚ (ਯਾਦ) ਰਖ। ਸਾਈ=ਓਹੀ, ਓਹ। ਜਾਇ=ਜਗ੍ਹਾ, ਥਾਂ। ਸਮਾਲਿ=ਯਾਦ ਰਖ। ਤਉ ਵੰਞਣਾ=ਤੂੰ ਜਾਣਾ ਹੈ।

**ਅਰਥ**: ਫਰੀਦ (ਜੀ ਕਹਿੰਦੇ ਹਨ- ਹੇ ਮਨ !) ਮਹਲ ਮਾੜੀਆਂ ਅਤੇ ਧਨ-ਪਦਾਰਥ (ਆਪਣੇ ਚਿਤ ਵਿਚ) ਨਾ ਟਿਕਾ, ਬਲਵਾਨ ਮੌਤ ਨੂੰ ਚਿਤ ਵਿਚ (ਯਾਦ) ਰਖ। ਓਹ ਥਾਂ ਯਾਦ ਰਖ ਜਿਥੇ ਤੂੰ (ਆਖਰ) ਜਾਣਾ ਹੈ।੫੮।

## ਸਾਰਥਕ ਵੀਚਾਰ

ਹਰ ਵੇਲੇ ਆਪਣਾ ਧਿਆਨ ਘਰਾਂ, ਮਹਲ-ਮਾੜੀਆਂ ਨਾਲ ਜੋੜੀ ਰਖਣਾ ਮਨੁੱਖ ਦਾ ਸੁਭਾਅ ਹੈ। ਇਸ ਨੂੰ ਇਹ ਕਦੇ ਵੀ ਖਿਆਲ ਨਹੀਂ ਆਉਂਦਾ ਕਿ ਜਦੋਂ ਕਬਰ ਬਣੇਗੀ ਤਾਂ ਬਹੁਤ ਸਾਰੀ ਮਿੱਟੀ ਪਾ ਕੇ ਇਸ ਦੇ ਸਰੀਰ ਨੂੰ ਦਬ ਦਿੱਤਾ ਜਾਵੇਗਾ।

ਦੁਨੀਆਂ ਦੇ ਮਾਲ ਮਿਲਖ ਵਿਚ ਚਿਤ ਫਸਾਉਣ ਦੀ ਬਜਾਏ ਉਸ ਥਾਂ ਨੂੰ ਚੇਤੇ ਰਖਣਾ ਚਾਹੀਦਾ ਹੈ ਜਿਥੇ ਹਰ ਹਾਲਤ ਵਿਚ ਜਾਣਾ ਹੈ। ਅੰਤ ਸਮੇਂ ਭਜਨ ਬੰਦਗੀ ਤੋਂ ਸਿਵਾਏ ਸਹਾਇਤਾ ਕਰਨ ਵਾਲਾ ਕੋਈ ਵੀ ਸਾਥੀ ਨਹੀਂ ਹੋਵੇਗਾ। ਇਸ ਲਈ ਮਾਇਆ ਤੇ ਮਹਲ-ਮਾੜੀਆਂ ਛੱਡ ਕੇ ਨਾਮ ਧਨ ਦੀ ਕਮਾਈ ਕਰਨੀ ਚਾਹੀਦੀ ਹੈ:–

**ਸਾਥਿ ਨ ਚਾਲੈ ਬਿਨੁ ਭਜਨ, ਬਿਖਿਆ ਸਗਲੀ ਛਾਰੁ ॥**
**ਹਰਿ ਹਰਿ ਨਾਮੁ ਕਮਾਵਨਾ, ਨਾਨਕ ਇਹੁ ਧਨੁ ਸਾਰੁ ॥** [ਪੰਨਾ ੨੮੮

**ਫਰੀਦਾ, ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ ॥ ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ ॥੫੯॥**

**ਪਦ ਅਰਥ**: ਜਿਨੀ ਕੰਮੀ=ਜਿਨ੍ਹਾਂ ਕੰਮਾਂ ਵਿਚ। ਨਾਹਿ ਗੁਣ=(ਕੋਈ) ਫ਼ਾਇਦਾ (ਲਾਭ) ਨਹੀਂ ਹੈ। ਤੇ ਕੰਮੜੇ=ਓਹ ਕੰਮ। ਮਤੁ=ਮਤਾਂ। ਥੀਵਹੀ=ਹੋਵੇਂ। ਦਰਬਾਰਿ=ਦਰਬਾਰ ਵਿਚ। ਉਚਾਰਨ- ਨਾਹਿੰ, ਥੀਵਹੀਂ।

**ਅਰਥ**: ਫ਼ਰੀਦ (ਜੀ ਆਖਦੇ ਹਨ ਹੇ ਮਨ!) ਜਿਨ੍ਹਾਂ ਕੰਮਾਂ ਦੇ ਕਰਨ ਵਿਚ ਕੋਈ (ਆਤਮਿਕ) ਲਾਭ ਨਹੀਂ ਹੈ (ਤੂੰ) ਉਹ ਕੰਮ ਭੁਲਾ ਦੇ। ਮਤਾਂ (ਅਜਿਹੇ ਕੰਮ ਕਰਕੇ ਤੈਨੂੰ) ਮਾਲਕ ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਵੇ।੫੯।

## ਸਾਰਥਕ ਵੀਚਾਰ

ਮਨੁੱਖ ਨੂੰ ਉਹ ਕੰਮ ਕਦੇ ਵੀ ਨਹੀਂ ਕਰਨੇ ਚਾਹੀਦੇ ਜਿਨ੍ਹਾਂ ਵਿਚ ਕੋਈ ਆਤਮਿਕ ਲਾਭ ਜਾਂ ਸੁਖ ਨਾ ਹੋਵੇ। ਮੰਦੇ ਕੰਮਾਂ ਨਾਲ ਹਮੇਸ਼ਾਂ ਸਚੇ ਦਰਬਾਰ ਵਿਚ ਸ਼ਰਮਿੰਦਾ ਹੀ ਹੋਣਾ ਪੈਂਦਾ ਹੈ। ਮਾੜੇ ਕੰਮਾਂ ਦੇ ਮਾੜੇ ਹੀ ਨਤੀਜੇ ਨਿਕਲਦੇ ਹਨ। ਮਨੁੱਖ ਬੁਰੇ ਕੰਮ ਵਲ ਝਟ ਜਾਂਦਾ ਹੈ ਪਰ ਨਾਮ ਜਪਣ ਵੇਲੇ ਆਲਸ ਕਰਦਾ ਹੈ:-

**ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥** [ਪੰਨਾ ੭੩੮

**ਫਰੀਦਾ, ਸਾਹਿਬ ਦੀ ਕਰਿ ਚਾਕਰੀ, ਦਿਲ ਦੀ ਲਾਹਿ ਭਰਾਂਦਿ ॥ ਦਰਵੇਸਾਂ ਨੋ ਲੋੜੀਐ, ਰੁਖਾਂ ਦੀ ਜੀਰਾਂਦਿ ॥ ੯੦ ॥**

**ਪਦ ਅਰਥ:** ਸਾਹਿਬ ਦੀ=ਮਾਲਕ ਦੀ। ਕਰਿ ਚਾਕਰੀ=ਨੌਕਰੀ, ਸੇਵਾ ਕਰ। ਲਾਹਿ ਭਰਾਂਦਿ=ਭਰਮ, ਭ੍ਰਾਂਤੀ ਲਾਹ ਦੇ, ਦੂਰ ਕਰ ਦੇ। ਦਰਵੇਸਾਂ ਨੋ=ਫਕੀਰਾਂ ਨੂੰ। ਰੁਖਾਂ=ਬ੍ਰਿਛਾਂ ਵਰਗੀ। ਜੀਰਾਂਦਿ=ਧੀਰਜ, ਜਿਗਰਾ।

**ਅਰਥ:** ਫਰੀਦ (ਜੀ ਆਖਦੇ ਹਨ ਹੇ ਮਨ!) ਮਾਲਕ ਦੀ ਸੇਵਾ ਕਰ (ਅਤੇ) ਦਿਲ ਦੀ ਭਰਮ-ਭ੍ਰਾਂਤੀ ਦੂਰ ਕਰ ਦੇ, ਰਬੀ-ਫ਼ਕੀਰਾਂ ਨੂੰ (ਸਦਾ ਹੀ) ਬ੍ਰਿਛਾਂ ਵਰਗਾ ਧੀਰਜ ਕਰਨਾ ਲੋੜੀਂਦਾ ਹੈ।੯੦।

## ਸਾਰਥਕ ਵੀਚਾਰ

ਇਸ ਸਲੋਕ ਵਿਚ ਤਿੰਨ ਵਿਸ਼ੇਸ਼ ਉਪਦੇਸ਼ਾਂ ਦਾ ਉਲੇਖ ਹੈ:-

ਪਹਿਲਾ- ਸਾਹਿਬ ਦੀ ਸੇਵਾ

ਦੂਜਾ-- ਸੰਸੇ ਭਰਮਾਂ ਦੀ ਨਵਿਰਤੀ

ਤੀਜਾ- ਧੀਰਜ

ਸੇਵਾ ਹੋਵੇ ਤਾਂ ਹੀ ਸੁਰਤਿ ਕਾਇਮ ਰਹਿੰਦੀ ਹੈ। ਭਰਮ ਦੂਰ ਹੋਵੇ ਤਾਂ ਹੀ ਸਾਹਿਬ ਦੀ ਹਜ਼ੂਰੀ ਦਾ ਰੰਗ ਮਾਣ ਸਕੀਦਾ ਹੈ। ਬ੍ਰਿਛਾਂ ਵਰਗਾ ਧੀਰਜ ਹੋਵੇ ਜਿਵੇਂ ਬੇਰ ਨੂੰ ਕੋਈ ਵੱਟੇ ਮਾਰੇ ਤਾਂ ਵੀ ਉਹ ਫਲ ਦਿੰਦੀ ਹੈ। ਉਸ ਵਿਚ ਬਦਲਾ ਲੈਣ ਦੀ ਭਾਵਨਾ ਨਹੀਂ ਹੁੰਦੀ। ਬ੍ਰਿਛ, ਧੁੱਪ, ਛਾਂ, ਮੀਂਹ, ਝਖੜ ਵਿਚ ਜਿਥੇ ਖੜੇ ਹਨ, ਉਥੇ ਹੀ ਖੜੇ ਰਹਿੰਦੇ ਹਨ। ਧੁੱਪ ਤੇ ਤਿੱਖ ਸਭ ਸਹਾਰਦੇ ਹਨ। ਇਸ ਤਰ੍ਹਾਂ ਮਨੁੱਖ ਨੂੰ ਦੁੱਖ ਸੁੱਖ ਵਿਚ ਅਡੋਲ ਰਹਿਣਾ ਚਾਹੀਦਾ ਹੈ।

**ਫਰੀਦਾ, ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥ ਗੁਨਹੀ ਭਰਿਆ ਮੈ ਫਿਰਾ, ਲੋਕੁ ਕਹੈ ਦਰਵੇਸੁ ॥੯੧॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੈਂਡੇ, ਮੈਂਡਾ, ਗੁਨਹੀਂ, ਫਿਰਾਂ।

**ਫੁਟਕਲ:** 'ਗੁਨਹੀ' ਦਾ ਉਚਾਰਨ 'ਗੁਨ ਹੀ' ਨਹੀਂ ਕਰਨਾ ਚਾਹੀਦਾ। ਫ਼ਾਰਸੀ ਦੇ 'ਗੁਨਾਹ' ਤੋਂ 'ਗੁਨਹੀ' ਸ਼ਬਦ ਬਣਿਆ ਹੈ।

**ਪਦ ਅਰਥ:** ਗੁਨਹੀ ਭਰਿਆ=ਗੁਨਾਹਵਾਂ (ਪਾਪਾਂ) ਨਾਲ ਭਰਿਆ ਹੋਇਆ। ਮੈ ਫਿਰਾ=ਮੈਂ ਫਿਰ ਰਿਹਾ ਹਾਂ। ਦਰਵੇਸੁ=ਫ਼ਕੀਰ।

**ਅਰਥ:** ਫਰੀਦ! ਮੇਰੇ ਕਪੜੇ ਕਾਲੇ ਹਨ, ਮੇਰਾ (ਸਾਰਾ) ਵੇਸ ਹੀ ਕਾਲਾ ਹੈ। (ਪਰ) ਮੈਂ ਪਾਪਾਂ ਨਾਲ ਭਰਿਆ ਹੋਇਆ ਫਿਰ ਰਿਹਾ ਹਾਂ,(ਸਾਰਾ) ਲੋਕ ਮੈਨੂੰ ਫਕੀਰ ਕਹਿੰਦਾ ਹੈ।੬੧।

## ਸਾਰਥਕ ਵੀਚਾਰ

ਦੁਨੀਆਂ ਵਿਚ ਭੇਖ ਦੀ ਬਹੁਤ ਪੂਜਾ ਹੁੰਦੀ ਹੈ। ਜੇ ਕਾਲੇ ਰੰਗ ਵਾਲੇ ਸੂਫ਼ ਦੇ ਕਪੜੇ ਜਿਵੇਂ ਸੂਫੀ ਲੋਕ ਪਾਂਦੇ ਹਨ, ਪਾਏ ਹੋਣ ਤਾਂ ਲੋਕ ਪਹਿਰਾਵਾ ਵੇਖ ਕੇ ਆਖਦੇ ਹਨ ਕਿ ਇਹ ਕੋਈ ਵੱਡਾ ਦਰਵੇਸ਼ (ਕਾਮਲ ਫ਼ਕੀਰ) ਹੈ।

ਬਿਨਾ ਰਬੀ ਗੁਣਾਂ ਤੋਂ ਅਜਿਹਾ ਪਹਿਰਾਵਾ ਪਾਉਣਾ ਪਾਪਾਂ ਦਾ ਭਾਗੀ ਬਣਨ ਵਾਲੀ ਗਲ ਹੈ। ਅਜੋਕੇ ਵਾਤਾਵਰਨ ਵਿਚ ਇਹੋ ਜਿਹਾ ਹਾਲ ਹੈ, ਕੋਈ ਚਿਟੇ ਖੁਲ੍ਹੇ ਕੁੜਤੇ, ਗੋਲ ਦਸਤਾਰ ਪਾ ਲਵੇ, ਹਥ ਵਿਚ ਸਿਮਰਨੀ ਫੜ ਲਵੇ ਜਾਂ ਗਲ ਵਿਚ ਮਾਲਾ ਪਾ ਲਵੇ ਤਾਂ ਲੋਕੀ ਕਹਿਣ ਲਗ ਜਾਂਦੇ ਹਨ ਕਿ ਸੰਤ ਜੀ ਮਹਾਰਾਜ ਆ ਗਏ ਹਨ, ਮਹਾਂਪੁਰਖ ਬਾਬਾ ਜੀ ਪਧਾਰੇ ਹਨ। ਯਾਦ ਰਖੋ ਕਿ ਭੇਖ ਦੀ ਪੂਜਾ ਕਰਨ ਨਾਲ ਕੋਈ ਆਤਮਿਕ ਲਾਭ ਨਹੀਂ ਹੁੰਦਾ।

ਸੋ ਇਹ ਸੌਦਾ ਘਾਟੇ ਵਾਲਾ ਹੈ। ਗੁਣ ਹੋਂਦੇ ਹੋਏ ਵੀ ਭੇਖ ਤੋਂ ਬਚਣ ਦੀ ਲੋੜ ਹੈ। ਕਬੀਰ ਜੀ ਨੇ ਤਾਂ ਬਹੁਤ ਖੁਲ੍ਹ ਕੇ ਲਿਖ ਦਿਤਾ ਹੈ:-

**ਐਸੇ ਸੰਤ ਨ ਮੋਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥** [ਪੰਨਾ ੪੭੬

### ਤਤੀ ਤੋਇ ਨ ਪਲਵੈ, ਜੇ ਜਲਿ ਟੁਬੀ ਦੇਇ ॥ ਫਰੀਦਾ, ਜੋ ਡੋਹਾਗਣਿ ਰਬ ਦੀ, ਝੂਰੇਦੀ ਝੂਰੇਇ ॥੬੨॥

## ਉਚਾਰਨ ਸੇਧ

**ਬਿੰਦੀ ਸਹਿਤ** : ਝੂਰੇਂਦੀ।

**ਪਦ ਅਰਥ:** ਤਤੀ=ਸੜੀ ਹੋਈ। ਤੋਇ=ਪਾਣੀ ਵਿਚ। ਨ ਪਲਵੈ=ਨਹੀਂ ਪਲਦੀ, ਹਰੀ ਨਹੀਂ ਹੁੰਦੀ। ਜਲਿ=ਪਾਣੀ ਵਿਚ। ਟੁਬੀ=ਡੋਬਾ। ਡੋਹਾਗਣਿ=ਛੁਟੜ ਇਸਤ੍ਰੀ। ਝੂਰੇਦੀ ਝੂਰੇਇ=ਸਦਾ ਝੂਰਦੀ ਰਹਿੰਦੀ ਹੈ।

**ਅਰਥ:** ਪਾਣੀ ਕਰਕੇ ਸੜੀ ਹੋਈ (ਖੇਤੀ ਕਦੇ ਵੀ) ਹਰੀ ਨਹੀਂ ਹੁੰਦੀ। ਭਾਵੇਂ (ਉਸ ਨੂੰ) ਪਾਣੀ ਵਿਚ ਡਬੋ ਦਿਤਾ ਜਾਵੇ। ਫਰੀਦ (ਜੀ ਆਖਦੇ ਹਨ ਇਸੇ ਤਰ੍ਹਾਂ) ਜੋ (ਜੀਵ ਇਸਤ੍ਰੀ) ਪਤੀ ਪਰਮਾਤਮਾ ਤੋਂ

ਬੇਮੁਖ ਹੋ ਕੇ ਛੁਟੜ ਬਣੀ ਹੈ (ਉਹ ਆਤਮਿਕ ਜੀਵਨ ਵਿਚ ਕਦੇ ਵੀ ਪ੍ਰਗਤੀ ਨਹੀਂ ਕਰ ਸਕਦੀ), ਸਦਾ ਝੂਰਦੀ ਹੀ ਰਹਿੰਦੀ ਹੈ।੬੨।

## ਸਾਰਥਕ ਵੀਚਾਰ

ਕਈ ਵਾਰੀ ਬਹੁਤ ਪਾਣੀ ਵਿਚ ਖੜੀ ਖੇਤੀ ਸੜ ਜਾਂਦੀ ਹੈ। ਉਸ ਖੇਤੀ ਨੂੰ ਕਿਸੇ ਤਰੀਕੇ ਨਾਲ ਵੀ ਹਰਾ ਭਰਾ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਪਰਮਾਰਥ ਵਿਚ ਭਾਵ ਧਾਰਮਿਕ ਖੇਤਰ ਵਿਚ ਜਿਹੜੇ ਬੰਦੇ ਵਿਗੜ ਜਾਂਦੇ ਹਨ, ਪਾਪਾਂ ਕਰਮਾਂ ਵਿਚ ਖਚਿਤ ਹੋ ਜਾਂਦੇ ਹਨ, ਉਨ੍ਹਾਂ ਦੇ ਸੌਰਨ ਦਾ ਕੋਈ ਉਪਾਉ ਨਹੀਂ ਹੁੰਦਾ। ਔੜ ਕਰਕੇ, ਪਾਣੀ ਦੀ ਕਮੀ ਕਰਕੇ ਕੁਮਲਾਈ ਖੇਤੀ ਪਾਣੀ ਦਿਤਿਆਂ ਹਰੀ ਹੋ ਜਾਂਦੀ ਹੈ ਪਰ ਪਾਣੀ ਵਿਚ ਖੜੀ ਖੇਤੀ ਦੀਆਂ ਜੜ੍ਹਾਂ ਵਿਚ ਜਦੋਂ ਪਾਣੀ ਪੈ ਜਾਂਦਾ ਹੈ ਉਹ ਧੁਪ ਨਾਲ ਸੜ ਜਾਂਦੀ ਹੈ, ਫਿਰ ਪਾਣੀ ਦਿਤਿਆਂ ਵੀ ਹਰੀ ਨਹੀਂ ਹੁੰਦੀ। ਨਾਮਹੀਣ ਮਨਮੁਖ ਦਾ ਸਤਿਸੰਗਤ ਕਰਕੇ ਜੀਵਨ ਬਦਲ ਜਾਂਦਾ ਹੈ ਪਰ ਸਤਿਸੰਗਤ ਵਿਚ ਰਹਿ ਕੇ ਜਾਣ ਬੁਝ ਕੇ ਗੁਰੂ ਤੋਂ ਬੇਮੁਖ ਹੋ ਕੇ ਕੀਤੇ ਕਰਮਾਂ ਦਾ ਫਲ ਸੜੀ ਖੇਤੀ ਵਰਗਾ ਹੀ ਹੁੰਦਾ ਹੈ।

ਸੋ, ਪਰਮਾਰਥ ਦੇ ਖੇਤਰ ਵਿਚ ਚੇਤੰਨ ਹੋ ਕੇ ਨਾਮ ਸੇਵਾ ਕਮਾਉਣ ਦੀ ਲੋੜ ਹੈ। ਪਖੰਡ ਤੇ ਪਾਪਾਂ ਤੋਂ ਬਚਣ ਦੀ ਲੋੜ ਹੈ।

**ਜਾਂ ਕੁਆਰੀ ਤਾ ਚਾਉ, ਵੀਵਾਹੀ ਤਾਂ ਮਾਮਲੇ ॥ ਫਰੀਦਾ, ਏਹੋ ਪਛੋਤਾਉ, ਵਤਿ ਕੁਆਰੀ ਨ ਥੀਐ ॥੬੩॥**

**ਪਦ ਅਰਥ:** ਵੀਵਾਹੀ=ਵਿਆਹੀ। ਮਾਮਲੇ=ਜੰਜਾਲ, ਕਜ਼ੀਏ। ਵਤਿ=ਫਿਰ। ਨ ਥੀਐ=ਨਾ ਹੋਵੇ।

**ਅਰਥ:** ਜਦੋਂ (ਲੜਕੀ) ਕੁਆਰੀ ਸੀ ਤਾਂ (ਉਸ ਨੂੰ) ਵਿਆਹ (ਕਰਾਉਣ ਦਾ) ਚਾਉ ਸੀ, ਜਦੋਂ ਵਿਆਹੀ ਗਈ ਤਾਂ (ਕਈ) ਜੰਜਾਲ (ਗਲ ਪੈ ਗਏ)। ਫਰੀਦ (ਜੀ ਆਖਦੇ ਹਨ ਕਿ ਹੁਣ ਓਸਨੂੰ) ਇਹੋ ਹੀ ਪਛਤਾਵਾ ਹੈ (ਕਿ ਉਹ) ਮੁੜ ਕੇ ਕੁਆਰੀ ਨਹੀਂ ਹੋ ਸਕਦੀ (ਭਾਵ ਪਹਿਲੇ ਵਾਲਾ ਚਾਉ ਪੈਦਾ ਕਰਨ ਤੋਂ ਅਸਮਰਥ ਹੈ)।੬੩।

## ਸਾਰਥਕ ਵੀਚਾਰ

ਫਰੀਦ ਜੀ ਨੇ ਇਸ ਸਲੋਕ ਵਿਚ ਇਸ ਸਚਾਈ ਨੂੰ ਪ੍ਰਗਟ ਕੀਤਾ ਹੈ ਕਿ ਲੜਕੀ ਜਦੋਂ ਕੁਆਰੀ ਹੁੰਦੀ ਹੈ ਤਾਂ ਉਸ ਦੇ ਹਿਰਦੇ ਵਿਚ ਵਿਆਹ ਲਈ ਚਾਉ ਹੁੰਦਾ ਹੈ ਪਰ ਜਦੋਂ ਵਿਆਹ ਹੁੰਦਾ ਹੈ ਤਾਂ ਗ੍ਰਿਹਸਤੀ ਜੀਵਨ ਦੀਆਂ ਕਈ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਉਸ ਵੇਲੇ ਵਿਆਹੀ ਇਸਤ੍ਰੀ ਉਸ ਕੁਆਰਪੁਣੇ ਨੂੰ ਯਾਦ ਕਰਦੀ ਹੈ ਜੋ ਬੇਫ਼ਿਕਰੀ ਵਾਲਾ ਜੀਵਨ ਸੀ।

ਇਸ ਦ੍ਰਿਸ਼ਟਾਂਤ ਨੂੰ ਪਰਮਾਰਥ ਵਿਚ ਇਸ ਤਰ੍ਹਾਂ ਵਰਤਿਆ ਹੈ ਕਿ ਜਗਿਆਸੂ ਜਦੋਂ ਪਰਮਾਰਥ ਦੇ ਖੇਤਰ ਵਿਚ ਪੈਰ ਰਖਦਾ ਹੈ ਤਾਂ ਉਸ ਦੇ ਮਨ ਵਿਚ ਬੜਾ ਚਾਉ ਤੇ ਹੁਲਾਰਾ ਹੁੰਦਾ ਹੈ ਪਰ ਜਦੋਂ ਜਪ,

ਤਪ, ਨੇਮ, ਸੰਜਮ, ਸੇਵਾ ਸਿਮਰਨ ਕਰਨ ਵਿਚ ਔਖਿਆਈ ਪ੍ਰਤੀਤ ਹੁੰਦੀ ਹੈ ਤਾਂ ਇਸ ਕਠਨਾਈ ਵਿਚ ਘਬਰਾ ਕੇ ਉਸ ਨੂੰ ਪਹਿਲੀ ਅਵਸਥਾ ਚੇਤੇ ਆ ਜਾਂਦੀ ਹੈ ਤੇ ਪਛਤਾਵਾ ਕਰਨ ਲਗ ਜਾਂਦਾ ਹੈ।

ਪ੍ਰੇਮ ਦਾ ਪੋਦਾ ਲਾਉਣਾ ਔਖਾ ਹੈ ਪਰ ਇਸ ਨੂੰ ਪ੍ਰੇਮ ਦਾ ਪਾਣੀ ਦੇ ਕੇ ਪ੍ਰਫੁਲਤ ਰਖਣਾ ਇਸ ਨਾਲੋਂ ਵੀ ਔਖਾ ਹੈ। ਅਸਲ ਵਿਚ ਮਨੁੱਖ ਨੂੰ ਨਵੇਂ ਕੰਮ ਵਿਚ ਪਰਵੇਸ਼ ਹੋਣ ਦਾ ਚਾਉ ਹੁੰਦਾ ਹੈ ਪਰ ਜਦੋਂ ਉਸ ਕੰਮ ਵਿਚ ਸਫਲ ਹੋਣ ਲਈ ਘਾਲਾਂ ਘਾਲਣੀਆਂ ਪੈਂਦੀਆਂ ਹਨ ਤਾਂ ਮਨ ਉਦਾਸ ਹੋਇਆ ਕਹਿੰਦਾ ਹੈ ਕਿ ਪਹਿਲੇ ਹੀ ਚੰਗੇ ਸਾਂ, ਇਹ ਮੁਸੀਬਤਾਂ ਤਾਂ ਨਹੀਂ ਸਨ। ਬਸ ਇਥੇ ਵੀ ਭਗਤ ਕਬੀਰ ਜੀ ਦੇ ਉਹੀ ਬਚਨ ਕਹਿਣੇ ਢੁਕਦੇ ਹਨ:–

**ਕਬੀਰ ਜਿਨਹੁ ਕਿਛੂ ਜਾਨਿਆ ਨਹੀ, ਤਿਨ ਸੁਖ ਨੀਦ ਬਿਹਾਇ ॥**
**ਹਮਹੁ ਜੁ ਬੂਝਾ ਬੂਝਨਾ, ਪੂਰੀ ਪਰੀ ਬਲਾਇ ॥** [ਪੰਨਾ ੧੩੭੪

ਤੱਤ ਇਹ ਹੈ ਕਿ ਜਿਹੜਾ ਮਨੁੱਖ ਪੜ੍ਹ ਸਮਝ ਕੇ ਬੁਧੀਵਾਨ ਅਥਵਾ ਗਿਆਨਵਾਨ ਹੋ ਜਾਵੇ ਅਤੇ ਸਾਧ ਸੰਗਤ ਵਿਚ ਜਾ ਕੇ ਵਿਕਾਰ ਚਿਤਵਦਾ ਰਹੇ, ਤਾਂ ਉਸ ਦੇ ਪਲੇ ਨਿਰਾ ਝੂਰਨ ਹੀ ਪੈਂਦਾ ਹੈ, ਓਹ ਸੁਖ ਦੀ ਨੀਂਦ ਨਹੀਂ ਸੌਂ ਸਕਦਾ।

**ਕਲਰ ਕੇਰੀ ਛਪੜੀ, ਆਇ ਉਲਥੇ ਹੰਝ ॥ ਚਿੰਜੂ ਬੋੜਨਿ ਨਾ ਪੀਵਹਿ, ਉਡਣ ਸੰਦੀ ਡੰਝ ॥੬੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਪੀਵਹਿਂ।

**ਪਦ ਅਰਥ:** ਕਲਰ ਕੇਰੀ=ਕਲਰ ਦੀ। ਆਇ ਉਲਥੇ=ਆ ਲੱਥੇ, ਆ ਉਤਰੇ। ਹੰਝ=ਹੰਸ। ਚਿੰਜੂ=ਚੁੰਝਾਂ। ਬੋੜਨਿ=ਡੋਬਦੇ ਹਨ। ਨ ਪੀਵਹਿ=ਪੀਂਦੇ ਨਹੀਂ ਹਨ। ਸੰਦੀ ਡੰਝ=ਤਾਂਘ, ਇਛਾ।

**ਅਰਥ:** (ਜਿਵੇਂ) ਕਲਰ ਦੀ ਛਪੜੀ ਉਤੇ ਹੰਸ ਆ ਉਤਰੇ। (ਹੰਸ) ਚੁੰਝਾਂ (ਛਪੜੀ ਵਿਚ) ਡੋਬਦੇ ਹਨ (ਪਰ ਉਹ ਗੰਦਾਂ ਪਾਣੀ ਵੇਖ ਕੇ) ਪੀਂਦੇ ਨਹੀਂ (ਕਿਉਂਕਿ ਉਨ੍ਹਾਂ ਨੂੰ ਉਥੋਂ) ਉਡਣ ਦੀ ਇਛਾ ਲਗੀ ਰਹਿੰਦੀ ਹੈ।੬੪।

**ਹੰਸ ਉਡਰਿ ਕੋਧ੍ਰੈ ਪਇਆ, ਲੋਕੁ ਵਿਡਾਰਣਿ ਜਾਇ ॥ ਗਹਿਲਾ ਲੋਕੁ ਨ ਜਾਣਦਾ, ਹੰਸੁ ਨ ਕੋਧ੍ਰਾ ਖਾਇ ॥੬੫॥**

**ਪਦ ਅਰਥ:** ਉਡਰਿ=ਉਡ ਕੇ। ਕੋਧਰੈ=ਕੋਧਰੇ ਦੇ (ਖੇਤ) ਵਿਚ। ਵਿਡਾਰਣਿ=ਉਡਾਉਣ ਲਈ। ਗਹਿਲਾ=ਗਾਫ਼ਲ, ਕਮਲਾ।

**ਅਰਥ:** ਹੰਸ ਉਡ ਕੇ ਕੋਧਰੇ (ਦੇ ਖੇਤ ਵਿਚ) ਜਾ ਬੈਠਾ, ਲੋਕ (ਉਸ ਨੂੰ) ਉਡਾਉਣ ਜਾਂਦਾ ਹੈ। (ਪਰ) ਕਮਲਾ ਲੋਕ (ਇਹ) ਨਹੀਂ ਜਾਣਦਾ ਕਿ ਹੰਸ (ਤਾਂ) ਕੋਧਰਾ ਖਾਂਦਾ ਹੀ ਨਹੀਂ।੬੫।

## ਸਾਰਥਕ ਵੀਚਾਰ

ਸਲੋਕ ਨੰਬਰ ੬੪ ਦਾ ਭਾਵਾਰਥ ਇਹ ਹੈ ਕਿ ਹੰਸ (ਸੰਤ) ਸੰਸਾਰ ਵਿਚ ਵਿਚਰਦੇ ਹਨ ਪਰ ਮਾਇਆ ਮੋਹ ਅਤੇ ਪਦਾਰਥਾਂ ਦੇ ਚਿਕੜ ਤੋਂ ਅਛੋਹ ਰਹਿੰਦੇ ਹਨ। ਵਿਕਾਰਾਂ ਦੇ ਚਿਕੜ ਵਿਚ ਨਹੀਂ ਫਸਦੇ।

ਸਲੋਕ ਨੰਬਰ ੬੫ ਦਾ ਭਾਵ ਇਹ ਹੈ ਕਿ ਜਦੋਂ ਸੰਤ ਪਰਉਪਕਾਰ ਹਿਤ ਕਿਸੇ ਸੰਸਾਰੀ ਜੀਵ ਦੇ ਘਰ ਜਾਣ ਤਾਂ ਕਈ ਲੋਕ ਸੰਤਾਂ ਦੀ ਨਿੰਦਾ ਕਰਨੀ ਸ਼ੁਰੂ ਕਰ ਦਿੰਦੇ ਹਨ ਕਿ ਇਹ ਸੰਤ ਪਖੰਡੀ ਹਨ, ਭੋਲੇ ਭਾਲੇ ਗ੍ਰਿਹਸਥੀ ਨੂੰ ਭੇਖ ਦੇ ਪ੍ਰਭਾਵ ਹੇਠ ਲੁਟ ਕੇ ਖਾ ਗਏ ਹਨ। ਲੋਕਾਂ ਨੂੰ ਇਹ ਗਿਆਨ ਨਹੀਂ ਹੁੰਦਾ ਕਿ ਸੰਤ ਕੇਵਲ ਪਰਮਾਤਮਾ ਦੇ ਨਾਮ ਦੇ ਇਛੁਕ ਹੁੰਦੇ ਹਨ, ਉਹ ਸੰਸਾਰ ਦੇ ਪਦਾਰਥਾਂ ਅਤੇ ਵਡਿਆਈਆਂ ਤੋਂ ਰਹਿਤ ਹੁੰਦੇ ਹਨ। ਉਤਮ ਸੰਤ ਆਪਣਾ ਘਰ ਬਾਰ ਛੋੜ ਕੇ ਦੂਜੇ ਦਾ ਮਾਲ ਮਤਾ ਨਹੀਂ ਖਾਂਦੇ।

**ਚਲਿ ਚਲਿ ਗਈਆਂ ਪੰਖੀਆਂ, ਜਿਨੀ ਵਸਾਏ ਤਲ ॥ ਫਰੀਦਾ, ਸ਼ਰੁ ਭਰਿਆ ਭੀ ਚਲਸੀ, ਥਕੇ ਕਵਲ ਇਕਲ ॥੬੬॥**

**ਪਦ ਅਰਥ:** ਪੰਖੀਆ=ਪੰਛੀਆਂ ਦੀਆਂ ਡਾਰਾਂ। ਤਲ=ਤਲਾਬ, ਸਰੋਵਰ। ਸਰ=ਸਰੋਵਰ। ਚਲਸੀ=ਸੁਕ ਜਾਇਗਾ। ਥਕੇ=ਰਹਿ ਗਏ। ਕਵਲ=ਕੌਲ ਫੁਲ। ਇਕਲ=ਇਕੱਲੇ, ਇਕਾਂਤ।

**ਅਰਥ:** (ਜਿਨ੍ਹਾਂ ਜੀਵ) ਪੰਛੀਆਂ (ਦੀਆਂ ਡਾਰਾਂ) ਨੇ ਧਰਤੀ ਦੇ ਹਿੱਸੇ ਵਸਾਏ (ਆਬਾਦ ਕੀਤੇ) ਓਹ ਆਪਣੀ ਵਾਰੀ ਸਿਰ) ਟੁਰ ਟੁਰ ਕੇ (ਤਲ ਤੋਂ ਚਲੀਆਂ) ਗਈਆਂ। ਫਰੀਦ (ਜੀ ਆਖਦੇ ਹਨ ਕਿ ਇਹ ਜਗਤ) ਸਰੋਵਰ (ਜੋ ਜੀਵਨ ਦੇ ਪਾਣੀ ਨਾਲ) ਭਰਿਆ ਹੋਇਆ ਹੈ (ਇਹ) ਭੀ ਚਲਾ ਜਾਵੇਗਾ ਭਾਵ ਸੁੱਕ ਜਾਵੇਗਾ, (ਪਿੱਛੇ) ਇਕਲੇ ਕਉਲ ਫੁਲ ਹੀ ਰਹਿ ਗਏ।੬੬।

## ਅਰਥ ਭੇਦ ਅਤੇ ਨਿਰਣੈ

**ਚਲਿ ਚਲਿ ਗਈਆ ਪੰਖੀਆਂ, ਜਿਨੀ ਵਸਾਏ ਤਲ॥**
**ਫਰੀਦਾ ਸਰੁ ਭਰਿਆ ਭੀ ਚਲਸੀ, ਥਕੇ ਕਵਲ ਇਕਲ॥**

ਵਖ ਵਖ ਅਰਥ:

੧. ਜਿਨਾਂ ਪ੍ਰਿਥੁ ਆਦੀ ਰਾਜਿਓਂ ਨੇ ਪ੍ਰਿਥਵੀ ਊਪਰ (ਤਲ) ਗਾਉਂ ਵਸਾਏ ਥੇ ਭਾਵ ਮ੍ਰਯਾਦਾ ਬਾਂਧੀ ਥੀ ਸੋ ਇਸ ਸੰਸਾਰ ਸੇ ਪੰਛੀਆਂ ਕੀ ਡਾਰੋਂ ਵਤ ਹਨ ਜਿਓਂ ਕੀਆਂ ਪੰਗਤੀਆਂ ਚੰਚਲ ਹੋ ਕੇ ਚਲੀਆਂ ਗਈਆਂ ਹੈਂ।

ਸ੍ਰੀ ਫਰੀਦ ਜੀ ਕਹਿਤੇ ਹੈਂ ਇਹ ਨਾਮ ਰੂਪ ਜਲ ਕਰਕੇ ਜੋ ਸੰਸਾਰ ਸਰੋਵਰ ਭਰਿਆ ਹੈ ਸੋ ਭੀ ਸੰਪੂਰਨ ਚਲਸੀ ਭਾਵ ਨਾਸ਼ ਹੋ ਜਾਵੇਗਾ। ਤਾਂ ਤੇ ਇਸ ਮੈਂ ਸੇ ਜੋ ਸੰਤ ਜਨ ਕਮਲ ਸਮ

ਨਿਰਲੇਪ ਹੋ ਕਰ (ਇਕਲ) ਇਕੰਤ ਸੇਵੀ ਹੂਏ ਹੈਂ ਸੋ ਬ੍ਰਹਮ ਰੂਪਤਾ ਕਰਕੇ (ਥਕੇ) ਇਸਥਿਤ ਰਹੇ ਹੈਂ ਕਿਉਂਕਿ ਸਰੀਰ ਕਰਕੇ ਸੰਸਾਰ ਮੈਂ ਕੋਈ ਇਸਥਿਤ ਨਹੀਂ ਰਹਾ ਹੈ। [ਫ.ਸ.

੨. ਤਲਾ ਨੂੰ ਰੌਣਕ ਦੇਣ ਵਾਲੇ ਪੰਛੀ (ਜੀਵ ਰੂਪ) ਤੁਰ ਗਏ, ਤਲਾ ਵੀ ਸੁਕ ਗਿਆ ਤੇ ਪਿਛੇ ਇਕੱਲੇ ਕਵਲ ਰਹਿ ਗਏ, ਭਾਵ ਪਰਮਾਰਥ ਦੇ ਰਾਹ ਤੇ ਆਖਰ ਨੂੰ ਗੁਰਮੁਖ ਹੀ ਤਗਦੇ ਹਨ। [ਸ਼ਬਦਾਰਥ

੩. ਹੇ ਫਰੀਦ! ਜਿਨ੍ਹਾਂ (ਜੀਵ) ਪੰਛੀਆਂ ਦੀਆਂ ਡਾਰਾਂ ਨੇ ਇਸ (ਸੰਸਾਰ) ਤਲਾਬ ਨੂੰ ਸੁਹਾਵਣਾ ਬਣਾਇਆ ਹੋਇਆ ਹੈ, ਉਹ ਆਪੋ ਆਪਣੀ ਵਾਰੀ (ਇਸ ਨੂੰ ਛੱਡ ਕੇ) ਤੁਰੀਆਂ ਜਾ ਰਹੀਆਂ ਹਨ। (ਇਹ ਜਗਤ) ਸਰੋਵਰ ਭੀ ਸੁੱਕ ਜਾਇਗਾ ਤੇ ਪਿੱਛੇ ਰਹੇ ਹੋਏ ਇਕੱਲੇ ਕਉਲ ਫੁੱਲ ਭੀ ਕੁਮਲਾ ਜਾਣਗੇ (ਭਾਵ, ਇਹ ਸ੍ਰਿਸ਼ਟੀ ਦੇ ਸੋਹਣੇ ਪਦਾਰਥ ਸਭ ਨਾਸ਼ ਹੋ ਜਾਣਗੇ)। [ਦਰਪਣ

**ਨਿਰਣੈ:** 'ਥੱਕੇ' ਪਦ ਦੇ ਅਰਥ ਰਹੇ, ਇਸਥਿਤ ਹੋਏ, ਹਨ। ਜਿਵੇਂ ਮਨੁਖ ਥਕ ਹਾਰ ਕੇ ਅੰਤ ਇਕ ਥਾਂ ਤੇ ਟਿਕ ਜਾਂਦਾ ਹੈ, ਇਸੇ ਤਰ੍ਹਾਂ ਸਾਰੀ ਪ੍ਰਿਥਵੀ ਤੇ ਦਿਸਦਾ ਪਸਾਰਾ ਚਲਾ ਜਾਵੇਗਾ ਭਾਵ ਨਾਸ਼ ਹੋ ਜਾਵੇਗਾ ਕੇਵਲ ਕੰਵਲ ਫੁੱਲ ਵਾਂਗ ਖਿੜੇ ਹੋਏ ਸੰਤ ਮਹਾਤਮਾ ਜਨ ਹੀ ਸਦਾ ਲਈ ਕਾਇਮ ਰਹਿਣਗੇ:--

**ਹਰਿ ਕੇ ਸੰਤ ਸਦਾ ਥਿਰ ਪੂਜਹੁ, ਜੋ ਹਰਿ ਨਾਮੁ ਜਪਾਤ॥ [ਪੰਨਾ ੧੨੫੧**

## ਸਾਰਥਕ ਵੀਚਾਰ

ਪੰਖੀਆਂ ਤੋਂ ਭਾਵ ਸਾਰੇ ਸੰਸਾਰ ਦੇ ਜੀਵ ਜੰਤ ਹਨ। ਇਸ ਜਗਤ ਦੀ ਨਾਸ਼ਮਾਨਤਾ ਪ੍ਰਗਟ ਕਰਦੇ ਹੋਏ ਫਰੀਦ ਜੀ ਇਹ ਦਸ ਰਹੇ ਹਨ ਕਿ ਜਲਾਂ, ਥਲਾਂ ਤੇ ਵਸਣ ਵਾਲੇ ਜੀਵ ਜੰਤ, ਸਰੋਵਰ ਆਦਿ ਸਾਰਾ ਪਸਾਰਾ ਅਲੋਪ ਹੋ ਜਾਵੇਗਾ। ਇਕੱਲੇ (ਸੰਤ ਸਰੂਪ) ਕੰਵਲ ਹੀ ਥਿਰ ਰਹਿਣਗੇ ਜੋ ਮਾਇਆ ਤੋਂ ਅਸੰਗ ਹਨ। 'ਥਕੇ' ਪਦ ਦੋਵੇਂ ਅਰਥ ਦਿੰਦਾ ਹੈ 'ਚਲੇ ਜਾਣਾ ਤੇ ਰਹਿ ਜਾਣਾ' ਪਰ ਇਥੇ ਰਹਿਣ ਵਾਲੇ ਅਰਥ ਪ੍ਰਸੰਗਕ ਹਨ।

**ਫਰੀਦਾ ਇਟ ਸਿਰਾਣੇ ਭੁਇ ਸਵਣੁ, ਕੀੜਾ ਲੜਿਓ ਮਾਸਿ ॥
ਕੇਤੜਿਆ ਜੁਗ ਵਾਪਰੇ, ਇਕਤੁ ਪਇਆ ਪਾਸਿ ॥ ੬੭ ॥**

**ਪਦ ਅਰਥ** : ਭੁਇ ਸਵਣ=ਧਰਤੀ ਤੇ ਸੌਣਾ ਹੋਵੇਗਾ। ਕੀੜਾ=(ਕਾਲ ਰੂਪੀ) ਕੀੜਾ। ਮਾਸਿ=ਮਾਸ (ਸਰੀਰ) ਵਿੱਚ। ਕੇਤੜਿਆ ਜੁਗ=ਕਿਤਨੇ ਹੀ ਜੁਗ। ਵਾਪਰੇ=ਲੰਘ ਗਏ। ਇਕਤ ਪਇਆ ਪਾਸਿ=ਇਕ ਪਾਸੇ ਹੀ (ਲੇਟੇ) ਪਇਆਂ।

**ਅਰਥ** : ਫਰੀਦ (ਜੀ ਆਖਦੇ ਹਨ ਕਿ ਜਦੋਂ) ਮਾਸ ਵਿੱਚ (ਭਾਵ ਸਰੀਰ ਨੂੰ ਕਾਲ ਰੂਪੀ) ਕੀੜਾ ਲੜਿਆ (ਤਾਂ ਮਨੁੱਖ ਦੀ ਮੌਤ ਹੋ ਗਈ, ਜਿਸ ਕਰਕੇ ਉਸ ਸਉਣ ਨੂੰ) ਧਰਤੀ ਤੇ (ਭਾਵ ਕਬਰ ਵਿੱਚ ਲਿਟਾਇਆ ਗਿਆ ਅਤੇ ਸਿਰ ਹੇਠ) ਇਟ ਦਾ ਸਿਰਹਾਣਾ (ਬਣਾ ਕੇ ਰਖਿਆ ਗਿਆ, ਅਜਿਹੀ ਹਾਲਤ ਵਿੱਚ) ਇਕ ਪਾਸੇ ਪਇਆਂ (ਭਾਵ ਲੇਟਿਆਂ, ਪੱਤਾ ਨਹੀਂ) ਕਿਤਨੇ ਜੁਗ ਬਤੀਤ ਹੋ ਗਏ ।੬੭।

## ਸਾਰਥਕ ਵੀਚਾਰ

ਇਹ ਮੁਸਲਮਾਣੀ ਮਤ ਦਾ ਖ਼ਿਆਲ ਹੈ ਕਿ ਮਨੁੱਖ ਇਕ ਵਾਰੀ ਮਰ ਕੇ ਫਿਰ ਜਨਮ ਨਹੀਂ ਲੈਂਦਾ, ਸਗੋਂ ਕਿਆਮਤ ਤਕ ਕਬਰ ਵਿੱਚ ਹੀ ਪਿਆ ਰਹਿੰਦਾ ਹੈ। ਇਹ ਜੀਵ ਦੀ ਦੁਖਦਾਈ ਦਸ਼ਾ ਦਾ ਨਿਰਾਸ਼ਾਜਨਕ ਵਰਨਣ ਹੈ। ਬਹੁਤੇ ਟੀਕਾਕਾਰਾਂ ਵਿੱਚ 'ਕੀੜਾ' ਪਦ ਦੇ ਅਰਥਾਂ ਬਾਰੇ ਮਤਿ ਭੇਦ ਹਨ।

ਸਿਉਂਕ, ਦੀਮਕ, ਸਰਪ, ਜਮਰੂਪੀ ਲੜਿਓ ਆਦਿ ਕੀਤੇ ਹਨ ਪਰ ਇਹ ਵਿਸ਼ਾ ਵਸਤੂ ਨਾਲ ਮੇਲ ਨਹੀਂ ਖਾਂਦੇ। ਫਿਰ ਅਰਥ ਕਰਨ ਸਮੇਂ ਟੀਕਾਕਾਰਾਂ ਨੇ ਕਾਲ ਵਲ ਧਿਆਨ ਹੀ ਨਹੀਂ ਦਿੱਤਾ, ਅਟਕਲ ਪਚੂ ਅਰਥ ਕਰ ਦਿੱਤੇ।

**ਫਰੀਦਾ, ਭੰਨੀ ਘੜੀ ਸਵੰਨਵੀ, ਟੂਟੀ ਨਾਗਰ ਲਜੁ ॥ ਅਜਰਾਈਲੁ ਫਰੇਸਤਾ, ਕੈ ਘਰਿ ਨਾਠੀ ਅਜੁ ॥ ੬੮ ॥**

**ਪਦ ਅਰਥ:** ਭੰਨੀ=(ਦੇਹ ਰੂਪੀ ਘੜੀ) ਭਜ ਗਈ। ਸਵੰਨਵੀ=ਰੰਗਾਂ ਵਾਲੀ, ਸੁੰਦਰ। ਨਾਗਰ=ਸੁੰਦਰ। ਲਜ=(ਸੁਆਸਾਂ ਦੀ) ਰਸੀ। ਅਜਰਾਈਲੁ ਫਰੇਸ਼ਤਾ=ਮੌਤ ਦਾ ਫਰਿਸ਼ਤਾ, ਜਮਰਾਜ। ਕੈ ਘਰਿ=ਕਿਸ ਦੇ ਘਰ ਵਿਚ। ਨਾਠੀ=ਪ੍ਰਾਹੁਣਾ।

**ਅਰਥ:** ਫ਼ਰੀਦ (ਜੀ ਆਖਦੇ ਹਨ, ਜਦ ਦੇਹ ਰੂਪੀ) ਸੁੰਦਰ ਘੜੀ ਭਜ ਗਈ, (ਅਤੇ ਸੁਆਸਾਂ ਰੂਪੀ) ਸੁਹਣੀ ਰੱਸੀ ਟੁੱਟ ਗਈ, ਮੌਤ ਦਾ ਫਰਿਸ਼ਤਾ (ਜਮਰਾਜ) ਕਿਸ ਦੇ ਘਰ ਵਿਚ ਪ੍ਰਾਹੁਣਾ (ਬਣ ਕੇ ਆਵੇਗਾ ਭਾਵ ਸਾਰਾ ਖੇਲ ਖ਼ਤਮ ਹੋ ਜਾਵੇਗਾ) ।੬੮।

**ਫਰੀਦਾ, ਭੰਨੀ ਘੜੀ ਸਵੰਨਵੀ, ਟੂਟੀ ਨਾਗਰ ਲਜੁ ॥ ਜੋ ਸਜਣ ਭੁਇ ਭਾਰੁ ਥੇ, ਸੇ ਕਿਉ ਆਵਹਿ ਅਜੁ ॥੬੯॥**

ਉਚਾਰਨ ਸੇਧ

**ਬਿੰਦੀ ਸਹਿਤ :** ਸਵੰਨਵੀਂ, ਕਿਉਂ, ਆਵਹਿਂ ।

**ਪਦ ਅਰਥ:** ਭੰਨੀ=ਭਜ ਗਈ। ਘੜੀ=(ਦੇਹ ਰੂਪ) ਘੜੀ , ਮਟਕੀ। ਸਵੰਨਵੀ=ਸੋਹਣੇ ਰੰਗਾਂ ਵਾਲੀ। ਨਾਗਰ=ਸੁੰਦਰ। ਲਜੁ=(ਸੁਆਸਾਂ ਰੂਪੀ) ਰੱਸੀ। ਭੁਇ ਭਾਰ=ਧਰਤੀ ਉਤੇ ਭਾਰ (ਬਣੇ) ਰਹੇ। ਸੇ=ਓਹ। ਕਿਉ ਆਵਹਿ ਅਜੁ=ਅਜ ਕਿਵੇਂ ਆ ਸਕਦੇ ਹਨ? (ਭਾਵ ਫਿਰ ਮਨੁੱਖਾ ਜਨਮ ਨਹੀਂ ਮਿਲਦਾ)।

**ਅਰਥ:** ਹੇ ਫ਼ਰੀਦ ! ਸੋਹਣੇ ਰੰਗਾਂ ਵਾਲੀ (ਦੇਹ ਰੂਪੀ) ਘੜੀ ਟੁੱਟ ਗਈ, ਸੁੰਦਰ (ਸੁਆਸਾਂ ਰੂਪੀ) ਰਸੀ ਵੀ ਟੁੱਟ ਗਈ। ਜਿਹੜੇ ਸੱਜਣ (ਜ਼ੁਲਮ ਕਰਕੇ) ਧਰਤੀ ਉਤੇ ਭਾਰ (ਬੋਝ ਰੂਪ) ਹੋ ਗਏ ਉਹ (ਫਿਰ ਭਾਵ ਮੁੜ ਕੇ) ਅਜ ਕਿਵੇਂ ਆ ਸਕਦੇ ਹਨ? (ਅਰਥਾਤ ਮਰੇ ਹੋਏ ਜੀਵ ਕਿਵੇਂ ਛੇਤੀ ਮਨੁਖਾ

ਜਨਮ ਲੈ ਸਕਦੇ ਹਨ?)।੬੯।

### ਸਾਰਥਕ ਵੀਚਾਰ

ਇਸ ਸਲੋਕ ਨੂੰ ਸਮਝਾਉਣ ਲਈ ਪੰ. ਤਾਰਾ ਸਿੰਘ ਨਰੋਤਮ ਨੇ ਪਿਛੋਕੜ ਇਹ ਦਿਤਾ ਹੈ:--

''ਏਕ ਨਬਾਬ ਨੇ ਹੁਕਮ ਦੀਆ ਹਮਾਰਾ ਮਕਾਨ ਜਲਦੀ ਬਨਵਾਓ। ਸਪਾਹੀ ਮਜਦੂਰੋਂ ਕੋ ਪਕੜਤੇ ਟੋਕਰੀ ਢੋਨੇ ਹੇਤ ਸ਼ੇਖ ਜੀ ਕੋ ਭੀ ਲੇ ਗਏ। ਉਸੀ ਸਮੇਂ ਮਹਲ ਸੇ ਨਿਕਲ ਕੇ ਨਵਾਬ ਸ਼ਿਕਾਰ ਕੋ ਚਲਾ। ਮਰਨੇ ਮੇ ਥੋੜੀ ਦੇਰ ਥੀ ਉਸ ਦੀ ਓਰ ਦੇਖ ਕੇ ਸ਼ੇਖ ਜੀ ਨੇ ਬਚਨ ਕਹਾ।''

ਇਹਨਾਂ ਸਲੋਕਾਂ ਦਾ ਤਾਤਪਰਜ ਇਹ ਹੈ ਕਿ ਸੁੰਦਰ ਦੇਹੀ ਦੇ ਹੁੰਦਿਆਂ ਭਜਨ ਕਰ ਲਵੋ, ਇਹ ਮਨੁੱਖਾ ਜਨਮ ਛੇਤੀ ਪ੍ਰਾਪਤ ਨਹੀਂ ਹੋਣਾ।

**ਫਰੀਦਾ, ਬੇਨਿਵਾਜਾ ਕੁਤਿਆ, ਏਹ ਨ ਭਲੀ ਰੀਤਿ ॥ ਕਬਹੀ ਚਲਿ ਨ ਆਇਆ, ਪੰਜੇ ਵਖਤ ਮਸੀਤਿ ॥੭੦॥**

**ਪਦ ਅਰਥ** : ਬੇ ਨਿਵਾਜਾ=ਨਿਮਾਜ਼ ਨਾ ਪੜ੍ਹਨ ਵਾਲਿਆ। ਕੁਤਿਆ=ਓਇ ਕੁਤਿਆ (ਕਮੀਨਿਆ)। ਭਲੀ=ਚੰਗੀ। ਰੀਤਿ=ਜੀਵਨ ਦੀ ਰੀਤੀ, ਤਰੀਕਾ, ਚਾਲ। ਕਬਹੀ=ਕਦੇ ਵੀ। ਚਲਿ= ਚਲ ਕੇ। ਪੰਜੇ ਵਖਤ=ਪੰਜੇ ਵੇਲੇ। ਮਸੀਤਿ=ਮਸਜਿਦ ਵਿਚ।

**ਅਰਥ** : ਫਰੀਦ (ਜੀ ਕਹਿੰਦੇ ਹਨ ਕਿ ਹੇ) ਨਿਮਾਜ਼ਹੀਣ ਕੁਤਿਆ (ਕਮੀਨਿਆ ਤੇਰੇ ਵਾਸਤੇ) ਇਹ ਚੰਗੀ ਗਲ ਨਹੀਂ, (ਤੂੰ) ਪੰਜ ਵੇਲੇ (ਨਿਮਾਜ਼ੇ ਪੜ੍ਹਨ ਦੀ ਖਾਤਰ) ਕਦੇ ਵੀ ਟੁਰ ਕੇ ਮਸੀਤ ਵਿਚ ਨਹੀਂ ਆਇਆ।੭੦।

### ਸਾਰਥਕ ਵੀਚਾਰ

ਹਰ ਧਰਮ ਦੀ ਆਪੋ ਆਪਣੀ ਰਹੁਰੀਤਿ ਹੈ। ਮੁਸਲਮਾਨੀ ਮਤ ਵਿਚ ਪੰਜ ਵੇਲੇ ਨਮਾਜ਼ ਪੜ੍ਹਨ ਦੀ ਸ਼ਰ੍ਹਾ ਹੈ। ਪੰਜ ਨਿਮਾਜ਼ਾਂ ਇਹ ਹਨ ਨਮਾਜ਼ੇ ਸੁਬਹਿ, ਨਮਾਜ਼ੇ ਪੇਸ਼ੀਨ, ਨਮਾਜ਼ੇ ਦੀਗਰ, ਨਮਾਜ਼ੇ ਸ਼ਾਮ ਤੇ ਨਮਾਜ਼ੇ ਖੁਫ਼ਤਨ। ਗੁਰੂ ਸਾਹਿਬ ਨੇ ਇਸ ਦੀ ਵਿਆਖਿਆ ਇਉਂ ਕੀਤੀ ਹੈ:--

**ਪੰਜਿ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ ॥**
**ਪਹਿਲਾ ਸਚੁ ਹਲਾਲ ਦੁਇ, ਤੀਜਾ ਖ਼ੈਰ ਖੁਦਾਇ ॥**
**ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥** [ਪੰਨਾ ੧੪੧

ਬਾਬਾ ਫਰੀਦ ਜੀ ਭਾਵੇਂ ਮੁਸਲਮਾਨ ਸਨ ਪਰ ਸੂਫੀ ਫਕੀਰ ਸਨ। ਸ਼ਰਈ ਮੁਸਲਮਾਨ ਅਤੇ ਸੂਫੀ ਫਕੀਰ ਦੀ ਰਹਿਣੀ ਬਹਿਣੀ ਵਿਚ ਅੰਤਰ ਹੁੰਦਾ ਹੈ। ਇਉਂ ਜਾਪਦਾ ਹੈ ਜਿਵੇਂ ਕਿਸੇ ਸ਼ਰਈ ਨੇ ਫਰੀਦ ਜੀ ਨੂੰ ਨਿਮਾਜ਼ ਪੜ੍ਹਨ ਲਈ ਮਿਹਣਾ ਮਾਰਿਆ ਹੋਵੇ, ਕਿਉਂਕਿ ਸੂਫੀ ਰਬੀ-ਰੰਗ ਵਿਚ ਮਸਤ ਰਹਿੰਦੇ ਹਨ, ਬਾਹਰਲੇ ਕਰਮ ਕਾਂਡਾਂ ਵਿਚ ਘੱਟ ਹੀ ਪਰਵਿਰਤ ਹੁੰਦੇ ਹਨ।

ਉਪਰਕੋਤ ਸਲੋਕ ਦਾ ਭਾਵ ਪੜ੍ਹ ਕੇ ਪਾਠਕਾਂ ਨੂੰ ਆਪਣੇ ਮਨ ਵਿਚ ਝਾਤ ਮਾਰਨੀ ਚਾਹੀਦੀ ਹੈ।

ਹੋ ਸਕਦਾ ਹੈ ਕਿ ਫਰੀਦ ਜੀ ਆਪਣੇ ਮਨ ਨੂੰ ਸੰਬੋਧਨ ਕਰਕੇ ਕਹਿ ਰਹੇ ਹੋਣ ਕਿ ਤੂੰ ਜੰਗਲ ਵਿਚ, ਤਪ ਆਦਿ ਕਰਮ ਕਰਕੇਂ ਉਮਰ ਗੁਜ਼ਾਰ ਦਿਤੀ, ਓਏ ਕੁਤਿਆ! ਤੂੰ ਕਦੇ ਰਬ ਦੀ ਇਬਾਦਤਗਾਹ ਭਾਵ ਮਸੀਤ ਅਥਵਾ ਸੰਗਤ ਵਿਚ ਹਾਜ਼ਰ ਨਹੀਂ ਹੋਇਆ। ਰਬ ਦੀ ਹਜ਼ੂਰੀ ਵਲ ਮਨ ਦਾ ਰੁਖ ਨਹੀਂ ਕੀਤਾ। ਸੋ ਇਸ ਪ੍ਰਕਾਰ ਮਨ ਨੂੰ ਤਾੜਨਾ ਕੀਤੀ ਹੈ।

ਅੰਮ੍ਰਿਤਧਾਰੀ ਸਿੰਘਾਂ ਨੂੰ ਵੀ ਚਾਹੀਦਾ ਹੈ ਕਿ ਉਹ ਵੀ ਪੰਜ ਬਾਣੀਆਂ ਦੇ ਨਿਤਨੇਮ ਨੂੰ ਜੀਵਨ ਭਰ ਨਿਬਾਹੁਣ। ਕਈ ਸਿਖ ਅਜਿਹੇ ਸੰਤਾਂ ਦੇ ਢਹੇ ਚੜ੍ਹ ਜਾਂਦੇ ਹਨ ਜੋ ਨਿਤਨੇਮ ਛੁੜਾ ਦੇਂਦੇ ਹਨ ਅਤੇ ਬਹਾਨਾ ਨਾਮ-ਸਿਮਰਨ ਵਲ ਲਾਉਂਦੇ ਹਨ। ਉਹ ਕਹਿੰਦੇ ਹਨ, ਬਾਣੀ ਪੜ੍ਹਨ ਦੀ ਲੋੜ ਨਹੀਂ, ਵਾਹਿਗੁਰੂ ਵਾਹਿਗੁਰੂ ਕਰੀ ਜਾਓ। ਇਹ ਵੀਚਾਰਧਾਰਾ ਗੁਰਮਤਿ ਦੇ ਉਲਟ ਹੈ। ਜਦ ਅੰਮ੍ਰਿਤ ਦੇ ਦਾਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਜੀਵਨ ਕਾਲ ਆਪ ਨਿਤਨੇਮ ਬਾਣੀਆਂ ਦਾ ਪਾਠ ਕਰਦੇ ਕਰਾਂਦੇ ਰਹੇ, ਫਿਰ ਸਿਖ ਕਿਵੇਂ ਨਿਤਨੇਮ ਬਾਣੀਆਂ ਦਾ ਪਾਠ ਛੱਡ ਸਕਦਾ ਹੈ? ਅਜਿਹੇ ਜਾਲ ਵਿਚ ਫਸਣ ਤੋਂ ਬਚਣਾ ਚਾਹੀਦਾ ਹੈ।

ਅਸਲ ਵਿਚ ਬਾਣੀ ਨਿਤਨੇਮ ਨਾ ਕਰਨ ਦਾ ਉਹੀ ਅਖਉਤੀ ਸਾਧ ਉਪਦੇਸ਼ ਕਰਦੇ ਹਨ ਜਿਹੜੇ ਖ਼ੁਦ ਨਿਤਨੇਮ ਨਹੀਂ ਕਰਦੇ ਤੇ ਬਾਣੀ ਦੇ ਬੋਧ ਵਲੋਂ ਕੋਰੇ ਹੁੰਦੇ ਹਨ। ਐਸੇ ਦੰਭੀ ਸਾਧਾਂ ਤੋਂ ਸਾਵਧਾਨ ਰਹਿਣ ਦੀ ਲੋੜ ਹੈ।

**ਉਠੁ ਫਰੀਦਾ ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ ॥ ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ ॥੭੧॥**

**ਪਦ ਅਰਥ:** ਉਜੂ=ਨਿਮਾਜ਼ ਪੜ੍ਹਨ ਤੋਂ ਪਹਿਲਾਂ ਪੰਜ ਇਸ਼ਨਾਨੇ ਵਾਂਗ ਹਥ ਪੈਰ ਧੋਣੇ। ਸਾਜਿ=ਕਰ। ਸੁਬਹ=ਸਵੇਰ ਦੀ। ਗੁਜਾਰ=ਅਦਾ ਕਰ, ਪੜ੍ਹ। ਜੋ ਸਿਰੁ=ਜਿਹੜਾ ਸਿਰ। ਸਾਈ ਨ ਨਿਵੈ=ਸਾਈਂ ਅਗੇ ਨਹੀਂ ਝੁਕਦਾ, ਨਮਸਕਾਰ ਨਹੀਂ ਕਰਦਾ। ਕਪਿ=ਕੱਟ ਕੇ। ਉਤਾਰਿ=ਲਾਹ ਦੇ।

**ਅਰਥ:** ਹੇ ਫਰੀਦ! (ਤੂੰ) ਉਠ ਉਜੂ ਕਰ (ਭਾਵ ਹੱਥ ਮੂੰਹ ਧੋ ਕੇ) ਨਿਮਾਜ਼ ਅਦਾਅ ਕਰ। ਜਿਹੜਾ ਸਿਰ ਮਾਲਕ ਅਗੇ ਨਹੀਂ ਨਿਵਦਾ (ਝੁਕਦਾ) ਉਹ ਸਿਰ ਕੱਟ ਕੇ ਲਾਹ ਦੇ।੭੧।

**ਜੋ ਸਿਰੁ ਸਾਈ ਨਾ ਨਿਵੈ, ਸੋ ਸਿਰੁ ਕੀਜੈ ਕਾਂਇ ॥ ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਇ ॥੭੨॥**

**ਪਦ ਅਰਥ:** ਕੀਜੈ ਕਾਂਇ=(ਉਸ ਦਾ) ਕੀ ਕਰੀਏ?। ਕੁੰਨੇ ਹੇਠਿ=ਹਾਂਡੀ ਹੇਠ (ਚੁਲੇ ਵਿਚ)। ਜਲਾਈਐ=ਸਾੜ ਦੇਣਾ ਚਾਹੀਦਾ ਹੈ। ਬਾਲਣ ਸੰਦੇ ਥਾਇ=ਬਾਲਣ ਦੇ ਥਾਂ।੭੨।

**ਅਰਥ:** ਜਿਹੜੇ ਸਿਰ (ਰਬ ਦੀ ਨਿਮਾਜ਼ ਅਦਾਅ ਕਰਨ ਲਈ) ਨਹੀਂ ਨਿਵਦਾ, (ਉਸ ਸਿਰ ਦਾ) ਕੀ ਕਰੀਏ? (ਭਾਵ ਨਿਰਾਰਥ ਹੈ)। (ਉਤਰ ਮਿਲਦਾ ਹੈ ਕਿ ਉਸ ਸਿਰ ਨੂੰ) ਹਾਂਡੀ ਦੇ ਹੇਠਾਂ ਬਾਲਣ

ਵਾਲੀ ਥਾਂ ਤੇ ਸਾੜ ਦੇਣਾ ਚਾਹੀਦਾ ਹੈ।੭੨।

## ਸਾਰਥਕ ਵੀਚਾਰ

ਸਲੋਕ ਨੰਬਰ ੭੧ ਤੇ ੭੨ ਦੇ ਭਾਵ ਨੂੰ ਚੰਗੀ ਤਰ੍ਹਾਂ ਸਮਝਣ ਦੀ ਲੋੜ ਹੈ ਕਿਉਂਕਿ ਇਨ੍ਹਾਂ ਵਿਚ ਮੁਸਲਮਾਨੀ ਸ਼ਰ੍ਹਾ ਕੀ ਕਰੜਾਈ ਦਾ ਉਲੇਖ ਹੈ।

ਮੁਸਲਮਾਨ ਲੋਕ ਦੀਨ ਮੁਹੰਮਦੀ ਵਿਚ ਨਮਾਜ਼ ਪੜ੍ਹਨ ਦਾ ਬੜਾ ਸੁਆਬ ਸਮਝਦੇ ਹਨ। ਇਸ ਲਈ ਉਹ ਸਖਤੀ ਨਾਲ ਨਮਾਜ਼ ਪੜਨ ਪੜ੍ਹਾਨ ਤੇ ਜ਼ੋਰ ਦਿੰਦੇ ਹਨ।

ਸਿਖ ਧਰਮ ਵਿਚ ਹਠ-ਕਰਮਾਂ ਲਈ ਕੋਈ ਥਾਂ ਨਹੀਂ। ਪੁਰਾਤਨ ਸਮੇਂ ਵਿਚ ਹਿੰਦੂ ਕਲਵੱਤਰ ਹੇਠ ਸਿਰ ਕਟਵਾ ਕੇ ਆਪਣੇ ਆਪ ਨੂੰ ਮੁਕਤਿ ਹੋਇਆ ਸਮਝਦੇ ਸਨ। ਇਹੋ ਜਿਹੇ ਵੀਚਾਰ ਕਟੜਵਾਦੀ ਪੰਡਤਾਂ ਦੇ ਸਨ। 'ਸੋ ਸਿਰੁ ਕਪਿ ਉਤਾਰਿ' ਦਾ ਅੰਤਰੀਵ ਭਾਵ ਹੰਕਾਰ ਦੂਰ ਕਰਕੇ ਮਨ ਦੀ ਮੈਲ ਕਟਣੀ ਹੈ। ਅੰਮ੍ਰਿਤ ਵੇਲੇ ਦਾ ਜਾਗਣਾ ਬੰਦਗੀ ਕਰਨੀ ਅਤਿ ਜ਼ਰੂਰੀ ਹੈ। ਸਿਮਰਨ ਵਾਲਾ ਜਗਿਆਸੂ ਹੀ ਸਤਿਗੁਰੂ ਨੂੰ ਚੰਗਾ ਲਗਦਾ ਹੈ। ਜਦੋਂ ਚੰਗਾ ਲਗ ਗਿਆ ਤਾਂ ਜੀਵਨ ਵਿਚ ਇਹ ਪਲਟਾ ਆ ਗਿਆ:--

**ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਕਾਇਆ॥** [ਪੰਨਾ ੯੧੮

ਸਲੋਕ ਨੰਬਰ ੭੨ ਤੋਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕਿ ਫਰੀਦ ਜੀ ਉਸ ਸਿਰ ਨੂੰ ਦੁਰਕਾਰ ਰਹੇ ਹਨ ਜੋ ਸਿਰ ਸਾਈਂ ਅਗੇ ਸਿਜਦਾ ਨਹੀਂ ਕਰਦਾ। 'ਕੁੰਨੇ ਹੇਠਿ ਜਲਾਈਐ' ਵਾਲੀ ਸਬਦਾਵਲੀ ਵਲ ਵੀ ਧਿਆਨ ਦੇਣ ਦੀ ਲੋੜ ਹੈ ਕਿਉਂਕਿ ਮੁਸਲਮਾਨਾਂ ਵਿਚ ਸਾੜਨਾ ਵਰਜਿਤ ਹੈ, ਪਰ ਇਥੇ ਸਾਈਂ ਅਗੇ ਨਾ ਨਿਵਣ ਵਾਲੇ ਸਿਰ ਨੂੰ ਧ੍ਰਿਕਾਰਿਆ ਹੈ। ਸਚ ਮੁਚ ਕਟਣਾ ਤੇ ਕੁੰਨੇ ਹੇਠ ਬਾਲਣਾ ਨਹੀਂ ਇਹ ਤਾਂ ਲਾਹਨਤ ਪਾਈ ਹੈ।

## ਫਰੀਦਾ, ਕਿਥੈ ਤੈਡੇ ਮਾਪਿਆ, ਜਿਨੀ ਤੂ ਜਣਿਓਹਿ ॥ ਤੈ ਪਾਸਹੁ ਓਇ ਲਦਿ ਗਏ, ਤੂੰ ਅਜੈ ਨ ਪਤੀਣੋਹਿ ॥੭੩॥

### ਉਚਾਰਨ ਸੇਧ

**ਬਿੰਦੀ ਸਹਿਤ :** ਜਣਿਓਹਿਂ, ਤੈਂ, ਪਾਸਹੁਂ, ਪਤੀਣੋਹਿਂ।

**ਪਦ ਅਰਥ:** ਤੈਡੇ=ਤੇਰੇ। ਮਾਪਿਆ=ਮਾਪੇ, ਮਾਤਾ ਪਿਤਾ। ਜਿਨੀ=ਜਿਨ੍ਹਾਂ ਨੇ। ਤੂ ਜਣਿਓਹਿ=ਤੈਨੂੰ ਜਣਿਆ, ਜਨਮ ਦਿਤਾ ਹੈ। ਤੈ ਪਾਸਹੁ=ਤੇਰੇ ਪਾਸੋਂ। ਓਇ=ਉਹ। ਲਦਿ ਗਏ=ਚਲੇ ਗਏ। ਨ ਪਤੀਣੋਹਿ=ਪਤੀਜਿਆ ਨਹੀਂ, ਯਕੀਨ ਨਹੀਂ ਆਇਆ।

**ਅਰਥ:** ਹੇ ਫ਼ਰੀਦ ! ਤੇਰੇ (ਆਪਣੇ) ਮਾਤਾ ਪਿਤਾ ਕਿਥੇ ਹਨ, ਜਿਨ੍ਹਾਂ ਨੇ ਤੈਨੂੰ ਜਨਮ ਦਿਤਾ ਸੀ?। ਓਹ (ਤੇਰੇ ਮਾਪੇ) ਤੇਰੇ ਪਾਸੋਂ (ਕਦੋਂ ਦੇ) ਚਲੇ ਗਏ ਹਨ (ਭਾਵ ਮਰ ਗਏ ਹਨ), ਤੈਨੂੰ ਅਜੇ ਭੀ ਯਕੀਨ ਨਹੀਂ ਆਇਆ (ਕਿ ਤੂੰ ਭੀ ਇਸ ਸੰਸਾਰ ਚੋਂ ਚਲਾ ਜਾਣਾ ਹੈ)।੭੩।

## ਸਾਰਥਕ ਵੀਚਾਰ

ਮਨੁੱਖ ਰੋਜ਼ ਆਪਣੀਆਂ ਅੱਖਾਂ ਨਾਲ ਵੇਖਦਾ ਹੈ ਕਿ ਹਰ ਰੋਜ਼ ਕਿਸੇ ਨ ਕਿਸੇ ਦਾ ਜਨਾਜ਼ਾ ਨਿਕਲਿਆ ਹੀ ਰਹਿੰਦਾ ਹੈ, ਪ੍ਰੰਤੂ ਇਹ ਆਪਣੇ ਵਲ ਧਿਆਨ ਨਹੀਂ ਦਿੰਦਾ ਕਿ ਮੈਂ ਵੀ ਇਕ ਦਿਨ ਮੌਤ ਦੇ ਮੂੰਹ ਵਿਚ ਜਾਣਾ ਹੈ ਕਿਉਂਕਿ ਮੈਨੂੰ ਜਨਮ ਦੇਣ ਵਾਲੇ ਮਾਪੇ ਸੰਸਾਰ ਚੋਂ ਚਲਾਣਾ ਕਰ ਗਏ ਹਨ। ਗੁਰਵਾਕ ਹਨ:–

**ਇਕਨਾ ਮਰਣੁ ਨ ਚਿਤਿ ਆਸ ਘਣੇਰਿਆ,**
**ਮਰਿ ਮਰਿ ਜੰਮਹਿ ਨਿਤ, ਕਿਸੈ ਨ ਕੇਰਿਆ ॥** [ਪੰਨਾ ੧੪੩

ਸੋ ਫਰੀਦ ਜੀ ਮਨ ਨੂੰ ਮੌਤ ਦੀ ਦ੍ਰਿੜਤਾ ਕਰਵਾ ਰਹੇ ਹਨ ਤਾਂ ਜੋ ਇਹ ਗਾਫਲ ਹੋ ਕੇ ਰਬ ਦੀ ਬੰਦਗੀ ਕਰਨੀ ਨਾ ਛੱਡ ਦੇਵੇ।

**ਫਰੀਦਾ, ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ ॥ ਅਗੈ ਮੂਲਿ ਨ ਆਵਸੀ, ਦੋਜਕ ਸੰਦੀ ਭਾਹਿ ॥੭੪॥**

**ਪਦ ਅਰਥ:** ਮੈਦਾਨੁ=ਪਧਰਾ। ਲਾਹਿ=ਲਾਹ ਕੇ, ਢਾਹ ਕੇ। ਅਗੈ=ਪਰਲੋਕ ਵਿਚ। ਮੂਲਿ=ਉਕੀ ਹੀ। ਦੋਜਕ ਸੰਦੀ=ਨਰਕ ਦੀ। ਭਾਹਿ=ਅੱਗ।

**ਅਰਥ:** ਫ਼ਰੀਦ (ਜੀ ਆਖਦੇ ਹਨ ਹੇ ਜੀਵ!) ਟੋਏ ਟਿੱਬੇ ਢਾਹ ਕੇ ਮਨ ਨੂੰ ਪਧਰਾ ਕਰ। (ਫਿਰ) ਪਰਲੋਕ ਵਿਚ ਨਰਕ ਦੀ ਅੱਗ (ਤੇਰੇ ਨੇੜੇ) ਉਕੀ ਨਹੀਂ ਆਵੇਗੀ।੭੪।

## ਸਾਰਥਕ ਵੀਚਾਰ

ਟਿੱਬੇ ਦੇ ਅਰਥ ਹਨ ਉਚੀ ਥਾਂ ਅਤੇ ਟੋਏ ਦੇ ਅਰਥ ਹਨ ਡੂੰਘੀ, ਨੀਵੀਂ ਥਾਂ ਭਾਵ ਅਹੰਕਾਰ ਵਾਲੀ ਵਾਦੀ ਅਤੇ ਨੀਚਤਾਈ। ਮਨ ਵਿਚ ਅਹੰਕਾਰ ਤੇ ਵੈਰ ਭਾਵਨਾ ਇਹ ਟੋਏ ਟਿਬੇ ਹੀ ਹਨ। ਜਦੋਂ ਤਕ ਇਹ ਢਹਿੰਦੇ ਨਹੀਂ, ਨਰਕ ਦੇ ਦੁਖਾਂ ਤੋਂ ਬਚ ਨਹੀਂ ਸਕੀਦਾ।

'ਟੋਏ ਟਿਬੇ' ਤੋਂ ਭਾਵ ਮਨ ਦਾ ਸੰਤੁਲਨ ਕਾਇਮ ਰਖਣ ਲਈ ਇਧਰ ਉਧਰ ਦੀਆਂ ਵਾਧੂ ਗਲਾਂ ਕਰਨ ਤੋਂ ਸੰਕੋਚ ਕਰਨਾ। ਗੁਰਵਾਕ ਹਨ:–

**ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥**
**ਤਬ ਇਸ ਕਉ ਸੁਖੁ ਨਾਹੀ ਕੋਇ ॥**
**ਜਬ ਇਹ ਜਾਨੈ ਮੈ ਕਿਛੁ ਕਰਤਾ ॥ ਤਬ ਲਗੁ ਗਰਭ ਜੋਨਿ ਮਹਿ ਫਿਰਤਾ॥**
**ਜਬ ਧਾਰੈ ਕੋਊ ਬੈਰੀ ਮੀਤੁ॥ ਤਬ ਲਗੁ ਨਿਹਚਲੁ ਨਾਹੀ ਚੀਤੁ॥**
**ਜਬ ਲਗੁ ਮੋਹ ਮਗਨ ਸੰਗਿ ਮਾਇ॥**
**ਤਬ ਲਗ ਧਰਮ ਰਾਇ ਦੇਇ ਸਜਾਇ ॥** [ਪੰਨਾ ੨੭੮

ਜਿਥੇ ਟੋਏ ਟਿੱਬੇ ਹੋਣ ਉਥੇ ਹਰ ਵੇਲੇ ਡਿਗਣ ਦਾ ਖਤਰਾ ਬਣਿਆ ਰਹਿੰਦਾ ਹੈ। ਇਸ ਲਈ

ਇਹਨਾਂ ਨੂੰ ਦੂਰ ਕਰਨਾ ਹੀ ਉਚਿਤ ਹੈ।

**ਮਹਲਾ ੫ ॥ ਫਰੀਦਾ, ਖਾਲਕੁ ਖਲਕ ਮਹਿ, ਖਲਕ ਵਸੈ ਰਬ ਮਾਹਿ ॥ ਮੰਦਾ ਕਿਸ ਨੋ ਆਖੀਐ, ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥**

ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਮਾਹਿਂ, ਨਾਹਿਂ।

**ਪਦ ਅਰਥ:** ਖਾਲਕੁ=ਖਲਕਤ ਨੂੰ ਪੈਦਾ ਕਰਨ ਵਾਲਾ। ਖਲਕ ਮਹਿ=ਖਲਕਤ ਵਿਚ। ਮਾਹਿ=ਵਿਚ।

**ਅਰਥ:** ਫ਼ਰੀਦ (ਜੀ ਆਖਦੇ ਹਨ ਕਿ ਖਲਕਤ ਪੈਦਾ ਕਰਨ ਵਾਲਾ) ਪਰਮਾਤਮਾ (ਸਾਰੀ) ਖਲਕਤ ਵਿਚ (ਵਸਦਾ ਹੈ ਅਤੇ) ਖਲਕਤ ਪਰਮਾਤਮਾ ਵਿਚ ਵਸਦੀ ਹੈ। ਮੰਦਾ ਕਿਸ (ਮਨੁੱਖ) ਨੂੰ ਆਖੀਏ ਜਦ ਕਿ ਉਸ (ਖਾਲਕ) ਤੋਂ ਬਿਨਾ (ਦੂਜਾ) ਕੋਈ ਨਹੀਂ ਹੈ।੭੫।

**ਸਾਰਥਕ ਵੀਚਾਰ**

ਸਭ ਦੁਨੀਆਂ ਦੇ ਬੰਦਿਆਂ ਵਿਚ ਇਕ ਰਬੀ ਜੋਤਿ ਵੇਖਣ ਨਾਲ, ਟੋਏ ਟਿੱਬੇ ਲਹਿ ਜਾਂਦੇ ਹਨ, ਉਚਾਣ ਨੀਵਾਣ ਦਾ ਭੇਦ ਮੁਕ ਜਾਂਦਾ ਹੈ। ਮੈਦਾਨ ਕਰਨ ਤੋਂ ਭਾਵ ਹੰਕਾਰ ਨੂੰ ਦੁਖ ਕਰਕੇ ਮਨ ਨੂੰ ਮੈਦਾਨ ਵਾਂਗ ਪੱਧਰਾ ਕਰਨਾ ਹੈ, ਕਿਸੇ ਨੂੰ ਬੁਰਾ ਭਲਾ ਨਹੀਂ ਆਖਣਾ, ਸਮ ਅਵਸਥਾ ਵਿਚ ਟਿਕਣਾ ਹੈ। ਸਮ ਅਵਸਥਾ ਸਾਈਂ ਦੀ ਸਮੀਪਤਾ ਦੀ ਪ੍ਰਤੀਕ ਹੈ। ਇਥੇ ਸਿਰੁ ਕਪਣ ਤੇ ਕੁੰਨੇ ਹੇਠ ਜਲਾਉਣ ਵਾਲੇ ਵੀਚਾਰਾਂ ਦਾ ਅਭਾਵ ਹੋ ਜਾਂਦਾ ਹੈ।

ਸਮ-ਅਵਸਥਾ ਦੀ ਪ੍ਰਾਪਤੀ ਨਾਲ ਨਰਕਾਂ ਦਾ ਦੁਖ ਨਹੀਂ ਸਹਿਣਾ ਪੈਂਦਾ:–

**ਕਵਨੁ ਨਰਕੁ, ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥** [ਪੰਨਾ ੯੬੯

**ਫਰੀਦਾ, ਜਿ ਦਿਹਿ ਨਾਲਾ ਕਪਿਆ, ਜੇ ਗਲੁ ਕਪਹਿ ਚੁਖ ॥ ਪਵਨਿ ਨ ਇਤਂੀ ਮਾਮਲੇ, ਸਹਾਂ ਨ ਇਤੀ ਦੁਖ ॥ ੭੬ ॥**

ਉਚਾਰਨ ਸੇਧ

**ਬਿੰਦੀ ਸਹਿਤ :** ਦਿਹਿਂ, ਕਪਹਿਂ।

**ਪਦ ਅਰਥ:** ਜਿ ਦਿਹਿ=ਜਿਸ ਦਿਨ। ਨਾਲਾ=ਨਾੜੂ। ਕਪਿਆ=ਕਟਿਆ। ਜੇ ਗਲ ਕਪਹਿ ਚੁਖ=ਜੇ ਰਤਾ ਕੁ ਗਲਾ ਭੀ ਕਟ ਦੇਂਦੇ। ਇਤਂੀ=ਇਤਨੇ। ਮਾਮਲੇ=ਫਸਤੇ-ਝਗੜੇ। ਸਹਾਂ ਨ=ਮੈਂ ਸਹਾਰਦਾ ਨਾ।

**ਅਰਥ:** ਫ਼ਰੀਦ (ਜੀ ਕਹਿੰਦੇ ਹਨ ਹੇ ਭਾਈ!) ਜਿਸ ਦਿਨ (ਦਾਈ ਨੇ ਮੇਰਾ) ਨਾੜੂ ਕਟਿਆ ਸੀ

ਜੇ ਰਤਾ ਕੁ ਮੇਰਾ ਗਲਾ ਵੀ ਕਟ ਦੇਂਦੀ (ਤਾਂ ਮੈਨੂੰ) ਇਤਨੇ ਮਾਮਲੇ (ਦੁਨਿਆਵੀ ਕੰਮਾਂ ਦੇ ਵਖਤ) ਨਾ ਪੈਂਦੇ (ਅਤੇ) ਨਾ ਹੀ ਮੈਂ ਇਤਨੇ ਦੁਖ ਸਹਾਰਦਾ।੭੬।

## ਸਾਰਥਕ ਵੀਚਾਰ

ਫਰੀਦ ਜੀ ਦਾ ਇਹ ਸਲੋਕ ਪੜ੍ਹ ਕੇ ਕਈ ਦਾਨੇ ਫਰੀਦ ਜੀ ਦੀ ਕਵਿਤਾ ਤੇ ਨਿਰਾਸ਼ਾਵਾਦੀ ਹੋਣ ਦਾ ਦੋਸ਼ ਲਾਉਂਦੇ ਹਨ। ਅਸਲ ਵਿਚ ਵਿਦਵਾਨ ਅਖਰੀਂ ਅਰਥਾਂ ਵਿਚ ਪੈ ਜਾਂਦੇ ਹਨ।

ਇਸ ਵਿਚ ਸੰਦੇਹ ਨਹੀਂ ਕਿ ਸਲੋਕ ਦੀ ਸ਼ਬਦਾਵਲੀ ਦੇ ਰੂਪ ਤੋਂ ਪਤਾ ਲਗਦਾ ਹੈ ਕਿ ਫਰੀਦ ਜੀ ਦੁਨੀਆਂ ਤੋਂ ਬੜੇ ਔਖੇ ਹੋਣ ਪਰ ਇਹ ਵੀਚਾਰ ਨਿਰਮੂਲ ਹੈ।

ਫਰੀਦ ਜੀ ਤਾਂ ਨਫ਼ਰਤ ਦੇ ਟੋਏ ਟਿੱਬੇ ਲਾਹ ਕੇ ਮਨ ਨੂੰ ''ਹੋਹੁ ਸਭਨਾ ਕੀ ਰੇਣੁਕਾ'' ਦੀ ਸਿਖਿਆ ਦਿੰਦੇ ਹਨ। ਜਦ ਸਾਰਿਆਂ ਵਿਚ ਉਹ ਪ੍ਰਭੂ ਵਰਤ ਰਿਹਾ ਵੇਖਦੇ ਹਨ, ਫਿਰ ਚੰਗੇ ਮੰਦੇ ਦੀ ਕਿਹੜੀ ਗਲ ਬਾਕੀ ਰਹਿ ਜਾਂਦੀ ਹੈ?

ਨਾੜੂ ਦੀ ਥਾਂ ਗੱਲ ਕਟਣ ਵਾਲੀ ਗਲ ਤੋਂ ਜਗਿਆਸੂ ਦੀ ਘਬਰਾਹਟ ਦਾ ਪਤਾ ਲਗਦਾ ਹੈ। ਪਰ ਇਹ ਮੁਰਸ਼ਦਾਂ ਦੀਆਂ ਧਾਰਾਵਾਂ ਨੂੰ ਪੂਰਾ ਕਰਨ ਵਿਚ ਔਖਿਆਈ ਨੂੰ ਮਹਿਸੂਸ ਕਰਨਾ ਹੈ। ਅਗੇ ਪਿਛੇ ਸਲੋਕਾਂ ਦੇ ਭਾਵਾਂ ਦਾ ਅਧਿਐਨ ਕੀਤੇ ਬਿਨਾ ਐਵੇਂ ਫਰੀਦ ਜੀ ਨੂੰ ਨਿਰਾਸ਼ਾਵਾਦੀ ਦਸੀ ਜਾਣਾ, ਠੀਕ ਨਹੀਂ ਜਾਪਦਾ।

**ਚਬਣ ਚਲਣ ਰਤੰਨ, ਸੇ ਸੁਣੀਅਰ ਬਹਿ ਗਏ ॥ ਹੇੜੇ ਮੁਤੀ ਧਾਹ, ਸੇ ਜਾਨੀ ਚਲਿ ਗਏ ॥ ੭੭ ॥**

**ਪਦ ਅਰਥ:** ਚਬਣ=ਦੰਦ। ਚਲਣ=ਪੈਰ। ਰਤੰਨ=ਅੱਖਾਂ। ਸੁਣੀਅਰ=ਕੰਨ। ਸੇ=ਓਹ। ਬਹਿ ਗਏ=ਬੈਠ ਗਏ, ਭਾਵ ਨਕਾਰਾ ਹੋ ਗਏ। ਹੇੜੇ=ਸਰੀਰ ਨੇ। ਮੁਤੀ ਧਾਹ=ਢਾਹ ਮਾਰੀ। ਸੇ ਜਾਨੀ=ਓਹ ਮਿੱਤਰ।

**ਅਰਥ:** ਦੰਦ, ਪੈਰ, ਅੱਖਾਂ, ਕੰਨ (ਸਭ) ਨਕਾਰਾ ਹੋ ਗਏ (ਜੋ ਅਤਿ ਪਿਆਰੇ ਸਨ)। ਸਰੀਰ ਨੇ ਢਾਹ ਮਾਰੀ ਕਿ ਓਹ (ਮੇਰੇ) ਪਿਆਰੇ ਚਲੇ ਗਏ ਹਨ।੭੭।

## ਸਾਰਥਕ ਵੀਚਾਰ

ਫ਼ਰੀਦ ਜੀ ਬੁਢੇਪਾ ਆਇਆ ਵੇਖ ਕੇ ਮਨ ਨੂੰ ਕਹਿ ਰਹੇ ਹਨ ਕਿ ਚਬਣ ਵਾਲੇ ਦੰਦ, ਚਲਣ ਵਾਲੇ ਪੈਰ, ਰਤਨਾਂ ਵਰਗਾ ਉਜਾਲਾ ਕਰਨ ਵਾਲੇ ਨੇਤਰ (ਅੱਖਾਂ), ਸ਼ਬਦ ਸੁਣਨ ਵਾਲੇ ਕੰਨ, ਆਪੋ ਆਪਣੇ ਕੰਮ ਕਰਨ ਤੋਂ ਰਹਿ ਗਏ ਹਨ। ਇਸ ਦੁਖ ਨੂੰ ਵੇਖ ਕੇ ਸਰੀਰ ਨੇ ਢਾਹ ਮਾਰੀ, ਭਾਵ ਰੋ ਪਿਆ ਕਿ ਮੇਰੇ ਮਿਤਰ ਗਿਆਨ ਇੰਦ੍ਰੇ, ਕਰਮ ਇੰਦ੍ਰੇ, ਆਪਣਾ ਕੰਮ ਕਰਨ ਤੋਂ ਅਸਮਰਥ ਹੋ ਗਏ ਹਨ। ਇਸ ਲਈ ਮੇਰੇ ਜੀਵਨ ਦੀ ਵੀ ਕੋਈ ਆਸ ਨਹੀਂ, ਕਿਸ ਵੇਲੇ ਪ੍ਰਾਣ ਤਿਆਗ ਦਿਆਂ।

ਕਈ ਪ੍ਰੇਮੀ ਕਿਸੇ ਮਿਤਰ ਦੇ ਚਲਾਣੇ ਤੇ ਇਸ ਸ਼ਬਦ ਦਾ ਗਾਇਨ ਕਰਦੇ ਹਨ ਕਿ ਮੇਰੇ ਮਿਤਰ

ਪਿਆਰੇ ਚੜ੍ਹਾਈ ਕਰ ਗਏ ਹਨ ਪਰ ਇਹ ਠੀਕ ਨਹੀਂ, ਐਵੇ ਭਾਵਕ ਹੋ ਕੇ ਜਿਵੇਂ ਮਰਜ਼ੀ ਕੋਈ ਪੜ੍ਹੀ ਜਾਈਏ ਪਰ ਤੱਤ ਨੂੰ ਗ੍ਰਹਿਣ ਕਰਨ ਦੀ ਲੋੜ ਹੈ।

**ਫਰੀਦਾ, ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ ॥ ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥੭੮॥**

**ਪਦ ਅਰਥ:** ਬੁਰੇ ਦਾ=ਬੁਰਾ ਕਰਨ ਵਾਲੇ ਦਾ। ਗੁਸਾ=ਕ੍ਰੋਧ। ਮਨਿ ਨ ਹਢਾਇ=ਮਨ ਵਿਚ ਨਾ ਆਉਣ ਦੇ। ਦੇਹੀ=ਸਰੀਰ ਨੂੰ। ਨ ਲਗਈ=ਨਹੀਂ ਲਗੇਗਾ।

**ਅਰਥ:** ਫ਼ਰੀਦ (ਜੀ ਕਹਿੰਦੇ ਹਨ ਕਿ ਹੇ ਜੀਵ!) ਬੁਰਾ ਕਰਨ ਵਾਲੇ (ਮਨੁੱਖ) ਦਾ (ਵੀ) ਭਲਾ ਕਰ (ਅਤੇ) ਮਨ ਵਿਚ ਗੁੱਸਾ ਨ ਆਉਣ ਦੇ। (ਇਸ ਤਰ੍ਹਾਂ ਕੀਤਿਆਂ ਤੇਰੇ) ਸਰੀਰ ਨੂੰ ਕੋਈ ਰੋਗ ਨਹੀਂ ਲਗੇਗਾ (ਅਤੇ ਪਰਮਾਤਮਾ) ਹਰੇਕ (ਮਨ ਭਾਉਂਦਾ ਫਲ ਤੇਰੇ) ਪਲੇ ਵਿਚ ਪਾ ਦੇਵੇਗਾ।੭੮।

## ਸਾਰਥਕ ਵੀਚਾਰ

ਮਨੁੱਖ ਦਾ ਇਹ ਸੁਭਾਅ ਹੈ ਕਿ ਜਦੋਂ ਕੋਈ ਇਸ ਨਾਲ ਬੁਰਾ ਕਰੇ ਤਾਂ ਜਦੋਂ ਤਕ ਇਹ ਉਸ ਬੁਰਾਈ ਦਾ ਬਦਲਾ ਨਹੀਂ ਲੈ ਲੈਂਦਾ, ਉਦੋਂ ਤਕ ਇਸ ਦਾ ਮਨ ਕ੍ਰੋਧ ਨਾਲ ਭਰਿਆ ਰਹਿੰਦਾ ਹੈ। ਪਰ ਫਰੀਦ ਜੀ ਇਹ ਸਿਖਿਆ ਦੇ ਰਹੇ ਹਨ ਕਿ ਬੁਰਾਈ ਕਰਨ ਵਾਲੇ ਮਨੁੱਖ ਨਾਲ ਵੀ ਭਲਾ ਕਰਨਾ ਹੀ ਉਚਿਤ ਹੈ। ਗੁੱਸਾ ਕਰਨ ਨਾਲ ਸਗੋਂ ਹੋਰ ਦੁਖ ਸਹੇੜ ਲਈਦਾ ਹੈ। ਗੁਰਵਾਕ ਹਨ:-

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ॥ [ਪੰਨਾ ੯੩੨**

ਜਦੋਂ ਗੁੱਸਾ ਨਾ ਆਵੇ ਮਨ ਸ਼ਾਂਤ ਰਹਿੰਦਾ ਹੈ। ਖਿਮਾ ਕਰਨ ਨਾਲ ਹਿਰਦੇ ਵਿਚ ਮਾਨਸਿਕ ਸੁਖ ਪਰਵੇਸ਼ ਕਰਦਾ ਹੈ। ਇਸ ਤਰ੍ਹਾਂ ਮਨੁੱਖ ਮਨ ਭਾਉਂਦਾ ਫਲ ਪ੍ਰਾਪਤ ਕਰ ਲੈਂਦਾ ਹੈ।

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥ ਨਉਬਤਿ ਵਜੀ ਸੁਬਹ ਸਿਉ, ਚਲਣ ਕਾ ਕਰਿ ਸਾਜੁ ॥੭੯॥**

**ਪਦ ਅਰਥ:** ਪੰਖ=ਪੰਛੀਆਂ ਦੀ ਡਾਰ, ਸਮੂਹ। ਦੁਨੀ=ਦੁਨੀਆ। ਸੁਹਾਵਾ=ਸੁਹਾਵਣਾ। ਨਉਬਤਿ=ਧੌਂਸਾ, ਨਗਾਰਾ, ਪਰਲੋਕ ਜਾਣ ਦੀ ਘੰਟੀ। ਸੁਬਹ ਸਿਉ=ਸਵੇਰ ਤੋਂ। ਸਾਜੁ=ਸਮਾਨ, ਤਿਆਰੀ।

**ਅਰਥ:** ਹੇ ਫ਼ਰੀਦ ! ਦੁਨੀਆ ਸੁਹਾਵਣੇ ਬਾਗ (ਸਮਾਨ) ਹੈ (ਜੀਵ ਰੂਪੀ) ਪੰਛੀ (ਇਸ ਬਾਗ ਵਿਚ) ਪ੍ਰਾਹਣਿਆਂ (ਸਮਾਨ) ਹਨ। ਸਵੇਰ ਤੋਂ (ਪਰਲੋਕ ਜਾਣ ਦੀ ਘੰਟੀ) ਵਜ ਗਈ ਹੈ, (ਹੁਣ) ਚਲਣ ਦੀ ਤਿਆਰੀ ਕਰ ।੭੯।

## ਸਾਰਥਕ ਵੀਚਾਰ

ਪੁਰਾਣੇ ਜ਼ਮਾਨੇ ਵਿਚ ਜਦੋਂ ਲੋਕੀ ਕਾਫ਼ਲੇ ਦੀ ਸ਼ਕਲ ਵਿਚ ਸਫਰ ਕਰਦੇ ਸਨ ਤਾਂ ਪਹਿਲੋਂ ਸਵੇਰੇ ਨੌਬਤ (ਭੇਲ) ਵਜਿਆ ਕਰਦੀ ਸੀ ਜਿਸ ਨੂੰ ਸੁਣ ਕੇ ਚਲਣ ਦੀ ਤਿਆਰੀ ਆਰੰਭ ਹੋ ਜਾਂਦੀ ਸੀ।

ਇਥੇ ਸੁਬਹ ਸਵੇਰ ਤੋਂ ਭਾਵ ਬੁਢੇਪਾ ਹੈ। ਜਦੋਂ ਬੁਢੇਪਾ ਆ ਜਾਵੇ ਤਾਂ ਲੋਕ ਹੀ ਨਹੀਂ, ਮਨੁੱਖ ਆਪ ਹੀ ਕਹਿਣ ਲਗ ਜਾਂਦਾ ਹੈ ਕਿ ਹੁਣ ਕੁਝ ਦਿਨਾਂ ਦੀ ਖੇਡ ਹੈ ਕਿਉਂਕਿ ਬੁਢੇਪਾ ਆ ਗਿਆ ਹੈ, ਮੌਤ ਆਵਾਜ਼ਾਂ ਮਾਰਦੀ ਹੈ ਕਿ ਅਗੇ ਚਲਣ ਦੀ ਤਿਆਰ ਕਰੋ।

**ਫਰੀਦਾ, ਰਾਤਿ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ ॥ ਜਿੰਨਾ ਨੈਣ ਨੀਂਦ੍ਰਾਵਲੇ, ਤਿੰਨਾ ਮਿਲਣੁ ਕੁਆਉ ॥੮੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੁਤਿਆਂ।

**ਪਦ ਅਰਥ:** ਕਥੂਰੀ=ਕਸਤੂਰੀ। ਵੰਡੀਐ=ਵੰਡੀ ਜਾਂਦੀ ਹੈ। ਸੁਤਿਆ=ਸੁਤੇ ਹੋਇਆਂ ਨੂੰ। ਭਾਉ=ਹਿੱਸਾ। ਜਿੰਨਾ=ਜਿਨ੍ਹਾਂ (ਮਨੁੱਖਾਂ) ਦੇ। ਨੀਦ੍ਰਾਵਲੇ=ਨੀਂਦ ਵਾਲੇ ਹਨ। ਕੁਆਉ=ਕਿਥੋਂ?।

**ਅਰਥ:** ਫ਼ਰੀਦ (ਜੀ ਆਖਦੇ ਹਨ ਕਿ) ਰਾਤ ਨੂੰ ਕਸਤੂਰੀ ਵੰਡੀਦੀ ਹੈ (ਪਰ) ਸੁਤਿਆਂ ਹੋਇਆਂ ਨੂੰ (ਉਸ ਦਾ) ਹਿੱਸਾ ਨਹੀਂ ਮਿਲਦਾ। ਜਿਨ੍ਹਾਂ ਦੇ ਨੇਤ੍ਰ ਨੀਂਦਰ ਵਾਲੇ ਹੋਣ ਉਨ੍ਹਾਂ ਨੂੰ (ਨਾਮ ਰੂਪ ਕਸਤੂਰੀ) ਦਾ (ਰੱਸ) ਕਿਥੋਂ ਮਿਲੇ? (ਭਾਵ ਨਹੀਂ ਮਿਲ ਸਕਦਾ)।੮੦।

## ਸਾਰਥਕ ਵੀਚਾਰ

ਰਬ ਦੇ ਪਿਆਰੇ ਇਕਾਗਰ ਚਿਤ ਹੋਕੇ ਰਾਤ ਨੂੰ ਪਰਮੇਸ਼ਰ ਦਾ ਨਾਮ ਸਿਮਰਦੇ ਹਨ। ਉਸ ਵੇਲੇ ਸਿਮਰਨ ਰੂਪ ਸੁਗੰਧੀ ਮਾਨੋ ਕਸਤੂਰੀ ਵੰਡੀਦੀ ਹੈ, ਜੋ ਪਰਮਾਤਮਾ ਦੇ ਪਿਆਰਿਆਂ ਨੂੰ ਨਸੀਬ ਹੁੰਦੀ ਹੈ। ਜਿਹੜੇ ਸੁਤੇ ਹੋਏ ਹੁੰਦੇ ਹਨ, ਉਨ੍ਹਾਂ ਨੂੰ ਉਸ ਕਸਤੂਰੀ ਦਾ ਹਿੱਸਾ ਨਹੀਂ ਮਿਲ ਸਕਦਾ।

ਇਥੇ ਭਾਵ ਸੁਰਤਿ ਦਾ ਸਾਵਧਾਨ ਹੋ ਕੇ ਸਾਈਂ ਦੇ ਸਿਮਰਨ ਵਿਚ ਲਗਣਾ ਹੈ। ਜਿਹੜੇ ਅਗਿਆਨਤਾ ਦੀ ਨੀਂਦ ਵਿਚ ਸੁਤੇ ਹੋਏ ਹਨ, ਉਨ੍ਹਾਂ ਨੂੰ ਨਾਮ ਦਾ ਰੱਸ ਕਿਥੇ? ਉਹ ਉਸ ਸੁਗੰਧੀ ਤੋਂ ਵਾਂਝੇ ਜਾਂਦੇ ਹਨ।

**ਫਰੀਦਾ, ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ॥ ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥ ੮੧ ॥**

**ਪਦ ਅਰਥ** : ਮੁਝ ਕੂ=ਮੈਨੂੰ। ਸਬਾਇਐ ਜਗਿ=ਸਾਰੇ ਜਗਤ ਵਿਚ। ਊਚੇ ਚੜਿ ਕੈ=ਭਾਵ ਉਚੀ ਸੁਰਤਿ ਨਾਲ ਵਿਚਾਰ ਕਰਕੇ।

**ਅਰਥ:** ਫਰੀਦ (ਜੀ ਕਹਿੰਦੇ ਹਨ ਕਿ) ਮੈਂ ਜਾਣਿਆ ਸੀ ਕਿ (ਕੇਵਲ) ਮੈਨੂੰ ਹੀ ਦੁਖ ਹੈ (ਪਰ ਇਹ) ਦੁਖ ਸਾਰੇ ਜਗਤ ਵਿਚ (ਵਿਆਪਕ) ਹੈ। (ਮੈਂ) ਵਿਚਾਰ ਕਰਕੇ ਵੇਖਿਆ ਤਾਂ (ਮੈਨੂੰ) ਘਰ ਘਰ ਵਿਚ (ਦੁਖ ਤੇ ਭੁਖ ਦੀ) ਅੱਗ (ਬਲਦੀ ਦਿਸੀ)।੮੧।

## ਸਾਰਥਕ ਵੀਚਾਰ

ਗੁਰਵਾਕ ਹਨ:--

**ਬਾਲੀ ਰੋਵੈ ਨਾਹਿ ਭਤਾਰੁ ॥ ਨਾਨਕ ਦੁਖੀਆ ਸਭੁ ਸੰਸਾਰੁ॥** [ਪੰਨਾ ੯੫੪

ਸਾਰਾ ਸੰਸਾਰ ਦੁਖਾਂ ਵਿਚ ਫਸਿਆ ਹੋਇਆ ਹੈ, ਕਿਸੇ ਨੂੰ ਕੋਈ ਦੁਖ, ਕਿਸੇ ਨੂੰ ਕੋਈ, ਭਾਵ ਭਾਂਤ ਭਾਂਤ ਦਾ ਦੁਖ ਹੈ। ਇਸ ਲਈ ਹਰ ਕੋਈ ਆਪਣੇ ਆਪ ਨੂੰ ਦੁਖੀ ਸਮਝਦਾ ਹੈ। 'ਦੁਨੀਆ ਗੁਝੀ ਭਾਹਿ' ਵਾਲਾ ਭਾਵ ਵੀ ਇਥੇ ਠੀਕ ਢੁਕਦਾ ਹੈ।

ਦੁਖੀ ਜੀਵ ਜਦੋਂ ਵੀਚਾਰ ਦ੍ਰਿਸ਼ਟੀ ਨਾਲ ਵੇਖਦਾ ਹੈ ਤਾਂ ਉਸ ਨੂੰ ਕੇਵਲ ਆਪਣਾ ਆਪ ਹੀ ਦੁਖੀ ਨਹੀਂ ਦਿਸਦਾ, ਸਗੋਂ 'ਦੁਖ ਸਬਾਇਐ ਜਗਿ' ਨਜ਼ਰੀ ਪੈਂਦਾ। ਗੁਰੂ ਸਾਹਿਬ ਦਾ ਫੁਰਮਾਨ ਹੈ:--

**ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ, ਸਭ ਰੋਗੀ॥**

**ਕਰਣ ਕਰਾਵਨਹਾਰ ਸੁਆਮੀ, ਆਪਨ ਹਾਥਿ ਸੰਜੋਗੀ ॥** [ਪੰਨਾ ੬੧੦

**ਮਹਲਾ ੫ ॥ ਫਰੀਦਾ, ਭੂਮਿ ਰੰਗਾਵਲੀ, ਮੰਝਿ ਵਿਸੂਲਾ ਬਾਗ ॥ ਜੋ ਜਨ ਪੀਰਿ ਨਿਵਾਜਿਆ, ਤਿੰਨਾ ਅੰਚ ਨ ਲਾਗ ॥ ੮੨ ॥**

**ਪਦ ਅਰਥ:** ਭੂਮਿ=ਭੂਮੀ, ਪ੍ਰਿਥਵੀ। ਰੰਗਾਵਲੀ=ਅਨੰਦ ਵਾਲੀ, ਸੁਹਾਵਣੀ। ਮੰਝਿ=ਵਿਚਕਾਰ। ਵਿਸੂਲਾ=ਜ਼ਹਰੀਲਾ। ਪੀਰ=ਗੁਰੂ ਦਾ। ਨਿਵਾਜਿਆ=ਵਡਿਆਈਆ ਹੋਇਆ। ਅੰਚ=ਅੱਗ ਦਾ ਸੇਕ, ਭਾਵ ਦੁਖ।

**ਅਰਥ:** ਫ਼ਰੀਦ ਜੀ ਆਖਦੇ ਹਨ ਕਿ (ਸਾਰੀ) ਧਰਤੀ ਸੁਹਾਵਣੀ ਹੈ (ਪਰ ਇਸ) ਵਿਚਕਾਰ ਜ਼ਹਿਰੀਲਾ ਬਾਗ਼ (ਵੀ ਲੱਗਾ ਹੋਇਆ) ਹੈ। ਜਿਸ ਜਿਸ (ਮਨੁੱਖ) ਨੂੰ ਸਤਿਗੁਰਾਂ ਨੇ ਵਡਿਆਇਆ ਹੈ, ਉਹਨਾਂ ਨੂੰ (ਦੁਨਿਆਵੀ ਦੁਖਾਂ ਦੀ ਅੱਗ ਦਾ) ਸੇਕ ਨਹੀਂ ਲਗਦਾ।੮੨।

## ਸਾਰਥਕ ਵੀਚਾਰ

ਫਰੀਦ ਜੀ ਦੇ ਉਪ੍ਰੋਕਤ ਸਲੋਕ ਚੋਂ ਦੁਖ ਦੀ ਦੁਹਾਈ ਸੁਣ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਹਿਰਦੇ ਰੂਪ ਧਰਤੀ ਵਿਚ ਤਾਂ ਸਦਾ ਹੀ ਅਨੰਦ ਦਾ ਵਾਸਾ ਹੈ ਪਰ ਇਕ ਅਸਚਰਜ ਗਲ ਇਹ ਹੈ ਕਿ ਹਿਰਦੇ ਰੂਪ ਧਰਤੀ ਉਤੇ ਕਾਮ, ਕ੍ਰੋਧ ਆਦਿ ਵੀ ਵਸਦੇ ਹਨ ਇਸ ਲਈ ਵਿਸੂਲਾ (ਜ਼ਹਿਰੀਲਾ) ਬਾਗ ਲਗ ਗਿਆ ਹੈ। ਉਸ ਬਾਗ਼ ਦੀ ਗੰਧ ਨਿਗੁਰਿਆਂ ਨੂੰ ਸਾੜਦੀ, ਮਾਰਦੀ ਹੈ। ਹਾਂ, ਜਿਹੜੇ ਗੁਰੂ ਦੇ ਨਿਵਾਜੇ ਹੋਏ ਹਨ, ਉਨ੍ਹਾਂ ਨੂੰ ਦੁਖਾਂ ਦਾ ਸੇਕ ਤਕ ਨਹੀਂ ਲਗਦਾ।

ਤੱਤ ਇਹ ਹੈ ਸਰੀਰ ਸੁਹਾਵਣਾ ਬਾਗ ਹੈ, ਪਰ ਜਿਹੋ ਜਿਹਾ ਬੀਜ ਬੀਜੀਏ, ਉਹੋ ਜਿਹਾ ਫਲ ਪ੍ਰਾਪਤ ਹੁੰਦਾ ਹੈ। ਜਿਨ੍ਹਾਂ ਉਤੇ ਸਤਿਗੁਰੂ ਦੀ ਮਿਹਰ ਹੈ, ਗੁਰੂ ਦੇ ਬਖਸ਼ੇ ਹੋਏ ਹਨ ਉਹਨਾਂ ਨੂੰ ਸਿਮਰਨ ਸਦਕਾ ਦੁਖ ਸੰਤਾਪ ਨਹੀਂ ਲਗਦਾ:--

**ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥** [ਪੰਨਾ ੨੬੨

ਸੋ, ਜਿਹੜੀ ਦੁਬਿਧਾ ਦੀ ਅੱਗ ਘਰ ਘਰ ਵਿਚ ਹੈ ਉਸ ਦਾ ਇਲਾਜ ਪ੍ਰਭੂ ਦਾ ਸਿਮਰਨ ਹੈ, ਅਗਲੇ ਸਲੋਕ ਵਿਚ ਗੁਰਦੇਵ ਪਿਤਾ ਇਸ ਨੂੰ ਹੋਰ ਸਪਸ਼ਟ ਕਰਦੇ ਹਨ।

**ਮਹਲਾ ੫ ॥ ਫਰੀਦਾ, ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ ॥ ਵਿਰਲੇ ਕੇਈ ਪਾਈਅਨਿ, ਜਿੰਨਾ ਪਿਆਰੇ ਨੇਹ ॥ ੮੩ ॥**

**ਪਦ ਅਰਥ:** ਸੁਹਾਵੜੀ=ਸੋਹਣੀ, ਸੁਖਦਾਈ। ਸੁਵੰਨੜੀ=ਸੋਹਣੇ ਰੰਗ ਵਾਲੀ, ਸੁੰਦਰ। ਦੇਹ=ਦੇਹੀ, ਸਰੀਰ। ਕੇਈ=ਕੋਈ ਭਾਵ ਵਿਰਲੇ। ਪਾਈਅਨਿ=ਲਭਦੇ ਹਨ।

**ਅਰਥ:** ਹੇ ਫ਼ਰੀਦ ! ਸੋਹਣੇ ਰੰਗ ਵਾਲੀ ਸੁੰਦਰ ਦੇਹੀ ਨਾਲ ਉਮਰ ਵੀ ਸੋਹਣੀ ਤੇ ਸੁਖਦਾਈ (ਬੀਤਦੀ) ਹੈ, (ਪਰ ਉਨ੍ਹਾਂ ਦੀ), ਜਿਨ੍ਹਾਂ ਦਾ ਪਿਆਰੇ ਪ੍ਰਭੂ ਨਾਲ ਪ੍ਰੇਮ ਹੋਵੇ, (ਸੋ ਸੰਸਾਰ ਵਿਚ ਅਜਿਹੇ) ਕੋਈ ਵਿਰਲੇ (ਬੰਦੇ) ਹੀ ਲਭਦੇ ਹਨ।੮੩।

## ਸਾਰਥਕ ਵੀਚਾਰ

ਸਰੀਰ ਸੁੰਦਰ ਹੋਵੇ, ਅਰੋਗ ਹੋਵੇ, ਖਾਣ ਪੀਣ ਦੀ ਕੋਈ ਚਿੰਤਾ ਨਾ ਹੋਵੇ, ਉਸ ਦੀ ਉਮਰ ਪ੍ਰਭੂ ਦੇ ਸਿਮਰਨ ਵਿਚ ਸੋਹਣੀ ਤੇ ਸੁਖਦਾਈ ਬੀਤਦੀ ਹੈ। ਪਰ ਜੋ ਜੀਵ ਵਿਸ਼ੇ ਵਿਕਾਰਾਂ ਵਿਚ ਪੈ ਜਾਂਦੇ ਹਨ, ਓਹ ਆਪਣੀ ਸੁਵੰਨੜੀ ਦੇਹ ਗਾਲ ਲੈਂਦੇ ਹਨ।

ਦੁਖਾਂ ਦਾ ਕਾਰਨ ਵਿਸ਼ੇ ਵਿਕਾਰ ਹਨ। ਜਿਹੜੇ ਆਪਣੇ ਗੁਰੂ ਦੇ ਆਖੇ ਲਗ ਕੇ ਨਾਮ ਸਿਮਰਨ ਵਿਚ ਲਗ ਜਾਂਦੇ ਹਨ, ਓਹ ਇਹਨਾਂ ਦੁਖਾਂ ਤੋਂ ਉਪਰ ਉਠ ਜਾਂਦੇ ਹਨ, ਪਰ ਸੰਸਾਰ ਵਿਚ ਅਜਿਹੇ ਵਿਰਲੇ ਬੰਦੇ ਹੀ ਹੁੰਦੇ ਹਨ। ਗੁਰਬਾਣੀ ਵਿਚ ਸਾਨੂੰ ਅਜਿਹੇ ਸੰਕੇਤ ਮਿਲਦੇ ਹਨ:--

**ਮੁਹਬਤਿ ਤਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ ॥**
**ਨਾਨਕ, ਵਿਰਲੇ ਪਾਈਅਹਿ, ਤਿਸੁ ਜਨ ਕੀਮ ਨ ਮੂਲਿ ॥** [ਪੰਨਾ ੯੬੬

**ਕੰਧੀ ਵਹਣ ਨ ਢਾਹਿ, ਤਉ ਭੀ ਲੇਖਾ ਦੇਵਣਾ ॥ ਜਿਧਰਿ ਰਬ ਰਜਾਇ, ਵਹਣੁ ਤਿਦਾਊ ਗੰਉ ਕਰੇ ॥ ੮੪ ॥**

**ਪਦ ਅਰਥ:** ਕੰਧੀ=ਕਿਨਾਰਾ। ਵਹਣੁ=ਪ੍ਰਵਾਹ। ਲੇਖਾ=ਹਿਸਾਬ। ਰਬ ਰਜਾਇ=ਸਾਈਂ ਦੀ ਮਰਜ਼ੀ। ਤਿਦਾਊ=ਉਸ ਪਾਸੇ। ਗੰਉ=ਰਸਤਾ, ਰੁਖ਼।

**ਅਰਥ:** ਹੇ ਵਹਿਣ! ਤੂੰ ਕਿਨਾਰੇ ਨੂੰ ਨਾਹ ਢਾਹ (ਕਿਉਂਕਿ) ਤੈਨੂੰ ਵੀ (ਅੱਗੇ ਕਰਮਾਂ ਦਾ) ਲੇਖਾ ਦੇਣਾ ਪਵੇਗਾ (ਫਿਰ ਹਿਰਦੇ ਚੋਂ ਆਵਾਜ਼ ਉਠਦੀ ਹੈ ਕਿ) ਜਿਧਰ ਰਬ ਦੀ ਮਰਜ਼ੀ ਹੋਵੇ, ਵਹਿਣ ਵੀ ਉਸ ਪਾਸੇ ਹੀ (ਆਪਣਾ) ਰੁਖ਼ ਕਰਦਾ ਹੈ।੮੪।

## ਸਾਰਥਕ ਵੀਚਾਰ

ਕਹਿੰਦੇ ਹਨ ਕਿ ਕਿਸੇ ਪਿੰਡ ਨੂੰ ਨਦੀ ਦੇ ਵਹਿਣ ਨੇ ਢਾਹ ਲਾਈ ਤਾਂ ਉਥੋਂ ਦੇ ਲੋਕ ਬਾਬਾ

ਫਰੀਦ ਜੀ ਨੂੰ ਲੈ ਆਏ। ਫਰੀਦ ਜੀ ਕਹਿਣ ਲਗੇ। ਹੇ ਵਹਿਣ! ਤੂੰ ਨਦੀ ਦੇ ਕੰਢਿਆਂ ਨੂੰ ਨਾ ਢਾਹ ਕਿਉਂਕਿ ਤੈਨੂੰ ਵੀ ਪਰਮੇਸ਼ਰ ਅਗੇ ਇਸਦਾ ਹਿਸਾਬ ਦੇਣਾ ਪਵੇਗਾ। ਇਤਨਾਂ ਕਹਿਣ ਤੇ ਦਰਿਆ ਨੇ ਕੰਢਿਆ ਨੂੰ ਢਾਹੁਣਾ ਬੰਦ ਨਾ ਕੀਤਾ। ਫਰੀਦ ਜੀ ਨੇ ਚਿਤ ਵਿਚ ਜਾਣਿਆ ਕਿ ਪਰਮੇਸ਼ਰ ਦੀ ਇਛਾ ਹੀ ਪਿੰਡ ਢਾਹੁਣ ਦੀ ਹੈ। ਇਸ ਲਈ ਪਿੰਡ ਦੇ ਲੋਕਾਂ ਨੂੰ ਕਿਹਾ ਹੇ ਲੋਕੋ! ਕਹੀ ਲੈ ਆਓ, ਉਦਮ ਕਰੋ, ਇਸ ਪਰਵਾਹ ਦੇ ਵਸ ਵਿਚ ਵੀ ਕੁਝ ਨਹੀਂ ਹੈ। ਜਿਸ ਪਾਸੇ ਪਰਮੇਸ਼ਰ ਦੀ ਰਜ਼ਾ ਚਲਾਉਣ ਦੀ ਹੁੰਦੀ ਹੈ, ਜਲ ਦਾ ਪਰਵਾਹ ਉਸ ਪਾਸੇ ਆਪਣਾ ਵੇਗ ਕਰ ਲੈਂਦਾ ਹੈ।

ਇਸ ਤੋਂ ਭਾਵ ਇਹ ਹੈ ਕਿ ਪ੍ਰਭੂ ਦੇ ਭਗਤ ਰਬ ਦੀ ਰਜ਼ਾ ਵਿਚ ਦਖ਼ਲ ਨਹੀਂ ਦਿੰਦੇ, ਜੋ ਕੁਝ ਹੋ ਰਿਹਾ ਹੋਵੇ, ਉਸ ਵਿਚ ਹੀ ਰਾਜ਼ੀ ਰਹਿੰਦੇ ਹਨ। ਭਾਵ ਕਰਾਮਾਤਾਂ ਵਿਖਾ ਕੇ ਲੋਕਾਂ ਨੂੰ ਪ੍ਰਸੰਨ ਨਹੀਂ ਕਰਦੇ, ਹੁਕਮੀ ਬੰਦੇ ਬਣ ਕੇ ਪ੍ਰਭੂ ਦਾ ਸ਼ੁਕਰਾਨਾ ਕਰਦੇ ਹਨ।

## ਫਰੀਦਾ, ਡੁਖਾ ਸੇਤੀ ਦਿਹੁ ਗਇਆ, ਸੂਲਾਂ ਸੇਤੀ ਰਾਤਿ ॥ ਖੜਾ ਪੁਕਾਰੇ ਪਾਤਣੀ, ਬੇੜਾ ਕਪਰ ਵਾਤਿ ॥ ੮੫ ॥

**ਪਦ ਅਰਥ:** ਡੁਖਾ ਸੇਤੀ=ਦੁਖਾਂ ਵਿਚ। ਦਿਹੁ=ਦਿਨ। ਸੂਲਾਂ ਸੇਤੀ=ਚੋਭਾਂ ਵਿਚ। ਪਾਤਣੀ=ਪਤਣ ਵਾਲਾ ਮਲਾਹ। ਕਪਰ ਵਾਤਿ=ਭਾਵ ਲਹਿਰਾਂ ਦੇ ਮੂੰਹ ਵਿਚ। ਉਚਾਰਨ- ਡੁੱਖਾਂ, ਦਿਹੁੰ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਦੁਖਾਂ ਵਿਚ ਦਿਨ (ਬਤੀਤ ਹੋ) ਗਿਆ (ਉਨ੍ਹਾਂ ਦੁੱਖਾਂ ਦੀਆਂ) ਚੋਭਾਂ ਵਿਚ ਰਾਤ (ਬੀਤ ਗਈ ਜੀਵ ਰੂਪੀ) ਮਲਾਹ ਖੜੋਤਾ (ਹੋਇਆ) ਪੁਕਾਰ ਰਿਹਾ ਹੈ ਕਿ ਬੇੜਾ ਲਹਿਰਾਂ ਦੇ ਮੂੰਹ (ਅਥਵਾ ਕਪਰਾਂ ਤੇ ਹਵਾ ਦੇ ਤੂਫ਼ਾਨ ਵਿਚ) ਫਸ ਰਿਹਾ ਹੈ।੮੫।

### ਸਾਰਥਕ ਵੀਚਾਰ

ਦੁਖਾਂ ਦੇ ਦਿਨਾਂ ਵਿਚ ਅਤੇ ਦੁਖਾਂ ਦੀਆਂ ਚੋਭਾ ਵਿਚ ਰਾਤ ਦਾ ਦੁਖਦਾਈ ਗੁਜ਼ਰਨਾ ਸੁਭਾਵਿਕ ਹੈ। ਜਿਸ ਮਨੁੱਖ ਦੇ ਮਨ ਵਿਚ ਭੋਗਾਂ ਦੀ ਇੱਛਾ ਹੋਵੇ, ਉਹ ਉਨ੍ਹਾਂ ਤੋਂ ਸੁਖ ਭਾਲਦਾ ਹੋਵੇ, ਤਾਂ ਅਜਿਹੀ ਆਸ ਨਿਰਮੂਲ ਹੁੰਦੀ ਹੈ। ਜਦੋਂ ਦੁਖਾਂ ਵਿਚ ਦਿਨ ਬਿਤੀਤ ਹੁੰਦਾ ਹੈ, ਭੋਗਾਂ ਦੀ ਅਪੂਰਤੀ ਕਾਰਨ ਰਾਤ ਵੀ ਫਿਕਰਾਂ ਤੇ ਦੁਖਾਂ ਵਿਚ ਹੀ ਲੰਘਦੀ ਹੈ। ਦਿਨ ਤੋਂ ਭਾਵ ਕਿਸ਼ੋਰ ਅਵਸਥਾ ਹੈ ਅਤੇ ਰਾਤ ਤੋਂ ਭਾਵ ਬਿਰਧ ਅਵਸਥਾ ਹੈ। ਜਪ ਤਪ ਤੋਂ ਬਿਨਾਂ ਦੋਹਾਂ ਅਵਸਥਾਵਾਂ ਵਿਚ ਦੁਖ ਹੀ ਦੁਖ ਉਠਾਉਣੇ ਪੈਂਦੇ ਹਨ।

ਇਹ ਉਪਦੇਸ਼ ਸਭ ਨਾਲ ਪਿਆਰ ਕਰਨ ਵਾਲੇ ਸੰਸਾਰ ਸਾਗਰ ਤੋਂ ਤਾਰਨ ਵਾਲੇ ਮਲਾਹ ਰੂਪ ਗੁਰੂ ਅਤੇ ਹੋਰ ਸਤਿ ਪੁਰਸ਼ ਅਵਾਜ਼ਾਂ ਦੇ ਦੇ ਕੇ ਚੇਤੰਨ ਕਰ ਰਹੇ ਹਨ ਕਿ ਹੇ ਰਬ ਦੇ ਪਿਆਰਿਓ! ਤੁਹਾਨੂੰ ਉਤਮ ਸਰੀਰ ਮਿਲਿਆ, ਇਸ ਦੀ ਸੰਭਾਲ ਕਰੋ, ਜਾਗੋ। ਇਹ ਸਰੀਰ ਰੂਪੀ ਬੇੜਾ ਕਾਮਾਦਿ ਲਹਿਰਾਂ ਵਿਚ, ਤ੍ਰਿਸ਼ਨਾ ਰੂਪੀ ਤੂਫਾਨ ਦੇ ਵਿਚ ਘਿਰਿਆ ਹੋਇਆ, ਨਾਮ-ਸਿਮਰਨ ਨਾਲ ਇਸ ਨੂੰ ਬਚਾਓ, ਅਜਿਹਾ ਨਾ ਹੋਵੇ ਕਿਤੇ ਇਨ੍ਹਾਂ ਲਹਿਰਾਂ ਵਿਚ ਹੀ ਡੁਬ ਜਾਵੇ।

**ਲੰਮੀ ਲੰਮੀ ਨਦੀ ਵਹੈ, ਕੰਧੀ ਕੇਰੈ ਹੇਤਿ ॥ ਬੇੜੇ ਨੋ ਕਪਰੁ ਕਿਆ ਕਰੇ, ਜੇ ਪਾਤਣ ਰਹੈ ਸੁਚੇਤਿ ॥੮੬॥**

**ਪਦ ਅਰਥ:** ਲੰਮੀ ਲੰਮੀ=ਬਹੁਤ ਲੰਮੀ। ਕੰਧੀ ਕੇਰੈ ਹੇਤਿ=ਕਿਨਾਰੇ ਡੇਗਣ ਹਿਤ। ਕਿਆ ਕਰੇ=ਕੀ ਕਰ ਸਕਦਾ ਹੈ? ਭਾਵ ਕੀ ਵਿਗਾੜ ਸਕਦਾ ਹੈ?। ਪਾਤਣ=ਮਲਾਹ।

**ਅਰਥ:** (ਇਹ ਸਰੀਰ ਅਤੇ ਮਨੁੱਖ ਦਾ, ਪੁੱਤਰ ਪੋਤਰਿਆਂ ਆਦਿ ਵਿਚ ਜੋ ਮੋਹ ਹੈ ਮਾਨੋ ਇਕ) ਬਹੁਤ ਲੰਮੀ ਨਦੀ ਚਲ ਰਹੀ ਹੈ, (ਜੋ ਸਰੀਰਕ ਬਲ ਅਤੇ ਸੁੰਦਰ ਜੁਆਨੀ ਰੂਪੀ) ਕਿਨਾਰਿਆਂ ਨੂੰ ਢਾਹਣ ਹਿਤ (ਵਗ ਰਹੀ ਹੈ)। (ਪਰ) ਬੇੜੇ ਨੂੰ (ਕਾਮਾਦਿ) ਕਪਰਾਂ ਦਾ ਵੇਗ ਕੀ ਵਿਗਾੜੇਗਾ ਜਦੋਂ ਕਿ ਸਤਿਗੁਰੂ-ਮਲਾਹ ਸਾਵਧਾਨ ਹੈ (ਭਾਵ ਸਿਰ ਉਤੇ ਖੜਾ ਹੈ)।੮੬।

## ਸਾਰਥਕ ਵੀਚਾਰ

ਇਹ ਸਰੀਰ ਜੀਵ ਦਾ ਬੇੜਾ ਹੈ। ਕਾਲ ਰੂਪੀ ਨਦੀ ਹੈ, ਸਰੀਰਕ ਬਲ ਇਹ ਉਮਰ ਦੇ ਕਿਨਾਰੇ ਹਨ। ਜੇ ਪਾਤਣੀ (ਮਲਾਹ) ਸੁਚੇਤ (ਹੁਸ਼ਿਆਰ) ਹੋਵੇ ਤਾਂ ਕਾਮਾਦਿ ਕਪਰ ਬੇੜੇ ਦਾ ਕੁਝ ਨਹੀਂ ਵਿਗਾੜ ਸਕਦੇ, ਜਿਵੇਂ ਭਾ. ਜੋਗਾ ਸਿੰਘ ਜੀ ਦੀ ਦਸਮੇਸ਼ ਗੁਰੂ ਜੀ ਨੇ ਰਖਿਆ ਕੀਤੀ। ਜੇ ਜਗਿਆਸੂ ਕਿਸੇ ਕਾਰਨ ਕਰਕੇ ਮਹਾਂ ਅਚੇਤ ਹੋਵੇ ਅਤੇ ਕੁਝ ਵੀ ਕਰਨ ਦੀ ਸਮਰਥਾ ਨਾਹ ਰਖਦਾ ਹੋਵੇ, ਜੇ ਉਹ ਸਤਿਗੁਰਾਂ ਦੀ ਸ਼ਰਣ ਲੈ ਲਵੇ ਤਾਂ ਉਹ ਆਈ ਭੀੜਾ ਭਾਵ ਕਾਲ ਰੂਪੀ ਨਦੀ ਵਿਚ ਰੁੜ੍ਹਨ ਤੋਂ ਬਚ ਜਾਂਦਾ ਹੈ।

**ਫਰੀਦਾ, ਗਲੀ ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ ॥ ਧੁਖਾਂ ਜਿਉ ਮਾਂਲੀਹ, ਕਾਰਣਿ ਤਿੰਨਾ ਮਾ ਪਿਰੀ ॥ ੮੭ ॥**

**ਪਦ ਅਰਥ:** ਗਲੀ=ਗੱਲਾਂ ਨਾਲ। ਵੀਹ=ਬੀਸ, ੨੦ । ਨ ਲਹਾਂ=(ਮੈਨੂੰ) ਨਹੀਂ ਲਭਦਾ। ਧੁਖਾਂ=ਧੁੱਖ ਰਿਹਾ ਹਾਂ, ਭਾਵ ਦੁਖੀ ਹੋ ਰਿਹਾ ਹਾਂ। ਜਿਉ=ਵਾਂਗ। ਮਾਂਲੀਹ=ਗਿੱਲਾ+ਸੁੱਕਾ ਗੋਹਾ। ਕਾਰਣਿ=ਕਾਰਨ ਕਰਕੇ। ਤਿਨਾ=ਉਨ੍ਹਾਂ। ਮਾ=ਮੈਂ।

**ਅਰਥ:** ਫਰੀਦ (ਜੀ ਕਹਿੰਦੇ ਹਨ ਕਿ) ਗੱਲਾਂ ਨਾਲ (ਘਰ ਪੂਰਾ ਕਰਨ ਵਾਲੇ) ਵੀਹ ਸਜਣ ਲਭ ਪੈਂਦੇ ਹਨ (ਪਰ ਕੰਮ ਆਉਣ ਵਾਲਾ) ਇਕ ਸਜਣ ( ਜੋ ਮੈਂ) ਢੂੰਢਦੀ ਫਿਰਦੀ ਹਾਂ, ਨਹੀਂ ਲਭਦਾ। ਮੈਂ ਉਨ੍ਹਾਂ ਪਿਆਰੇ ਸਜਣਾਂ ਦੇ (ਨਾ ਮਿਲਣ ਦੇ) ਕਾਰਨ ਕਰਕੇ ਮੈਂ ਗਿਲੇ ਗੋਹੇ ਵਾਂਙੂ ਧੁਖ ਰਹੀ ਹਾਂ ਭਾਵ ਦੁਖੀ ਹੋ ਰਹੀ ਹਾਂ ।੮੭।

## ਸਾਰਥਕ ਵੀਚਾਰ

ਸੰਸਾਰ ਵਿਚ ਅਖਉਤੀ ਸੰਤਾਂ ਦੀ ਘਾਟ ਨਹੀਂ, ਅਜਿਹੇ ਸਾਧੂ ਸੰਤ ਗਲਾਂ ਬਾਤਾਂ ਨਾਲ ਘਰ ਪੂਰਾ ਕਰਨ ਵਾਲੇ ਹੁੰਦੇ ਹਨ। ਇਹਨਾਂ ਦੇ ਪਲੇ, ਸਤ-ਸੰਤੋਖ, ਗਿਆਨ, ਆਦਿ ਸ੍ਰੇਸ਼ਟ ਗੁਣ ਨਹੀਂ ਹੁੰਦੇ।

ਜਿਹੜੀ ਜੀਵ ਇਸਤ੍ਰੀ ਨੇ ਇਕ ਸਜਣ ਦੀ ਢੂੰਢਾਊ ਹੈ ਭਾਵ ਜਿਸਦੇ ਉਪਦੇਸ਼ ਨਾਲ ਉਸ ਦਾ ਕਾਰਜ ਸਿਧ ਹੋਣਾ ਹੈ, ਉਹ ਲਭਦਾ ਨਹੀਂ ਹੈ। ਉਸਦਾ ਮਿਲਾਪ ਨਾ ਹੋਣ ਕਾਰਨ ਜੀਵ-ਇਸਤ੍ਰੀ ਹਰ ਵੇਲੇ ਗਿਲੇ ਗੋਹੇ ਵਾਂਗ ਧੁਖਦੀ ਰਹਿੰਦੀ ਹੈ, ਭਾਵ ਦੁਖੀ ਹੋਈ ਰਹਿੰਦੀ ਹੈ।

**ਫਰੀਦਾ, ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥ ਕੰਨੀ ਬੁਜੇ ਦੇ ਰਹਾਂ, ਕਿਤੀ ਵਗੈ ਪਉਣੁ ॥ ੮੮ ॥**

**ਪਦ ਅਰਥ:** ਭਉਕਣਾ=ਭੌਂਕਣ ਵਾਲਾ, ਭੌਂਕਾ। ਦੁਖੀਐ ਕਉਣੁ=ਕੌਣ ਦੁਖੀ ਹੋਵੇ। ਕੰਨੀ=ਕੰਨਾਂ ਵਿਚ। ਬੁਜੇ ਦੇ ਰਹਾਂ=ਬੁਜੇ ਦੇ ਛੱਡਾਂ, ਭਾਵ ਕੰਨ ਬੰਦ ਕਰ ਦਿਆਂ। ਕਿਤੀ ਵਗੈ ਪਉਣੁ=ਕਿਤਨੀ ਹੀ ਹਵਾ ਚਲਦੀ ਰਹੇ, ਭਾਵ ਅਣਸੁਣੀ ਕਰ ਛੱਡਾਂ।

**ਅਰਥ:** ਫ਼ਰੀਦ (ਜੀ ਆਖਦੇ ਹਨ ਕਿ) ਇਹ ਸਰੀਰ (ਕੁਤੇ ਵਾਂਗੂੰ) ਭੌਂਕਣ ਵਾਲਾ ਹੈ, (ਇਸ ਦੀ ਭਊਂ ਭਊਂ ਸੁਣ ਕੇ) ਰੋਜ਼ ਕੌਣ ਦੁਖੀ ਹੁੰਦਾ ਰਹੇ?। (ਇਸ ਨਾਲੋਂ ਚੰਗਾ ਹੈ ਕਿ ਮੈਂ ਆਪਣੇ) ਕੰਨਾਂ ਵਿਚ ਬੁਜੇ ਦੇ ਛੱਡਾਂ (ਇਸ ਦੀਆਂ ਗਲਾਂ ਸੁਣਾਈ ਹੀ ਨਾ ਦੇਣ ਭਾਵੇਂ) ਕਿਤਨੀ ਹਵਾ ਵਗਦੀ ਰਹੇ (ਭਾਵ ਰੌਲਾ-ਗੌਲਾ ਪੈਂਦਾ ਰਹੇ)।੮੮।

## ਸਾਰਥਕ ਵੀਚਾਰ

ਇਹ ਸਰੀਰ ਹਰ ਵੇਲੇ ਪਦਾਰਥਕ ਲੋੜਾਂ ਵਿਸ਼ੇ ਵਿਕਾਰਾਂ ਦੇ ਭੋਗਾਂ ਦੀ ਮੰਗ ਕਰਦਾ ਹੈ। ਇਸ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਿਹੜਾ ਦੌੜਦਾ ਭਜਦਾ ਤੇ ਦੁਖੀ ਹੁੰਦਾ ਰਹੇ। ਇਸ ਨਾਲੋਂ ਚੰਗੀ ਗਲ ਇਹ ਹੈ ਕਿ ਇਸ ਚੰਚਲ ਮਨ ਦੀ ਕੋਈ ਗਲ ਸੁਣੇ ਹੀ ਨਾਂ ਭਾਵੇਂ ਇਹ ਕਿਤਨਾ ਹੀ ਰੌਲਾ ਕਿਉਂ ਨਾ ਪਾਈ ਜਾਵੇ। ਜਦੋਂ ਤੁਸੀਂ ਮਨ ਵਲ ਤਵੱਜੋ ਹੀ ਨਹੀਂ ਦਿਉਗੇ ਤਾਂ ਆਪੇ ਹੀ ਭੌਂਕਣਾ ਬੰਦ ਕਰ ਦੇਵੇਗਾ। ਇਸ ਮਨ ਨੂੰ ਜਿਤਨੇ ਚੰਗੇ ਭੋਜਨ ਤੇ ਹੋਰ ਪਦਾਰਥ ਖਵਾਉਗੇ ਉਤਨਾ ਹੀ ਖ਼ਰਾਬ ਕਰੇਗਾ। ਇਸ ਲਈ, ਇਸ ਉਤੇ ਕੰਟਰੋਲ ਕਰਨਾ ਜ਼ਰੂਰੀ ਹੈ। ਇਸ ਦਾ ਹਲ ਇਹ ਹੈ ਕਿ ਜੀਵ ਮਨ ਦੀ ਗਲ ਸੁਣੇ ਹੀ ਨਾ। ਜਿਵੇਂ ਹਵਾ ਝਖੜ ਜਾਂ ਹਨੇਰੀ ਝੁਲਦੀ ਹੈ, ਉਹ ਨਿਰਾਰਥਕ ਹੁੰਦੀ ਹੈ, ਇਸ ਤਰ੍ਹਾਂ ਮਨ ਦੀਆਂ ਖਾਹਿਸ਼ਾਂ ਪੂਰੀਆਂ ਕਰਨ ਹਿਤ ਬੋਲਾ ਬਣਨਾ ਹੀ ਠੀਕ ਹੈ।

**ਫਰੀਦਾ, ਰਬ ਖਜੂਰੀ ਪਕੀਆਂ, ਮਾਖਿਅ ਨਈ ਵਹੰਨਿ ॥ ਜੋ ਜੋ ਵੰਞੈ ਡੀਹੜਾ, ਸੋ ਉਮਰ ਹਥ ਪਵੰਨਿ ॥ ੮੯ ॥**

**ਪਦ ਅਰਥ:** ਰਬ ਖਜੂਰੀ=ਰੱਬ ਦੀਆਂ ਖਜੂਰਾਂ। ਮਾਖਿਆ ਨਈ=ਮਾਖਿਓਂ (ਸ਼ਹਿਦ) ਦੀਆਂ ਨਦੀਆਂ। ਵਹੰਨਿ=ਵਗਦੀਆਂ ਹਨ। ਵੰਞੈ ਡੀਹੜਾ=ਦਿਨ ਗੁਜ਼ਰਦਾ, ਬੀਤਦਾ ਹੈ।

**ਅਰਥ:** (ਦੁਨਿਆਵੀ ਵਿਸ਼ੇ ਭੋਗਾਂ ਵਾਲੇ ਪਦਾਰਥਾਂ ਤੋਂ ਮੂੰਹ ਮੋੜਨ ਲਈ ਮਨ ਨੂੰ ਇਉਂ ਸਮਝਾਉਣਾ ਚਾਹੀਦਾ ਹੈ ਜਿਵੇਂ) ਫਰੀਦ (ਜੀ ਦਸਦੇ ਹਨ ਕਿ ਸੰਤਾਂ ਦੇ ਪਾਸ) ਰਬ ਦੀਆਂ (ਉਸਤਤਿ

ਰੂਪੀ) ਖਜੂਰਾਂ ਪੱਕੀਆਂ ਹੋਈਆਂ ਹਨ, (ਇਥੇ ਹੀ ਬਸ ਨਹੀਂ, ਉਨ੍ਹਾਂ ਪਾਸ) ਮਾਖਿਓ ਦੀਆਂ (ਮਾਨੋ) ਨਦੀਆਂ ਵਹਿ ਰਹੀਆਂ ਹਨ। (ਸੋ ਨਾਮ ਰੂਪੀ ਖਜੂਰਾਂ ਤੇ ਸ਼ਹਤਿ-ਛਕਣ ਲਈ ਸੰਤਾਂ ਨੂੰ ਛੇਤੀ ਮਿਲਣਾ ਚਾਹੀਦਾ ਹੈ ਕਿਉਂਕਿ) ਜੋ ਜੋ ਦਿਨ ਬੀਤਦਾ ਹੈ, ਉਹ ਉਮਰ ਨੂੰ ਹਥ ਪੈ ਰਹੇ ਹਨ (ਇਸ ਲਈ ਸੁਚੇਤ ਹੋਣ ਦੀ ਲੋੜ ਹੈ)।੮੯।

## ਸਾਰਥਕ ਵੀਚਾਰ

ਤਨ ਦੇ ਭੋਗਾਂ ਲਈ ਮਿਠੀਆਂ ਤੇ ਰਸਦਾਇਕ ਪਦਾਰਥਾਂ ਦੀ ਕੋਈ ਕਮੀ ਨਹੀਂ। ਬਜ਼ਾਰ ਵਿਚ ਹਲਵਾਈਆਂ ਦੀਆਂ ਦੁਕਾਨਾਂ ਵਲ ਵੇਖੋ, ਮੇਵੇ ਤੇ ਖਜੂਰਾਂ ਨਾਲ ਭਰੀਆਂ ਹੁੰਦੀਆਂ ਹਨ। ਪਰ ਇਹ ਪਦਾਰਥ 'ਖਿਨ ਮਹਿ ਕੋੜੇ ਹੋ ਗਏ, ਜਿਤੜੇ ਮਾਇਆ ਭੋਗ' ਦਾ ਰੂਪ ਹਨ।

ਰਬੀ ਖਜੂਰਾਂ ਪਰਮਾਤਮਾ ਦੇ ਸੰਤਾਂ ਦੇ ਅੰਮ੍ਰਿਤ ਬਚਨ ਹਨ ਜੋ ਸ਼ਹਿਤ ਨਾਲੋਂ ਵੀ ਵਧੇਰੇ ਮਿਠੇ ਹਨ। ਖਜੂਰਾਂ ਤੇ ਮਾਖਿਓ, ਬੇ ਸੁਆਦੇ ਵੀ ਹੋ ਸਕਦੇ ਹਨ। ਪਰ ਸੰਤਾ ਦੇ ਬਚਨ ਪਰਮਾਤਮਾ ਦੀ ਵਡਿਆਈ ਇਹ ਇਹ ਅਲਭ ਭੋਜਨ ਜੀਵਨ ਲਈ ਕਲਿਆਨਕਾਰੀ ਹਨ। ਤੱਤ ਇਹ ਹੈ ਕਿ ਹਰ ਰੋਜ਼ ਉਮਰ ਦਾ ਇਕ ਦਿਨ ਘਟ ਰਿਹਾ ਹੈ। ਇਸ ਲਈ ਸੰਭਲ ਜਾਣਾ ਚਾਹੀਦਾ ਹੈ। ਸੰਤਾਂ ਦਾ ਸੰਗ ਕਰਕੇ ਪਰਮੇਸ਼ਰ ਦਾ ਮਿਠਾ ਨਾਮ ਛਕਣਾ ਚਾਹੀਦਾ ਹੈ। ਅਸਾਂ ਇਹ ਤਜਰਬਾ ਕਰ ਲਿਆ:—

**ਸੰਤ ਸੰਗਿ ਅੰਤਰਿ ਪ੍ਰਭੁ ਡੀਠਾ॥ ਨਾਮੁ ਪ੍ਰਭੂ ਕਾ ਲਾਗਾ ਮੀਠਾ ॥** [ਪੰਨਾ ੨੯੩

## ਫਰੀਦਾ, ਤਨੁ ਸੁਕਾ ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ॥ ਅਜੈ ਸੁ ਰਬੁ ਨ ਬਾਹੁੜਿਓ, ਦੇਖੁ ਬੰਦੇ ਕੇ ਭਾਗ ॥ ੯੦ ॥

**ਪਦ ਅਰਥ:** ਪਿੰਜਰੁ=ਜਦੋਂ ਧੜ ਤੋਂ ਮਾਸ ਉਡ ਜਾਏ, ਸੁਕ ਜਾਏ ਤਾਂ ਪਿਛੇ ਸਰੀਰ ਹਡੀਆਂ ਦਾ ਢਾਂਚਾ ਹੀ ਰਹਿ ਜਾਂਦਾ ਹੈ, ਉਸ ਨੂੰ 'ਪਿੰਜਰ' ਆਖਿਆ ਜਾਂਦਾ ਹੈ। ਥੀਆ=ਹੋ ਗਿਆ ਹੈ। ਖੂੰਡਹਿ=ਠੂੰਗੇ ਮਾਰਦੇ ਹਨ। ਨ ਬਾਹੁੜਿਓ=ਨਹੀਂ ਅਪੜਿਆ, ਭਾਵ ਪ੍ਰਾਪਤ ਨਹੀਂ ਹੋਇਆ। ਭਾਗ=ਕਿਸਮਤ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਵਿਸ਼ੇ ਵਿਕਾਰ ਭੋਗਣ ਵਾਲਾ) ਸਰੀਰ ਸੁਕ ਕੇ ਪਿੰਜਰ ਹੋ ਗਿਆ ਹੈ (ਭਾਵ ਹੱਡੀਆਂ ਦੀ ਮੁਠ ਬਣ ਗਿਆ ਹੈ), ਫਿਰ ਵੀ (ਵਾਸ਼ਨਾ ਰੂਪੀ) ਕਾਂ ਤਲੀਆਂ ਨੂੰ ਠੂੰਗੇ ਮਾਰੀ ਜਾਂਦੇ ਹਨ। ਅਜੇ ਤੀਕ ਵੀ ਓਹ ਰਬ ਬਹੁੜਿਆ ਨਹੀਂ (ਭਾਵ ਬੰਦੇ ਤੇ ਮਿਹਰਬਾਨ ਨਹੀਂ ਹੋਇਆ, ਹੇ ਭਾਈ!) ਵੇਖੋ, ਇਸ ਬੰਦੇ ਦੀ ਕਿਸਮਤ (ਕਿਤਨੀ ਮਾੜੀ ਹੈ)।੯੦।

## ਸਾਰਥਕ ਵੀਚਾਰ

ਫਰੀਦ ਜੀ ਐਨੀ ਤਪੱਸਿਆ ਕਰਨ ਮਗਰੋਂ ਸ੍ਵੈ-ਜੀਵਨ ਵਲ ਝਾਤੀ ਮਾਰ ਰਹੇ ਜਾਪਦੇ ਹਨ। ਸਰੀਰ ਸੁੱਕ ਗਿਆ ਹੈ, ਭਾਵ ਸਰੀਰ ਤੇ ਮਾਸ ਨਹੀਂ ਰਿਹਾ, ਬਹੁਤ ਕਮਜ਼ੋਰ ਹੋ ਗਿਆ ਹੈ। ਪਰ ਵਿਸ਼ੇ ਵਾਸ਼ਨਾ ਰੂਪੀ ਕਾਂ ਅਜੇ ਵੀ ਖਹਿੜਾ ਨਹੀਂ ਛਡ ਰਹੇ, ਤੰਗ ਕਰੀ ਜਾ ਰਹੇ ਹਨ। ਜਿਵੇਂ ਭਗਤ ਬੇਣੀ ਜੀ

ਦੇ ਬਚਨ ਹਨ:--

**ਲੋਚਨ ਸ੍ਰਮਹਿ ਬੁਧਿ ਬਲ ਨਾਠੀ, ਤਾ ਕਾਮੁ ਪਾਵਸਿ ਮਾਧਾਣੀ॥** [ਪੰਨਾ ੯੩

ਭਾਵ ਸਰੀਰ ਨੂੰ ਇਤਨਾ ਕਸ਼ਟ ਦਿਤਾ ਪਰ ਭਾਗਾਂ ਦੀ ਗਲ ਹੈ, ਅਜੇ ਤਕ ਰਬ ਦੇ ਦੀਦਾਰ ਨਸੀਬ ਨਹੀਂ ਹੋਏ। ਜਗਿਆਸੂ ਇਸ ਸਲੋਕ ਤੋਂ ਨਿਰਾਸਤਾ ਵਾਲਾ ਪਖ ਆਪਣੇ ਸਾਹਮਣੇ ਨਾ ਰਖੇ, ਪ੍ਰੇਮਾ-ਭਗਤੀ ਦਾ ਉਦਮ ਜਾਰੀ ਰਖੇ। ਭਗਤ ਕਬੀਰ ਜੀ ਦੇ ਬਚਨ ਹਨ:--

**ਕਬੀਰ, ਕੇਸੋ ਕੇਸੋ ਕੂਕੀਐ, ਨਾ ਸੋਈਐ ਅਸਾਰ॥**
**ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ ॥** [ਪੰਨਾ ੧੩੭੬

## ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ ॥ ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਨ ਕੀ ਆਸ ॥੯੧॥

**ਪਦ ਅਰਥ:** ਕਾਗਾ=ਹੇ ਕਾਂ!। ਕਰੰਗ ਢੰਢੋਲਿਆ=ਪਿੰਡਾ ਚੂੰਡ ਲਿਆ ਹੈ। ਮਤਿ ਛੁਹਉ=ਨਾ ਛੋਹੋ, ਨਾ ਛੇੜੋ। ਪਿਰ=ਪਤੀ, ਪਰਮਾਤਮਾ।

**ਅਰਥ:** ਹੇ ਕਾਂ! (ਤੂੰ ਮੇਰਾ) ਹੱਡੀਆਂ ਦਾ ਪਿੰਜਰ ਹੋਇਆ ਸਰੀਰ ਚੂੰਡ ਲਿਆ ਅਤੇ ਸਾਰਾ ਮਾਸ ਵੀ ਖਾ ਲਿਆ ਹੈ (ਪਰ ਮੇਰੇ) ਇਨ੍ਹਾਂ ਦੋਹਾਂ ਨੇਤਰਾਂ ਨੂੰ (ਆਪਣੀ ਚੁੰਜ) ਨ ਛੁਹਾ (ਭਾਵ ਇਨ੍ਹਾਂ ਨੂੰ ਨਾ ਛੇੜ ਕਿਉਂਕਿ ਮੈਨੂੰ ਇਹਨਾਂ ਅੱਖਾਂ ਨਾਲ ਆਪਣਾ) ਪਿਆਰਾ (ਪਰਮੇਸ਼ਰ) ਵੇਖਣ ਦੀ ਆਸ ਹੈ।੯੧।

## ਕਾਗਾ ਚੂੰਡਿ ਨ ਪਿੰਜਰਾ, ਬਸੈ ਤ ਉਡਰਿ ਜਾਹਿ ॥ ਜਿਤੁ ਪਿੰਜਰੈ ਮੇਰਾ ਸਹੁ ਵਸੈ, ਮਾਸੁ ਨ ਤਿਦੂ ਖਾਹਿ ॥੯੨॥

**ਪਦ ਅਰਥ:** ਕਾਗਾ=ਹੇ ਕਾਂ!। ਚੂੰਡਿ ਨ ਪਿੰਜਰਾ=(ਮੇਰੇ ਸਰੀਰ ਦੇ) ਪਿੰਜਰੇ ਨੂੰ ਠੂੰਗਾ ਨਾ ਮਾਰ। ਉਡਰਿ ਜਾਹਿ=ਉਡ ਜਾਹ। ਜਿਤੁ ਪਿੰਜਰੈ=ਜਿਸ ਸਰੀਰ ਵਿਚ। ਤਿਦੂ=ਉਸ ਸਰੀਰ ਵਿਚੋਂ।

**ਅਰਥ:** ਹੇ ਕਾਂ! ਮੇਰਾ ਸਰੀਰ ਨਾ ਠੂੰਗ, (ਜੇਕਰ) ਬੈਠਾ ਹੈਂ (ਤਾਂ ਵੀ ਹੁਣ) ਉਡ ਜਾਹ। ਜਿਸ ਸਰੀਰ ਵਿਚ ਮੇਰਾ ਪਿਆਰਾ ਮਾਲਕ ਵਸਦਾ ਹੈ, ਉਸ ਸਰੀਰ ਵਿਚੋਂ ਮਾਸ ਨ ਖਾ।੯੨।

### ਸਾਰਥਕ ਵੀਚਾਰ

ਇਹ ਤਿੰਨੇ ਸਲੋਕ ਇਕੋ ਵਿਥਿਆ ਤੇ ਇਕੋ ਸਿਖਿਆ ਨਾਲ ਜੁੜੇ ਹੋਏ ਹਨ। ਜੀਵ ਰੂਪ ਜਗਿਆਸੂ ਪ੍ਰਭੂ ਦੇ ਦਰਸ਼ਨ ਹਿਤ ਕਠਨ ਤੋਂ ਕਠਨ ਤਪੱਸਿਆ ਅਤੇ ਇਥੋ ਤਕ ਕਿ ਆਪਣਾ ਸਮੁੱਚਾ ਜੀਵਨ ਵੀ ਦਾਅ ਉਤੇ ਲਾਉਣ ਤੋਂ ਪਿਛੇ ਨਹੀਂ ਹਟਦਾ। ਤਰਲਿਆਂ ਦਾ ਕੋਈ ਹਦ ਬੰਨ੍ਹਾ ਨਹੀਂ।

ਇਸ ਸਲੋਕ ਦੀ ਵਿਆਖਿਆ ਕਰਨ ਸਮੇਂ ਕਈ ਮਨੋਕਲਪਿਤ ਸਾਖੀਆਂ ਸੁਣਾਈਆਂ ਜਾਂਦੀਆਂ ਹਨ ਪਰ ਇਥੇ 'ਕਾਂ' ਤੇ ਹੋਰ ਸ਼ਬਦਾਵਲੀ ਅਲੰਕਾਰਕ ਰੂਪ ਵਿਚ ਵਰਤੀ ਹੈ। 'ਕਾਗ' ਤੋਂ ਭਾਵ ਕਾਮਾਦਿਕ ਵਿਸ਼ੇ ਰੂਪੀ ਕਾਂ ਤੇ ਤ੍ਰਿਸ਼ਨਾ ਰੂਪੀ ਕਾਮਨਾਵਾਂ ਹਨ ਜਿਨ੍ਹਾਂ ਨੇ ਗੁਣਾ ਰੂਪੀ ਮਾਸ ਖਾ ਲਿਆ ਹੈ।

ਜਗਿਆਸੂ ਦੇ ਅੰਦਰ ਇਹ ਆਸ ਹੈ ਕਿ ਉਸ ਦੇ ਗਿਆਨ ਤੇ ਵੈਰਾਗ ਰੂਪੀ ਨੇਤਰ ਨਾਸ ਨਾ ਹੋਣ। ਗੁਰਬਾਣੀ ਵਿਚ ਕਾਮ, ਕ੍ਰੋਧ ਵਾਲੀ ਬਿਵਸਥਾ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:--

੧. **ਪੁੰਡਰ ਕੇਸ ਕੁਸਮ ਤੇ ਧਉਲੇ, ਸਪਤ ਪਾਤਾਲ ਕੀ ਬਾਣੀ ॥**
**ਲੋਚਨ ਸ੍ਰਮਹਿ ਬੁਧਿ ਬਲ ਨਾਠੀ, ਤਾ ਕਾਮੁ ਪਵਸਿ ਮਾਧਾਣੀ ॥** [ਪੰਨਾ ੯੩

੨. **ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥**[ਪੰਨਾ ੯੩੨

ਜਗਿਆਸੂ ਨੂੰ ਜਦੋਂ ਤਕ ਰਬੀ ਦਰਸ਼ਨ ਨਹੀਂ ਹੁੰਦੇ, ਉਦੋਂ ਤਕ ਉਸ ਨੂੰ ਚੈਨ ਨਹੀਂ ਆਉਂਦਾ। ਓਹ ਸਰੀਰਕ ਰਖਿਆ ਲਈ ਆਪਣੇ ਜਤਨ ਜਾਰੀ ਰਖਦਾ ਹੈ। ਜਦੋਂ ਅੰਤਰ ਆਤਮੇ ਗਿਆਨ-ਸਿਧੀ ਹੋ ਜਾਂਦੀ ਹੈ, ਫਿਰ ਇਹ ਬਾਹਰਮੁਖੀ ਸਰੀਰ ਨੂੰ ਚੂੰਡਣ ਵਾਲੇ ਕਾਵਾਂ ਦਾ ਰੌਲਾ ਰੱਪਾ ਮੁਕ ਜਾਂਦਾ ਹੈ।

ਸੋ, ਲੋੜ ਆਪਾ ਪਛਾਣਨ ਦੀ ਹੈ। ਗੁਰਵਾਕ ਹਨ:--

**ਜਬ ਲਗ ਜੋਤਿ ਕਾਇਆ ਮਹਿ ਬਰਤੈ, ਆਪਾ ਪਸੂ ਨ ਬੂਝੈ ॥**
**ਲਾਲਚ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ ॥** [ਪੰਨਾ ੬੯੨

ਪਰਮਾਰਥ ਵਿਚ 'ਪਿਰ ਦੇਖਨ ਕੀ ਆਸ' ਨਾਲੋਂ ਬਲਵਾਨ ਜਗਿਆਸੂ ਦੀ ਹੋਰ ਕੋਈ ਆਸ ਨਹੀਂ ਹੋ ਸਕਦੀ। ਜੀਵ ਦਾ ਸਾਰਾ ਸੰਘਰਸ਼ ਹੀ ਇਸ ਦੀ ਪੂਰਤੀ ਹਿਤ ਹੁੰਦਾ ਹੈ।

**ਫਰੀਦਾ, ਗੋਰ ਨਿਮਾਣੀ ਸਡੁ ਕਰੇ, ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ, ਮਰਣਹੁ ਨਾ ਡਰਿਆਹੁ ॥੯੩॥**

**ਪਦ ਅਰਥ:** ਗੋਰ=ਕਬਰ। ਨਿਮਾਣੀ=ਵਿਚਾਰੀ। ਸਡੁ ਕਰੇ=ਆਵਾਜ਼ ਮਾਰ ਰਹੀ ਹੈ। ਨਿਘਰਿਆ=ਹੇ ਬੇਘਰਿਆ !। ਘਰਿ=(ਆਪਣੇ) ਘਰ ਵਿਚ। ਸਰਪਰ=ਹਰ ਹਾਲਤ। ਮੈਥੈ=ਮੇਰੇ ਪਾਸ। ਨਾ ਡਰਿਆਹੁ=ਨਾ ਡਰ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਕਬਰ ਵਿਚਾਰੀ (ਜੀਵ ਨੂੰ) ਆਵਾਜ਼ਾਂ ਮਾਰ ਰਹੀ ਹੈ ਕਿ ਹੇ ਬੇਘਰੇ (ਜੀਵ! ਤੂੰ ਆਪਣੇ) ਘਰ ਵਿਚ ਆ, ਹਰ ਹਾਲਤ (ਤੂੰ) ਮੇਰੇ ਪਾਸ ਹੀ ਆਉਣਾ ਹੀ ਹੈ (ਇਸ ਲਈ ਤੂੰ) ਮੌਤ ਤੋਂ ਨਾ ਡਰ।੯੩।

## ਸਾਰਥਕ ਵੀਚਾਰ

ਜੀਵ ਨੂੰ ਮੌਤ ਦੀ ਯਾਦ ਕਰਾਉਣ ਲਈ ਸੰਦੇਸ਼ਾ ਦਿਤਾ ਜਾ ਰਿਹਾ ਹੈ ਕਿ ਮੌਤ ਆਵਾਜ਼ਾਂ ਮਾਰ ਰਹੀ ਹੈ ਭਾਵ ਤੈਨੂੰ ਸਦ ਰਹੀ ਹੈ ਅਤੇ ਤੈਨੂੰ ਆਖ ਰਹੀ ਹੈ ਓਇ ਬੇ-ਘਰਿਆ ਆਪਣੇ ਘਰ ਨੂੰ ਯਾਦ ਕਰ, ਜਿਥੇ ਤੂੰ ਹਰ ਹਾਲਤ ਆ ਕੇ ਰਹਿਣਾ ਹੈ।

ਮਨ ਨੂੰ ਬੰਦਗੀ ਵਲ ਲਾਉਣ ਦੀ ਇਹ ਵੀ ਇਕ ਜੁਗਤੀ ਹੈ। ਜਿਹੜਾ ਮਨ ਮਾਇਆ ਮੋਹ ਤੇ ਵਿਸ਼ੇ ਵਿਕਾਰਾਂ ਵਿਚ ਲਗਾ ਹੋਇਆ ਹੈ ਉਹ ਆਪਣਾ ਘਰ ਭੁਲ ਗਿਆ ਹੈ। ਉਸ ਨੂੰ ਖਬਰਦਾਰ ਕਰਨਾ, 'ਮੌਤ ਦੀ ਸਦ ਸੁਣਾਉਣੀ' ਸੰਸਾਰਕ ਸੰਸਿਆਂ ਚੋਂ ਕਢਣ ਦਾ ਸਾਧਨ ਹੈ। ਮੌਤ ਦਾ ਡਰ ਉਦੋਂ

ਤਕ ਹੈ ਜਦ ਤਕ ਮਨੁੱਖ ਮੌਤ ਤੋਂ ਦੂਰ ਹੈ, ਜਦੋਂ ਅਸਲੀ ਘਰ ਦਾ ਪਤਾ ਲਗ ਗਿਆ ਫਿਰ ਸਮਝ ਆ ਜਾਵੇਗੀ:–

**ਨਹ ਕੋ ਮੂਆ, ਨ ਮਰਣੈ ਜੋਗੁ॥ ਨਹ ਬਿਨਸੈ ਅਬਿਨਾਸੀ ਹੋਗੁ ॥** [ਪੰਨਾ ੮੮੫

**ਏਨੀ ਲੋਇਣੀ ਦੇਖਦਿਆ, ਕੇਤੀ ਚਲਿ ਗਈ ॥ ਫਰੀਦਾ, ਲੋਕਾਂ ਆਪੋ ਆਪਣੀ, ਮੈ ਆਪਣੀ ਪਈ ॥੯੪॥**

## ਉਚਾਰਨ ਸੇਧ

**ਬਿੰਦੀ ਸਹਿਤ** : ਦੇਖਦਿਆਂ।

**ਪਦ ਅਰਥ:** ਏਨੀ ਲੋਇਣੀ=ਇਹਨਾਂ ਅੱਖਾਂ ਨਾਲ। ਕੇਤੀ=ਕਿਤਨੀ ਹੀ ਲੋਕਾਈ। ਚਲਿ ਗਈ=ਟੁਰ ਗਈ।

**ਅਰਥ:** ਇਹਨਾਂ ਅੱਖਾਂ ਨਾਲ ਵੇਖਿਆ ਕਿਤਨੀ (ਲੋਕਾਈ) ਚਲੀ ਗਈ ਹੈ (ਭਾਵ ਮਰ ਗਈ ਹੈ)। ਹੇ ਫ਼ਰੀਦ ! (ਸਭ) ਲੋਕਾਂ ਨੂੰ ਆਪੋ ਆਪਣੀ (ਭਾਵ ਖਾਣ ਪੀਣ ਦੇ ਵਿਉਹਾਰਾਂ ਦੀ ਚਿੰਤਾ ਪਈ ਹੈ, ਤਿਵੇਂ) ਮੈਨੂੰ ਆਪਣੀ (ਚਿੰਤਾ) ਪਈ ਹੋਈ ਹੈ (ਕਿ ਮੈਨੂੰ ਪਰਮਾਤਮਾ ਕਦੋਂ ਮਿਲੇਗਾ)।੯੪।

## ਸਾਰਥਕ ਵੀਚਾਰ

ਹਰ ਰੋਜ਼ ਆਪਣੀਆਂ ਅੱਖਾਂ ਨਾਲ ਵੇਖਦੇ ਹਾਂ ਕਿ ਜੀਵ ਮਰਦੇ ਜਾਂਦੇ ਹਨ। ਜਿਹੜਾ ਮਨੁੱਖ ਕਲ ਕਾਰ-ਵਿਹਾਰ ਕਰਦਾ ਪਰਵਾਰ ਵਿਚ ਹਸਦਾ ਖੇਡਦਾ ਸੀ, ਓਹ ਅਜ ਨਜ਼ਰ ਨਹੀਂ ਆਉਂਦਾ। ਇਹ ਵੇਖ ਕੇ ਹਰੇਕ ਨੂੰ ਮਰਨ ਦੀ ਚਿੰਤਾ ਲਗਣੀ ਸੁਭਾਵਿਕ ਹੈ। ਮਨੁੱਖ ਨੂੰ ਮਰਨ ਨਾਲੋਂ ਵੀ ਵਧੇਰੇ ਫ਼ਿਕਰ ਇਹ ਹੁੰਦਾ ਹੈ ਕਿ ਉਸ ਨੇ ਜਿਤਨਾ ਧਨ ਪਦਾਰਥ ਕਮਾਇਆ ਹੈ, ਉਸ ਨੂੰ ਸੰਭਾਲ ਕੇ ਜਾਵੇ। ਪਿਛੇ ਵਿਹਾਰ ਕਿਵੇਂ ਚਲੇਗਾ? ਪਰਵਾਰ ਨੂੰ ਕੌਣ ਪਾਲੇਗਾ? ਇਹੋ ਜਿਹੀ ਕਲਪਣਾ ਵਿਚ ਫਸਿਆ ਰਹਿੰਦਾ ਹੈ। ਕਿਸੇ ਨੂੰ ਇਹ ਚਿੰਤਾ ਨਹੀਂ ਹੁੰਦੀ ਕੇ ਉਸ ਨੇ ਮਨੁੱਖਾ ਜਨਮ ਲੈ ਕੇ ਪਰਲੋਕ ਲਈ ਸਚਾ ਧਨ ਕਿਤਨਾ ਕੁ ਕਮਾਇਆ ਹੈ? ਅਗੇ ਕਿਹੜਾ ਮੂੰਹ ਲੈ ਕੇ ਜਾਵੇਂਗਾ। ਪ੍ਰਭੂ ਵਿਛੋੜੇ ਦੀ ਵੇਦਨ (ਨਹੀਂ ਉਪਜਦੀ)। ਇਹ ਸੱਚਾ ਬਚਨ ਫਰੀਦ ਜੀ ਦੇ ਮਨ ਵਿਚ ਆਇਆ ਹੈ, ਚਿੰਤਾ ਇਸ ਗਲ ਦੀ ਹੈ ਕਿ ਪਰਮਾਤਮਾ ਦਾ ਕਦੋਂ ਮਿਲਾਪ ਹੋਵੇਗਾ? ਇਸ ਲਈ 'ਲੋਕਾਂ ਆਪੋ ਆਪਣੀ ਮੈ ਆਪਣੀ ਪਈ' ਦਾ ਸੰਕੇਤ ਦਿਤਾ ਹੈ।

**ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ ॥ ਫਰੀਦਾ, ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ॥੯੫॥**

## ਉਚਾਰਨ ਸੇਧ

**ਬਿੰਦੀ ਸਹਿਤ** : ਸਵਾਰਹਿਂ, ਮਿਲਹਿਂ, ਮਿਲਿਆਂ, ਰਹਹਿਂ।

**ਪਦ ਅਰਥ** : ਆਪੁ=ਆਪਣੇ ਆਪ ਨੂੰ। ਮੈ ਮਿਲਹਿ=ਮੈਨੂੰ ਮਿਲ ਪਵੇਗਾ। ਹੋਇ ਰਹਹਿ=

ਬਣਿਆ ਰਹੇਂਗਾ।

**ਅਰਥ:** (ਪਰਮਾਤਮਾ ਆਖਦਾ ਹੈ) ਹੇ ਫ਼ਰੀਦ ! ਜੇ ਤੂੰ ਆਪਣੇ ਆਪ ਨੂੰ ਸਵਾਰ (ਸੁਧਾਰ) ਲਵੇਂ (ਤਦ ਤੂੰ) ਮੈਨੂੰ ਮਿਲ ਪਵੇਂਗਾ ਅਤੇ ਮੇਰੇ ਮਿਲਿਆਂ ਤੈਨੂੰ (ਆਤਮਿਕ) ਸੁਖ ਹੋ ਜਾਵੇਗਾ। ਜੇ ਤੂੰ ਮੇਰਾ ਬਣਿਆ ਰਹੇਂਗਾ ਤਾਂ ਸਾਰਾ ਜਗਤ ਹੀ ਤੇਰਾ (ਆਗਿਆਕਾਰੀ) ਹੋ ਜਾਵੇਗਾ।੯੫।

## ਸਾਰਥਕ ਵੀਚਾਰ

ਇਹ ਪਾਵਨ ਵਾਕ ਪਰਮੇਸ਼ਰ ਵਲੋਂ ਫਰੀਦ ਜੀ ਨੂੰ ਨਾਜ਼ਲ ਹੋਏ ਹਨ। ਪਰਮਾਤਮਾ ਦੇ ਇਹ ਸਪਸ਼ਟ ਬਚਨ ਹਨ ਕਿ ਮੈਨੂੰ ਓਹੀ ਜੀਵ ਮਿਲ ਸਕੇਗਾ ਜਿਹੜਾ ਆਪਣਾ ਆਪ ਸਵਾਰੇਗਾ, ਸੁਧਾਰੇਗਾ।

ਆਪਾ ਸਵਾਰਨ ਦਾ ਭਾਵ ਹੈ, ਮਨੁੱਖ ਮਾਇਆ ਮੋਹ ਅਤੇ ਜਗਤ ਦੇ ਧੰਧਿਆਂ ਵਿਚ ਨਾ ਫਸੇ, ਪਰਮਾਤਮਾ ਦੀ ਬੰਦਗੀ ਕਰੇ। ਸੇਵਾ ਕਰੇ, ਕਿਸੇ ਦਾ ਦਿਲ ਨਾ ਦੁਖਾਏ, ਸਰਬਤ ਦਾ ਭਲਾ ਮੰਗੇ। ਅਸਲੀ ਅਰਥਾਂ ਵਿਚ ਆਪਾ ਉਦੋਂ ਸਵਰਦਾ ਹੈ ਜਦੋਂ ਆਪਣੇ ਅੰਦਰੋਂ ਹੰਕਾਰ ਚਲਾ ਜਾਂਦਾ ਹੈ ਤੇ ਮਨ ਕਰਤਾਰ ਵਿਚ ਲਗ ਜਾਂਦਾ ਹੈ।

'ਆਪੁ ਗਇਆ ਤਾਂ ਆਪਹਿ ਭਏ' (ਪੰਨਾ ੨੦੨) ਜਦੋਂ ਜੀਵ ਆਪਣਾ ਆਪ ਸਵਾਰ ਲੈਂਦਾ ਹੈ ਤਾਂ ਉਸ ਵਿਚ ਰੱਬੀ ਸ਼ਕਤੀ ਪ੍ਰਵੇਸ਼ ਕਰ ਜਾਂਦੀ ਹੈ। ਫਿਰ ਸਾਰੀ ਲੋਕਾਈ ਹੀ ਉਸ ਦੀ ਆਗਿਆਕਾਰੀ ਬਣ ਜਾਂਦੀ ਹੈ। ਇਥੇ ਸਵਾਰਨ ਤੋਂ ਭਾਵ ਆਤਮ-ਚਾਨਣ ਦਾ ਹੈ:–

**ਜਿਨੀ ਆਤਮੁ ਚੀਨਿਆ, ਪਰਮਾਤਮੁ ਸੋਈ ॥**
**ਏਕੋ ਅੰਮ੍ਰਿਤ ਬਿਰਖੁ ਹੈ, ਫਲੁ ਅੰਮ੍ਰਿਤੁ ਹੋਈ॥੬॥** [ਪੰਨਾ ੪੨੧

## ਕੰਧੀ ਉਤੈ ਰੁਖੜਾ, ਕਿਚਰਕੁ ਬੰਨੈ ਧੀਰ ॥ ਫਰੀਦਾ, ਕਚੈ ਭਾਂਡੈ ਰਖੀਐ, ਕਿਚਰੁ ਤਾਂਈ ਨੀਰੁ॥੯੬॥

**ਪਦ ਅਰਥ:** ਕੰਧੀ ਉਤੈ=(ਦਰਿਆ ਦੇ) ਕੰਢੇ ਉਤੇ। ਰੁਖੜਾ=ਨਿਕਾ ਜਿਹਾ ਰੁਖ। ਕਿਚਰੁਕ=ਕਿੰਨਾ ਚਿਰ। ਬੰਨੈ ਧੀਰ=ਧੀਰਜ ਰਖੇਗਾ। ਕਚੈ ਭਾਂਡੈ=ਕਚੇ ਭਾਂਡੇ ਵਿਚ। ਕਿਚਰੁ ਤਾਂਈ=ਕਿਤਨੇ ਕੁ ਚਿਰ ਤਕ। ਨੀਰੁ=ਪਾਣੀ।

**ਅਰਥ:** (ਦਰਿਆ ਦੇ) ਕੰਢੇ ਉਤੇ ਨਿੱਕਾ ਜਿਹਾ ਰੁਖ ਕਿਤਨਾ ਕੁ ਚਿਰ (ਜੀਵਣ ਲਈ) ਧੀਰਜ ਕਰੇਗਾ? ਹੇ ਫਰੀਦ! ਕਚੇ ਭਾਂਡੇ ਵਿਚ ਕਿਤਨਾ ਕੁ ਚਿਰ ਤਕ ਪਾਣੀ ਰਖਿਆ ਜਾ ਸਕੇਗਾ? (ਭਾਵ ਬਹੁਤ ਦੇਰ ਨਹੀਂ ਰਹਿੰਦਾ)।੯੬।

## ਸਾਰਥਕ ਵੀਚਾਰ

ਫਰੀਦ ਜੀ ਨੇ ਦੋ ਦ੍ਰਿਸ਼ਟਾਂਤ ਦੇ ਕੇ ਮਨੁੱਖ ਨੂੰ ਮੌਤ ਵਲੋਂ ਚੇਤੰਨ ਕੀਤਾ ਹੈ।

ਨਦੀ ਜਦੋਂ ਚੜ੍ਹਦੀ ਹੈ ਤਾਂ ਆਮ ਤੌਰ ਤੇ ਆਪਣੇ ਕੰਢੇ ਢਾਹੁੰਦੀ ਹੈ। ਕੰਢੇ ਉਤੇ ਲਗਾ ਛੋਟਾ ਜਿਹਾ ਬੂਟਾ ਕਿਤਨਾ ਕੁ ਚਿਰ ਪਾਣੀ ਦੀ ਮਾਰ ਤੋਂ ਬਚ ਸਕਦਾ ਹੈ? ਇਸੇ ਤਰ੍ਹਾਂ ਕਚੇ ਭਾਂਡੇ ਵਿਚ ਕਿਤਨਾ

ਕੁ ਚਿਰ ਪਾਣੀ ਰਹਿ ਸਕਦਾ ਹੈ, ਭਾਵ ਛਿਨ ਭੰਗਰ ਸਰੀਰ ਵਿਚ ਜੀਵਾਤਮਾ ਦਾ ਕਿਤਨਾ ਕੁ ਚਿਰ ਵਾਸਾ ਹੋ ਸਕਦਾ ਹੈ?, ਕਬੀਰ ਜੀ ਦੇ ਬਚਨ ਹਨ:-

**ਕਹਾ ਬਿਸਾਸਾ ਇਸ ਭਾਂਡੇ ਕਾ, ਇਤਨ ਕੁ ਲਾਗੈ ਠਨਕਾ॥** [ਪੰਨਾ ੧੨੫੩

ਕਬੀਰ ਜੀ ਦੇ ਹੋਰ ਬਚਨ ਹਨ:-

**ਕਾਚੈ ਕਰਵੈ ਰਹੀ ਨ ਪਾਨੀ॥ ਹੰਸੁ ਚਲਿਆ ਕਾਇਆ ਕੁਮਲਾਨੀ ॥** [ਪੰਨਾ ੭੯੨

**ਫਰੀਦਾ, ਮਹਲ ਨਿਸਖਣ ਰਹਿ ਗਏ, ਵਾਸਾ ਆਇਆ ਤਲਿ ॥ ਗੋਰਾਂ ਸੇ ਨਿਮਾਣੀਆਂ, ਬਹਸਨਿ ਰੂਹਾਂ ਮਲਿ ॥ ਆਖੀਂ ਸੇਖਾਂ ਬੰਦਗੀ, ਚਲਣੁ ਅਜੁ ਕਿ ਕਲਿ ॥ ੯੭ ॥**

**ਪਦ ਅਰਥ:** ਨਿਸਖਣ=ਸਖਣੇ, ਖਾਲੀ। ਤਲਿ=ਧਰਤੀ ਵਿਚ। ਗੋਰਾਂ=ਕਬਰਾਂ। ਨਿਮਾਣੀਆਂ=ਵਿਚਾਰੀਆਂ। ਬਹਸਨਿ=ਬੈਠਣਗੀਆਂ। ਮਲਿ=ਮਲ ਕੇ।

**ਅਰਥ:** ਫਰੀਦ (ਜੀ ਕਹਿੰਦੇ ਹਨ ਕਿ ਜਿਹੜੇ ਮਨੁੱਖ ਮਰ ਗਏ ਉਨ੍ਹਾਂ ਦੇ) ਮਹਲ ਸਖਣੇ (ਖ਼ਾਲੀ) ਰਹਿ ਗਏ (ਅਤੇ ਉਨ੍ਹਾਂ ਦਾ) ਵਾਸਾ ਧਰਤੀ ਵਿਚ ਹੋ ਗਿਆ। ਓਹ ਕਬਰਾਂ ਜੋ ਨਿਮਾਣੀਆਂ (ਵਿਚਾਰੀਆਂ ਹਨ, ਉਹ) ਰੂਹਾਂ ਮਲ ਕੇ ਬੈਠਣਗੀਆਂ। (ਇਸ ਲਈ) ਸ਼ੇਖਾਂ ਨੂੰ ਬੰਦਗੀ ਆਖੀ (ਕਿਉਂਕਿ ਇਸ ਸਰੀਰ ਰੂਪੀ ਮਹਿਲ ਚੋਂ) ਅਜ ਜਾਂ ਭਲਕੇ ਕੂਚ ਕਰ ਜਾਣਾ ਹੈ।੯੭।

## ਅਰਥ ਭੇਦ ਅਤੇ ਨਿਰਣੈ

**ਆਖੀਂ ਸੇਖਾਂ ਬੰਦਗੀ, ਚਲਣੁ ਅਜੁ ਕਿ ਕਲਿ ॥**

ਵਖ ਵਖ ਅਰਥ:

੧. ਤਾਂ ਤੇ ਸ਼ੇਖ ਫਰੀਦ ਜੀ ਕਹਿਤੇ ਹੈਂ ਹੇ ਭਾਈ ਬੰਦਗੀ ਕਾ ਆਖਣਾ ਕਰ ਭਾਵ ਬੰਦਗੀ ਕਰ ਕਿਉਂਕਿ ਅਜ ਵਾ ਕਲ ਕੋ ਤੇਰਾ ਇਸ ਸੰਸਾਰ ਤੇ ਚਲਾ ਜਾਣਾ ਹੋਇਗਾ। [ਫ਼.ਸ.

੨. ਸ਼ੇਖਾਂ ਨੂੰ ਆਖੀਂ ਕਿ ਬੰਦਗੀ ਕਰੋ। [ਸ਼ਬਦਾਰਥ

੩. ਹੇ ਸ਼ੇਖ ਫਰੀਦ! (ਰੱਬ ਦੀ) ਬੰਦਗੀ ਕਰ (ਇਹਨਾਂ ਮਹਲਾਂ ਮਾੜੀਆਂ ਤੋਂ) ਅੱਜ ਭਲਕੇ ਕੂਚ ਕਰਨਾ ਹੋਵੇਗਾ। [ਦਰਪਣ

੪. ਹੇ ਸ਼ੇਖ! ਇਕ ਰਬ ਦੀ ਬੰਦਗੀ ਕਰਨ ਦੀ ਗਲ ਜ਼ਰੂਰ ਆਖੀ ਹੈ ਪਰ ਹੋਰ ਵਿਅਰਥ ਗਲਾਂ ਨਾ ਕਰੀਂ ਕਿਉਂਕਿ ਅਜ ਅਥਵਾ ਕਲ ਨੂੰ ਤੂੰ ਇਸ ਸੰਸਾਰ ਤੋਂ ਜ਼ਰੂਰ ਚਲਿਆ ਜਾਣਾ ਹੈ। ਅਥਵਾ- ਹੇ ਸ਼ੇਖਾ=ਸਿਖਿਆ ਲੈਣ ਵਾਲੇ ਜਗਿਆਸੂ ਪੁਰਸ਼ਾ ਤੈਨੂੰ ਬੰਦਗੀ=ਭਗਤੀ ਕਰਨੀ ਆਖੀ ਹੈ, ਆਲਸ ਨ ਕਰੀਂ। ਭਗਤੀ ਜ਼ਰੂਰ ਕਰੀਂ, ਕਿਉਂਕਿ ਚਲਣਾ ਅਜ ਹੀ ਹੈ, ਕਿ ਕਲਿ-ਕਲ ਕੀ ਹੋਣਾ ਹੈ। [ਸੰ. ਸਟੀਕ

**ਨਿਰਣੈ:** ਪਾਠ ਦਾ ਮੂਲ ਸਰੂਪ ਜੇ 'ਸੇਖਾ' ਹੁੰਦਾ ਤਾਂ ਅਰਥ 'ਹੇ ਸ਼ੇਖ!' ਹੋ ਸਕਦੇ ਸਨ ਪਰ ਮੂਲ

ਪਾਠ ਹੀ ਬਿੰਦੀ ਸਹਿਤ 'ਸੇਖਾਂ' ਹੈ, ਫਿਰ ਅਰਥ 'ਹੇ ਸ਼ੇਖ ਫਰੀਦ!' ਕਿਵੇਂ ਬਣ ਸਕਦੇ ਹਨ? ਸ਼ਬਦਾਰਥ ਵ਼ਾਲੇ ਅਰਥ ਠੀਕ ਹਨ। 'ਬੰਦਗੀ' ਦੇ ਅਰਥ ਕੇਵਲ ਭਗਤੀ ਹੀ ਨਹੀਂ, 'ਨਮਸਕਾਰ' ਵੀ ਹੁੰਦੇ ਹਨ। ਜਿਵੇਂ ਸਿਖ ਕਹਿੰਦੇ ਹਨ ਕਿ ਸਾਡੀ ਫਤਿਹ ਬੁਲਾਉਣੀ ਤਿਵੇਂ ਮੁਸਲਮਾਨਾਂ ਵਿਚ 'ਬੰਦਗੀ' ਕਹਿਣ ਦਾ ਰਿਵਾਜ ਹੈ। ਇਸ ਤਰ੍ਹਾਂ ਹੇ ਭਾਈ! ਤੂੰ ਸ਼ੇਖਾਂ ਨੂੰ ਸਾਡੀ ਬੰਦਗੀ ਆਖੀਂ ਕਿਉਂਕਿ ਅਜ ਕਿ ਕਲ ਭਾਵ ਥੋੜੇ ਦਿਨਾਂ ਵਿਚ ਚਲਣਾ ਹੀ ਹੈ।

## ਸਾਰਥਕ ਵੀਚਾਰ

ਮਨੁੱਖ ਜਿਨ੍ਹਾਂ ਮਹਿਲ ਮਾੜੀਆਂ ਦਾ ਹੰਕਾਰ ਕਰਦਾ ਹੈ, ਉਹ ਸਰੀਰ ਛਡਣ ਮਗਰੋਂ ਖ਼ਾਲੀ ਹੀ ਰਹਿ ਜਾਂਦੀਆਂ ਹਨ:–

**ਤਨ ਤੇ ਪ੍ਰਾਨ ਹੋਤ ਜਬ ਨਿਆਰੇ, ਟੇਰਤ ਪ੍ਰੇਤਿ ਪੁਕਾਰਿ ॥**

**ਆਧ ਘਰੀ ਕੋਊ ਨਹਿ ਰਾਖੈ, ਘਰ ਤੇ ਦੇਤ ਨਿਕਾਰਿ ॥** [ਪੰਨਾ ੫੩੬

ਮੁਸਲਮਾਨੀ ਮਤ ਦਾ ਇਹ ਖਿਆਲ ਹੈ ਕਿ ਰੂਹਾਂ ਕਿਆਮਤ ਤਕ ਕਬਰਾਂ ਮਲ ਕੇ ਬੈਠੀਆਂ ਰਹਿਣਗੀਆਂ। ਹੋਰ ਧਰਮ ਇਸ ਵੀਚਾਰ ਨੂੰ ਨਹੀਂ ਮੰਨਦੇ, ਓਹ ਆਵਾਗਾਉਣ ਵਾਲੇ ਵੀਚਾਰਾਂ ਦੇ ਧਾਰਨੀ ਹਨ।

ਫਰੀਦ ਜੀ ਉਪਦੇਸ਼ ਦਿੰਦੇ ਹਨ ਕਿ ਅਜ ਜਾਂ ਕਲ ਕੂਚ ਕਰਨਾ ਹੀ ਹੈ ਤਾਂ ਤੇਰੇ ਲਈ ਚੰਗੀ ਗਲ ਇਹੋ ਹੀ ਹੈ ਕਿ ਤੂੰ ਸਭ ਨੂੰ ਬੰਦਗੀ ਬੁਲਾਅ ਅਤੇ ਖੁਦਾ ਦੀ ਬੰਦਗੀ ਕਰ, ਨਹੀਂ ਤਾਂ ਤੂੰ ਕਬਰਾਂ ਵਿਚ ਦਬਿਆ ਹੋਇਆ ਦੁਖ ਹੀ ਭੋਗਦਾ ਰਹੇਂਗਾ:–

**ਬੰਦੇ ਬੰਦਗੀ ਇਕਤੀਆਰ॥ ਸਾਹਿਬੁ ਰੋਸੁ ਧਰਉ ਕਿ ਪਿਆਰੁ॥** [ਪੰਨਾ ੩੩੮

**ਫਰੀਦਾ, ਮਉਤੈ ਦਾ ਬੰਨਾ ਏਵੈ ਦਿਸੈ, ਜਿਉ ਦਰੀਆਵੈ ਢਾਹਾ ॥ ਅਗੈ ਦੋਜਕੁ ਤਪਿਆ ਸੁਣੀਐ, ਹੂਲ ਪਵੈ ਕਾਹਾਹਾ॥ ਇਕਨਾ ਨੋ ਸਭ ਸੋਝੀ ਆਈ, ਇਕਿ ਫਿਰਦੇ ਵੇਪਰਵਾਹਾ ॥ ਅਮਲ ਜਿ ਕੀਤਿਆ ਦੁਨੀ ਵਿਚਿ, ਸੇ ਦਰਗਹ ਓਗਾਹਾ ॥ ੯੮ ॥**

**ਪਦ ਅਰਥ:** ਬੰਨਾ=ਕਿਨਾਰਾ, ਕੰਢਾ। ਏਵੈ=ਇਸ ਤਰ੍ਹਾਂ ਦਾ। ਦੋਜਕੁ=ਨਰਕ। ਹੂਲ=ਰੌਲਾ। ਕਾਹਾਹਾ=ਹਾਹਾਕਾਰ। ਇਕਨਾ ਨੋ=ਕਈਆਂ ਨੂੰ। ਇਕਿ=ਕਈ। ਵੇਪਰਵਾਹਾ=ਬੇ-ਫ਼ਿਕਰ। ਓਗਾਹਾ= ਗਵਾਹ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਮੌਤ ਦਾ ਕੰਢਾ ਇਸ ਤਰ੍ਹਾਂ (ਨਾਸ਼ਵੰਤ) ਦਿਸਦਾ ਹੈ ਜਿਸ ਤਰ੍ਹਾਂ ਦਰਿਆ ਦਾ ਕਿਨਾਰਾ (ਜੋ ਪਾਣੀ ਦੇ ਤੇਜ ਵੇਗ ਨਾਲ) ਢਹਿ ਰਹਿਆ ਹੁੰਦਾ ਹਨ। ਅਗੇ (ਪਰਲੋਕ ਵਿਚ) ਨਰਕ ਤਪਿਆ ਹੋਇਆ ਸੁਣੀਦਾ ਹੈ (ਉਥੇ ਪਾਪੀਆਂ ਦਾ) ਰੋਲਾ ਤੇ ਹਾਹਾਕਾਰ (ਮਚੀ

ਪਈ) ਹੈ। ਕਈ (ਭਾਗਾਂ ਵਾਲਿਆਂ) ਨੂੰ ਸਾਰੀ ਸਮਝ ਆ ਗਈ ਹੈ (ਕਿ ਕਿਵੇਂ ਜੀਵਨ ਸਫਲ ਕਰਨਾ ਹੈ, ਤੇ) ਕਈ ਬੇਫ਼ਿਕਰ ਹੋਕੇ ਫਿਰ ਰਹੇ ਹਨ। ਜਿਹੜੇ ਅਮਲ (ਕਰਮ ਇਸ) ਦੁਨੀਆ ਵਿਚ ਕੀਤੇ ਜਾਣਗੇ, ਓਹ ਰਬੀ-ਦਰਗਾਹ ਵਿਚ ਗਵਾਹ ਬਣਨਗੇ।੯੮।

## ਸਾਰਥਕ ਵੀਚਾਰ

ਜਿਵੇਂ ਦਰਿਆ ਦੇ ਕੰਢੇ ਪਾਣੀ ਦੇ ਵੇਗ ਨਾਲ ਡਿਗਦੇ ਰਹਿੰਦ ਹਨ, ਤਿਵੇਂ ਮੌਤ ਰੂਪੀ ਦਰਿਆ ਦੇ ਕੰਢੇ ਉਤੇ ਮਨੁੱਖ ਦੀ ਹਾਲਤ ਹੈ। ਹਰ ਵੇਲੇ ਮੌਤ ਦਾ ਭੈ ਬਣਿਆ ਰਹਿੰਦਾ ਹੈ। ਧਰਮ ਗ੍ਰੰਥਾਂ ਦੁਆਰਾ ਇਹ ਪਤਾ ਚਲਦਾ ਹੈ ਕਿ ਅਗੇ ਨਰਕ ਵਿਚ ਪਾਪੀ ਲੋਕਾਂ ਦਾ ਬੜਾ ਚੀਕ-ਚਿਹਾੜਾ ਪਿਆ ਹੁੰਦਾ ਹੈ। ਜਿਨ੍ਹਾਂ ਨੂੰ ਜੀਵਨ ਤੇ ਮੌਤ ਬਾਰੇ ਸੋਝੀ ਆ ਗਈ ਹੈ ਉਹ ਤਾਂ ਨਾਮ-ਸਿਮਰਨ ਵਿਚ ਜੁੱਟ ਗਏ ਹਨ ਪਰ ਕਈ ਅਭਾਗੇ ਜੀਵ ਬੇਪਰਵਾਹ ਹੋ ਕੇ ਫਿਰ ਰਹੇ ਹਨ ਭਾਵ ਉਨ੍ਹਾਂ ਨੂੰ ਮੌਤ ਯਾਦ ਹੀ ਨਹੀਂ ਹੈ। ਤੱਤ ਵੀਚਾਰ ਇਹ ਹੈ ਕਿ ਰਬੀ-ਦਰਗਾਹ ਵਿਚ ਆਪਣੇ ਕੀਤੇ ਕੰਮ ਹੀ ਗਵਾਹ ਬਣਦੇ ਹਨ, ਉਥੇ ਹੋਰ ਦੋਸਤ ਸਹਾਇਤਾ ਨਹੀਂ ਕਰ ਸਕਦੇ। ਇਸ ਲਈ ਮਨੁੱਖ ਨੂੰ ਜਪ ਤਪ ਦੇ ਬੇੜੇ ਉਤੇ ਸਵਾਰ ਹੋਣਾ ਚਾਹੀਦਾ ਹੈ:--

**ਜਪ ਤਪ ਕਾ ਬੰਧੁ ਬੇੜੁਲਾ, ਜਿਤੁ ਲੰਘਹਿ ਵਹੇਲਾ ॥**
**ਨਾ ਸਰਵਰੁ ਨਾ ਊਛਲੈ, ਐਸਾ ਪੰਥੁ ਸੁਹੇਲਾ ॥** [ਪੰਨਾ ੭੨੯

**ਫਰੀਦਾ, ਦਰੀਆਵੈ ਕੰਨੈ ਬਗੁਲਾ, ਬੈਠਾ ਕੇਲ ਕਰੇ ॥ ਕੇਲ ਕਰੇਦੇ ਹੰਝ ਨੋ, ਅਚਿੰਤੇ ਬਾਜ ਪਏ ॥ ਬਾਜ ਪਏ ਤਿਸੁ ਰਬ ਦੇ, ਕੇਲਾਂ ਵਿਸਰੀਆਂ ॥ ਜੋ ਮਨਿ ਚਿਤਿ ਨ ਚੇਤੇ ਸਨਿ, ਸੋ ਗਾਲੀ ਰਬ ਕੀਆਂ ॥ ੯੯ ॥**

**ਪਦ ਅਰਥ:** ਕੰਨੈ=ਕੰਢੇ ਉਤੇ। ਕੇਲ=ਖੇਡਾਂ। ਹੰਝ=(ਜੀਵ) ਹੰਸ। ਅਚਿੰਤੇ=ਅਚਨਚੇਤ ਹੀ। ਬਾਜ=(ਮੌਤ ਰੂਪ) ਬਾਜ਼ । ਸੋ ਗਾਲੀ=ਉਹ ਗੱਲਾਂ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਦਰਿਆ ਦੇ ਕੰਢੇ ਉਤੇ ਬੈਠਾ ਬਗਲਾ ਖੇਡਾਂ ਕਰ ਰਿਹਾ ਸੀ। ਖੇਡਾਂ ਕਰਦੇ ਬਗਲੇ ਨੂੰ ਅਚਣਚੇਤ ਹੀ ਬਾਜ਼ ਆ ਪਏ। ਉਸ ਰਬ ਦੇ (ਭੇਜੇ ਹੋਏ) ਬਾਜ਼ (ਜਦੋਂ) ਆ ਪਏ (ਤਾਂ ਬਗਲੇ ਨੂੰ ਸਾਰੀਆਂ) ਖੇਡਾਂ ਭੁੱਲ ਗਈਆਂ। ਜੋ (ਗਲਾਂ) ਮਨੁੱਖ ਦੇ ਚਿਤ ਚੇਤੇ ਵੀ ਨਹੀਂ ਸਨ, ਉਹ (ਗੱਲਾਂ) ਰਬ ਨੇ ਕਰ ਦਿਤੀਆਂ।੯੯।

## ਸਾਰਥਕ ਵੀਚਾਰ

ਦਰਿਆ ਦੇ ਕਿਨਾਰੇ ਤੇ ਬਗਲਾ ਪੰਛੀ ਡੱਡਾਂ ਤੇ ਮੱਛੀਆਂ ਨੂੰ ਪਕੜ ਕੇ ਆਪਣੀਆਂ ਖੇਡਾਂ ਕਰਦਾ ਰਹਿੰਦਾ ਹੈ। ਖੇਡਾਂ ਕਰਦਿਆਂ ਕਰਦਿਆਂ ਹੀ ਹੰਸ ਵਰਗੇ ਚਿੱਟੇ ਬਗਲਿਆਂ ਨੂੰ ਮਾਰਨ ਵਾਸਤੇ ਅਚਿੰਤੇ ਹੀ (ਮੌਤ ਰੂਪੀ) ਬਾਜ਼ ਆ ਪੈਂਦੇ ਹਨ। ਫਿਰ ਉਸ ਨੂੰ (ਮਛੀਆਂ ਤੇ ਡਡਾਂ ਨੂੰ ਖਾਣ ਵਾਲੀਆਂ)

ਖੇਡਾਂ ਭੁਲ ਜਾਂਦੀਆਂ ਹਨ। ਇਸੇ ਤਰ੍ਹਾਂ ਹੀ ਮਨੁਖੀ ਸਰੀਰ ਦੀ ਕਹਾਣੀ ਹੈ, ਮਨੁੱਖ ਵੀ ਆਪਣੇ ਮਨ ਵਿਚ ਮੌਤ ਦਾ ਸੰਕਲਪ ਕਦੇ ਨਹੀਂ ਕਰਦਾ ਪਰ ਪਰਮਾਤਮਾ ਬੀਮਾਰੀਆਂ ਜਾਂ ਐਕਸੀਡੈਂਟਾਂ ਦੇ ਬਹਾਨੇ, ਮੌਤ ਭੇਜ ਦਿੰਦਾ ਹੈ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਦੁਨੀਆਂ ਵਿਚ ਬੇਪਰਵਾਹ ਹੋ ਕੇ ਨਾ ਵਿਚਰੇ ਸਗੋਂ ਉਸ ਕਰਤਾਰ ਨੂੰ ਚੇਤੇ ਕਰੇ ਜਿਸ ਨੇ ਇਸ ਨੂੰ ਸੁੰਦਰ ਸਰੀਰ ਹੋਰ ਲੋੜੀਂਦੇ ਪਦਾਰਥ ਤੇ ਸੁਖ ਬਖਸ਼ੇ ਹਨ:-

**ਤਿਸੁ ਤੂ ਸੇਵਿ ਜਿਨਿ ਤੂ ਕੀਆ॥ ਤਿਸੁ ਅਰਾਧਿ ਜਿਨਿ ਜੀਉ ਦੀਆ॥**
**ਤਿਸ ਕਾ ਚਾਕਰੁ ਹੋਹਿ, ਫਿਰਿ ਡਾਨੁ ਨ ਲਾਗੈ ॥**
**ਤਿਸ ਕੀ ਕਰਿ ਪੋਤਦਾਰੀ, ਫਿਰਿ ਦੂਖੁ ਨ ਲਾਗੈ ॥੧॥** [ਪੰਨਾ ੧੧੮੨

ਪਰਮਾਤਮਾ ਦੀਆਂ ਸਾਰੀਆਂ ਗਲਾਂ ਅਗ਼ੈਬੀ ਹੁੰਦੀਆਂ ਹਨ, ਜੀਵ ਦੇ ਚਿਤ ਚੇਤੇ ਨਹੀਂ ਹੁੰਦੀਆਂ। ਰਾਵਨ ਨੂੰ ਕੀ ਪਤਾ ਸੀ ਕਿ ਉਸ ਨੂੰ ਕਾਲ ਨੇ ਮਾਰ ਲੈਣਾ ਹੈ? ਕੰਸ ਨੂੰ ਕੀ ਪੱਤਾ ਸੀ ਕਿ ਕ੍ਰਿਸ਼ਨ ਜੀ ਨੇ ਉਸ ਨੂੰ ਮਾਰਨਾ ਹੈ? ਸੋ ਕਰਤਾਪੁਰਖ ਦੇ ਅਜਬ ਕੰਮ ਹਨ ਜਿਨ੍ਹਾਂ ਨੂੰ ਸਮਝਣ ਬਾਰੇ ਕੋਈ ਮਨੁੱਖ ਦਮ ਨਹੀਂ ਮਾਰ ਸਕਦਾ।

**ਸਾਢੇ ਤ੍ਰੈ ਮਣ ਦੇਹੁਰੀ, ਚਲੈ ਪਾਣੀ ਅੰਨਿ ॥ ਆਇਓ ਬੰਦਾ ਦੁਨੀ ਵਿਚਿ, ਵਤਿ ਆਸੂਣੀ ਬੰਨਿ ॥ ਮਲਕਲ ਮਉਤ ਜਾਂ ਆਵਸੀ, ਸਭ ਦਰਵਾਜੇ ਭੰਨਿ ॥ ਤਿਨਾ ਪਿਆਰਿਆ ਭਾਈਆਂ, ਅਗੈ ਦਿਤਾ ਬੰਨਿ ॥ ਵੇਖਹੁ ਬੰਦਾ ਚਲਿਆ, ਚਹੁ ਜਣਿਆ ਦੇ ਕੰਨ੍ਹਿ ॥ ਫਰੀਦਾ, ਅਮਲ ਜਿ ਕੀਤੇ ਦੁਨੀ ਵਿਚਿ, ਦਰਗਹ ਆਏ ਕੰਮਿ ॥ ੧੦੦ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਚਹੁੰ, ਜਣਿਆਂ ।

**ਪਦ ਅਰਥ:** ਦੇਹੁਰੀ=ਦੇਹ, ਸਰੀਰ। ਚਲੈ=ਚਲਦੀ ਹੈ, ਜੀਊਂਦੀ ਹੈ। ਪਾਣੀ ਅੰਨਿ=ਪਾਣੀ ਤੇ ਅੰਨ ਨਾਲ। ਵਤਿ=ਮੁੜ ਕੇ। ਆਸੂਣੀ=ਆਸਾਂ। ਬੰਨਿ=ਬੰਨ੍ਹ ਕੇ। ਮਲਕਲ ਮਉਤ=ਮੌਤ ਦਾ ਫਰਿਸ਼ਤਾ। ਭੰਨਿ=ਤੋੜ ਕੇ। ਚਹੁ ਜਣਿਆ ਦੇ ਕੰਨਿ=ਚਾਰ ਮਨੁੱਖਾਂ ਦੇ ਮੋਢਿਆਂ ਉਤੇ।

**ਅਰਥ:** (ਮਨੁੱਖ ਦੀ) ਸਾਢੇ ਤ੍ਰੈ ਮਣ ਦੀ (ਪਾਲੀ ਪੋਸੀ ਹੋਈ) ਦੇਹੀ ਪਾਣੀ ਤੇ ਅੰਨ ਦੇ ਆਸਰੇ ਚਲਦੀ ਹੈ। ਬੰਦਾ ਦੁਨੀਆ ਵਿਚ ਆਸਾਂ ਬੰਨ੍ਹ ਕੇ ਆਇਆ ਹੈ। (ਪਰ) ਜਦੋਂ ਮੌਤ ਦਾ ਫਰਿਸ਼ਤਾ ਸਾਰੇ ਦਰਵਾਜੇ ਭੰਨ ਕੇ ਆਇਆ (ਤਾਂ ਉਸ ਵੇਲੇ) ਉਨ੍ਹਾਂ ਪਿਆਰੇ ਭਾਈਆਂ ਨੇ ਬੰਨ੍ਹ ਕੇ (ਉਸ ਦੇ ਅਗੇ) ਰਖ ਦਿਤਾ। ਵੇਖੋ ਬੰਦਾ ਚਾਰ ਆਦਮੀਆਂ ਦੇ ਮੋਢੇ ਉਤੇ ਚੜ੍ਹ ਕੇ ਚਲ ਪਿਆ ਹੈ। ਫਰੀਦ (ਜੀ ਆਖਦੇ ਹਨ ਕਿ ਇਸ ਬੰਦੇ ਨੇ) ਜੋ ਕੰਮ ਦੁਨੀਆਂ ਵਿਚ ਕੀਤੇ ਸਨ (ਉਹ ਰਬੀ) ਦਰਗਾਹ ਵਿਚ (ਇਸ ਦੇ) ਕੰਮ ਆਏ (ਭਾਵ ਸਹਾਇਕ ਬਣੇ)।੧੦੦।

## ਸਾਰਥਕ ਵੀਚਾਰ

ਮਨੁੱਖ ਦੀ ਲਗਪਗ ਸਾਢੇ ਤਿੰਨ ਮਣ (ਕੱਚੇ) ਦੀ ਦੇਹ ਅੰਨ ਪਾਣੀ ਦੇ ਆਸਰੇ ਚਲਦੀ ਹੈ। ਪਰ ਜਿਹੜਾ ਮਨੁਖ ਦੁਨੀਆਂ ਵਿਚ ਆ ਕੇ ਮੌਤ ਵਿਸਾਰ ਦਿੰਦਾ ਹੈ ਮਾਲ ਧਨ ਤੇ ਪਦਾਰਥ ਇਕਠੇ ਕਰਨ ਵਿਚ ਲਗ ਜਾਂਦਾ ਹੈ, ਉਸ ਨੂੰ ਆਸਾ ਬੰਨ੍ਹੀ ਰਖਦੀ ਹੈ। ਉਹ ਅੰਨ ਪਾਣੀ ਤੇ ਸੰਤੋਖ ਨਹੀਂ ਕਰਦੀ। ਗੁਰਬਾਣੀ ਵਿਚ ਜ਼ਿਕਰ ਆਉਂਦਾ ਹੈ:--

**ਆਸਾ ਅੰਦਰਿ ਜੰਮਿਆ, ਆਸਾ ਰਸ ਕਸ ਖਾਇ ॥**
**ਆਸਾ ਬੰਧਿ ਚਲਾਈਐ, ਮੁਹੇ ਮੁਹਿ ਚੋਟਾ ਖਾਇ॥**
**ਅਵਗਣਿ ਬਧਾ ਮਾਰੀਐ, ਛੂਟੈ ਗੁਰਮਤਿ ਨਾਇ ॥** [ਪੰਨਾ ੬੧

ਆਸਾ-ਬੱਧੇ ਮਨੁਖ ਦੀਆਂ ਸਾਰੀਆਂ ਆਸਾਂ ਪੂਰੀਆਂ ਨਹੀਂ ਹੁੰਦੀਆਂ, ਉਨ੍ਹਾਂ ਦੀ ਪੂਰਤੀ ਵਿਚ ਧੰਧੇ ਪਿਟਦਿਆਂ ਹੀ ਉਸ ਦੀ ਮੌਤ ਹੋ ਜਾਂਦੀ ਹੈ। ਸਹੀ ਅਰਥਾਂ ਵਿਚ ਮਨੁੱਖਾ ਜਨਮ ਦਾ ਪ੍ਰਯੋਜਨ ਇਹ ਹੈ ਕਿ ਜੀਵ ਬੰਦਾ ਬਣੇ, ਮੋਹ, ਤ੍ਰਿਸ਼ਨਾ ਤੇ ਝੂਠੀਆਂ ਆਸਾਂ ਛਡ ਕੇ ਆਪਣੇ ਆਪ ਨੂੰ ਪਰਮਾਤਮਾ ਦੇ ਦਰ ਤੇ ਸੁਟ ਦੇਵੇ, ਭਾਵ ਢਹਿ ਪਵੇ। ਪਰ ਇਸ ਤੇ ਅਮਲ ਨਹੀਂ ਕਰਦਾ ਕਿਉਂਕਿ ਇਸ ਦੀਆਂ ਆਸਾਂ ਦਾ ਕੋਈ ਹਦ-ਬੰਨਾ ਨਹੀਂ:--

**ਹੰਸੁ ਹੇਤੁ ਆਸਾ ਅਸਮਾਨੁ॥ ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ॥** [ਪੰਨਾ ੧੫੧

ਭਾਵ ਕਿਸੇ ਨੂੰ ਆਪਣੇ ਸਮਾਨ ਨ ਸਮਝਣਾ, ਇਹ ਸਭ ਤੋਂ ਵੱਡਾ ਹੰਕਾਰ ਹੈ। ਨਿਰਦੈਤਾ, ਮੋਹ ਆਸਾ ਅਤੇ ਹੰਕਾਰ ਜਿਥੇ ਵਸਦੇ ਹਨ ਉਥੇ ਵਿਕਾਰਾਂ ਲਈ ਭੁੱਖ ਨਦੀ ਦੇ ਪਰਵਾਹ ਸਮਾਨ ਵਡੀ ਹੁੰਦੀ ਹੈ।

ਗੁਰਬਾਣੀ ਬਾਰ ਬਾਰ ਇਸ ਗਲ ਦਾ ਗਿਆਨ ਬਖਸ਼ਦੀ ਹੈ:--

**ਭੂਲਿਓ, ਮਨੁ ਮਾਇਆ ਉਰਝਾਇਓ॥**
**ਜੋ ਜੋ ਕਰਮ ਕੀਓ ਲਾਲਚ ਲਗਿ, ਤਿਹ ਤਿਹ ਆਪੁ ਬੰਧਾਇਓ॥੧॥ਰਹਾਉ॥**
**ਸਮਝ ਨ ਪਰੀ ਬਿਖੈ ਰਸਿ ਰਚਿਓ, ਜਸੁ ਹਰਿ ਕੋ ਬਿਸਰਾਇਓ॥**
**ਸੰਗਿ ਸੁਆਮੀ ਸੋ ਜਾਨਿਓ ਨਾਹਿਨ, ਬਨੁ ਖੋਜਨ ਕਉ ਧਾਇਓ ॥** [ਪੰਨਾ ੭੦੨

ਇਸ ਸਲੋਕ ਵਿਚ 'ਵਤਿ ਆਸੂਣੀ ਬੰਨਿ' ਦਾ ਨਕਸ਼ਾ ਖਿਚਿਆ ਹੈ। ਇਸ ਲਈ ਮਨੁਖ ਨੂੰ ਚਾਹੀਦਾ ਹੈ ਕਿ ਫੋਕੀਆਂ ਆਸਾਂ ਨੂੰ ਤਿਲਾਂਜਲੀ ਦੇ ਕੇ ਆਤਮਿਕ ਸੁਖ ਤੇ ਲਾਭ ਹਿਤ ਸ੍ਰੇਸ਼ਟ ਕਰਮ ਕਰੇ।

**ਫਰੀਦਾ, ਹਉ ਬਲਿਹਾਰੀ ਤਿਨ ਪੰਖੀਆ, ਜੰਗਲਿ ਜਿੰਨਾ ਵਾਸੁ ॥**
**ਕਕਰ ਚੁਗਨਿ ਥਲਿ ਵਸਨਿ, ਰਬ ਨ ਛੋਡਨਿ ਪਾਸੁ ॥ ੧੦੧ ॥**

ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਪੰਖੀਆਂ।

**ਪਦ ਅਰਥ:** ਪੰਖੀਆ=ਪੰਛੀਆਂ। ਵਾਸੁ=ਵਾਸਾ। ਕਕਰੁ=ਕੰਕਰ, ਰੋੜੇ। ਚੁਗਨਿ=ਚੁਗਦੇ ਹਨ। ਥਲਿ ਵਸਨਿ=ਰੇਤਲੀ ਧਰਤੀ ਉਤੇ ਵਸਦੇ ਹਨ। ਪਾਸੁ=ਪਾਸਾ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਮੈਂ ਉਨ੍ਹਾਂ ਪੰਛੀਆਂ ਤੋਂ ਸਦਕੇ ਹਾਂ, ਜਿਨ੍ਹਾਂ ਦਾ ਵਾਸਾ ਜੰਗਲ ਵਿਚ ਹੈ। (ਉਹ ਪੰਛੀ) ਰੋੜ ਚੁਗਦੇ ਹਨ, ਧਰਤੀ ਤੇ ਵਸਦੇ ਹਨ, ਪਰ ਰਬ ਦਾ ਪਾਸਾ ਨਹੀਂ ਛਡਦੇ।੧੦੧।

## ਸਾਰਥਕ ਵੀਚਾਰ

ਫਰੀਦ ਜੀ ਉਨ੍ਹਾਂ ਰਬੀ ਪਿਆਰਿਆਂ ਤੋਂ ਸਦਕੇ ਜਾਂਦੇ ਹਨ ਜਿਹੜੇ ਪੰਛੀਆਂ ਤੁਲ ਬ੍ਰਿਤੀ ਵਾਲੇ ਹਨ। ਜਿਹੜੇ ਸੰਸਾਰ ਦੇ ਵਿਕਾਰ ਛਡ ਕੇ, ਜਪ ਤਪ ਸਿਮਰਨ ਕਰਦੇ ਹਨ, ਉਹ ਬਹੁਤ ਸੁਆਦਲੇ ਪਦਾਰਥ ਛਡ ਕੇ ਸਾਧਾਰਨ ਫਲ ਭੋਜਨ ਕਰਦੇ ਹਨ । ਓਹ ਬਿਖੜੇ ਥਾਵਾਂ ਤੇ ਵੀ ਪਰਮਾਤਮਾ ਦਾ ਪਾਸਾ ਨਹੀਂ ਛਡਦੇ।

ਜੇ 'ਜੰਗਲਿ ਜਿੰਨਾ ਵਾਸੁ' ਵਾਲਾ ਪਖ ਵੇਖਿਆ ਜਾਵੇ ਤਾਂ ਇਹ ਸਚਾਈ ਪ੍ਰਗਟ ਹੁੰਦੀ ਹੈ ਕਿ ਉਨ੍ਹਾਂ ਦੀ ਸੁਰਤਿ ਸਮ-ਦ੍ਰਿਸ਼ਟਾ ਹੋ ਜਾਂਦੀ ਹੈ। ਜਿਵੇਂ ਗੁਰਵਾਕ ਹਨ:--

**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ,**
**ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** [ਪੰਨਾ ੧੨੬੫

ਉਹ ਰਬੀ ਬੰਦੇ ਧੰਨਤਾਯੋਗ ਹਨ ਜੋ ਸੰਸਾਰ ਨੂੰ ਬਨ ਸਮਝ ਕੇ, ਸਬਰ ਸੰਤੋਖ ਵਾਲਾ ਜੀਵਨ ਬਤੀਤ ਕਰਦੇ ਹਨ। ਜਿਹੜੇ ਰਬ ਵਲ ਤਕਦੇ ਹਨ, ਉਨ੍ਹਾਂ ਨੂੰ ਕਿਸੇ ਚੀਜ਼ ਦੀ ਕਮੀ ਨਹੀਂ ਆਉਂਦੀ।

**ਫਰੀਦਾ, ਰੁਤਿ ਫਿਰੀ ਵਣੁ ਕੰਬਿਆ, ਪਤ ਝੜੇ ਝੜਿ ਪਾਹਿ ॥ ਚਾਰੇ ਕੁੰਡਾ ਢੂੰਢੀਆਂ, ਰਹਣੁ ਕਿਥਾਊ ਨਾਹਿ ॥ ੧੦੨ ॥**

**ਪਦ ਅਰਥ:** ਫਿਰੀ=ਬਦਲ ਗਈ ਹੈ। ਵਣੁ=ਬਨ, ਭਾਵ ਜੰਗਲ, ਰੁਖ। ਝੜੇ ਝੜਿ ਪਾਹਿ=ਝੜ ਝੜ ਕੇ ਡਿਗ ਪੈਂਦੇ ਹਨ। ਕੁੰਡਾ=ਪਾਸੇ, ਨੁਕਰਾਂ। ਰਹਣੁ=ਟਿਕਾਣਾ। ਕਿਥਾਊ ਨਾਹਿ=ਕਿਤੇ ਵੀ ਨਹੀਂ ਹੈ।

**ਅਰਥ:** ਫਰੀਦ (ਜੀ ਕਹਿੰਦੇ ਹਨ ਕਿ) ਰੁਤ ਬਦਲ ਗਈ ਹੈ। ਜੰਗਲ (ਭਾਵ ਰੁਖ) ਕੰਬਿਆ (ਉਸ ਦੇ) ਪਤੇ ਝੜ ਝੜ ਕੇ (ਡਿਗ) ਪੈਂਦੇ ਹਨ। (ਇਸ ਤਰ੍ਹਾਂ ਅਸਾਂ ਸੰਸਾਰ ਦੀਆਂ) ਸਾਰੀਆਂ ਨੁਕਰਾਂ ਢੂੰਢ ਕੇ ਵੇਖ ਲਈਆਂ ਹਨ (ਪਰ ਇਥੇ ਪੱਕਾ) ਟਿਕਾਣਾ ਕਿਤੇ ਵੀ ਨਹੀਂ ਹੈ।੧੦੨।

## ਸਾਰਥਕ ਵੀਚਾਰ

ਇਸ ਸਲੋਕ ਵਿਚ ਸਰੀਰ ਦੀ ਅਨ-ਸਥਿਰਤਾ ਦਰਸਾਈ ਹੈ। ਜਦੋਂ ਰੁਤ ਬਦਲਦੀ ਹੈ। ਦਰਖਤ ਕੰਬਣ ਲਗ ਜਾਂਦੇ ਹਨ ਅਤੇ ਦਰਖਤਾਂ ਨਾਲੋਂ ਪਤੇ ਡਿਗਣੇ ਸ਼ੁਰੂ ਹੋ ਜਾਂਦੇ ਹਨ। ਭਾਵ ਜਦ ਜਵਾਨੀ ਦੀ

ਰੁਤ ਫਿਰਦੀ ਹੈ ਤਾਂ ਬੁਢੇਪਾ ਆ ਜਾਂਦਾ ਹੈ, ਸਰੀਰ ਦੇ ਸਾਰੇ ਅੰਗ ਕਮਜ਼ੋਰ ਹੋ ਜਾਂਦੇ ਹਨ:

**ਨੇਤ੍ਰੀ ਧੁੰਧਿ ਕਰਨ ਭਏ ਬਹਰੇ, ਮਨਮੁਖਿ ਨਾਮੁ ਨ ਜਾਨੀ॥** [ਪੰਨਾ ੧੧੨੬

ਅਜਿਹੀ ਹਾਲਤ ਤੋਂ ਬਚਣ ਲਈ ਵੈਦ ਹਕੀਮ ਵੀ ਕੁਝ ਨਹੀਂ ਕਰ ਸਕਦੇ। ਇਸੇ ਤਰ੍ਹਾਂ ਚਾਰ ਦਿਸ਼ਾ ਖੋਜ ਕੇ ਵੇਖ ਲਈਆਂ ਹਨ, ਮਨੁੱਖ ਨੂੰ ਕਿਤੇ ਵੀ ਪੱਕੇ ਰਹਿਣ ਦਾ ਟਿਕਾਣਾ ਨਹੀਂ ਮਿਲ ਸਕਦਾ, ਮੌਤ ਤੋਂ ਦੇਹੀ ਕਿਸੇ ਹਾਲਤ ਵਿਚ ਵੀ ਨਹੀਂ ਬਚ ਸਕਦੀ।

**ਫਰੀਦਾ, ਪਾੜਿ ਪਟੋਲਾ ਧਜ ਕਰੀ, ਕੰਬਲੜੀ ਪਹਿਰੇਉ ॥ ਜਿਨੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥੧੦੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਕਰੀਂ, ਪਹਿਰੇਉਂ, ਵੇਸੀਂ, ਕਰੇਉਂ ।

**ਪਦ ਅਰਥ:** ਪਾੜਿ=ਫਾੜ ਕੇ। ਪਟੋਲਾ=ਸਿਰ ਉਤੇ ਲੈਣ ਵਾਲਾ ਰੇਸ਼ਮੀ ਕਪੜਾ, ਦੁਪੱਟਾ। ਧਜ=ਲੀਰਾਂ। ਕੰਬਲੜੀ=ਕੰਬਲੀ। ਜਿਨੀ ਵੇਸੀ=ਜਿਨ੍ਹਾਂ ਵੇਸਾਂ ਨਾਲ। ਸਹੁ=ਖਸਮ। ਕਰੇਉ=ਮੈਂ ਕਰਾਂ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਰੇਸ਼ਮ ਦਾ ਕਪੜਾ ਪਾੜ ਕੇ ਮੈਂ ਲੀਰਾਂ ਕਰ ਦਿਆਂ, (ਉਸ ਦੀ ਥਾਂ) ਮਾੜੀ ਜਿਹੀ ਕੰਬਲੀ ਪਹਿਨ ਲਵਾਂ। ਜਿਨ੍ਹਾਂ ਵੇਸਾਂ ਨਾਲ (ਮੇਰਾ) ਖਸਮ ਮਿਲ ਪਵੇ ਮੈਂ ਉਹੀ ਵੇਸ ਕਰ ਲਵਾਂ।੧੦੩।

**ਮ: ੩ ॥ ਕਾਇ ਪਟੋਲਾ ਪਾੜਤੀ, ਕੰਬਲੜੀ ਪਹਿਰੇਇ ॥ ਨਾਨਕ, ਘਰ ਹੀ ਬੈਠਿਆ ਸਹੁ ਮਿਲੈ, ਜੇ ਨੀਅਤਿ ਰਾਸਿ ਕਰੇਇ ॥ ੧੦੪ ॥**

**ਪਦ ਅਰਥ:** ਕਾਇ=ਕਿਸ ਲਈ?। ਪਟੋਲਾ=ਰੇਸ਼ਮੀ ਕਪੜਾ। ਪਾੜਤੀ=ਪਾੜਦੀ ਹੈਂ। ਪਹਿਰੇਇ=ਪਹਿਨਦੀ ਹੈਂ। ਘਰ ਹੀ=ਘਰ ਵਿਚ। ਕਰੇਉ=ਮੈਂ ਕਰ ਲਵਾਂ।

**ਅਰਥ:** ਸ੍ਰੀ ਗੁਰੂ ਅਮਰਦਾਸ ਜੀ ਆਪਣੀ ਰਾਇ ਦਿੰਦੇ ਹਨ ਹੇ ਜੀਵ ਇਸਤ੍ਰੀਏ!) ਕਿਸ ਲਈ (ਸਿਰ ਤੇ ਲਿਆ ਦੁਪੱਟਾ) ਰੇਸ਼ਮੀ ਕਪੜਾ ਪਾੜਦੀ ਹੈ, (ਭੈੜੀ ਜਿਹੀ) ਕੰਬਲੀ ਕਿਉਂ ਪਹਿਨਦੀ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ (ਜੀਵ-ਇਸਤ੍ਰੀ ਆਪਣੀ) ਨੀਅਤ ਸਾਫ ਕਰ ਲਏ ਤਾਂ ਘਰ ਵਿਚ ਬੈਠਿਆਂ ਹੀ ਖਸਮ (ਪਰਮੇਸ਼ੁਰ) ਮਿਲ ਪੈਂਦਾ ਹੈ।੧੦੪।

## ਸਾਰਥਕ ਵੀਚਾਰ

ਇਨ੍ਹਾਂ ਦੋਹਾਂ ਸਲੋਕਾਂ ਦਾ ਪਰਸਪਰ ਸੰਬੰਧ ਹੈ। ਇਕ ਸਲੋਕ ਵਿਚ ਜੀਵ ਇਸਤ੍ਰੀ ਦਾ ਪਤੀ ਪਰਮਾਤਮਾ ਨੂੰ ਮਿਲਣ ਲਈ ਵੇਸ ਕਰਨ ਦਾ ਵੀਚਾਰ ਅਤੇ ਦੂਜੇ ਸਲੋਕ ਵਿਚ ਇਸ ਦਾ ਉਤਰ ਜੋ ਸ੍ਰੀ ਗੁਰੂ ਅਮਰਦਾਸ ਜੀ ਨੇ ਦਿਤਾ ਹੈ, ਪਟੋਲਾ ਪਾੜਨ ਦਾ ਕੀ ਲਾਭ ਹੈ? ਇਹਨਾਂ ਗਲਾਂ ਨਾਲ ਸਾਹਿਬ ਨੂੰ ਨਹੀਂ ਪਾ ਸਕੀਦਾ। ਲੋੜ ਹੈ ਨੀਅਤ ਸਾਫ਼ ਕਰਨ ਦੀ।

ਗ੍ਰਿਹਸਤੀ ਜੀਵਨ ਵਿਚ ਧਰਮ ਦੀ ਕ੍ਰਿਤ ਕਰਨੀ, ਨਾਮ ਜਪਣਾ, ਵੰਡ ਕੇ ਛਕਣਾ ਭਾਵ ਲੋੜਵੰਦਾਂ ਦੀ ਸੇਵਾ ਕਰਨੀ ਇਸ ਸਫਲ ਕ੍ਰਿਆ ਨੂੰ ਜੀਵਨ ਵਿਚ ਅਪਨਾਇਆਂ ਸਹਿਜੇ ਹੀ ਪਤੀ-ਪਰਮੇਸ਼ੁਰ ਦਾ ਮਿਲਾਪ ਹੋ ਜਾਂਦਾ ਹੈ।

ਸਭ ਤੋਂ ਵੱਡੀ ਜੀਵਨ-ਕ੍ਰਿਆ ਨੀਅਤ ਦੀ ਸ਼ੁੱਧੀ ਹੈ। ਜੇ ਨੀਅਤ ਰਾਸਿ ਹੋਵੇ ਤਾਂ ਸਾਰੇ ਕੰਮ ਸੁਤੇ ਹੀ ਰਾਸ ਆ ਜਾਂਦੇ ਹਨ।

ਜਿਹੜੀ ਜੀਵ ਇਸਤ੍ਰੀ ਕੁਚਜੀ ਹੈ, ਉਹ ਖਸਮ ਨੂੰ ਨਹੀਂ ਮਿਲ ਸਕਦੀ। ਖਸਮ ਨੂੰ ਮਿਲਣ ਲਈ ਗੁਣਾ ਦੀ ਲੋੜ ਹੈ। ਗੁਰਵਾਕ ਹਨ:–

**ਮਹਲ ਕੁਚਜੀ ਮੜਵੜੀ, ਕਾਲੀ ਮਨਹੁ ਕਸੁਧ ॥**
**ਜੇ ਗੁਣ ਹੋਵਨਿ ਤਾ ਪਿਰੁ ਰਵੈ, ਨਾਨਕ ਅਵਗੁਣ ਮੁੰਧ॥** [ਪੰਨਾ ੧੦੮੮

## ਮ: ੫ ॥ ਫਰੀਦਾ, ਗਰਬੁ ਜਿਨਾ ਵਡਿਆਈਆ, ਧਨਿ ਜੋਬਨਿ ਆਗਾਹ ॥ ਖਾਲੀ ਚਲੇ ਧਣੀ ਸਿਉ, ਟਿਬੇ ਜਿਉ ਮੀਹਾਹੁ ॥ ੧੦੫ ॥

### ਉਚਾਰਨ ਸੇਧ

**ਬਿੰਦੀ ਸਹਿਤ :** ਵਡਿਆਈਆਂ, ਸਿਉਂ, ਮੀਹਾਂਹੁ ।

**ਪਦ ਅਰਥ:** ਗਰਬੁ=ਅਹੰਕਾਰ। ਧਨਿ=ਧਨ ਕਰਕੇ। ਜੋਬਨਿ=ਜੁਆਨੀ ਕਰਕੇ। ਆਗਾਹ= ਬੇਅੰਤ। ਧਣੀ ਸਿਉ=ਪਰਮਾਤਮਾ ਤੋਂ। ਮੀਹਾਹੁ=ਮੀਂਹ ਤੋਂ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੂੰ ਬੇਅੰਤ ਵਡਿਆਈਆਂ (ਹੋਣ ਕਰਕੇ) ਧਨ (ਹੋਣ) ਕਰਕੇ, ਜੁਆਨੀ ਹੋਣ ਕਰਕੇ ਹੰਕਾਰ ਹੈ, (ਅਜਿਹੇ ਹੰਕਾਰੀ ਜੀਵ) ਮਾਲਕ ਦੀ (ਮਿਹਰ) ਤੋਂ ਸਖਣੇ ਚਲੇ ਗਏ ਜਿਵੇਂ ਟਿੱਬੇ ਮੀਂਹ ਦੇ (ਪਾਣੀ ਤੋਂ) ਖ਼ਾਲੀ ਰਹਿ ਗਏ।੧੦੫।

### ਸਾਰਥਕ ਵੀਚਾਰ

ਇਹ ਪਾਵਨ ਸਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਜ ਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸਲੋਕ ਨੰਬਰ ੧੦੪ ਵਿਚ ਨੀਅਤ ਰਾਸਿ ਕਰਨ ਤੇ ਜ਼ੋਰ ਦਿਤਾ ਸੀ। ਪੰਚਮ ਗੁਰਦੇਵ ਫੁਰਮਾਉਂਦੇ ਹਨ ਕਿ ਦੁਨਿਆਵੀ ਧਨ, ਜੁਆਨੀ ਅਤੇ ਇਜ਼ਤ ਨੇ ਮਨੁੱਖ ਦੇ ਹਿਰਦੇ ਵਿਚ ਹੰਕਾਰ ਦੇ ਟਿੱਬੇ ਉਸਾਰ ਦਿਤੇ ਹਨ ਜਿਸ ਕਰਕੇ ਮਾਲਕ ਦੀ ਮਿਹਰ ਦਾ ਪਾਣੀ ਉਥੇ ਠਹਿਰਦਾ ਨਹੀਂ। ਮਿਹਰ ਉਸੇ ਉਤੇ ਹੁੰਦੀ ਹੈ ਜਿਥੇ ਨਿਮਰਤਾ ਹੁੰਦੀ ਹੈ। ਗ੍ਰਿਹਸਤੀ ਜੀਵਨ ਛਡ ਕੇ ਭੇਖ ਤੇ ਵੇਸ ਧਾਰਨ ਨਾਲ ਕੁਝ ਨਹੀਂ ਬਣਦਾ।

ਮਿਹਰ ਦੇ ਮੀਂਹ ਨਾਲ ਹੀ ਮਨੁੱਖ ਦਾ ਚਿਤ ਸ਼ਾਂਤ ਹੋ ਸਕਦਾ ਹੈ, ਵਰਨਾ ਹੰਕਾਰ ਕਾਰਨ ਦਰ ਦਰ ਧਕੇ ਖਾਂਦਾ ਰਹਿੰਦਾ ਹੈ। ਮਿਹਰ ਦਾ ਪਾਤਰ ਬਣਨ ਲਈ ਸਾਈਂ ਦੀ ਹਜ਼ੂਰੀ ਵਿਚ ਰਹਿਣਾ ਅਤੀ ਜ਼ਰੂਰੀ ਹੈ।

**ਫਰੀਦਾ, ਤਿਨਾ ਮੁਖ ਡਰਾਵਣੇ, ਜਿਨਾ ਵਿਸਾਰਿਓਨੁ ਨਾਉ ॥ ਐਥੈ ਦੁਖ ਘਣੇਰਿਆ, ਅਗੈ ਠਉਰ ਨ ਠਾਉ ॥੧੦੬॥**

ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ, ਘਣੇਰਿਆਂ, ਠਾਉਂ।

**ਪਦ ਅਰਥ:** ਤਿਨਾ=ਉਨ੍ਹਾਂ ਦੇ। ਮੁਖ=ਮੂੰਹ। ਡਰਾਵਣੇ=ਡਰੌਣੇ, ਬਦਸ਼ਕਲ। ਵਿਸਾਰਿਓਨੁ= ਵਿਸਾਰ ਦਿਤਾ ਹੈ। ਘਣੇਰਿਆ=ਘਣੇ, ਬਹੁਤੇ। ਠਉਰ ਨ ਠਾਉ=ਨਾਂ ਥਾਂ, ਨ ਟਿਕਾਣਾ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਜਿਨ੍ਹਾਂ (ਬੰਦਿਆਂ) ਨੇ (ਪਰਮਾਤਮਾ ਦਾ) ਨਾਮ ਵਿਸਾਰ ਦਿਤਾ ਹੈ, ਉਨ੍ਹਾਂ ਦੇ ਮੂੰਹ ਡਰਾਉਣੇ (ਲਗਦੇ ਹਨ)। ਉਹ ਇਥੇ (ਇਸ ਲੋਕ ਵਿਚ) ਬਹੁਤ ਦੁਖ (ਭੋਗਦੇ ਹਨ ਅਤੇ) ਅਗੇ (ਪਰਲੋਕ ਵਿਚ ਉਨ੍ਹਾਂ ਨੂੰ ਕੋਈ) ਥਾਂ ਟਿਕਾਣਾ ਨਹੀਂ (ਲਭਦਾ)।੧੦੬।

## ਸਾਰਥਕ ਵੀਚਾਰ

ਮਨੁੱਖ ਦਾ ਮੂੰਹ ਭਾਵੇਂ ਕਿਤਨਾ ਸੋਹਣਾ ਹੋਵੇ, ਧਨ, ਜੋਬਨ ਅਤੇ ਦੁਨਿਆਵੀ ਵਡਿਆਈਆਂ ਦੀ ਵੀ ਉਸ ਨੂੰ ਕੋਈ ਕਮੀ ਨਾ ਹੋਵੇ ਪਰ ਬਾਬਾ ਫਰੀਦ ਜੀ ਦੀ ਦ੍ਰਿਸ਼ਟੀ·ਵਿਚ ਉਹ ਡਰਾਉਣੀ ਸ਼ਕਲ ਵਾਲੇ ਹਨ। ਜਿਵੇਂ ਗੁਰਵਾਕ ਵੀ ਹਨ:–

**ਰਾਤੀ ਹੋਵਨਿ ਕਾਲੀਆ, ਸੁਪੇਦਾ ਸੇ ਵੰਨ॥**
**ਦਿਹੁ ਬਗਾ ਤਪੈ ਘਣਾ, ਕਾਲਿਆ ਕਾਲੇ ਵੰਨ ॥** [ਪੰਨਾ ੭੨੯

ਨਾਮ ਤੋਂ ਬਿਨਾ ਮਨੁੱਖ ਦੀ ਜੋ ਹਾਲਤ ਹੁੰਦੀ ਹੈ, ਉਸ ਦਾ ਵਰਨਣ ਇਉਂ ਹੈ:–

**ਅਨਿਕ ਰਸਾ ਖਾਏ ਜੈਸੇ ਢੋਰ ॥ ਮੋਹ ਕੀ ਜੇਵਰੀ ਬਾਧਿਓ ਚੋਰ॥**
**ਮਿਰਤਕ ਦੇਹ ਸਾਧਸੰਗ ਬਿਹੂਨਾ ॥ ਆਵਤ ਜਾਤ ਜੋਨੀ ਦੁਖ ਖੀਨਾ ॥**
**ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥**
**ਜਿਉ ਡਰਨਾ ਖੇਤ ਮਾਹਿ ਡਰਾਇਆ ॥** [ਪੰਨਾ ੧੯੦

ਨਾਮ ਵਿਹੂਣੇ ਮਨੁੱਖਾਂ ਦੇ ਮੂੰਹ ਡਰਾਉਣੇ ਹੁੰਦੇ ਹਨ। ਗੁਰੂ ਸਾਹਿਬ ਦੇ ਅੰਮ੍ਰਿਤ ਬਚਨ ਹਨ:–

**ਕਣ ਬਿਨਾ ਜੈਸੇ ਥੋਥਰ ਤੁਖਾ॥ ਨਾਮ ਬਿਹੂਨ ਸੂਨੇ ਸੇ ਮੁਖਾ॥**
**ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥**
**ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥** [ਪੰਨਾ ੧੯੨

ਨਾਮਹੀਣ ਮਨੁੱਖਾਂ ਦੇ ਮੂੰਹ ਕੋਹੜੀਆਂ ਵਰਗੇ ਹੁੰਦੇ ਹਨ। ਜਿਹੜੇ ਮਨੁੱਖ ਪਰਮੇਸ਼ਰ ਦਾ ਨਾਮ ਨਹੀਂ ਸਿਮਰਦੇ, ਉਹ ਇਸ ਸੰਸਾਰ ਵਿਚ ਚਿੰਤਾ ਆਦਿ ਰੋਗਾਂ ਕਰਕੇ ਦੁਖੀ ਹੁੰਦੇ ਹਨ ਅਤੇ ਅਗੇ ਪਰਲੋਕ ਵਿਚ ਉਨ੍ਹਾਂ ਨੂੰ ਕੋਈ ਥਾਂ ਟਿਕਾਣਾ ਨਹੀਂ ਮਿਲਦਾ।

**ਫਰੀਦਾ, ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ ॥ ਜੇ ਤੈ ਰਬੁ ਵਿਸਾਰਿਆ, ਤ ਰਬਿ ਨ ਵਿਸਰਿਓਹਿ ॥ ੧੦੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਗਿਓਂਹਿ, ਜੀਵੰਦੜੋ, ਮੁਇਓਂਹਿ, ਤੈਂ, ਵਿਸਰਿਓਂਹਿ।

**ਪਦ ਅਰਥ:** ਪਿਛਲ ਰਾਤਿ=ਪਿਛਲੀ ਰਾਤੀ, ਪਰਭਾਤ ਸਮੇਂ। ਨ ਜਾਗਿਓਹਿ=ਤੂੰ ਨਾਹ ਜਾਗਿਆ। ਜੀਵਦੜੋ=ਜੀਊਂਦਾ ਹੀ। ਮੁਇਓਹਿ=ਮਰਿਆ ਹੋਇਆ ਹੈਂ। ਰਬਿ=ਪਰਮਾਤਮਾ ਨੇ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਹੇ ਜੀਵ! ਜੇ ਤੂੰ) ਪਰਭਾਤ ਵੇਲੇ ਨਹੀਂ ਜਾਗਿਆ ਤਾਂ (ਸਮਝ ਕਿ ਤੂੰ) ਜੀਊਂਦਾ ਹੀ ਮਰਿਆ ਹੋਇਆ ਹੈਂ। ਜੇ ਤੂੰ ਰਬ ਨੂੰ ਭੁਲਾ ਦਿਤਾ ਹੈ, (ਪਰ) ਰਬ ਨੇ ਤਾਂ ਤੈਨੂੰ ਨਹੀਂ ਭੁਲਾਇਆ (ਭਾਵ ਉਹ ਤੇਰੇ ਅਮਲ ਵੇਖ ਰਿਹਾ ਹੈ)।੧੦੭।

## ਸਾਰਥਕ ਵੀਚਾਰ

ਜਿਹੜੇ ਮਨੁੱਖ ਅੰਮ੍ਰਿਤ ਵੇਲੇ ਨਹੀਂ ਜਾਗਦੇ ਓਹ ਮੁਰਦੇ ਸਮਾਨ ਹਨ। ਭਜਨ ਬੰਦਗੀ ਲਈ ਅੰਮ੍ਰਿਤ ਵੇਲੇ ਨੂੰ ਗੁਰੂ ਨਾਨਕ ਸਾਹਿਬ ਨੇ ਹੀ ਉਤਮਤਾ ਬਖਸ਼ੀ ਹੈ:--

**ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**

ਜਿਹੜਾ ਮਨੁੱਖ ਅੰਮ੍ਰਿਤ ਵੇਲੇ ਵੀ ਲੰਮੀਆਂ ਤਾਣ ਕੇ ਪਿਆ ਰਹਿੰਦਾ ਹੈ, ਸਿਮਰਨ ਵਲੋਂ ਅਵੇਸਲਾ ਰਹਿੰਦਾ ਹੈ ਉਹ ਵੀ ਡਰਾਉਣੇ ਮੁਖ ਵਾਲੇ ਜੀਵ ਤੋਂ ਘੱਟ ਨਹੀਂ।

ਫਰੀਦ ਜੀ ਨੇ ਇਕ ਗਲ ਬੜੀ ਸਪਸ਼ਟ ਕਰ ਦਿਤੀ ਹੈ ਕਿ ਮਨੁੱਖ ਮਤਾਂ ਇਹ ਸਮਝਦਾ ਹੋਵੇ ਕਿ ਰਬ ਉਸ ਦੇ ਕਰਮਾਂ ਨੂੰ ਨਹੀਂ ਵੇਖ ਰਿਹਾ। ਆਪ ਲਿਖਦੇ ਹਨ ਜੇ ਤੂੰ ਰਬ ਨੂੰ ਭੁਲਾਇਆ ਹੈ ਤਾਂ ਰਬ ਨੇ ਵੀ ਤੈਨੂੰ ਨਹੀਂ ਭੁਲਾਇਆ ਭਾਵ ਤੇਰੀ ਪਾਲਣਾ ਫਿਰ ਵੀ ਕਰ ਰਿਹਾ ਹੈ। ਪਰ ਨਾਲ ਹੀ ਤੇਰੇ ਸਾਰੇ ਅਮਲ ਵੀ ਵੇਖ ਰਿਹਾ ਹੈ। ਯਾਦ ਰਖ, ਤੈਨੂੰ ਮਾੜੇ ਕਰਮਾਂ ਦੀ ਸਜ਼ਾ ਅਵਸ਼ ਭੁਗਤਣੀ ਪਵੇਗੀ।

**ਮ: ੫ ॥ ਫਰੀਦਾ, ਕੰਤੁ ਰੰਗਾਵਲਾ, ਵਡਾ ਵੇਮੁਹਤਾਜੁ ॥ ਅਲਹ ਸੇਤੀ ਰਤਿਆ, ਏਹੁ ਸਚਾਵਾਂ ਸਾਜੁ ॥ ੧੦੮ ॥**

**ਪਦ ਅਰਥ:** ਕੰਤੁ=ਪਤੀ, ਪਰਮਾਤਮਾ। ਰੰਗਾਵਲਾ=ਰੰਗੀਲਾ ਸੋਹਣਾ, ਪ੍ਰੇਮ ਸਰੂਪ। ਬੇਮੁਹਤਾਜ=ਮੁਥਾਜੀ ਤੋਂ ਰਹਿਤ, ਬੇ-ਗਰਜ਼। ਅਲਹ=ਅਕਾਲ ਪੁਰਖ। ਸੇਤੀ=ਨਾਲ। ਸਚਾਵਾਂ=ਸਚ ਵਾਲਾ। ਸਾਜ=ਸਾਮਾਨ, ਸ਼ਿੰਗਾਰ। ਉਚਾਰਨ- ਰਤਿਆਂ।

**ਅਰਥ:** ਫ਼ਰੀਦ (ਜੀ ਆਖਦੇ ਹਨ ਕਿ ਮੇਰਾ) ਪਤੀ ਸੋਹਣਾ ਪ੍ਰੇਮ ਸਰੂਪ (ਅਤੇ) ਮੁਥਾਜੀ ਤੋਂ ਰਹਿਤ ਹੈ। (ਉਸ) ਅਕਾਲ ਪੁਰਖ ਨਾਲ ਰੰਗ ਲਾਇਆਂ ਸਚ ਵਾਲਾ ਸ਼ਿੰਗਾਰ (ਮਿਲ ਜਾਂਦਾ ਹੈ)।੧੦੮।

## ਸਾਰਥਕ ਵੀਚਾਰ

ਪਿਛਲੇ ਸਲੋਕ ਵਿਚ ਅੰਮ੍ਰਿਤ ਵੇਲੇ ਦਾ ਜਾਗਣਾ ਤੇ ਪਰਮੇਸ਼ਰ ਦਾ ਨਾਮ ਜਪਣਾ ਹੀ ਅਸਲੀ ਜੀਵਨ ਦਸਿਆ ਸੀ ਅਤੇ ਨਾ ਜਾਗਣਾ ਮੁਰਦਾਪਨ ਦੀ ਨਿਸ਼ਾਨੀ ਦਰਸਾਈ ਸੀ।

ਇਸ ਸਲੋਕ ਵਿਚ ਉਸ ਰੰਗਾਵਲੇ ਕੰਤ ਦਾ ਸੁਭਾਵ ਦਸਿਆ ਹੈ ਕਿ ਉਹ ਬਹੁਤ ਹੀ ਬੇਮੁਥਾਜ ਹੈ। ਉਸ ਨੂੰ ਕਿਸੇ ਦੀ ਗਰਜ਼ ਨਹੀਂ, ਪਰਵਾਹ ਨਹੀਂ, ਉਸ ਕੰਤ ਨਾਲ ਰਤਿਆਂ ਸਚ ਵਾਲਾ ਸਾਜ-ਸ਼ਿੰਗਾਰ ਪ੍ਰਾਪਤ ਹੁੰਦਾ ਹੈ। ਸਚਾਵਾਂ ਤੋਂ ਭਾਵ ਸਚ ਵਾਲਾ ਸਤਿਵਾਦੀ ਸ਼ਿੰਗਾਰ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਇਹ ਸ਼ਬਦਾਵਲੀ ਜਗਿਆਸੂ ਨੂੰ ਮੋਹਣ ਵਾਲੀ ਹੈ। ਗੁਰੂ ਜੀ ਫੁਰਮਾਉਂਦੇ ਹਨ:-

**ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥**
**ਸਚਿ ਵਿਛੋੜਾ ਨਾ ਥੀਐ, ਸੋ ਸਹੁ ਰੰਗਿ ਰਵੰਤੁ ॥੪॥** [ਪੰਨਾ ੧੦੧੫

ਵੇਮੁਹਤਾਜਾ ਵੇਪਰਵਾਹੁ॥ ਨਾਨਕ ਦਾਸ ਕਰਹੁ ਗੁਰ ਵਾਹੁ' (ਪੰਨਾ ੩੭੬) ਪਰਮੇਸ਼ਰ ਨਾਲ ਰਤਿਆਂ ਤੋਂ ਭਾਵ ਚਿਤ-ਚੇਤਨਾ ਹੈ। ਇਹ ਅਸਲ ਸਾਜ ਹੈ, ਬਾਕੀ ਸਭ ਝੂਠੇ ਹਾਰ-ਸ਼ਿੰਗਾਰ ਹਨ।

## ਮ: ੫ ॥ ਫਰੀਦਾ, ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ ॥ ਅਲਹ ਭਾਵੈ ਸੋ ਭਲਾ, ਤਾਂ ਲਭੀ ਦਰਬਾਰੁ ॥ ੧੦੯ ॥

**ਪਦ ਅਰਥ:** ਇਕੁ ਕਰਿ=ਇਕੋ ਜਿਹਾ ਕਰਕੇ ਜਾਣ। ਵਿਕਾਰੁ=ਪਾਪ। ਤੇ=ਤੋਂ। ਅਲਹ ਭਾਵੇ=(ਜੋ) ਰਬ ਨੂੰ ਚੰਗਾ ਲਗੇ। ਦਰਬਾਰੁ=ਰਬੀ ਦਰਗਾਹ।

**ਅਰਥ:** ਫਰੀਦ ਜੀ ਆਖਦੇ ਹਨ ਕਿ ਹੇ ਜੀਵ! (ਅੱਲਾ ਵਿਚ ਰਤੇ ਰਹਿਣ ਲਈ) ਦੁਖ ਸੁਖ ਨੂੰ ਇਕੋ ਜਿਹਾ ਕਰਕੇ ਸਮਝ ਅਤੇ ਮਨ ਤੋਂ ਪਾਪ ਦੂਰ ਕਰ। (ਜੋ) ਰਬ ਨੂੰ ਭਾਵੇ, ਉਹੀ ਕੰਮ ਚੰਗਾ ਹੈ (ਜੇ ਇਹੋ ਜਿਹੀ ਬ੍ਰਿਤੀ ਬਣਾ ਲਵੇਂ) ਤਾਂ ਤੈਨੂੰ (ਰਬ ਦਾ) ਦਰਬਾਰ ਲਭ ਪਵੇ।੧੦੯।

## ਸਾਰਥਕ ਵੀਚਾਰ

ਪਿਛਲੇ ਸਲੋਕ ਵਿਚ ਅੱਲ੍ਹਾ ਨਾਲ ਰਤਿਆਂ ਹੀ ਸਚ ਸ਼ਿੰਗਾਰ ਦੀ ਪ੍ਰਾਪਤੀ ਦਸੀ ਸੀ। ਪਰ ਅੱਲਾ ਨਾਲ ਕਿਵੇਂ ਰਤੇ ਰਹੀਏ, ਇਸ ਜੁਗਤੀ ਦਾ ਵੀ ਗਿਆਨ ਹੋਣਾ ਚਾਹੀਦਾ ਹੈ। ਗੁਰੂ ਪਾਤਿਸ਼ਾਹ ਦਸਦੇ ਹਨ। ਦੁਖ ਸੁਖ ਨੂੰ ਬਰਾਬਰ ਸਮਝ। ਫਿਰ ਦਿਲ ਤੋਂ ਵਿਕਾਰਾਂ ਦੀ ਤ੍ਰਿਸ਼ਨਾ ਤੇ ਵਾਸ਼ਨਾ ਦੂਰ ਕਰ। ਪਦਾਰਥਾਂ ਦੀ ਤ੍ਰਿਸ਼ਨਾ ਤੇ ਭੋਗਾਂ ਦੀ ਵਾਸ਼ਨਾ ਨਾਲ ਦੁਖ ਸੁਖ ਜੁੜੇ ਹੋਏ ਹਨ। ਇਸ ਲਈ ਆਪਣੀ ਮਰਜ਼ੀ ਨੂੰ ਸਾਈਂ ਦੀ ਮਰਜ਼ੀ ਨਾਲ ਇਕਮਿਕ ਕਰਨ ਦੀ ਲੋੜ ਹੈ। ਗੁਰਦੇਵ ਪਿਤਾ ਜੀ ਦੇ ਅੰਮ੍ਰਿਤ ਬਚਨ ਹਨ :-

**ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ, ਐਸਾ ਪਰਮਲੁ ਲਾਈਐ ॥**
**ਏਵ ਕਹਹਿ ਸੋਹਾਗਣੀ, ਭੈਣੇ ਇਨੀ ਬਾਤੀ ਸਹੁ ਪਾਈਐ ॥** [ਪੰਨਾ ੭੨੨

**ਮ: ੫ ॥ ਫਰੀਦਾ, ਦੂਨੀ ਵਜਾਈ ਵਜਦੀ, ਤੂੰ ਭੀ ਵਜਹਿ ਨਾਲਿ ॥ ਸੋਈ ਜੀਉ ਨ ਵਜਦਾ, ਜਿਸੁ ਅਲਹੁ ਕਰਦਾ ਸਾਰ ॥ ੧੧੦ ॥**

ਉਚਾਰਨ ਸੇਧ

**ਬਿੰਦੀ ਸਹਿਤ :** ਵਜਹਿਂ।

**ਪਦ ਅਰਥ:** ਦੂਨੀ=ਦੁਨੀਆ। ਵਜਾਈ ਵਜਦੀ=(ਸਾਜ਼ ਵਾਂਗੂੰ) ਵਜਾਈ ਹੋਈ ਵਜਦੀ ਹੈ। ਨਾਲਿ=(ਦੁਨੀਆ ਦੇ) ਨਾਲ। ਜੀਉ=ਜੀਵ। ਸਾਰ=ਸੰਭਾਲ। ਅਲਹੁ=ਅੱਲਾ, ਰਬ।

**ਅਰਥ:** ਫਰੀਦ (ਜੀ ਆਖਦੇ ਹਨ ਕਿ) ਦੁਨੀਆ (ਸਾਜ਼ ਵਾਂਗੂੰ) ਵਜਾਈ ਹੋਈ ਵਜ ਰਹੀ ਹੈ (ਭਾਵ ਇਕ ਦੂਜੇ ਨੂੰ ਵੇਖ ਕੇ ਮਾਇਆ ਵਿਚ ਫਸੀ ਹੋਈ ਆਪਣੀ) ਕ੍ਰਿਆ ਕਰ ਰਹੀ ਹੈ। ਓਹੀ ਜੀਵ ਨਹੀਂ ਵਜਦਾ (ਭਾਵ ਦੁਖ ਸੁਖ ਦਾ ਰੌਲਾ ਨਹੀਂ ਪਾਂਦਾ) ਜਿਸ (ਜੀਵ) ਦੀ ਅੱਲਾ (ਆਪ) ਸੰਭਾਲ ਕਰਦਾ ਹੈ (ਭਾਵ ਜਦੋਂ ਜੀਵ ਪਰਮੇਸ਼ਰ ਪਰਾਇਣ ਹੋ ਜਾਂਦਾ ਹੈ, ਫਿਰ ਸਾਰਾ ਰੌਲਾ ਗੌਲਾ ਮੁਕ ਜਾਂਦਾ ਹੈ)।੧੧੦।

## ਸਾਰਥਕ ਵੀਚਾਰ

ਦੁਨੀਆ ਦੀ ਹਰੇਕ ਚੀਜ਼ ਹੀ ਵਜਾਈ ਹੋਈ ਵਜਦੀ ਹੈ ਭਾਵ ਇਕ ਨੂੰ ਵੇਖ ਕੇ ਦੂਜਾ ਓਹ ਕੰਮ ਕਰਦਾ ਹੈ। ਜਿਸ ਨਾਲ ਤੁਸੀਂ ਸੰਪਰਕ ਕਰੋਗੇ, ਉਸ ਨੇ ਆਪ ਬੀਤੀ ਦੀ ਭੰਡੀ ਪਾਣੀ ਹੈ। ਦੁਨੀਆ ਦੀ ਬਹੁ ਗਿਣਤੀ ਮਾਇਆ ਪਿਛੇ ਦੌੜਦੀ ਭਜਦੀ ਹੈ। ਇਸ ਲਈ ਬਹੁਤੇ ਮਨੁੱਖ ਇਕ ਦੂਜੇ ਨੂੰ ਵੇਖ ਕੇ ਮਾਇਆ ਮਗਰ ਹੀ ਲਗ ਜਾਂਦੇ ਹਨ। ਇਹ ਮਨੁੱਖੀ ਸੁਭਾਅ ਹੈ। 'ਪਇਐ ਕਿਰਤ ਫਿਰਾਹਿ' ਵਾਲੀ ਗਲ ਵੀ ਇਸ ਵੀਚਾਰ ਨਾਲ ਪ੍ਰਸੰਗਕ ਹੈ। ਨਾਮ ਦਾ ਪਿਆਰ ਨਾਮ ਦੇ ਪਿਆਰਿਆਂ ਦੀ ਰੀਸ ਨਾਲ ਪ੍ਰਾਪਤ ਹੁੰਦਾ ਹੈ। ਨਾਮ-ਸਿਮਰਨ ਸਚਾਵਾ ਸਾਜ਼ ਹੈ ਪਰ ਇਹ ਸਾਜ ਖ਼ੈਰ (ਦਾਨ) ਵਜੋਂ ਰਬੀ ਦਰਬਾਰ ਚੋਂ ਮਿਲਦਾ ਹੈ। ਸੰਸਾਰ ਵਿਚ ਸਭ ਦੇਖਾ-ਦੇਖੀ ਦੀ ਧਾਰਨਾ ਹੈ:-

**ਦੇਖਾ ਦੇਖੀ ਸਭ ਕਰੇ, ਮਨਮੁਖਿ ਬੂਝ ਨ ਪਾਇ ॥** [ਪੰਨਾ ੨੮

**ਮ: ੫ ॥ ਫਰੀਦਾ, ਦਿਲ ਰਤਾ ਇਸੁ ਦੁਨੀ ਸਿਉ, ਦੁਨੀ ਨ ਕਿਤੈ ਕੰਮਿ ॥ ਮਿਸਲ ਫਕੀਰਾਂ ਗਾਖੜੀ, ਸੁ ਪਾਈਐ ਪੂਰ ਕਰੰਮਿ ॥ ੧੧੧ ॥**

**ਪਦ ਅਰਥ:** ਰਤਾ=ਰੰਗਿਆ ਹੋਇਆ ਹੈ। ਦੁਨੀ ਸਿਉ=ਦੁਨੀਆ ਨਾਲ। ਨ ਕਿਤੈ ਕੰਮਿ=ਕਿਸੇ ਕੰਮ ਨਹੀਂ (ਆਉਣੇ)। ਮਿਸਲ ਫਕੀਰਾਂ=ਫਕੀਰਾਂ ਦੀ ਰਹਿਣੀ, ਮਰਯਾਦਾ। ਗਾਖੜੀ=ਔਖੀ, ਕਠਿਨ ਹੈ। ਸੁ=ਉਹ (ਰਹਿਣੀ)। ਪੂਰ ਕਰੰਮਿ=ਪੂਰੇ ਭਾਗਾਂ ਨਾਲ।

**ਅਰਥ:** ਫਰੀਦ (ਜੀ ਆਖਦੇ ਹਨ ਕਿ ਮਨੁਖ ਦਾ) ਦਿਲ ਇਸ ਦੁਨੀਆ ਨਾਲ ਰੰਗਿਆ ਹੋਇਆ ਹੈ (ਪਰ ਇਹ) ਦੁਨੀਆ ਕਿਸੇ ਕੰਮ ਨਹੀਂ (ਆਉਣੀ)। ਫਕੀਰਾਂ ਦੀ ਮਰਯਾਦਾ (ਉਤੇ ਚਲਣਾ ਬਹੁਤ) ਔਖਾ ਹੈ (ਪਰ ਇਹ ਮਰਯਾਦਾ) ਪੂਰੇ ਭਾਗਾਂ ਨਾਲ ਹੱਥ ਆਉਂਦੀ ਹੈ।੧੧੧।

## ਸਾਰਥਕ ਵੀਚਾਰ

ਫਕੀਰਾਂ ਦੇ ਦਰਸਾਏ ਮਾਰਗ ਤੇ ਚਲਣ ਵਾਲੇ ਭਾਗਸ਼ਾਲੀ ਪੁਰਸ਼ ਹਨ। ਗੁਰਵਾਕ ਹਨ:–

**ਸੰਤ ਕਾ ਮਾਰਗੁ ਧਰਮ ਕੀ ਪਉੜੀ, ਕੋ ਵਡਭਾਗੀ ਪਾਏ॥**
**ਕੋਟਿ ਜਨਮ ਕੇ ਕਿਲਬਿਖ ਨਾਸੇ, ਹਰਿ ਚਰਣੀ ਚਿਤੁ ਲਾਏ॥** [ਪੰਨਾ ੬੨੨

ਸਲੋਕ ਨੰਬਰ ੧੦੭ ਵਿਚ ਅੰਮ੍ਰਿਤ ਵੇਲੇ ਜਾਗਣ ਨੂੰ ਸ੍ਰੇਸ਼ਟ ਦਸਿਆ ਸੀ। ਉਸ ਸੰਦਰਭ ਵਿਚ ਕੁਝ ਗੱਲਾਂ ਵਲ ਵਿਸ਼ੇਸ਼ ਧਿਆਨ ਦੀ ਲੋੜ ਹੈ। ਨਾਮ ਵਿਚ ਲੀਨ ਹੋਣਾ, ਭਾਣਾ ਮੰਨਣਾ, ਦੁਨੀਆ ਦੇ ਮਾਇਕੀ ਪਦਾਰਥ ਜਿਨ੍ਹਾਂ ਮਗਰ ਲੋਕਾਈ ਦੌੜਦੀ ਫਿਰਦੀ ਹੈ ਉਸ ਤੋਂ ਵਿਖੇਪਤਾ ਅਤੇ ਪਰਮੇਸ਼ਰ ਦੇ ਪਰਾਇਣ ਹੋਣਾ, ਹੀ 'ਮਿਸਲ ਫਕੀਰਾ ਗਾਖੜੀ' ਦੀ ਪ੍ਰਤੀਕ ਹੈ। ਯਥਾ:–

**ਭਗਤਾਂ ਕੀ ਚਾਲ ਨਿਰਾਲੀ ॥**
**ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ ॥**
**ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ ॥**
**ਗੁਰ ਪਰਸਾਦੀ ਜਿਨਿ ਆਪੁ ਤਜਿਆ, ਹਰਿ ਵਾਸਨਾ ਸਮਾਣੀ ॥**
**ਕਹੈ ਨਾਨਕੁ ਚਾਲ ਭਗਤਾ, ਜੁਗਹੁ ਜੁਗ ਨਿਰਾਲੀ ॥੧੪॥** [ਪੰਨਾ ੯੧੮

### ਪਹਿਲੇ ਪਹਿਰੈ ਫੁਲੜਾ, ਫਲੁ ਭੀ ਪਛਾ ਰਾਤਿ ॥ ਜੋ ਜਾਗੰਨਿ ਲਹੰਨਿ ਸੇ, ਸਾਈ ਕੰਨੋ ਦਾਤਿ ॥ ੧੧੨ ॥

## ਉਚਾਰਨ ਸੇਧ

**ਬਿੰਦੀ ਸਹਿਤ :** ਸਾਈਂ।

**ਪਦ ਅਰਥ:** ਪਹਿਲੇ ਪਹਿਰੈ=(ਰਾਤ ਦੇ) ਪਹਿਲੇ ਪਹਿਰ ਵਿਚ। ਫੁਲੜਾ=ਸੋਹਣਾ ਜਿਹਾ ਫੁਲ। ਪਛਾ ਰਾਤਿ=ਪਿਛਲੀ ਰਾਤ, ਭਾਵ ਅੰਮ੍ਰਿਤ ਵੇਲਾ। ਜਾਗੰਨਿ=ਜਾਗਦੇ ਹਨ। ਲਹੰਨਿ ਸੇ=ਓਹ (ਬੰਦੇ) ਲੈਂਦੇ ਹਨ। ਕੰਨੋ=ਪਾਸੋਂ। ਸਾਈ=ਮਾਲਿਕ (ਵਾਹਿਗੁਰੂ)।

**ਅਰਥ:** (ਫਰੀਦ ਜੀ ਕਹਿੰਦੇ ਹਨ ਕਿ ਰਾਤ ਦੇ) ਪਹਿਲੇ ਪਹਿਰ ਵਿਚ (ਨਾਮ ਸਿਮਰਨ ਮਾਨੋ ਇਕ) ਸੋਹਣਾ ਜਿਹਾ ਫੁਲ ਹੈ (ਅਤੇ) ਅੰਮ੍ਰਿਤ ਵੇਲੇ ਦਾ (ਸਿਮਰਨ ਮਾਨੋ ਇਸ ਫੁੱਲ ਦਾ) ਫਲ ਬਣਿਆ ਹੈ। ਜੋ (ਬੰਦੇ ਅੰਮ੍ਰਿਤ ਵੇਲੇ) ਜਾਗਦੇ ਹਨ, ਓਹ (ਬੰਦੇ) ਮਾਲਕ ਪਾਸੋਂ (ਨਾਮ ਦੀ) ਦਾਤਿ ਪ੍ਰਾਪਤ ਕਰਦੇ ਹਨ।੧੧੨।

## ਸਾਰਥਕ ਵੀਚਾਰ

ਰਾਤ ਦੇ ਪਹਿਲੇ ਪਹਿਰ ਵਿਚ ਸਿਮਰਨ ਨੂੰ ਫੁੱਲ ਨਾਲ ਤੁਲਨਾ ਦਿਤੀ ਹੈ। ਮਨੁਖ ਸਾਰੇ ਦਿਨ ਦੇ

ਧੰਧਿਆਂ ਤੇ ਥਕੇਵਿਆਂ ਚੋਂ ਵੇਹਲਾ ਹੋ ਕੇ ਸੌਣ ਸਮੇਂ ਥੋੜਾ ਭਾਵ ਨਾਂ ਮਾਤਰ ਹੀ ਸਿਮਰਨ ਕਰਦਾ ਹੈ। ਆਮ ਤੌਰ ਤੇ ਗੁਰਸਿੱਖ ਸੋਹਿਲਾ ਬਾਣੀ ਦਾ ਪਾਠ ਕਰਨ ਮਗਰੋਂ ਕੁਝ ਚਿਰ ਵਾਹਿਗੁਰੂ ਵਾਹਿਗੁਰੂ ਕਰਦੇ ਸੁਖ ਸਹਜਿ ਨਾਲ ਸੌਂ ਜਾਂਦੇ ਹਨ। ਇਹ ਫੁਲ ਹੈ। ਜਦੋਂ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਦੇ ਹਨ ਤਾਂ ਰਾਤ ਦਾ ਸਾਰਾ ਥਕੇਵਾਂ ਦੂਰ ਹੋ ਜਾਂਦਾ ਹੈ। ਉਸ ਵੇਲੇ ਸੁਰਤਿ ਦਾ ਟਿਕਾਅ ਸਿਮਰਨ ਵਿਚ ਰਸ ਪੈਦਾ ਕਰਦਾ ਹੈ। ਅੰਮ੍ਰਿਤ ਵੇਲੇ ਜਾਗ ਕੇ ਨਾਮ ਸਿਮਰਨ ਦਾ ਰਿੜਕਾ ਪਾਉਣਾ ਬਹੁਤ ਲਾਹੇਵੰਦਾ ਹੈ। ਗੁਰਮਤਿ ਵਿਚ ਭਾਵੇਂ ''ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ'' (ਪੰਨਾ ੧੦੮੪) ਦਾ ਸੰਕੇਤ ਸਾਡੀ ਅਗਵਾਈ ਲਈ ਮੌਜੂਦ ਹੈ ਅਤੇ ਸਿਧਾਂਤਕ ਤੌਰ ਤੇ ਇਹ ਵੀਚਾਰ ਸੋਲਾਂ ਆਨੇ ਠੀਕ ਹੈ ਪਰ ਇਸ ਦਾ ਵਿਸ਼ਲੇਸ਼ਣ ਹਰੇਕ ਮਨੁੱਖ ਨਹੀਂ ਕਰ ਸਕਦਾ।

ਜਿਹੜੇ ਜੀਵ ਸਾਸ ਗ੍ਰਾਸ ਸਿਮਰਨ ਕਰਦੇ ਹਨ, ਉਨ੍ਹਾਂ ਲਈ ਅੰਮ੍ਰਿਤ ਵੇਲਾ ਵੀ 'ਸਭੇ ਵਖਤ ਸਭੇ ਕਰਿ ਵੇਲਾ' ਵਿਚ ਆ ਜਾਂਦਾ ਹੈ। ''ਜਨ ਨਾਨਕ ਇਹੁ ਖੇਲੁ ਕਠਨੁ ਹੈ, ਕਿਨਹੂੰ ਗੁਰਮੁਖਿ ਜਾਨਾ'' (ਪੰਨਾ ੨੧੯) ਵਾਲਾ ਮਰਜੀਵੜਾ ਹੀ ਇਸ ਰੰਗ ਨੂੰ ਜਾਣਦਾ ਤੇ ਮਾਣਦਾ ਹੈ। ਇਸ ਲਈ ਅਗਲੇ ਸਲੋਕ ਵਿਚ ਇਸ ਭੇਦ ਨੂੰ ਹੋਰ ਖੋਲ੍ਹ ਦਿਤਾ ਹੈ।

**ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥ ਇਕਿ ਜਾਗੰਦੇ ਨ ਲਹਨਿ, ਇਕਨਾ ਸੁਤਿਆ ਦੇਇ ਉਠਾਲਿ ॥੧੧੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਦਾਤੀਂ, ਸੰਦੀਆਂ, ਸੁਤਿਆਂ।

**ਪਦ ਅਰਥ:** ਦਾਤੀ=ਦਾਤਾਂ। ਸਾਹਿਬ ਸੰਦੀਆ=ਪਰਮੇਸ਼ਰ ਦੀਆਂ ਹਨ। ਕਿਆ ਚਲੈ=ਕੀ (ਚਾਰਾ, ਜ਼ੋਰ) ਚਲ ਸਕਦਾ ਹੈ। ਤਿਸ ਨਾਲਿ=ਉਸ (ਪਰਮੇਸ਼ਰ) ਨਾਲ।

**ਅਰਥ:** ਸਾਰੀਆਂ ਦਾਤਾਂ ਪਰਮੇਸ਼ਰ ਦੀਆਂ ਹਨ, ਉਸ (ਸਾਹਿਬ) ਨਾਲ (ਕਿਸੇ ਦਾ) ਕੀ (ਜ਼ੋਰ) ਚਲ ਸਕਦਾ ਹੈ? (ਕਿਉਂਕਿ) ਕਈ (ਜਗਿਆਸੂ) ਜਾਗਦੇ ਹੋਏ ਵੀ (ਨਾਮ ਵਸਤੂ) ਪ੍ਰਾਪਤ ਨਹੀਂ ਕਰ ਸਕਦੇ (ਅਤੇ) ਕਈਆਂ ਨੂੰ (ਪ੍ਰਭੂ) ਸੁਤਿਆਂ (ਆਪ ਹੀ) ਉਠਾਲ (ਭਾਵ ਜਗ੍ਹਾ ਕੇ ਨਾਮ ਸਿਮਰਨ ਦੀ ਦਾਤਿ) ਬਖ਼ਸ਼ ਦਿੰਦਾ ਹੈ।੧੧੩।

## ਸਾਰਥਕ ਵੀਚਾਰ

ਇਸ ਸਲੋਕ ਨੂੰ ਮੁਖ ਰਖ ਕੇ ਜਾਗਣ ਬਾਰੇ ਜੋ ਸਿਰੇ ਦੀ ਗਲ ਕੀਤੀ ਹੈ, ਉਹ ਇਹ ਹੈ ਕਿ ਨਿਰਾ ਜਾਗਣਾ ਹੀ ਕਾਫੀ ਨਹੀਂ, ਕਿਉਂਕਿ ਕਈ ਜਾਗਦੇ ਹੋਏ ਸਾਈਂ ਪਾਸੋਂ ਸਿਮਰਨ ਦੀ ਦਾਤਿ ਨਹੀਂ ਲੈ ਸਕਦੇ ਜਦੋਂ ਕਿ ਸੁਤੇ ਹੋਇਆਂ ਨੂੰ ਪ੍ਰਭੂ ਜਗਾ ਕੇ ਨਾਮ ਭਗਤੀ ਵਿਚ ਲੀਨ ਕਰ ਦਿੰਦਾ ਹੈ।

ਗਲ ਇਹ ਹੈ ਕਿ ਸਾਨੂੰ ਜਾਗਣ ਦੇ ਉਦਮ ਉਤੇ ਗੁਰੂ ਦੀ ਕਿਰਪਾ ਦਾ ਮਾਣ ਹੋਣਾ ਚਾਹੀਦਾ

ਹੈ ਪਰ ਹੰਕਾਰ ਨਹੀਂ ਹੋਣਾ ਚਾਹੀਦਾ। ਇਹ ਸਲੋਕ ਵਾਰ ਸਿਰੀ ਰਾਗ ਵਿਚ ਥੋੜੇ ਜਿਹੇ ਅੰਤਰ ਨਾਲ ਮਹਲੇ ਪਹਿਲੇ ਦੇ ਸਿਰਲੇਖ ਨਾਲ ਅੰਕਿਤ ਹੈ:-

**ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥**
**ਇਕਿ ਜਾਗੰਦੇ ਨਾ ਲਹੰਨਿ, ਇਕਨਾ ਸੁਤਿਆ ਦੇਇ ਉਠਾਲਿ॥** [ਪੰਨਾ ੮੩

ਸੋ, ਸਿਧਾਂਤ ਮਨ ਕਰਕੇ ਜਾਗਣ ਦਾ ਹੈ।

**ਢੂਢੇਦੀਏ ਸੁਹਾਗ ਕੂ, ਤਉ ਤਨਿ ਕਾਈ ਕੋਰ ॥ ਜਿਨਾ ਨਾਉ ਸੁਹਾਗਣੀ, ਤਿਨਾਂ ਝਾਕ ਨ ਹੋਰ ॥੧੧੪॥**

**ਪਦ ਅਰਥ:** ਢੂਢੇਦੀਏ=ਹੇ ਢੂੰਢਣ ਵਾਲੀਏ!। ਸੁਹਾਗ ਕੂ=ਪਤੀ ਨੂੰ। ਤਉ ਤਨਿ=ਤੇਰੇ ਸਰੀਰ ਵਿਚ। ਕਾਈ ਕੋਰ=ਕੋਈ ਕਸਰ, ਕਮੀ, ਘਾਟਾ। ਝਾਕ=ਤੱਕ।

**ਅਰਥ:** ਹੇ ਪਤੀ (ਪਰਮੇਸ਼ਰ ਨੂੰ) ਢੂੰਢਣ ਵਾਲੀ (ਜੀਵ ਇਸਤ੍ਰੀਏ!) ਤੇਰੇ ਸਰੀਰ ਵਿਚ ਕੋਈ ਕਸਰ ਹੈ (ਕਿਉਂਕਿ ਜਿਨ੍ਹਾਂ ਦਾ ਨਾਮ ਸੁਹਾਗਣਿ ਹੈ, ਉਨ੍ਹਾਂ ਨੂੰ (ਪਤੀ ਤੋਂ ਬਿਨਾ) ਹੋਰ (ਕਿਸੇ ਦੀ) ਝਾਕ (ਤੱਕ) ਨਹੀਂ ਹੁੰਦੀ।੧੧੪।

## ਸਾਰਥਕ ਵੀਚਾਰ

ਜੇ ਕੋਈ ਸਾਧੂ ਪਰਮਾਤਮਾ ਦਾ ਭਜਨ ਕਰਦੇ ਹੋਏ ਸੰਸਾਰ ਦੇ ਸੁਖਾਂ ਦੀ ਭੀ ਚਾਹਨਾ ਕਰੇ ਅਤੇ ਨਾਲ ਪਰਮੇਸ਼ਰ ਨੂੰ ਹੀ ਮਿਲਣਾ ਚਾਹੇ, ਇਹ ਪ੍ਰਭੂ ਨਾਲ ਪ੍ਰੇਮ ਵਿਚ ਘਾਟੇ ਦੀ ਨਿਸ਼ਾਨੀ ਹੈ। ਪਰਮੇਸ਼ਰ ਦਾ ਪਿਆਰਾ ਜਿਹੜਾ ਪ੍ਰਭੂ ਦੀ ਭਗਤੀ ਵਿਚ ਲੀਨ ਹੋਵੇ, ਉਸ ਦੀ ਬ੍ਰਿਤੀ ਉਸ ਸੁਹਾਗਣਿ ਵਰਗੀ ਹੋਵੇ ਜੋ ਆਪਣੇ ਪਤੀ ਨੂੰ ਛਡ ਕੇ ਕਿਸੇ ਵਲ ਹੀ ਨਾਹ ਝਾਕੇ। ਭਾਵ ਦੂਸਰੇ ਪਾਸੇ ਵੇਖੇ ਹੀ ਨਾਹ। ਇਸ ਸਲੋਕ ਦਾ ਤਾਤਪਰਜ ਇਹ ਹੈ ਕਿ ਪ੍ਰੇਮੀ ਨੂੰ ਪਰਮੇਸ਼ਰ ਦੀ ਟੇਕ ਛੱਡ ਕੇ ਹੋਰ ਕਿਸੇ ਪਾਸੇ ਦੀ ਝਾਕ ਨਹੀਂ ਰਖਣੀ ਚਾਹੀਦੀ।

**ਸਬਰ ਮੰਝਿ ਕਮਾਣ, ਏ ਸਬਰੁ ਕਾ ਨੀਹਣੋ ॥ ਸਬਰ ਸੰਦਾ ਬਾਣੁ, ਖਾਲਕੁ ਖਤਾ ਨ ਕਰੀ ॥੧੧੫॥**

**ਪਦ ਅਰਥ:** ਮੰਝਿ=(ਮਨ) ਵਿਚ। ਕਮਾਣ=ਕਮਾਨ। ਸਬਰੁ=ਸੰਤੋਖ। ਨੀਹਣੋ=ਚਿੱਲਾ। ਸੰਦਾ=ਦਾ। ਬਾਣੁ=ਤੀਰ। ਖਤਾ ਨ ਕਰੀ=ਖੁੰਝਣ ਨਹੀਂ ਦੇਂਦਾ ਭਾਵ ਖਾਲੀ ਨਹੀਂ ਜਾਣ ਦਿੰਦਾ।

**ਅਰਥ:** (ਮਨ) ਵਿਚ ਧੀਰਜ ਦੀ ਕਮਾਨ (ਹੋਵੇ), ਇਹ ਸੰਤੋਖ (ਕਮਾਨ) ਦਾ ਚਿਲਾ ਹੋਵੇ। ਸਬਰ ਦਾ ਹੀ ਤੀਰ ਹੋਵੇ (ਤਾਂ) ਪਰਮਾਤਮਾ (ਅਜਿਹਾ ਨਿਸ਼ਾਨਾ) ਖ਼ਾਲੀ ਨਹੀਂ ਜਾਣ ਦਿੰਦਾ।੧੧੫।

## ਸਾਰਥਕ ਵੀਚਾਰ

ਜਿਹੜਾ ਸੂਰਮਾ ਧਨੁਖ ਵਿਦਿਆ ਦਾ ਚੰਗਾ ਗਿਆਤਾ ਹੋਵੇ, ਉਸ ਦਾ ਤੀਰ ਕਦੇ ਵੀ ਨਿਸਫਲ

ਨਹੀਂ ਜਾਂਦਾ, ਜਿਵੇਂ ਅਰਜਨ ਦਾ ਬਾਣ ਮਾਂਡੀਵ ਧਨੁਖ ਤੋਂ ਛੁਟ ਕੇ ਖ਼ਾਲੀ ਨਹੀਂ ਸੀ ਜਾਂਦਾ। ਗੁਰੂ ਕਲਗੀਧਰ ਪਾਤਿਸ਼ਾਹ ਜੀ ਦਾ ਬਾਣ ਸਵਾ ਕੋਹ ਤਕ ਮਾਰ ਕਰਦਾ ਸੀ। ਇਸੇ ਤਰ੍ਹਾਂ, ਜਿਸ ਸੰਤ ਨੇ ਸਬਰ ਰੂਪੀ ਵਿਦਿਆ ਦ੍ਰਿੜ ਕੀਤੀ ਹੈ, ਉਸ ਦਾ ਬਚਨ ਭਾਵੇਂ ਵਰ ਹੋਵੇ ਭਾਵੇਂ ਸ੍ਰਾਪ ਹੋਵੇ, ਕਦੇ ਨਿਸਫਲ ਨਹੀਂ ਜਾਂਦਾ। ਉਸ ਦੇ ਹਿਰਦੇ ਵਿਚ ਜੋ ਸਬਰ ਹੈ, ਇਹ ਕਮਾਣ ਹੈ। ਮਨ ਕਰਕੇ ਜੋ ਸੰਤੋਖ ਰਖਣਾ ਹੈ, ਇਹ ਚਿੱਲਾ ਹੈ। ਕਿਸੀ ਨੂੰ ਖੋਟੇ, ਕੌੜੇ ਬਚਨ ਨਾ ਬੋਲਣੇ। ਇਸ ਜ਼ਬਤ ਵਿਚ ਬੜੀ ਸ਼ਕਤੀ ਹੈ। ਪਰਮੇਸ਼ਰ ਅਜੇਹੀਆਂ ਰੂਹਾਂ ਦੇ ਬਾਣ ਨਿਸਫਲ ਨਹੀਂ ਜਾਣ ਦਿੰਦਾ।

ਪ੍ਰਭੂ ਦਾ ਸਿਮਰਨ ਕਰਨ ਵਾਲੇ ਜਗਿਆਸੂ ਦੀ ਇਕ ਪ੍ਰਭੂ ਤੇ ਪੱਕੀ ਟੇਕ ਹੋਵੇ। ਕੋਈ ਦੁਖ ਆਵੇ, ਸੁਖ ਆਵੇ, ਝਖੜ, ਹਨੇਰੀ, ਮੀਂਹ ਕੁਝ ਵੀ ਹੋਵੇ, ਉਹ ਡਰੇ ਨਾਹ, ਸਬਰ ਸੰਤੋਖ ਨਾਲ ਨਾਮ ਦੀ ਘਾਲ ਕਮਾਈ ਵਿਚ ਜੁਟਿਆ ਰਹੇ:–

**ਜੇ ਸੁਖੁ ਦੇਹਿ ਤਾ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ ॥੨॥**

**ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੁਖ ਵਿਚਿ ਸੂਖ ਮਨਾਈ ॥੩॥** [ਪੰਨਾ ੭੫੭

ਵਾਲਾ ਨਿਸ਼ਾਨਾ ਸਾਹਮਣੇ ਰਖੇ ਅਤੇ ਇਸ ਤੇ ਦ੍ਰਿੜਤਾ ਨਾਲ ਪਹਿਰਾ ਦੇਵੇ। ਤੱਤ ਇਹ ਹੈ ਕਿ ਪਰਮਾਰਥ ਦੇ ਮਾਰਗ ਵਿਚ ਕਾਹਲਾਪਨ, ਬੇ-ਸਬਰੀ, ਤੇ ਬੇ-ਸਿਦਕੀ ਲਈ ਕੋਈ ਥਾਂ ਨਹੀਂ।

**ਸਬਰ ਅੰਦਰਿ ਸਾਬਰੀ, ਤਨੁ ਏਵੈ ਜਾਲੇਨਿ ॥ ਹੋਨਿ ਨਜੀਕਿ ਖੁਦਾਇ ਦੈ, ਭੇਤੁ ਨ ਕਿਸੈ ਦੇਨਿ॥੧੧੯॥**

**ਪਦ ਅਰਥ:** ਸਾਬਰੀ=ਸਬਰ ਕਰਨ ਵਾਲੇ ਬੰਦੇ। ਏਵੈ=ਇਸੇ ਤਰ੍ਹਾਂ। ਜਾਲੇਨਿ=ਸਾੜਦੇ ਹਨ, ਭਾਵ ਕਠਨ ਤੁਪੱਸਿਆ ਕਰਦੇ ਹਨ। ਨਜੀਕਿ=ਨੇੜੇ। ਭੇਤੁ=ਭੇਦ।

**ਅਰਥ:** ਸਬਰ ਕਰਨ ਵਾਲੇ ਸੰਤੋਖੀ (ਪੁਰਸ਼) ਸਬਰ ਵਿਚ ਹੀ ਸਰੀਰ ਨੂੰ (ਥਿਰ ਰਖਦੇ ਹੋਏ ਇਸ ਤਰ੍ਹਾਂ ਸਿਮਰਨ ਦੀ ਘਾਲਨਾ ਘਾਲਦੇ ਹਨ ਕਿ) ਉਹ ਰੱਬ ਦੇ ਨੇੜੇ ਹੁੰਦੇ ਹੋਏ (ਆਪਣੇ ਦਿਲ ਦਾ) ਭੇਤ ਕਿਸੇ ਨੂੰ ਨਹੀਂ ਦਿੰਦੇ।੧੧੯।

## ਸਾਰਥਕ ਵੀਚਾਰ

ਨਾਮ-ਸਿਮਰਨ ਸਬਰ ਵਾਲਾ ਮਾਰਗ ਹੈ, ਜਰਨ ਵਾਲਾ ਰਸਤਾ ਹੈ। ਸਾਧਕ ਦੇ ਰਸਤੇ ਵਿਚ ਭਾਵੇਂ ਕਿਤਨੀਆਂ ਹੀ ਆਰਥਕ ਤੇ ਪਰਮਾਰਥਕ ਔਕੜਾਂ ਕਿਉਂ ਨਾ ਆਉਣ ਉਹ ਸਬਰ ਵਿਚ ਰਹਿੰਦੇ ਹਨ, ਡੋਲਦੇ ਨਹੀਂ। ਉਹ ਰਬੀ ਭਾਣੇ ਵਿਚ ਜੋ ਦੁਖ ਝਲਦੇ ਹਨ ਉਸ ਨਾਲ ਖਾਹਿਸ਼ਾਂ ਵਾਲਾ ਸੰਕਲਪ ਮਰ ਜਾਂਦਾ ਹੈ।

ਸਬਰ ਦੇ ਤਪ ਸਾਧਨ ਵਿਚ ਜੋ ਮਾਲਕ ਦੀ ਨੇੜਤਾ ਪ੍ਰਾਪਤ ਹੁੰਦੀ ਹੈ 'ਓਇ ਸੁਖ ਕਾ ਸਿਉ ਬਰਨ ਸੁਨਾਵਤ' ਵਾਲਾ ਹੈ। ਜੋ ਪਰਮਾਤਮਾ ਦੇ ਨਾਲ ਜੁੜੇ ਹੋਏ ਹਨ। ਉਸ ਪ੍ਰਭੂ ਦੇ ਅਸਚਰਜ ਕੌਤਕ ਵੇਖਦੇ ਹਨ ਪਰ ਆਪਣਾ ਆਪਾ ਨਹੀਂ ਜਣਾਉਂਦੇ। ਸਦਾ ਸਬਰ ਤੇ ਸ਼ਾਂਤੀ ਵਿਚ ਰਹਿੰਦੇ ਹਨ। ਕਈ ਮਨੁੱਖ

ਥੋੜੀ ਜਿਹੀ ਚੀਜ਼ (ਸ਼ਕਤੀ) ਪਾ ਕੇ ਬੜ੍ਹਕਾਂ ਮਾਰਦੇ ਰਹਿੰਦੇ ਹਨ ਪਰ ਸਿਮਰਨ-ਰਸੀਏ 'ਮੁਖ ਤੇ ਏਵ ਬਬਾੜੇ' ਨਹੀਂ ਮਾਰਦੇ। ਓਹ ''ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ'' (ਪੰਨਾ ੨੧੭) ਦੇ ਧਾਰਨੀ ਬਣੇ ਰਹਿੰਦੇ ਹਨ।

## ਸਬਰੁ ਏਹੁ ਸੁਆਉ, ਜੇ ਤੂੰ ਬੰਦਾ ਦਿੜੁ ਕਰਹਿ ॥ ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ॥੧੧੭॥

### ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿੰ, ਥੀਵਹਿੰ।

**ਪਦ ਅਰਥ:** ਸੁਆਉ=ਸੁਆਰਥ, ਪ੍ਰਯੋਜਨ। ਦਿੜੁ=ਪੱਕਾ। ਵਧਿ=ਵਧ ਕੇ। ਥੀਵਹਿ=ਹੋ ਜਾਵੇਂਗਾ। ਟੁਟਿ=ਟੁਟ ਕੇ। ਵਾਹੜਾ=ਛੋਟਾ ਜਿਹਾ ਨਾਲਾ, ਵਹਿਣ।

**ਅਰਥ:** ਹੇ ਬੰਦੇ! ਇਹ ਸਬਰ (ਜੀਵਨ ਦਾ ਮੁਖ) ਪ੍ਰਯੋਜਨ ਹੈ, ਜੇ ਤੂੰ (ਸਬਰ ਨੂੰ) ਪੱਕਾ ਕਰ ਲਵੇਂ (ਸਬਰ ਨੂੰ ਦ੍ਰਿੜ ਕਰਨ ਦੀ ਬਰਕਤ ਸਦਕਾ ਤੂੰ) ਵੱਧ ਕੇ ਦਰਿਆ ਹੋ ਜਾਵੇਂਗਾ, ਟੁੱਟ ਕੇ ਛੋਟਾ ਜਿਹਾ ਵਹਿਣ (ਨਾਲਾ) ਨਹੀਂ ਬਣੇਗਾ।੧੧੭।

### ਸਾਰਥਕ ਵੀਚਾਰ

ਸਬਰ ਸੰਤੋਖ ਨੂੰ ਧਾਰਨ ਦਾ ਅਸਲੀ ਪ੍ਰਯੋਜਨ ਇਹ ਹੁੰਦਾ ਹੈ ਕਿ ਜੋ ਕੁਝ ਮਨੁੱਖ ਕਹਿੰਦਾ ਹੈ ਉਸ ਉਤੇ ਦ੍ਰਿੜ ਰਹਿੰਦਾ ਹੈ। ਨਿਜ ਸਰੂਪ ਵਿਚ ਟਿਕਣ ਦੇ ਅਭਿਆਸ ਵਿਚ ਵਾਧਾ ਹੁੰਦਾ ਹੈ। ਸਹਿਜੇ ਸਹਿਜੇ ਸਾਈਂ ਨਾਲ ਇਕਮਿਕ ਹੋ ਜਾਈਦਾ ਹੈ। ਜਿਵੇਂ ਨਦੀ ਨਾਲੇ ਜਦ ਸਮੁੰਦਰ ਵਿਚ ਸਮਾਅ ਜਾਂਦੇ ਹਨ ਤਾਂ ਸਮੁੰਦਰ ਦਾ ਹੀ ਰੂਪ ਬਣ ਜਾਂਦੇ ਹਨ ਪਰ ਜਿਹੜੇ ਸਮੁੰਦਰ ਨਾਲੋਂ ਟੁੱਟ ਜਾਂਦੇ ਹਨ, ਓਹਨਾਂ ਵਿਛੜੇ ਹੋਏ ਵਹਿਣਾ ਦੀ ਹਾਲਤ ਸਦਾ ਦੁਖਦਾਈ ਬਣੀ ਰਹਿੰਦੀ ਹੈ।

## ਫਰੀਦਾ, ਦਰਵੇਸੀ ਗਾਖੜੀ, ਚੋਪੜੀ ਪਰੀਤਿ ॥ ਇਕਨਿ ਕਿਨੈ ਚਾਲੀਐ, ਦਰਵੇਸਾਵੀ ਰੀਤਿ ॥੧੧੮॥

**ਪਦ ਅਰਥ:** ਦਰਵੇਸੀ=ਫ਼ਕੀਰੀ। ਗਾਖੜੀ=ਔਖੀ। ਚੋਪੜੀ=ਉਪਰੋਂ ਉਪਰੋਂ ਭਾਵ ਵਿਖਾਵੇ ਦੀ। ਇਕਨਿ ਕਿਨੈ=ਕਿਸੇ ਵਿਰਲੇ ਨੇ। ਚਾਲੀਐ=ਚਲਣ ਵਾਲਾ ਹੈ। ਦਰਵੇਸਾਵੀ=ਦਰਵੇਸ਼ (ਫਕੀਰਾਂ) ਵਾਲੀ। ਰੀਤਿ=ਚਾਲ ਮਰਯਾਦਾ।

**ਅਰਥ:** ਫਰੀਦ (ਜੀ ਕਹਿੰਦੇ ਹਨ ਕਿ) ਫ਼ਕੀਰੀ (ਕਮਾਉਣੀ) ਔਖੀ ਹੈ (ਇਹ) ਵਿਖਾਵੇ ਦੀ ਓਪਰੀ ਓਪਰੀ (ਖੇਡ) ਨਹੀਂ ਹੈ। ਦਰਵੇਸ਼ਾਂ (ਫਕੀਰਾਂ) ਵਾਲੀ ਰੀਤ ਉਤੇ (ਚਲਣ ਵਾਲਾ) ਕਈਆਂ ਚੋਂ ਕੋਈ ਵਿਰਲਾ (ਬੰਦਾ ਨਿਤਰਦਾ ਹੈ)।੧੧੮।

## ਸਾਰਥਕ ਵੀਚਾਰ

ਪਰਮੇਸ਼ਰ ਦੇ ਦਰ ਦੀ ਦਰਵੇਸ਼ੀ, ਫ਼ਕੀਰੀ (ਸਾਧਗੀਰੀ) ਔਖੀ ਹੈ। ਉਪਰੋ ਉਪਰੋ ਦਿਖਾਵੇ ਦੀ ਪ੍ਰੀਤਿ ਨਾਲ ਕੁਝ ਨਹੀਂ ਬਣਦਾ। ਚਿਕਨੀਆਂ ਚੋਪੜੀਆਂ ਗਲਾਂ ਕਰਨ ਦਾ ਕੀ ਲਾਭ?। ਪਰਮੇਸ਼ਰ ਨਾਲ ਸਚੇ ਦਿਲੋਂ ਪ੍ਰੀਤਿ ਕੋਈ ਵਿਰਲਾ ਹੀ ਲਾਉਂਦਾ ਹੈ:--

**ਇਕਸੁ ਦੂਹੁ ਚਹੁ ਕਿਆ ਗਣੀ, ਸਭ ਇਕਤੁ ਸਾਦਿ ਮੁਠੀ ॥**

**ਇਕੁ ਅਧੁ ਨਾਇ ਰਸੀਅੜਾ, ਕਾ ਵਿਰਲੀ ਜਾਇ ਵੁਠੀ ॥** [ਪੰਨਾ ੨੧੮

ਦਰਵੇਸ਼ਪੁਣੇ ਦੀ ਮਰਯਾਦਾ ਤੇ ਚਲਣਾ ਕੋਈ ਸੌਖੀ ਗਲ ਨਹੀਂ। ਤਨ, ਮਨ, ਧਨ ਸਭ ਕੁਝ ਸਉਪਣਾ ਪੈਂਦਾ ਹੈ। ਰੱਸਾਂ ਕੱਸਾਂ ਤੋਂ ਉਪਰ ਉਠਣਾ ਪੈਂਦਾ ਹੈ:।

ਨਾਮ ਰਸੀਏ ਜੇ ਕਿਸੇ ਦੇ ਘਰ ਪਰਸ਼ਾਦਾ ਛਕਣਾ ਹੋਵੇ ਤੇ ਲੂਣ ਘੱਟ ਹੋਵੇ, ਵਧ ਹੋਵੇ, ਸਬਜ਼ੀ ਸੁਆਦੀ ਬਣੀ ਹੋਵੇ ਜਾਂ ਬੇਸੁਆਦੀ, ਉਹ ਨਾ ਵਡਿਆਈ ਕਰਦੇ ਹਨ ਨਾ ਨਿੰਦਦੇ ਹਨ ਅਤੇ ਨਾ ਹੀ ਕੁਛ ਮੰਗਦੇ ਹਨ। ਉਹ ਸਦਾ ਸਾਈਂ ਦੇ ਸ਼ੁਕਰਾਨੇ ਵਿਚ ਰਹਿੰਦੇ ਹਨ।

ਪੁਰਾਤਨ ਸਾਖੀਆਂ ਤੋਂ ਇਹ ਪਤਾ ਚਲਦਾ ਹੈ ਕਿ ਇਕ ਵਾਰੀ ਫ਼ਰੀਦ ਜੀ ਤੇ ਹੋਰ ਫ਼ਕੀਰ ਸ਼ੇਖ ਸਰਫ਼ ਪਾਸ ਗਏ। ਸ਼ੇਖ ਜੀ ਨੇ ਸਾਰਿਆਂ ਨੂੰ ਅਨੇਕ ਪ੍ਰਕਾਰ ਦੇ ਭੋਜਨ ਤਿਆਰ ਕਰਕੇ ਖਵਾਏ ਪਰ ਫਰੀਦ ਜੀ ਲਈ ਪੁਰਾਣੇ ਆਟੇ ਦਾ ਘੋਘਾ ਬਣਾਇਆ। ਜਦੋਂ ਹਥ ਧੁਵਾ ਕੇ ਫਰੀਦ ਜੀ ਅਗੇ ਖਾਣਾ ਰਖਿਆ ਤਾਂ ਸੁਆਦ ਨ ਆਇਆ, ਉਸ ਵਿਚ ਨਾ ਲੂਣ ਸੀ ਨਾ ਮਿੱਠਾ। ਦਿਲ ਵਿਚ ਵੀਚਾਰਿਆ ਇਹੋ ਜਿਹਾ ਹਾਲ ਫ਼ਕੀਰਾਂ ਦਾ ਹੁੰਦਾ ਹੈ। ਫ਼ਰੀਦ ਜੀ ਨੇ ਰਤਾ ਕੁ ਲੂਣ ਸ਼ੇਖ ਸਰਫ਼ ਜੀ ਤੋਂ ਮੰਗਿਆ। ਸ਼ੇਖ ਸਰਫ਼ ਜੀ ਨੇ ਬੰਦੀ (ਸੇਵਕਾ) ਨੂੰ ਕਿਹਾ ਹੇ ਕਮਬਖ਼ਤ! ਤੂੰ ਘੋਘੇ ਵਿਚ ਲੂਣ ਨਹੀਂ ਪਾਇਆ ਤਾਂ ਉਸ ਨੇ ਉਤਰ ਦਿੱਤਾ 'ਮੈਂ ਇਹ ਜਾਣਦੀ ਸਾਂ ਕਿ ਕਿਸੇ ਫ਼ਕੀਰ ਨੇ ਖਾਣਾ ਹੈ, ਪਰ ਮੈਨੂੰ ਨਹੀਂ ਪਤਾ ਕਿ ਇਹ ਸੁਆਦੀਆਂ ਨੇ ਖਾਣਾ ਹੈ।' ਇਸ ਬੰਦੀ ਦੀ ਗੱਲ ਸੁਣ ਕੇ ਫ਼ਰੀਦ ਜੀ ਨੇ ਕਿਹਾ 'ਯਾ ਖ਼ੁਦਾ, ਮੈਂ ਇਸ ਬੰਦੀ ਵਰਗਾ ਵੀ ਨਹੀਂ ਹੋਇਆ।' ਸੋ ਦਰਵੇਸ਼ੀ ਗਾਖੜੀ ਹੈ। ਅਸੀਂ ਬਾਹਰੋਂ ਫ਼ਕੀਰ ਕਹਾਉਂਦੇ ਹਾਂ ਪਰ ਫ਼ਕੀਰਾਂ ਵਾਲੀ ਮਰਯਾਦਾ ਤੇ ਕੋਈ ਇਕ ਅੱਧਾ ਨਾਮ-ਰਸੀਅੜਾ ਚਲਦਾ ਹੈ।

## ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨ੍ਹਿ ॥ ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨ੍ਹਿ ॥ ੧੧੯ ॥

**ਪਦ ਅਰਥ:** ਤਨੁ=ਸਰੀਰ। ਤਪੈ=ਤਪਦਾ ਰਹੇ, ਬਲਦਾ ਰਹੇ। ਤਨੂਰ=ਤੰਦੂਰ। ਜਿਉ=ਵਾਂਗ। ਬਲੰਨ੍ਹਿ=ਬਲਦੇ, ਸੜਦੇ ਰਹਿਣ। ਪੈਰੀ=ਪੈਰਾਂ ਨਾਲ। ਥਕਾ=ਮੈਂ ਥੱਕ ਜਾਵਾਂ। ਸਿਰਿ ਜੁਲਾਂ=ਸਿਰ ਪਰਣੇ ਟੁਰਾਂ। ਮੂੰ=ਮੈਨੂੰ। ਪਿਰੀ=ਪਿਆਰੇ (ਪ੍ਰਭੂ)। ਮਿਲੰਨ੍ਹਿ=ਮਿਲ ਪੈਣ।

**ਅਰਥ** : (ਬੇਸ਼ਕ ਮੇਰਾ) ਸਰੀਰ ਤੰਦੂਰ ਵਾਂਗੂੰ ਤਪਦਾ ਤੇ ਹਡ ਬਾਲਣ ਵਾਂਗੂੰ ਬਲਦੇ (ਰਹਿਣ)

ਜੇ ਪੈਰਾਂ ਨਾਲ (ਟੁਰਦਾ) ਥੱਕ ਜਾਵਾਂ (ਤਾਂ) ਮੈਂ ਸਿਰ ਪਰਨੇ ਟੁਰ ਪਵਾਂ, ਜੇ ਮੈਨੂੰ ਪਿਆਰੇ (ਪ੍ਰਭੂ) ਮਿਲ ਪੈਣ (ਤਾਂ ਇਹ ਦੁਖ ਝਲਣੇ ਮੇਰੇ ਲਈ ਤੁੱਛ ਹਨ)।੧੧੯।

## ਸਾਰਥਕ ਵੀਚਾਰ

ਜਗਿਆਸੂ, ਪਿਆਰੇ ਪਰਮੇਸ਼ਰ ਨੂੰ ਮਿਲਣ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਹੁੰਦੇ ਹਨ। ਉਹ ਕਠਿਨ ਤੋਂ ਕਠਿਨ ਸਾਧਨਾ ਕਰਨੋ ਪਿਛੇ ਨਹੀਂ ਹਟਦੇ। ਇਥੋਂ ਤਕ ਕਿ ਆਪਣਾ ਆਪ ਵੇਚਣ ਤੋਂ ਵੀ ਗੁਰੇਜ਼ ਨਹੀਂ ਕਰਦੇ:—

**ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ, ਹਉ ਤਿਸੁ ਪਹਿ ਆਪੁ ਵੇਚਾਈ॥੧॥**
**ਦਰਸਨੁ ਹਰਿ ਦੇਖਣ ਕੈ ਤਾਈ ॥** [ਪੰਨਾ ੭੫੭

''ਵਿਚਿ ਅਗਨੀ ਆਪੁ ਜਲਾਈ'' ਵਾਲਾ ਸੰਕੇਤ ਵੀ ਪ੍ਰਭੂ ਦੇ ਭਾਣੇ ਵਿਚ ਆਪਣਾ-ਆਪਾ ਕੁਰਬਾਨ ਕਰਨ ਦਾ ਪ੍ਰਤੀਕ ਹੈ। ਫਰੀਦ ਜੀ ਦੀ ਇਸ ਭਾਵਨਾ ਵਿਚ ਕੋਈ ਉਕਾਈ ਨਹੀਂ, ਭਾਵ ਇਹ ਸੌਦਾ ਜੇ ਸਿਰ ਦੇ ਕੇ ਵੀ ਮਿਲਦਾ ਹੋਵੇ, ਤਾਂ ਵੀ ਸਸਤਾ ਹੈ ਅਤੇ ਇਹ ਸਿਦਕ-ਸਚਾਈ ਵਾਲਾ ਰਸਤਾ ਹੈ।

**ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ ॥੧੨੦॥**

### ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਪੈਰੀਂ।

**ਪਦ ਅਰਥ:** ਸਿਰਿ=ਸਿਰ ਨੇ। ਪੈਰੀ=ਪੈਰਾਂ ਨੇ। ਕਿਆ ਫੇੜਿਆ=ਕੀ ਵਿਗਾੜਿਆ। ਅੰਦਰਿ=(ਹਿਰਦੇ) ਵਿਚ। ਪਿਰੀ=ਪਿਆਰੇ (ਪ੍ਰਭੂ) ਨੂੰ। ਨਿਹਾਲਿ=ਵੇਖ।

**ਅਰਥ:** (ਹੇ ਭਾਈ!) ਸਰੀਰ ਨੂੰ ਤੰਦੂਰ ਵਾਂਗੂੰ ਨਾ ਤਪਾ ਤੇ ਹੱਡਾਂ ਨੂੰ ਬਾਲਣ (ਵਾਂਗੂੰ) ਨਾ ਬਾਲ। ਸਿਰ ਨੇ, ਪੈਰਾਂ ਨੇ ਕੀ ਗਵਾਇਆ ਹੈ, (ਇਨ੍ਹਾਂ ਨੂੰ ਕਿਉਂ ਦੁਖ ਦਿੰਦਾ ਹੈਂ ਆਪਣੇ ਹਿਰਦੇ) ਵਿਚ ਪਿਆਰੇ (ਪ੍ਰਭੂ) ਨੂੰ ਵੇਖ।੧੨੦।

## ਸਾਰਥਕ ਵੀਚਾਰ

ਗੁਰੂ ਜੀ ਦਾ ਇਹ ਸਲੋਕ ''ਵਾਰਾਂ ਤੇ ਵਧੀਕ, ਮਹਲਾ ੧'' ਵਿਚ ਕੇਵਲ 'ਸਮਾਲਿ' ਤੇ 'ਨਿਹਾਲ' ਦੇ ਫਰਕ ਨਾਲ ਦਰਜ ਹੈ। ਪਿਆਰੇ ਪ੍ਰੀਤਮ ਨੂੰ ਹਠ ਨਾਲ ਜਾਂ ਸਰੀਰ ਨੂੰ ਕਸ਼ਟ ਦੇ ਕੇ ਨਹੀਂ ਪਾ ਸਕੀਦਾ। ਹੱਡੀਆਂ ਅਤੇ ਸਿਰ ਪੈਰਾਂ ਨੇ ਮਨੁੱਖ ਦਾ ਕੀ ਵਿਗਾੜਿਆ ਹੈ? ਸਿਰ ਤੇ ਪੈਰ ਜਗਿਆਸੂ ਲਈ ਧਾਰਮਿਕ ਖੇਤਰ ਵਿਚ ਬੜੇ ਮਦਦਗਾਰ ਹਨ। ਗੁਰਬਾਣੀ ਵਿਚ ਸਿਰ ਦੀ ਕਿਤਨੀ ਵਡਿਆਈ ਕੀਤੀ ਹੈ:—

**ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ,**

**ਜੋ ਜਾਇ ਲਗੈ ਗੁਰ ਪੈਰੇ ਰਾਮ ॥** [ਪੰਨਾ ੫੪੦

ਇਸੇ ਤਰ੍ਹਾਂ ਪੈਰਾਂ ਬਾਰੇ ਭਾਈ ਸਾਹਿਬ ਗੁਰਦਾਸ ਜੀ ਛੇਵੀਂ ਵਾਰ ਦੀ ੧੩ਵੀਂ ਪਉੜੀ ਵਿਚ ਲਿਖਦੇ ਹਨ:—

**ਗੁਰਮੁਖ ਪੈਰ ਸਕਾਰਥੇ, ਗੁਰਮੁਖਿ ਮਾਰਗਿ ਚਾਲ ਚਲੰਦੇ॥**
**ਗੁਰੂ ਦੁਆਰੈ ਜਾਨਿ ਚਲਿ, ਸਾਧ ਸੰਗਤਿ ਚਲਿ ਜਾਇ ਬਹੰਦੇ॥**

ਜੀਵਨ ਨੂੰ ਵਿਗਾੜਨ ਵਾਲੇ ਸਰੀਰਕ ਅੰਗ ਨਹੀਂ, ਮਨ ਹੈ। ਸਾਰੇ ਵਿਗਾੜ ਮਨ ਪੈਦਾ ਕਰਦਾ ਹੈ। ਨਾਮ-ਸਿਮਰਨ ਰਾਹੀਂ ਪਹਿਲਾਂ ਮਨ ਨੂੰ ਸੋਧਣਾ ਹੈ ਅਤੇ ਇਸ ਨੂੰ ਗੁਰੂ ਪਾਤਿਸ਼ਾਹ ਜੀ ਦਾ ਇਹ ਆਦੇਸ਼ ਸੁਣਾਉਣਾ ਹੈ:—

**ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ, ਗੁਰਮਤੀ ਰੰਗੁ ਮਾਣੁ॥** [ਪੰਨਾ ੪੪੧

ਗੁਰਮਤਿ ਸਹਜ ਗਿਆਨ ਦਾ ਮਾਰਗ ਹੈ, ਇਸ ਵਿਚ ਹਠ-ਸਾਧਨਾ ਲਈ ਕੋਈ ਥਾਂ ਨਹੀਂ। ਜੇ ਹਡੀਆਂ ਸੁਕਾਣ ਨਾਲ ਪਰਮੇਸ਼ਰ ਮਿਲਦਾ ਹੋਵੇ ਤਾਂ ਬ੍ਰਿਛਾਂ, ਪਥਰਾਂ, ਰੋਗੀਆਂ ਦੀਆਂ ਹੱਡੀਆਂ ਸੁਕੀਆਂ ਹੋਂਦੀਆਂ ਹਨ, ਉਨ੍ਹਾਂ ਨੂੰ ਹੀ ਪਰਮੇਸ਼ਰ ਮਿਲ ਪਵੇ, ਪਰ ਇਉਂ ਨਹੀਂ ਹੁੰਦਾ। ਇਸ ਉਪਦੇਸ਼ ਦੀ ਅਗਲੇ ਸਲੋਕ ਵਿਚ ਤੱਤ-ਵਿਆਖਿਆ ਕੀਤੀ ਹੈ।

## ਹਉ ਢੂਢੇਦੀ ਸਜਣਾ, ਸਜਣੁ ਮੈਡੇ ਨਾਲਿ ॥ ਨਾਨਕ, ਅਲਖੁ ਨ ਲਖੀਐ, ਗੁਰਮੁਖਿ ਦੇਇ ਦਿਖਾਲਿ ॥ ੧੨੧ ॥

**ਪਦ ਅਰਥ:** ਹਉ=ਮੈਂ। ਢੂਢੇਦੀ=ਢੂੰਢਦੀ ਫਿਰਦੀ ਹਾਂ। ਸਜਣਾ=ਸਜਣ (ਪ੍ਰਭੂ) ਨੂੰ। ਮੈਡੇ ਨਾਲਿ=ਮੇਰੇ ਨਾਲ ਭਾਵ ਹਿਰਦੇ ਵਿਚ। ਅਲਖ=ਲਖਤਾ ਤੋਂ ਪਰੇ। ਦੇਇ ਦਿਖਾਲਿ=ਵਿਖਾ ਦਿੰਦਾ ਹੈ।

**ਅਰਥ:** (ਹੇ ਭਾਈ!) ਮੈਂ ਸਜਣ (ਪ੍ਰਭੂ) ਨੂੰ ਢੂੰਢਦੀ (ਲਭਦੀ ਫਿਰਦੀ) ਹਾਂ (ਪਰ) ਸਜਣ (ਪ੍ਰਭੂ ਤਾਂ) ਮੇਰੇ ਨਾਲ ਹੈ (ਭਾਵ ਮੇਰੇ ਅੰਦਰ ਵਸ ਰਿਹਾ ਹੈ)। ਨਾਨਕ ((ਗੁਰੂ ਜੀ ਆਖਦੇ ਹਨ ਕਿ ਉਹ) ਲਖਣ ਤੋਂ ਰਹਿਤ (ਪ੍ਰਭੂ ਆਪਣੇ ਆਪ) ਨਹੀਂ ਮਿਲਦਾ, (ਪਰ) ਗੁਰੂ ਦੁਆਰਾ (ਆਪਣਾ ਵਿਆਪਕ ਸਰੂਪ) ਵਿਖਾ ਦਿੰਦਾ ਹੈ ।੧੨੧।

### ਸਾਰਥਕ ਵੀਚਾਰ

ਇਹ ਸਲੋਕ ਗੁਰੂ ਰਾਮ ਦਾਸ ਜੀ ਦੀ ਰਚਿਤ ਕਾਨੜੇ ਦੀ ਵਾਰ ਵਿਚ ਵੀ ਥੋੜੇ ਫ਼ਰਕ ਨਾਲ ਆਇਆ ਹੈ।

ਜਿਥੋਂ ਤਕ ਇਸ ਸਲੋਕ ਦੇ ਭਾਵਾਰਥ ਦਾ ਸੰਬੰਧ ਹੈ, ਉਹ ਸਿਧਾਂਤ ਸਾਡੇ ਸਾਹਮਦੇ ਰਖ ਦਿਤਾ ਹੈ ''ਗੁਰਮੁਖਿ ਦੇਇ ਦਿਖਾਲਿ''।

ਪ੍ਰਭੂ ਦੇ ਦਰਸ਼ਨ ਪਰਸਨ ਲਈ ਜਦੋਂ ਤਕ ਜਗਿਆਸੂ ਗੁਰੂ ਦੀ ਓਟ, ਸ਼ਰਣ ਨਹੀਂ ਲੈਂਦਾ,

ਆਪ-ਹੁਦਰਾ ਇਧਰ ਉਧਰ ਭਜਦਾ ਫਿਰਦਾ ਹੈ, ਕੁਝ ਨਹੀਂ ਪ੍ਰਾਪਤ ਕਰ ਸਕਦਾ।

ਪ੍ਰਭੂ ਦੇ ਦਰਸ਼ਨ ਕਿਸੇ ਵਿਅਕਤੀ ਨੂੰ ਵੀ ਗੁਰੂ ਦੀ ਵਿਚੋਲਗੀ ਤੋਂ ਬਿਨਾ ਨਹੀਂ ਹੋਏ ਅਤੇ ਨਾ ਹੀ ਹੋ ਸਕਦੇ ਹਨ। ਇਸ ਹਕੀਕਤ ਨੂੰ ਗੁਬੂ ਸਾਹਿਬ ਨੇ ਆਪਣੀ ਹਡਬੀਤੀ ਰਾਹੀਂ ਇਉਂ ਸਪਸ਼ਟ ਕੀਤਾ ਹੈ:-

**ੳ. ਦੇਖਹੁ ਅਚਰਜੁ ਭਇਆ,**
**ਜਿਹ ਠਾਕੁਰ ਕਉ ਸੁਨਤ ਅਗਾਧਿ ਬੋਧਿ, ਸੋ ਰਿਦੈ ਗੁਰਿ ਦਇਆ॥[ਪੰਨਾ ੬੧੨**

**ਅ. ਬਿਨੁ ਸਤਿਗੁਰ ਕਿਨੈ ਨ ਪਾਇਓ, ਬਿਨ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥[ਪੰਨਾ ੪੬੬**

## ਹੰਸਾ ਦੇਖਿ ਤਰੰਦਿਆ, ਬਗਾ ਆਇਆ ਚਾਉ ॥ ਡੂਬਿ ਮੁਏ ਬਗ ਬਪੁੜੇ, ਸਿਰੁ ਤਲਿ ਉਪਰਿ ਪਾਉ ॥੧੨੨॥

### ਉਚਾਰਨ ਸੇਧ

**ਬਿੰਦੀ ਸਹਿਤ:** ਤਰੰਦਿਆਂ, ਬਗਾਂ, ਪਾਉਂ।

**ਪਦ ਅਰਥ :** ਦੇਖਿ ਤਰੰਦਿਆ=ਤਰਦਿਆਂ ਵੇਖ ਕੇ। ਬਗਾ=ਬਗਲਿਆਂ ਨੂੰ। ਚਾਉ=ਉਤਸ਼ਾਹ, ਖੁਸ਼ੀ। ਡੁਬਿ=ਡੁਬ ਕੇ। ਬਪੜੇ=ਵਿਚਾਰੇ। ਸਿਰ ਤਲਿ=ਸਿਰ ਹੇਠਾਂ। ਉਪਰਿ ਪਾਉ=ਪੈਰ ਉਪਰ ਵਲ ਨੂੰ।

**ਅਰਥ:** ਹੰਸਾਂ ਨੂੰ ਤਰਦਿਆਂ ਵੇਖ ਕੇ ਬਗਲਿਆਂ ਨੂੰ ਵੀ (ਤਰਨ ਦਾ) ਚਾਉ ਆਇਆ। (ਪਰ) ਬਗਲੇ ਵਿਚਾਰੇ ਡੁਬ ਕੇ ਮਰ ਗਏ, (ਉਨ੍ਹਾਂ ਦੇ) ਸਿਰ ਹੇਠਾਂ ਤੇ ਪੈਰ ਉਪਰ ਵਲ (ਹੋ ਗਏ)।੧੨੨।

### ਸਾਰਥਕ ਵੀਚਾਰ

ਹੰਸਾਂ ਦੀ ਰੀਸ ਕਰਕੇ ਬਗਲਿਆਂ ਨੂੰ ਤਰਨ ਦੇ ਚਾਉ ਤੋਂ ਭਾਵ ਇਹ ਹੈ ਕਿ ਬਗਲੇ ਭਗਤ ਪਾਖੰਡੀ ਸਾਧੂ ਸਤਿਵਾਦੀਆਂ, ਸਤਿ ਮਾਰਗੀਆਂ ਦੀ ਰੀਸ ਕਰਦੇ ਹਨ। ਉਨ੍ਹਾਂ ਨੂੰ ਹੀਰੇ ਮੋਤੀਆਂ ਦਾ ਗਿਆਨ ਨਹੀਂ ਹੁੰਦਾ। ਉਹ ਤਾਂ ਕੇਵਲ ਡੱਡਾਂ ਤੇ ਮੱਛੀਆਂ ਨੂੰ ਖਾਣਾ ਜਾਣਦੇ ਹਨ। ਇਸ ਦੇ ਫਲ ਸਰੂਪ ਉਹ ਸੰਸਾਰ ਸਾਗਰ ਵਿਚ ਡੁਬ ਮਰਦੇ ਹਨ।

ਬਗਲਿਆਂ ਦਾ ਰੰਗ ਚਿੱਟਾ ਹੁੰਦਾ ਹੈ, ਭੇਖੀ ਸਾਧਾਂ ਦਾ ਬਾਣਾ ਵੀ ਚਿੱਟਾ ਹੁੰਦਾ ਹੈ। ਇਸ ਲਈ ਗੁਰਮਤਿ ਸਿਧਾਂਤ ਨੂੰ ਇਉਂ ਉਜਾਗਰ ਕੀਤਾ ਹੈ:–

**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥**
**ਘੁਟਿ ਘੁਟਿ ਜੀਅ ਖਾਵਣੇ, ਬਗੇ ਨ ਕਹੀਅਨਿ॥** [ਪੰਨਾ ੭੨੯

ਸਲੋਕ ਦਾ ਤਾਤਪਰਜ ਇਹ ਹੈ ਕਿ ਬਗਲੇ ਭਗਤਾਂ ਤੋਂ ਬਚਣਾ ਚਾਹੀਦਾ ਹੈ ਕਿਉਂਕਿ ਇਹ ਨੀਚ ਦੀ ਸੰਗਤ ਹੈ:-

**ਬਗਲਾ ਕਾਗ ਨੀਚ ਕੀ ਸੰਗਤਿ, ਜਾਇ ਕਰੰਗ ਬਿਖੁ ਮੁਖਿ ਲਾਈਐ॥[ਪੰਨਾ ੮੮੧**

**ਮੈ ਜਾਨਿਆ ਵਡਹੰਸੁ ਹੈ, ਤਾਂ ਮੈ ਕੀਤਾ ਸੰਗੁ ॥ ਜੇ ਜਾਣਾ ਬਗੁ ਬਪੁੜਾ, ਜਨਮਿ ਨ ਭੇੜੀ ਅੰਗੁ ॥ ੧੨੩ ॥**

**ਪਦ ਅਰਥ:** ਵਡਹੰਸੁ=ਰਾਜ ਹੰਸੁ। ਬਪੁੜਾ=ਵਿਚਾਰਾ। ਜਨਮਿ=ਜਨਮ ਵਿਚ, ਜੀਵਨ ਭਰ। ਨ ਭੇੜੀ ਅੰਗੁ=ਅੰਗ (ਸਰੀਰ) ਨਾ ਛੁਹਾਂਦੀਂ।

**ਅਰਥ:** ਮੈਂ ਸਮਝਿਆ ਕਿ ਇਹ ਕੋਈ ਰਾਜ ਹੰਸੁ ਹੈ ਇਸ ਕਰਕੇ ਮੈਂ (ਇਸ ਦਾ) ਸੰਗ ਕੀਤਾ। ਜੇ (ਮੈਂ) ਜਾਣਦੀ ਹੁੰਦੀ ਕਿ ਇਹ ਵਿਚਾਰਾ ਬਗਲਾ ਹੈ ਮੈਂ ਜੀਵਨ ਭਰ (ਇਸ ਨਾਲ ਇਹ) ਸਰੀਰ ਨਾ ਛੁਹਣ ਦਿੰਦੀ।੧੨੩।

## ਸਾਰਥਕ ਵੀਚਾਰ

ਇਹ ਸਲੋਕ ਵਡਹੰਸ ਦੀ ਵਾਰ ਵਿਚ ਥੋੜੇ ਜਿਹੇ ਪਾਠ ਭੇਦ ਨਾਲ ਅੰਕਿਤ ਹੈ।

ਮੈਂ ਬਾਹਰਲਾ ਪਹਿਰਾਵਾ ਵੇਖ ਕੇ ਸੰਤ ਜਾਣ ਕੇ ਸੰਗ ਕੀਤਾ ਪਰ ਉਸ ਦੇ ਵਰਤਣ ਅਤੇ ਨੇੜੇ ਹੋਣ ਤੇ ਪਤਾ ਲੱਗਾ ਕਿ ਇਹ ਕਪਟੀ ਸੰਤ ਹੈ।

ਮਨੁੱਖ ਆਪਣੇ ਵਲੋਂ ਬਿਬੇਕੀ ਸੰਤ ਵੇਖ ਕੇ ਸੰਗਤ ਕਰਦਾ ਹੈ ਪਰ ਜਦੋਂ ਨੇੜੇ ਹੋਕੇ ਉਸ ਦੇ ਮੰਦੇ ਲਛਣਾ ਦਾ ਪਤਾ ਲਗਦਾ ਹੈ ਤਦ ਪਛਤਾਵਾ ਕਰਦਾ ਹੈ। ਫਿਰ ਆਖਦਾ ਹੈ ਜੇ ਮੈਨੂੰ ਪਤਾ ਹੁੰਦਾ ਤਾਂ ਮੈਂ ਉਸ ਦੰਭੀ ਦੇ ਨੇੜੇ ਨਾ ਲਗਦਾ।

ਉਪਦੇਸ਼ ਹੈ ਕਿ ਤਤ ਬੇਤਿਆਂ ਦੀ ਸੰਗਤ ਕਰੋ, ਪਖੰਡੀਆਂ ਦੇ ਨੇੜੇ ਨਾ ਜਾਉ ਕਿਉਂਕਿ ਸਾਕਤਾਂ ਦੀ ਸੰਗਤ ਨਾਲ 'ਮੁਹਿ ਕਾਲਖ ਦਾਗੁ ਲਗਾਇ' ਵਾਲਾ ਵਰਤਾਰਾ ਵਰਤਣਾ ਹੀ ਹੈ।

**ਕਿਆ ਹੰਸੁ ਕਿਆ ਬਗੁਲਾ, ਜਾ ਕਉ ਨਦਰਿ ਧਰੇ ॥ ਜੇ ਤਿਸੁ ਭਾਵੈ ਨਾਨਕਾ, ਕਾਗਹੁ ਹੰਸੁ ਕਰੇ ॥ ੧੨੪ ॥**

### ਉਚਾਰਨ ਸੇਧ

**ਬਿੰਦੀ ਸਹਿਤ** : ਕਾਗਹੁੰ ।

**ਪਦ ਅਰਥ:** ਕਿਆ=ਕੀ। ਜਾ ਕਉ=ਜਿਸ ਉਤੇ। ਨਦਰਿ ਕਰੇਇ=ਮਿਹਰ ਦੀ ਨਜ਼ਰ ਕਰ ਦੇਵੇ। ਤਿਸੁ=ਉਸ (ਪਰਮਾਤਮਾ) ਨੂੰ। ਕਾਗਹੁ=ਕਾਂ ਤੋਂ।

**ਅਰਥ:** ਕੀ ਹੰਸ ਤੇ ਕੀ ਬਗਲਾ ਜਿਸ ਉਤੇ ਉਹ (ਪਰਮਾਤਮਾ) ਮਿਹਰ ਦੀ ਨਜ਼ਰ ਕਰ ਦੇਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ ਉਸ (ਪਰਮੇਸ਼ਰ) ਨੂੰ ਚੰਗਾ ਲਗੇ (ਤਾਂ ਉਹ) ਕਾਂ ਤੋਂ ਵੀ ਹੰਸ ਬਣਾ ਦੇਂਦਾ ਹੈ।੧੨੪।

## ਸਾਰਥਕ ਵੀਚਾਰ

ਜਿਥੇ ਪਰਮਾਤਮਾ ਦੀ ਨਦਰ ਅਥਵਾ ਕਿਰਪਾ ਦ੍ਰਿਸ਼ਟੀ ਦੀ ਗੱਲ ਹੋਵੇ ਉਥੇ ਕਾਂ ਤੇ ਹੰਸ ਦੀ

ਕ੍ਰਿਆ ਇਕ ਪਾਸੇ ਰਹਿ ਜਾਂਦੀ ਹੈ। ਵਾਹਿਗੁਰੂ ਸਰਬ ਕਲਾ ਸਮਰਥ ਹੈ, ਕ੍ਰੋੜਾਂ ਗੁਨਾਹ ਇਕ ਖਿਨ ਵਿਚ ਬਖਸ਼ਣ ਵਾਲਾ ਹੈ। ਭਾਵੇਂ ਕਰਮਾਂ ਦੀ ਸ੍ਰੇਸ਼ਟਤਾ ਦਾ ਪਰਮਾਰਥ ਦੇ ਖੇਤਰ ਵਿਚ ਵੱਡਾ ਮੁਲ ਹੈ ਪਰ ਗੁਰੂ ਦੀ ਬਖਸ਼ਿਸ਼ ਦੇ ਸਾਹਮਣੇ ਸ੍ਰੇਸ਼ਟ ਕਰਮ ਵੀ ਤੁੱਛ ਹਨ।

ਪ੍ਰਭੂ ਚਾਹੇ ਤਾਂ ਡਾਕੂਆਂ, ਪਖੰਡੀਆਂ ਨੂੰ ਸੁਮਤਿ ਬਖ਼ਸ ਕੇ ਸੰਤ ਬਣਾ ਦੇਵੇ, ਜੇ ਚਾਹੇ ਸੰਤਾਂ ਨੂੰ ਹੰਕਾਰੀ ਬਣਾ ਦੇਵੇ। ਇਸ ਤਰ੍ਹਾਂ ਉਨ੍ਹਾਂ ਨੂੰ ਪ੍ਰੀਖਿਆ ਵਿਚ ਪਾ ਕੇ ਭੁਲਾ ਦੇਵੇ। ਗੁਰਵਾਕ ਹਨ:–

**ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥** [ਪੰਨਾ ੪੧੭

ਇਹੀ ਸਲੋਕ ਸਿਰੀ ਰਾਗ ਦੀ ਵਾਰ ਵਿਚ ਵੀ ਦਰਜ ਹੈ ਪਰ ਪਾਠ ਵਿਚ ਕੁਝ ਭੇਦ ਹੈ।

ਨੋਟ– ਸ੍ਰੀ ਗੁਰੂ ਅਮਰਦਾਸ ਜੀ ਦੇ ਸਲੋਕ ਉਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਸਲੋਕ ਨੂੰ ਅੰਕਿਤ ਕਰਨ ਦਾ ਇਹ ਭਾਵ ਜਾਪਦਾ ਹੈ ਕਿ ਮਾਲਕ ਪਾਸ ਅਥਾਹ ਸ਼ਕਤੀ ਹੈ, ਉਹ ਚਾਹੇ ਤਾਂ ਪਖੰਡੀ-ਸਾਧ, ਸਜਣ ਠਗ ਤੇ ਕੌਡੇ ਰਾਖਸ਼ ਵਰਗਿਆਂ ਦਾ ਸੁਧਾਰ ਵੀ ਕਰ ਸਕਦਾ ਹੈ। ਗੁਰੂ ਘਰ ਵਿਚ ਨਿਰਾਸਤਾ ਲਈ ਕੋਈ ਥਾਂ ਨਹੀਂ ਹੈ। ਸਤਿਗੁਰੂ ਜੀ ਦੀ ਬਖਸ਼ਿਸ਼ ਦੇ ਦਰਸ਼ਨ ਕਰੋ :–

**੧. ਨਿਗੁਣਿਆ ਨੋ ਆਪੇ ਬਖਸਿ ਲਏ ਭਾਈ, ਸਤਿਗੁਰ ਕੀ ਸੇਵਾ ਲਾਇ॥**
**ਸਤਿਗੁਰ ਕੀ ਸੇਵਾ ਊਤਮ ਹੈ ਭਾਈ, ਰਾਮਨਾਮਿ ਚਿਤੁ ਲਾਇ ॥੧॥**
**ਹਰਿ ਜੀਉ ਆਪੇ ਬਖਸਿ ਮਿਲਾਇ ॥**
**ਗੁਣਹੀਣ ਹਮ ਅਪਰਾਧੀ ਭਾਈ, ਪੂਰੈ ਸਤਿਗੁਰਿ ਲਏ ਰਲਾਇ ॥ਰਹਾਉ॥**
**ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ, ਸਾਚੈ ਸਬਦਿ ਵੀਚਾਰਿ॥**
**ਭਉਜਲੁ ਪਾਰਿ ਉਤਾਰਿਅਨੁ ਭਾਈ, ਸਤਿਗੁਰ ਬੇੜੈ ਚਾੜਿ ॥੨॥** [ਪੰਨਾ ੬੩੮

**੨. ਕਉਨ ਕਉਨ ਉਧਰੇ ਗੁਨ ਗਾਇ॥ ਗਨਣ ਨ ਜਾਈ ਕੀਮ ਨ ਪਾਇ ॥**
**ਬੂਡਤ ਲੋਹ ਸਾਧਸੰਗਿ ਤਰੈ॥ ਨਾਨਕ, ਜਿਸਹਿ ਪਰਾਪਤਿ ਕਰੈ॥** [ਪੰਨਾ ੪੯੬

**ਸਰਵਰ ਪੰਖੀ ਹੇਕੜੋ, ਫਾਹੀਵਾਲ ਪਚਾਸ ॥ ਇਹੁ ਤਨੁ ਲਹਰੀ ਗਡੁ ਥਿਆ, ਸਚੇ ਤੇਰੀ ਆਸ॥੧੨੫॥**

**ਪਦ ਅਰਥ:** ਸਰਵਰ=ਤਲਾ, ਸਮੁੰਦਰ। ਹੇਕੜੋ=ਇਕ। ਫਾਹੀਵਾਲ=ਫਸਾਉਣ ਵਾਲੇ। ਲਹਰੀ=ਲਹਿਰਾਂ ਵਿਚ। ਗਡੁ ਥਿਆ=ਫਸ ਗਿਆ।

**ਅਰਥ:** (ਜਗਤ ਰੂਪੀ) ਸਮੁੰਦਰ ਦਾ ਜੀਵ ਰੂਪ ਪੰਛੀ ਇੱਕਲਾ ਹੈ (ਇਸ ਨੂੰ) ਫਸਾਉਣ ਵਾਲ਼ੇ (ਸਿਕਾਰੀ) ਪੰਜਾਹ ਹਨ। (ਮੇਰਾ) ਇਹ ਸਰੀਰ (ਸੰਸਾਰ ਦੇ ਵਿਕਾਰਾਂ ਰੂਪੀ) ਲਹਿਰਾਂ ਵਿਚ ਫਸ ਗਿਆ ਹੈ, ਹੇ ਸਚੇ (ਪ੍ਰਭੂ! ਇਹਨਾਂ ਵਿਚੋਂ ਬਾਹਰ ਕਢਣ ਲਈ ਮੈਨੂੰ) ਕੇਵਲ ਤੇਰੀ ਆਸ ਹੈ।੧੨੫।

## ਸਾਰਥਕ ਵੀਚਾਰ

ਬਾਬਾ ਫ਼ਰੀਦ ਜੀ ਜੀਵ ਰੂਪੀ ਪੰਛੀ ਦੀ ਦਸ਼ਾ ਨੂੰ ਰੂਪਕ ਢੰਗ ਵਿਚ ਪਰਮੇਸ਼ਰ ਅਗੇ ਰਖ ਰਹੇ

ਹਨ। ਪੰਛੀ ਇਕ ਹੈ ਫਸਾਉਣ ਵਾਲੇ ਸ਼ਿਕਾਰੀ ਅਨੇਕਾਂ ਹਨ। ਪਰ ਬਚਾਉਣ ਵਾਲਾ ਸਿਵਾਏ ਸਚੇ ਪ੍ਰਭੂ ਤੋਂ ਹੋਰ ਕੋਈ ਨਹੀਂ ਦਿਸਦਾ:—

**ਅਵਰਿ ਪੰਚ ਹਮ ਏਕ ਜਨਾ, ਕਿਉ ਰਾਖਉ ਘਰ ਬਾਰੁ ਮਨਾ ॥**
**ਮਾਰਹਿ ਲੂਟਹਿ ਨੀਤ ਨੀਤ, ਕਿਸੁ ਆਗੈ ਕਰੀ ਪੁਕਾਰ ਜਨਾ ॥** [ਪੰਨਾ ੧੫੫

ਫਸਾਉਣ ਦੀ ਬਿਧੀਆਂ ਤਾਂ ਹਰ ਵੇਲੇ ਬਣਦੀਆਂ ਰਹਿੰਦੀਆਂ ਹਨ ਪਰ ਛੁਟਣ ਦੀ ਕੋਈ ਇਕ ਅਧੀ ਬਿਧੀ ਦਸ ਦੇਵੇ ਤਾਂ ਬੜੀ ਗ਼ਨੀਮਤ ਹੈ:—

**ਫਾਸਨ ਕੀ ਬਿਧਿ ਸਭ ਕੋਊ ਜਾਨੈ, ਛੂਟਨ ਕੀ ਇਕੁ ਕੋਈ ॥** [ਪੰਨਾ ੩੩੧

## ਕਵਣੁ ਸੁ ਅਖਰੁ ਕਵਣੁ ਗੁਣੁ, ਕਵਣੁ ਸੁ ਮਣੀਆ ਮੰਤੁ ॥ ਕਵਣੁ ਸੁ ਵੇਸੋ ਹਉ ਕਰੀ, ਜਿਤੁ ਵਸਿ ਆਵੈ ਕੰਤੁ ॥੧੨੬॥

**ਪਦ ਅਰਥ:** ਕਵਣੁ=ਕਿਹੜਾ। ਮਣੀਆ ਮੰਤੁ=ਸ਼੍ਰੋਮਣੀ ਮੰਤਰ। ਵੇਸੋ=ਵੇਸ। ਹਉ ਕਰੀ=ਮੈਂ ਕਰਾਂ। ਜਿਤੁ=ਜਿਸ (ਵੇਸ) ਨਾਲ। ਵਸਿ=ਵਸ ਵਿਚ।

**ਅਰਥ:** ਹੇ ਭੈਣ! ਉਹ ਕਿਹੜਾ ਅਖਰ ਹੈ? ਕਿਹੜਾ ਗੁਣ ਹੈ? ਉਹ ਕਿਹੜਾ ਸ਼੍ਰੋਮਣੀ ਮੰਤਰ ਹੈ? ਉਹ ਕਿਹੜਾ ਵੇਸ ਹੈ (ਜੋ) ਮੈਂ (ਧਾਰਨ) ਕਰਾਂ, ਜਿਸ ਨਾਲ (ਮੇਰਾ) ਖਸਮ (ਮੇਰੇ) ਵਸ ਵਿਚ ਆ ਜਾਵੇ।੧੨੬।

### ਸਾਰਥਕ ਵੀਚਾਰ

ਇਸ ਸਲੋਕ ਵਿਚ ਚਾਰ ਪ੍ਰਸ਼ਨ ਪੁਛੇ ਹਨ:—

੧. ਕਿਹੜਾ ਅਖਰ ਹੈ?
੨. ਕਿਹੜਾ ਗੁਣ ਹੈ?
੩. ਕਿਹੜਾ ਸ਼੍ਰੋਮਣੀ ਮੰਤਰ ਹੈ?
੪. ਕਿਹੜਾ ਵੇਸ ਧਾਰਨ ਕਰਾਂ ਜਿਸ ਨਾਲ ਮੇਰਾ ਪਤੀ ਮੇਰੇ ਵਸ ਵਿਚ ਆ ਜਾਵੇ। ਹੁਣ ਉਤਰ ਦਿੰਦੇ ਹਨ।

## ਨਿਵਣੁ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ ॥ ਦੇ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ॥ ੧੨੭॥

**ਪਦ ਅਰਥ:** ਨਿਵਣੁ=ਨਿਉਣਾ। ਖਵਣੁ=ਖਿਮਾ ਕਰਨੀ। ਜਿਹਬਾ=ਜੀਭ। ਮਣੀਆ ਮੰਤੁ=ਸ੍ਰੇਸ਼ਟ ਮੰਤਰ। ਤ੍ਰੈ=ਤਿੰਨ।

**ਅਰਥ:** (ਉਪ੍ਰੋਕਤ ਪ੍ਰਸ਼ਨ ਦਾ ਉਤਰ) ਉਹ ਅਖਰੁ ਨਿਉਣਾ (ਨਿਮਰਤਾ) ਹੈ, (ਉਹ) ਗੁਣ ਹੈ ਖਿਮਾ (ਭਾਵ ਦੂਜੇ ਦੀ ਵਧੀਕੀ ਨੂੰ ਦੁਖ ਸੁਖ ਨੂੰ ਸਹਾਰਨ ਵਾਲਾ ਸੁਭਾਉ), ਜ਼ਬਾਨ ਤੋਂ ਮਿੱਠਾ ਬੋਲਣਾ (ਗੁਰ ਮੰਤਰ ਦਾ ਜਾਪ ਕਰਨਾ ਇਹ) ਸ਼੍ਰੋਮਣੀ ਮੰਤਰ ਹੈ। ਹੇ ਭੈਣ! ਜੇ (ਤੂੰ) ਇਹ (ਤਿੰਨ) ਵੇਸ (ਭਾਵ

ਗੁਣ ਧਾਰਨ) ਕਰ ਲਵੇਂ ਤਾਂ ਖਸਮ (ਤੇਰੇ) ਵਸ ਵਿਚ ਆ ਜਾਵੇਗਾ।੧੨੭।

## ਸਾਰਥਕ ਵੀਚਾਰ

ਸਾਰਾ ਸੰਸਾਰ ਆਧੀ ਬਿਆਧੀ ਤੇ ਉਪਾਧੀ ਤਿੰਨ ਗੁਣਾਂ ਵਿਚ ਫਸਿਆ ਹੋਇਆ ਹੈ। ਜਿਹੜੇ ਗੁਣ ਇਸ ਸਲੋਕ ਵਿਚ ਦਸੇ ਹਨ, ਨਿਵਣਾ, ਖਿਮਾ ਕਰਨੀ, ਤੇ ਮਿਠਾ ਬੋਲਣਾ, ਇਨ੍ਹਾਂ ਗੁਣਾਂ ਵਲੋਂ ਸੰਸਾਰ ਅਵੇਸਲਾ ਹੈ। ਲੋੜ ਤਾਂ ਹੈ ਕਿ ਇਹ ਤਿੰਨ ਗੁਣ ਜੀਵਨ ਭਰ ਨਾ ਭੁਲਣ। ਜਦੋਂ ਜੀਵਨ ਵਿਚ ਇਹ ਤਿੰਨ ਗੁਣ ਰਸ ਜਾਣਗੇ, ਪ੍ਰਪੱਕ ਹੋ ਜਾਣਗੇ ਓਦੋਂ ਪਤੀ-ਪਰਮਾਤਮਾ ਆਪਣੇ ਆਪ ਹੀ ਵਸ ਵਿਚ ਆ ਜਾਵੇਗਾ। ਸੋ ਇਨ੍ਹਾਂ ਗੁਣਾਂ ਨੂੰ ਧਾਰਨ ਦੀ ਡਾਢੀ ਲੋੜ ਹੈ।

ਪਤੀ-ਮਿਲਾਪ ਲਈ ਭਲਾ ਜੀ, ਭੁਲੀ ਜੀ, ਭਾਣਾ ਜੀ, ਇਹਨਾਂ ਤਿੰਨ ਭੱਭਿਆਂ ਨੂੰ ਜੀਵਨ ਵਿਚ ਘਟਾਉਣ ਦੀ ਲੋੜ ਹੈ, ਫਿਰ ਆਤਮਿਕ ਲਾਭ ਹੀ ਲਾਭ ਹੈ।

**ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥ ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥**

**ਪਦ ਅਰਥ:** ਮਤਿ=ਅਕਲ। ਤਾਣ=ਬਲ। ਨਿਤਾਣਾ=ਨਿਰਬਲ। ਅਣਹੋਦੇ=ਜਦੋਂ ਕੁਝ ਵੀ ਦੇਣ ਜੋਗਾ ਨਾ ਹੋਵੇ। ਆਪੁ ਵੰਡਾਏ=ਆਪਣਾ ਆਪ ਵੰਡ ਦੇਵੇ। ਸਦਾਏ=ਸਦਾਵੇ, ਅਖਾਵੇ।

**ਅਰਥ** : (ਹੇ ਭਾਈ! ਜੋ ਮਨੁੱਖ) ਅਕਲ ਦੇ ਹੁੰਦਿਆਂ ਇਆਣਾ ਬਣ ਜਾਏ, ਬਲ ਦੇ ਹੋਂਦਿਆਂ, ਨਿਰਬਲ ਹੋ ਜਾਵੇ, ਦੇਣ ਜੋਗਾ ਨਾ ਹੋਵੇ, ਆਪ ਨੂੰ ਵੰਡ ਦੇਵੇ, ਕੋਈ ਅਜਿਹੇ (ਗੁਣਾ ਵਾਲਾ ਮਨੁਖ) ਹੋਵੇ ਤਦ ਉਹ (ਆਪਣੇ ਆਪ ਨੂ) ਭਗਤ ਸਦਾਵੇ (ਭਾਵ ਉਸ ਨੂੰ ਭਗਤ ਆਖਣਾ ਫ਼ਬਦਾ ਹੈ)।੧੨੮।

## ਸਾਰਥਕ ਵੀਚਾਰ

ਭਗਤੀ ਕਿਸੇ ਵੇਸ ਨਾਲ ਨਹੀਂ ਜੁੜੀ ਹੋਈ। ਭਗਤੀ ਭਾਵ ਵਾਲੇ ਜਗਿਆਸੂਆਂ ਦੀ ਪਰਖ ਲਈ ਹੇਠ ਲਿਖੇ ਤਿੰਨ ਗੁਣ ਕਸਵਟੀ ਰੂਪ ਹਨ। ਜਿਹੜੇ ਇਹਨਾਂ ਗੁਣਾਂ ਤੇ ਪੂਰੇ ਉਤਰਦੇ ਹੋਣ, ਸਹੀ ਅਰਥਾਂ ਵਿਚ ਓਹ ਰਬੀ-ਭਗਤ ਹਨ।

ਅਕਲ ਹੁੰਦਿਆਂ ਅੰਦਰੋਂ ਸਿਆਣਾ ਹੋਵੇ ਪਰ ਬਾਹਰੋਂ ਅਲੜ (ਭੋਲਾ) ਬਣਿਆ ਰਹੇ। ਅਕਲ ਦੀ ਸਹੀ ਵਰਤੋਂ ਕਰੇ ਪਰ ਵਿਖਾਵਾ ਨਾ ਕਰੇ। ਬਲ (ਸ਼ਕਤੀ) ਹੋਵੇ, ਪਰ ਬਲ ਦੀ ਯੋਗ ਵਰਤੋਂ ਕਰੇ ਆਪਣੇ ਤਾਣ ਦਾ ਮਾਣ ਨਾ ਕਰੇ।

'ਅਣਹੋਦੇ ਆਪੁ ਵੰਡਾਏ' ਦਾ ਭਾਵ ਹੈ ਭਾਵੇਂ ਕੋਲ ਕੁਝ ਵੀ ਨਾ ਹੋਵੇ, ਮਨ ਤੇ ਸਰੀਰ ਕਰਕੇ ਦੂਜੇ ਦੀ ਸਹਾਇਤਾ ਕਰੇ।

**ਇਕੁ ਫਿਕਾ ਨਾ ਗਾਲਾਇ, ਸਭਨਾ ਮੈ ਸਚਾ ਧਣੀ ॥ ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ॥੧੨੯॥**

**ਪਦ ਅਰਥ;** ਇਕੁ ਫਿਕਾ=ਇਕ ਭੀ ਫਿਕਾ (ਬਚਨ)। ਨਾ ਗਾਲਾਇ=ਨਾ ਬੋਲੇ। ਮੈ=ਵਿਚ। ਧਣੀ=ਮਾਲਕ। ਹਿਆਉ=ਹਿਰਦਾ, ਦਿਲ। ਕੈਹੀ=ਕਿਸੇ ਦਾ ਵੀ। ਨ ਠਾਹਿ=ਨਾ ਢਾਹ, ਨਾ ਦੁਖਾ। ਮਾਣਕ=(ਜੀਵ) ਮੋਤੀ। ਅਮੋਲਵੇ=ਅਮੋਲਕ।

**ਅਰਥ :** (ਹੇ ਭਾਈ !) ਇਕ ਵੀ ਫਿਕਾ (ਬਚਨ) ਨ ਬੋਲ (ਕਿਉਂਕਿ) ਸਾਰਿਆਂ ਵਿਚ ਸੱਚਾ ਮਾਲਕ (ਵਸਦਾ) ਹੈ। ਕਿਸੇ ਦਾ ਹਿਰਦਾ (ਦਿਲ) ਨਾ ਢਾਹ (ਨਾ ਦੁਖਾ, ਕਿਉਂਕਿ ਜੀਵ ਰੂਪੀ) ਮੋਤੀ ਸਾਰੇ ਅਮੋਲਕ ਹਨ ।੧੨੯।

## ਸਾਰਥਕ ਵੀਚਾਰ

ਇਸ ਵਿਚ ਸੰਦੇਹ ਨਹੀਂ ਕਿ ਮਾਤਾ ਪਿਤਾ, ਧਰਮ ਅਸਥਾਨ ਅਤੇ ਵਿਦਿਆ ਕੇਂਦਰਾਂ ਤੋਂ ਬਚਿਆਂ ਨੂੰ ਜੋ ਸਿਖਿਆ ਮਿਲਦੀ ਹੈ, ਉਹ ਮਿੱਠਾ ਬੋਲਣ ਦੀ ਮਿਲਦੀ ਹੈ। ਇਸੇ ਤਰ੍ਹਾਂ ਗੁਰੂ ਬਾਬਾ ਜੀ ਦੇ ਪਾਵਨ ਵਾਕ ਹਨ :-

**ਨਾਨਕ, ਫਿਕੈ ਬੋਲਿਐ, ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ, ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ, ਮੁਹਿ ਥੁਕਾ ਫਿਕੇ ਪਾਇ ॥**
**ਫਿਕਾ ਮੂਰਖੁ ਆਖੀਐ, ਪਾਣਾ ਲਹੈ ਸਜਾਇ ॥੧॥** [ਪੰਨਾ ੪੭੩

ਬੋਲਣਾ ਇਕ ਕੋਮਲ ਹੁਨਰ ਹੈ ਅਤੇ ਹਰ ਪ੍ਰਾਣੀ ਨੂੰ ਬੋਲਣ ਦਾ ਅਧਿਕਾਰ ਹੈ। ਜੇ ਸੰਸਾਰ ਵਿਚ ਵਿਚਰਦੇ ਆਮ ਲੋਕਾਂ ਵਲ ਨਜ਼ਰ ਮਾਰੀਏ ਤਾਂ ਫਿਕਾ ਬੋਲਣ ਵਾਲਿਆਂ ਦੀ ਸੰਖਿਆ ਬਹੁਤ ਹੈ। ਘਰੋਗੀ ਝਗੜੇ ਵਪਾਰਕ ਲੈਣ-ਦੇਣ, ਰਾਜਸੀ ਲੜਾਈਆਂ ਦਾ ਮੁੱਢ ਫਿੱਕਾ ਬੋਲ ਹੈ। ਗੁਰਬਾਣੀ ਵਿਚ ਫਿਕਾ ਬੋਲਣ ਤੋਂ ਵਰਜਿਆ ਹੈ:--

੧. **ਜਿਤੁ ਬੋਲਿਐ ਪਤਿ ਪਾਈਐ, ਸੋ ਬੋਲਿਆ ਪਰਵਾਣੁ ॥**
**ਫਿਕਾ ਬੋਲਿ ਵਿਗੁਚਣਾ, ਸੁਣਿ ਮੂਰਖ ਮਨ ਅਜਾਣ ॥** [ਪੰਨਾ ੧੫

੨. **ਸਬਦੈ ਸਾਦੁ ਨ ਆਇਓ, ਨਾਮਿ ਨ ਲਗੋ ਪਿਆਰ॥**
**ਰਸਨਾ ਫਿਕਾ ਬੋਲਣਾ, ਨਿਤ ਨਿਤ ਹੋਇ ਖੁਆਰੁ ॥** [ਪੰਨਾ ੭੬੧

ਸੋ ਫਿਕਾ ਬੋਲ ਕੇ ਕਿਸੇ ਦਾ ਚਿਤ ਦੁਖਾਣਾ ਚੰਗੀ ਗੱਲ ਨਹੀਂ। ਸਾਨੂੰ ਭਾ. ਸ. ਗੁਰਦਾਸ ਜੀ ਦੇ ਬਚਨ ''ਮਿਠਾ ਬੋਲੈ ਨਿਵ ਚਲੈ, ਹਥਹੁ ਦੇ ਕੇ ਭਲਾ ਮਨਾਏ'' ਤੇ ਅਮਲ ਕਰਨਾ ਚਾਹੀਦਾ ਹੈ।

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥ ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ ॥੧੩੦॥੧॥**

ਉਚਾਰਨ ਸੇਧ

**ਬਿੰਦੀ ਸਹਿਤ :** ਕਹੀਂਦਾ।

**ਪਦ ਅਰਥ:** ਸਭਨਾ ਮਨ=ਸਾਰੇ (ਮਨੁੱਖਾਂ) ਦੇ ਮਨ। ਮਾਣਿਕ=(ਅਮੋਲਕ) ਮੋਤੀ ਹਨ। ਠਾਹਣੁ=ਦੁਖਾਣਾ। ਮੂਲਿ=ਮੂਲੋਂ, ਉਕਾ ਹੀ। ਮਚਾਂਗਵਾ=ਚੰਗਾ ਨਹੀਂ ਹੈ। ਤਉ=ਤੈਨੂੰ। ਪਿਰੀਆ ਦੀ ਸਿਕ=ਪਿਆਰੇ (ਪਤੀ ਨੂੰ ਮਿਲਣ) ਦੀ ਚਾਹਨਾ ਹੈ। ਹਿਆਉ=ਹੀਆ, ਹਿਰਦਾ। ਨਾ ਠਾਹੇ=ਨਾ ਦੁਖਾ। ਕਹੀ ਦਾ=ਕਿਸੇ ਦਾ।

**ਅਰਥ:** ਸਭਨਾਂ ਦੇ ਮਨ ਅਮੋਲਕ (ਮੋਤੀਆਂ ਸਮਾਨ) ਹਨ (ਕਿਸੇ ਦਾ ਭੀ ਮਨ) ਦੁਖਾਣਾ ਉਕਾ ਹੀ ਚੰਗਾ ਨਹੀਂ। (ਹੇ ਭਾਈ !) ਜੇ ਤੈਨੂੰ ਪਿਆਰੇ (ਪਰਮਾਤਮਾ ਦੇ ਮਿਲਣ ਦੀ) ਚਾਹਨਾ ਹੈ ਤਾਂ ਕਿਸੇ ਦਾ ਹਿਰਦਾ ਨਾ ਦੁਖਾ।੧੩੦।੧।

## ਸਾਰਥਕ ਵੀਚਾਰ

ਕੋਈ ਧਰਮ ਵੀ ਕਿਸ ਮਨੁੱਖ ਦਾ ਹਿਰਦਾ ਦੁਖਾਉਣ ਦੀ ਖੁਲ੍ਹ ਨਹੀਂ ਦਿੰਦਾ ਪਰ ਕੁਸੰਗਤ ਕਰਕੇ ਜਿਨ੍ਹਾਂ ਮਨੁੱਖਾਂ ਦੇ ਸੰਸਕਾਰ ਹੀ ਇਹੋ ਜਿਹੇ ਬਣ ਗਏ ਹਨ, ਉਨ੍ਹਾਂ ਦਾ ਭੈੜੇ ਸੁਭਾਅ ਤੋਂ ਛੁਟਕਾਰਾ ਹੋ ਸਕਦਾ ਹੈ ਜੇ ਉਹ 'ਪ੍ਰੇਮ ਸੁਮਾਰਗ' ਵਿਚ ਹੇਠ ਲਿਖੇ ਬਚਨਾਂ ਤੇ ਅਮਲ ਕਰਨ:–

੧. **ਦੁਖਾਵੈ ਕਿਸੇ ਨੋ ਨਾਹੀ, ਮੁਖ ਤੇ ਮਿੱਠਾ ਬੋਲੇ, ਜੋ ਕੋਈ ਬੁਰਾ ਭਲਾ ਕਹੈ ਮਨ ਬਿਖੈ ਕਿਛੁ ਲਿਆਵੈ ਨਾਹੀ ॥**

੨. **ਮਧੁਰ ਕਹੈ ਸਭ ਕੋ ਤ੍ਰਿਪਤਾਵੈ, ਫੀਕਾ ਬੋਲਿ ਨ ਕਿਸੈ ਦੁਖਾਵੈ ॥**

ਇਹ ਗੁਰੂ ਗੋਬਿੰਦ ਸਿੰਘ ਜੀ ਦਾ ਸੰਗਤਿ ਨੂੰ ਉਪਦੇਸ਼ ਹੈ।



# ਸਵਈਆਂ ਦੀ ਭੂਮਿਕਾ

ਸਵਯੇ ਸ੍ਰੀ ਮੁਖਬਾਕ ਮਹਲਾ ੫ ਦੀ ਰਚਨਾ ਬਾਰੇ ਪੁਰਾਤਨ ਗ੍ਰੰਥਾਂ ਤੋਂ ਜੋ ਵੀਚਾਰ ਉਪਲਬਧ ਹਨ, ਉਨ੍ਹਾਂ ਦੇ ਆਧਾਰ ਤੇ ਸਵਈਆਂ ਦੀ ਭੂਮਿਕਾ ਇਉਂ ਵਿਦਮਾਨ ਕੀਤੀ ਜਾ ਸਕਦੀ ਹੈ:-

ਇਕ ਵਾਰੀ ਚੌਹਾਂ ਦਿਸ਼ਾਵਾਂ ਦੇ ਭਟ ਇਕੱਠੇ ਹੋ ਕੇ ਮੁਕਤੀ ਦੀ ਪ੍ਰਾਪਤੀ ਹਿੱਤ ਫਿਰਦੇ ਫਿਰਾਂਦੇ ਕਾਂਸ਼ੀ ਵਿਚ ਜਾ ਪਹੁੰਚੇ। ਉਥੇ ਕੁਝ ਪੰਡਿਤ, ਗੁਰੂ ਸਾਹਿਬ ਦਾ ਜਸ ਕਰ ਰਹੇ ਸਨ। ਸਹਸਕ੍ਰਿਤੀ ਸਲੋਕਾਂ ਦੁਆਰਾ ਹਰੀ ਜਸ ਸੁਣ ਕੇ, ਜਿਨ੍ਹਾਂ ਦੇ ਮਨ ਸ਼ਾਂਤ ਹੋ ਗਏ ਸਨ, ਉਨ੍ਹਾਂ ਨੂੰ ਇਹ ਨਿਸ਼ਚੇ ਹੋ ਗਿਆ ਸੀ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਪੂਰਨ ਪੁਰਖ ਅਥਵਾ 'ਪਰਤਖ ਹਰਿ' ਹਨ। ਉਨ੍ਹਾਂ ਪੰਡਤਾਂ ਨੇ ਗੁਰੂ ਸਾਹਿਬ ਦੇ ਸਿੱਖ ਬਣਨ ਦਾ ਆਪਣਾ ਸੰਕਲਪ ਪ੍ਰਗਟਾਇਆ।

ਭੱਟਾਂ ਨੇ ਗੁਰਬਾਣੀ ਸੁਣ ਕੇ ਗੁਰੂ ਪਾਤਿਸ਼ਾਹ ਜੀ ਦੀ ਅਜ਼ੀਮ ਤੇ ਬੇ-ਨਜ਼ੀਰ ਸ਼ਖ਼ਸੀਅਤ ਤੋਂ ਪ੍ਰਭਾਵਤ ਹੋ ਕੇ ਗੁਰੂ ਸਾਹਿਬਾਨ ਦੀ ਸਿਫਤਿ ਕਰਨੀ ਆਰੰਭ ਦਿਤੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 1385 ਤੋਂ 1389½ ਤੱਕ ਦੋ ਚਰਨਾਂ ਵਿੱਚ ਵੀਹ ਸਵਯੇ 'ਸ੍ਰੀ ਮੁਖਬਾਕੵ ਮਹਲਾ ੫' 1389½ ਤੋਂ 1409 ਤਕ ਸਵਈਏ ਮਹਲੇ ਪਹਿਲੇ ਕੇ, ਮਹਲੇ ਦੂਜੇ ਕੇ, ਮਹਲੇ ਤੀਜੇ ਕੇ, ਮਹਲੇ ਚਉਥੇ ਕੇ ਅਤੇ ਮਹਲੇ ਪੰਜਵੇਂ ਕੇ ਦਰਜ ਹਨ ਜੋ ਆਮ ਬੋਲੀ ਵਿਚ ਭੱਟਾਂ ਦੇ ਸਵਈਏ ਨਾਮ ਨਾਲ ਪ੍ਰਸਿਧ ਹਨ। ਇਹਨਾਂ ਵਿੱਚ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਦੇ ਆਤਮਿਕ ਗੁਣਾਂ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਨਿਰੂਪਣ ਕੀਤਾ ਗਿਆ ਹੈ। ਇਹਨਾਂ ਸਵਈਆਂ ਦੀ ਪ੍ਰਸਿਧਤਾ ਦਾ ਮੂਲ ਸੋਮਾਂ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਹੈ। ਅੰਮ੍ਰਿਤ ਵੇਲੇ ਜਦੋਂ ਸ੍ਰੀ ਅਕਾਲ ਤਖਤ ਸਾਹਿਬ ਤੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਪਾਲਕੀ ਸਾਹਿਬ ਵਿਚ ਸੁਭਾਇਮਾਨ ਕਰਕੇ ਚੌਕੀ ਸਾਹਿਬ ਦੇ ਰੂਪ ਵਿਚ ਸੰਗਤਾਂ ਸ਼ਬਦ ਪੜ੍ਹਦੀਆਂ ਲਿਆਉਂਦੀਆਂ ਹਨ, ਨਰਸਿੰਘੇ ਵਜਦੇ ਹਨ, ਲਗਪਗ ੧੫ ਕੁ ਮਿੰਟ ਲਗਦੇ ਹਨ। ਜਦੋਂ ਸਿੰਘ ਸਾਹਿਬ ਆਪਣੇ ਸੀਸ ਤੇ ਪਾਵਨ ਸਰੂਪ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਪਰਵੇਸ਼ ਕਰਾਉਂਦੇ ਹਨ, ਓਦੋਂ ਸ੍ਰੀ ਹਰਿਮੰਦਰ ਸਾਹਿਬ 'ਸਤਿਨਾਮ ਸ੍ਰੀ ਵਾਹਿਗੁਰੂ ਸਾਹਿਬ ਜੀ' ਦੀ ਪਾਵਨ ਧੁਨੀ ਨਾਲ ਗੂੰਜ ਉਠਦਾ ਹੈ। ਦੋ ਵਾਰੀ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ' ਬੁਲਾਉਣ ਤੋਂ ਉਪਰੰਤ ਗੁਰੂ ਪਾਤਿਸ਼ਾਹ ਦੇ ਕੁਝ ਪ੍ਰੇਮੀ ਸਿੱਖ ਵਾਰੀ ਵਾਰੀ ਖੜੇ ਹੋ ਕੇ ਹੱਥ ਜੋੜ ਕੇ ਬੜੇ ਸਹਿਜ ਨਾਲ ਲੜੀਵਾਰ ਅਤੇ ਕੁਝ ਲੜੀ ਤੋਂ ਬਾਹਰ ਸਵਈਏ

ਜਿਹੜੇ ਕਿ ਪ੍ਰੇਮੀਆਂ ਨੂੰ ਕੰਠ ਹੁੰਦੇ ਹਨ, ਬੜੇ ਪਿਆਰ ਨਾਲ ਪੜ੍ਹਦੇ* ਹਨ। ਇਹਨਾਂ ਦੇ ਪੜ੍ਹਨ ਤੇ ਵੀ ੧੫ ਕੁ ਮਿੰਟ ਦਾ ਸਮਾਂ ਲਗਦਾ ਹੈ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਹੋਏ ਸਿੰਘ ਸਾਹਿਬ, ਗੁਰੂ ਮਹਾਰਾਜ ਜੀ ਦੇ ਪ੍ਰਕਾਸ਼ ਹਿੱਤ ਪਾਵਨ ਸਰੂਪ ਨੂੰ ਸੁਭਾਇਮਾਨ ਕਰਦੇ ਹਨ ਤਾਂ ਸਾਰੀਆਂ ਸੰਗਤਾਂ ਸੀਸ ਨਿਵਾ ਕੇ ਆਖਦੀਆਂ ਹਨ** 'ਸਚੇ ਪਾਤਿਸ਼ਾਹ ਜੀਓ'। ਫਿਰ ਲੜੀਵਾਰ ਉਸਤਤਿ ਦੇ ਅੰਤ ਵਿਚ ''ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ'' ਵਾਲਾ ਸਵਈਆ ਪੜ੍ਹ ਕੇ 'ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜ ਸੁਭਾਇ॥ ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ' ਪੜ੍ਹਨ ਮਗਰੋਂ ਹੁਕਮਨਾਮਾ ਲਿਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਸਵਈਆਂ ਦਾ ਪਾਠ ਕਰਨ ਦੀ ਮਰਯਾਦਾ ਕਦੋਂ ਆਰੰਭ ਹੋਈ? ਕਿਸ ਨੇ ਆਰੰਭ ਕੀਤੀ? ਇਸ ਬਾਰੇ ਕੋਈ ਲਿਖਤੀ ਸਬੂਤ ਉਪਲਬਧ ਨਹੀਂ ਹੈ, ਪਰ ਇਹ ਮਰਯਾਦਾ ਬਹੁਤ ਪੁਰਾਤਨ ਹੈ। ਜੇ ਸਮੂਹ ਇਤਿਹਾਸਕ ਅਸਥਾਨ ਅਤੇ ਗੁਰਦੁਆਰਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਸ੍ਰੀ ਹਰਿਮੰਦਰ ਸਾਹਿਬ ਵਾਲੀ ਮਰਯਾਦਾ ਨੂੰ ਅਪਨਾਇਆ ਜਾਏ ਤਾਂ ਗੁਰੂ ਜੀ ਦੇ ਸਤਿਕਾਰ, ਪਿਆਰ ਤੇ ਸਿਖੀ ਭਾਵਨਾ ਵਿਚ ਬਹੁਤ ਵਾਧਾ ਹੋ ਸਕਦਾ ਹੈ। ਲੋੜੀਂਦਾ ਪਰਿਵਰਤਨ ਤਾਂ ਹੀ ਸੰਭਵ ਹੈ ਜੇ ਧਾਰਮਿਕ ਆਗੂ ਆਪ ਅੰਮ੍ਰਿਤ ਵੇਲਾ ਸੰਭਾਲਣ, ਨਾਮ-ਸਿਮਰਨ, ਨਿਤਨੇਮ ਬਾਣੀਆਂ ਦਾ ਪਾਠ, ਸਿਖੀ ਰਹਿਤ-ਬਹਿਤ ਵਿਚ ਪਰਪੱਕਤਾ, ਸਿਖੀ ਆਦਰਸ਼ ਦੇ ਪਰਚਾਰ ਤੇ ਪਰਸਾਰ ਲਈ ਸਾਵਧਾਨ ਹੋਣ। ਗੁਰ-ਸਰੂਪ ਦੀ ਮਹੱਤਤਾ ਹਰੇਕ ਅਸਥਾਨ ਤੇ ਇਕੋ ਜਿਹੀ ਹੋਣੀ ਚਾਹੀਦੀ ਹੈ। ਪਰ ਇਸ ਪਾਸੇ ਧਾਰਮਿਕ ਆਗੂ ਅਤੇ ਸੰਗਤਾਂ ਘੱਟ ਹੀ ਧਿਆਨ ਦੇ ਰਹੀਆਂ ਹਨ।

## ਭੱਟਾਂ ਦੀ ਗਿਣਤੀ

### ਭੱਟ ਕੌਣ ਤੇ ਕਿਤਨੇ ਸਨ?

ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਸਵਈਆਂ ਉਤੇ ''ਸਵਈਏ ਭੱਟਾਂ ਕੇ'' ਵਾਲਾ ਕੋਈ ਸਿਰਲੇਖ ਦਰਜ ਨਹੀਂ ਹੈ ਪਰ ਕਾਵਿ-ਛਾਪ ਤੋਂ ਇਹ ਨਿਸ਼ਚੇ ਹੋ ਜਾਂਦਾ ਹੈ ਕਿ ਇਹ ਰਚਨਾ ਭੱਟਾਂ ਦੀ ਹੈ।

---

*ਸਵੱਈਆਂ ਵਾਲੀ ਬਾਣੀ ਕਠਿਨ ਹੈ। ਵਿਸ਼ੇਸ਼ ਕਰਕੇ ਪਾਠੀ ਸਿੰਘ ਬਿਸਰਾਮ ਲਾਉਣ ਵੇਲੇ ਜਾਂ ਉਹ ਸ਼ਬਦ ਜਿਨ੍ਹਾਂ ਦੇ ਪੈਰਾਂ ਵਿਚ ਅੱਧੇ ਅੱਖਰ ਚਿੰਨ ਲਗੇ ਹੋਏ ਹਨ, ਉਨ੍ਹਾਂ ਦਾ ਉਚਾਰਨ ਕਰਨ ਸਮੇਂ ਕਈ ਵਾਰੀ ਥਿੜਕ ਜਾਂਦੇ ਹਨ।

ਇਹਨਾਂ ਸਵਈਆਂ ਵਿਚੋਂ ਪੰਜ ਗੁਰੂ ਸਾਹਿਬਾਨ ਜੀ ਦੇ ਪਵਿਤਰ ਜੀਵਨ ਦੀਆਂ ਨੂਰਾਨੀ ਦਰਸ਼ਨ-ਝਲਕਾਂ ਸ਼ਰਧਾਲੂ ਮਾਈ ਭਾਈ ਨੂੰ ਵਿਸਮਾਦ ਕਰ ਦਿੰਦੀਆਂ ਹਨ। ਇਕ ਵਾਰੀ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਦਰਸ਼ਨੀ ਡਿਉਢੀ ਦੇ ਸਾਹਮਣੇ ਨਾਮ-ਰੰਗ ਵਿਚ ਰੱਤਾ ਹੋਇਆ ਇਕ ਸਿਖ ਆਪਣੀ ਅਡੀਆਂ ਉਚੀਆਂ ਕਰਕੇ ਘੜੀ ਮੁੜੀ ਦਰਬਾਰ ਸਾਹਿਬ ਵਲ ਲਗਾਤਾਰ ਝਾਕ ਰਹਿਆ ਸੀ। ਇਕ ਪ੍ਰੇਮੀ ਨੇ ਉਸ ਤੋਂ ਪੁਛਿਆ 'ਭਾਈ ਸਾਹਿਬ ਜੀ! ਇਹ ਕੀ ਕਰ ਰਹੇ ਹੋ?' ਤਾਂ ਉਸ ਨਾਮ-ਰਸੀਏ ਸਿਖ ਨੇ ਅਗੋਂ ਉਤਰ ਦਿੱਤਾ ''ਮੈਂ ਗੁਰੂ ਰਾਮਦਾਸ ਪਾਤਿਸ਼ਾਹ ਜੀ ਦੇ ਦਰਸ਼ਨ ਕਰ ਰਿਹਾ ਹਾਂ'' ਸੋ ਅਜਿਹੇ ਸਿਦਕਵਾਨਾਂ, ਗੁਰਮੁਖਾਂ ਸ਼ਰਧਾਲੂਆਂ, ਗੁਰੂ ਚਰਨਾ ਦੇ ਭੌਰਿਆਂ ਦੀ ਨਿਰਾਲੀ ਚਾਲ ਮਨ ਨੂੰ ਮੋਹ ਲੈਂਦੀ ਹੈ।

**ਹੁਣ ਇਹ ਰਵਾਇਤ ਬੰਦ ਹੋ ਗਈ ਹੈ।

ਭਾ. ਸੰਤੋਖ ਸਿੰਘ ਜੀ ਕਰਤਾ 'ਗੁਰ ਪ੍ਰਤਾਪ ਸੂਰਜ' ਨੇ ੧੬ ਭਟਾਂ ਨੂੰ ਵੇਦਾਂ ਦਾ ਅਵਤਾਰ ਲਿਖਿਆ ਹੈ ੧੭ਵਾਂ ਭਿੱਖਾ, ਬ੍ਰਹਮਾ ਦਾ ਅਵਤਾਰ ਮੰਨਿਆ ਹੈ। (ਵੇਖੋ ਰਾਸਿ ੩, ਅੰਸੂ ੪੮)

**ਇਕ ਇਕ ਬੇਦ ਚਤੁਰ ਬਪੁ ਧਾਰੇ, ਪ੍ਰਗਟ ਨਾਮ ਤਿਨ ਕਹੌਂ ਅਸੰਸ ॥**
**ਪੂਰਨ ਸੁਯਾਮ ਬੇਦ ਕੇ ਇਹ ਭੇ: ਮਥਰਾ, ਜਾਲਪ, ਬੱਲ, ਹਰਬੰਸ ॥**
**ਪੁਨ ਰਿਗ ਬੇਦ: ਕੱਲਯ, ਜੱਲ, ਨੱਲ, ਤ੍ਰੈ, ਕਲਸਹਾਰ ਚੌਥੋ ਗਿਨਿ ਅੰਸ ॥**
**ਭਏ ਜੁਜਰ ਕੇ: ਟੱਲਯ, ਸੱਲਯ, ਪੁਨ, ਜੱਲਯ ਭੱਲਯ ਉਪਜੇ ਦਿਜ ਬੰਸ॥**
**ਬਹੁਰ ਅਥਰਬਣ: ਦਾਸਰੁ ਕੀਰਤਿ, ਗਿਨਿ ਗਏਂਦ, ਸਦ ਗੰਗ ਸੁ ਚਾਰ ॥**
**ਕਮਲਾਸਨ ਕੋ ਭਿਖਾ ਨਾਮ ਸੁ, ਇਨ ਸਭ ਤੇ ਭਾ ਅਧਿਕ ਉਦਾਰ ॥**
**ਬਿੱਪ੍ਰ ਸਰੀਰ ਭਾਟ ਭਈ ਸੰਗਯਾ, ਬਡੇ ਬੈਸ ਮਹਿਂ ਭੇ ਇਕ ਸਾਰ ॥**
**ਹੋਇ ਇਕੱਤ੍ਰ ਲਗੇ ਗੁਰ ਖੋਜਨਿ, ਦੇਸ਼ ਬਿਦੇਸ਼ਨਿ ਮਹਿਂ ਹਿਤ ਧਾਰਿ ॥੧੧॥**

ਇਸ ਬਾਰੇ ਇਕ ਪੁਰਾਤਨ ਸਾਖੀ ਇਸ ਤਰ੍ਹਾਂ ਪ੍ਰਚਲਤ ਹੈ ਕਿ ਇਕ ਸਮੇਂ ਦੇਵਤਿਆਂ ਦੀ ਸਭਾ ਵਿਚ ਸ੍ਰੀ ਵਿਸ਼ਨੂੰ ਜੀ ਗਏ ਉਸ ਵਕਤ ਉਨ੍ਹਾਂ ਦੇ ਆਦਰ ਹਿਤ ਸੁਰਗ-ਨਿਵਾਸੀ ਸਾਰੇ ਦੇਵਤੇ ਖੜੇ ਹੋ ਗਏ ਪਰ ਚਾਰੇ ਵੇਦ ਬ੍ਰਹਮਾ ਸਮੇਤ ਖੜੇ ਨਾ ਹੋਏ। ਇਸ ਨਿਰਾਦਰੀ ਨੂੰ ਨਾ ਸਹਾਰਦੇ ਹੋਏ ਵਿਸ਼ਨੂੰ ਜੀ ਨੇ ਚੌਹਾਂ ਵੇਦਾਂ ਤੇ ਬ੍ਰਹਮਾ ਨੂੰ ਸਰਾਪ ਦੇ ਦਿੱਤਾ ਕਿ ਇਨ੍ਹਾਂ ਦੀ ਜਗਤ ਮਰਯਾਦਾ ਭੰਗ ਹੋ ਗਈ। ਬ੍ਰਹਮਾ ਤੇ ਚਾਰ ਵੇਦਾਂ ਨੂੰ ਕਹਿਆ "ਜਾਓ ਤੁਸੀਂ ਮਾਤ ਲੋਕ ਵਿਖੇ ਗਿਰ ਪਵੋ ਅਤੇ ਭਟਾਂ ਦੇ ਘਰ ਜਾ ਕੇ ਜਨਮ ਧਾਰਨ ਕਰੋ।"

ਭੱਟਾਂ ਨੂੰ ਵੇਦਾਂ ਦਾ ਅਵਤਾਰ ਦਸਣ ਵਾਲੀ ਉਪ੍ਰੋਕਤ ਸਾਖੀ ਨੂੰ ਅਜੋਕੇ ਵਿਦਵਾਨ ਨਹੀਂ ਮੰਨਦੇ ਕਿਉਂਕਿ ਵੇਦ ਮਨੁੱਖ ਦਾ ਰੂਪ ਧਾਰ ਕੇ ਕਿਵੇਂ ਆ ਸਕਦੇ ਹਨ? ਇਹ ਕਵੀ ਜੀ ਨੇ ਹਿੰਦੂ ਧਰਮ ਦੇ ਕਿਸੇ ਮਿਥਿਹਾਸ ਦੇ ਆਧਾਰ ਤੇ ਕਲਪਣਾ ਹੀ ਕੀਤੀ ਜਾਪਦੀ ਹੈ ਕਿਉਂਕਿ ਇਹਨਾਂ ਸਵਈਆਂ ਦੀ ਰਚਨਾ ਵਿਚੋਂ ਅਜਿਹਾ ਕੋਈ ਸੰਕੇਤ ਨਹੀਂ ਮਿਲਦਾ ਜਿਸ ਤੋਂ ਇਸ ਗਾਥਾ ਦੀ ਪੁਸ਼ਟੀ ਹੋ ਸਕੇ। ਭਾਈ ਵੀਰ ਸਿੰਘ ਜੀ ਨੇ ਇਸ ਬਾਰੇ ਆਪਣੇ ਵੀਚਾਰ ਇਉਂ ਪ੍ਰਗਟਾਏ ਹਨ:-

"ਮੁਰਾਦ ਇਹ ਜਾਪਦੀ ਹੈ ਕਿ ਏਹ ਭੱਟ ਵੇਦ ਪਾਠੀ ਪੰਡਿਤ ਸੇ। ਸੰਸਕ੍ਰਿਤ ਵੇਤਾ ਵਿਦਵਾਨਾਂ ਵਿਚ ਮਹਾਨ ਵਿਦਵਾਨਾਂ ਦੀ ਪਿਛਲੇ ਸਮੇਂ ਵਿਚ 'ਭੱਟ' ਸੰਗਯਾ ਰਹੀ ਹੈ। ਕਈ ਵੇਦ ਸ਼ਾਸਤ੍ਰ ਵੇਤਾ ਵਿਦਵਾਨ 'ਭੱਟਾਚਾਰਯ' ਕਰਕੇ ਸੱਦੇ ਜਾਂਦੇ ਸਨ, ਜੈਸਾ ਕਿ ਪੂਰਵ ਮਿਮਾਂਸਾ ਦਾ ਸੰਸਕ੍ਰਿਤ ਵਿਚ ਵਾਰਤਿਕ ਕਾਰ ਭੱਟਾਚਾਰਯ ਹੈ, ਅਸਲ ਨਾਮ ਇਨ੍ਹਾਂ ਦਾ ਕੁਮਾਰਿਲ ਸੀ, ਪ੍ਰੰਤੂ ਵਿਦ੍ਵਤਾ ਦੇ ਕਾਰਨ 'ਕੁਮਾਰਿਲ ਭੱਟਾਚਾਰਯ' ਜਾਂ 'ਭੱਟ' ਕਹਿਲਾਏ, ਜੈਸਾ ਕਿ ਅੱਜ ਕੱਲ ਪ੍ਰਾਗ, ਸ਼ਾਸਤ੍ਰੀ ਆਦਿ ਆਖੀਦੇ ਹਨ।" (ਗੁਰਪ੍ਰਤਾਪ ਸੂਰਜ, ਸੰਪਾਦਿਤ ਭਾ. ਵੀਰ ਸਿੰਘ ਜੀ)

## ਭੱਟਾਂ ਦੀ ਬੰਸਾਵਲੀ ਤੇ ਅੰਕਾਵਲੀ

ਜਿਥੋਂ ਤੱਕ ਭੱਟਾਂ ਦੀ ਬੰਸਾਵਲੀ ਦਾ ਸੰਬੰਧ ਹੈ, ਗਿਆਨੀ ਗੁਰਦਿੱਤ ਸਿੰਘ ਜੀ ਅਨੁਸਾਰ ''ਭਾਈ ਸੰਤ ਸਿੰਘ ਭਟ, ਪਿੰਡ ਕਰ ਸਿੰਧੂ, ਤਹਿਸੀਲ ਜੀਂਦ (ਹਰਿਆਣਾ) ਦੀ ਵਹੀ ਮੁਤਾਬਿਕ ਇਹ ਭੱਟ, ਜਾਤੀ ਦੇ ਸਾਰਸੁਤ ਬ੍ਰਾਹਮਣ ਸਨ। ਅੱਜ ਵੀ ਸੁਲਤਾਨਪੁਰ ਭਾਦਸੋਂ, ਪਰਗਣਾ ਲਾਡਵਾਂ, ਜ਼ਿਲਾ ਕਰਨਾਲ ਤੇ ਤਲੌਂਢਾ, ਪਰਗਣਾ ਜੀਂਦ ਵਿਚ ਸਰਸਵਤੀ ਨਦੀ ਦੇ ਕੰਢੇ ਕਈਆਂ ਪਿੰਡਾਂ ਵਿਚ ਇਹਨਾਂ ਦੀ ਵਸੋਂ ਹੈ। ਇਨ੍ਹਾਂ ਵਿਚੋਂ ਹੀ ਇਹ ਅਗੇ ਉਤਰ ਤੇ ਮੱਧ-ਪ੍ਰਦੇਸ਼ਾਂ ਵਿਚ ਖਿਲਰ ਗਏ। ਇਹਨਾਂ ਦਾ ਵਡਾ ਵਡੇਰਾ ਭਗੀਰਥ ਸੀ।

ਗਿਆਨੀ ਜੀ ਆਪਣੀ ਰਚਿਤ ਪੁਸਤਕ ''ਭੱਟ ਅਤੇ ਉਨ੍ਹਾਂ ਦੀ ਰਚਨਾ'' ਦੇ ਸਫ਼ਾ ੬੮ ਉਤੇ ਲਿਖਦੇ ਹਨ ਕਿ ਜਿਨ੍ਹਾਂ ਭੱਟਾਂ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਨ੍ਹਾਂ ਭਟਾਂ ਦਾ ਜਥੇਦਾਰ ਭਿੱਖਾ ਭਟ ਸੀ ਜੋ ਭਗੀਰਥ ਤੋਂ ਨੌਵੀਂ ਪੀੜ੍ਹੀ ਵਿਚ ਸੀ। ਇਸ ਦੀ ਬਾਣੀ ਸਵਈਆਂ ਵਿਚ ਦਰਜ ਹੈ। ਬਾਕੀ ਭੱਟਾਂ ਦਾ ਵੇਰਵਾ ਇਉਂ ਹੈ:—

| | | |
|---|---|---|
| ਕਲ, ਮਥਰਾ, ਜਾਲਪ, ਕੀਰਤ | - ੪ | ਭਿਖੇ ਦੇ ਪੁਤਰ |
| ਸਲ, ਭਲ, ਟਲ, | - ੩ | ਸੋਖੇ ਦੇ ਪੁਤਰ |
| ਦਾਸ, ਗੰਗ, ਬਲ | - ੩ | ਤੋਖੇ ਦੇ ਪੁਤਰ |
| ਹਰਿਬੰਸ, ਸੇਵਕ, ਜਲ | - ੩ | ਗੋਖੇ ਦੇ ਪੁਤਰ |
| ਕਲ ਸਹਾਰ, ਜਲ, ਗਯੰਦ | - ੩ | ਚੋਖੇ ਦੇ ਪੁਤਰ |

ਇਨ੍ਹਾਂ ਭਟਾਂ ਨੇ ਹੇਠ ਲਿਖੇ ਅਨੁਸਾਰ ਵਖ ਵਖ ਗੁਰੂ ਵਿਅਕਤੀਆਂ ਦੀ ਸਿਫਤਿ ਵਿਚ ਸਵਈਏ ਉਚਾਰਨ ਕੀਤੇ ਹਨ:—

| | | |
|---|---|---|
| ੧. | ਗੁਰੂ ਨਾਨਕ ਦੇਵ ਜੀ | ਕਲ, |
| ੨. | ਗੁਰੂ ਅੰਗਦ ਦੇਵ ਜੀ | ਕਲ, ਕਲ ਸਹਾਰੁ, ਟਲ |
| ੩. | ਗੁਰੂ ਅਮਰਦਾਸ ਜੀ | ਕਲ, ਜਾਲਪ, ਜਲ, ਕੀਰਤੁ,ਭਿਖਾ, ਸਲ , ਭਲ, |
| ੪. | ਗੁਰੂ ਰਾਮਦਾਸ ਜੀ | ਕਲ, ਨਲ, ਦਾਸ, ਗਯੰਦ, ਸੇਵਕ, ਬਲ, ਕੀਰਤ, ਸਲ |
| ੫. | ਗੁਰੂ ਅਰਜਨ ਦੇਵ ਜੀ | ਕਲ, ਮਥੁਰਾ, ਹਰਿਬੰਸ, |

(ਦੇਖੋ ਉਪਰੋਕਤ ਪੁਸਤਕ ਦਾ ਪੰਨਾ ੭੦)

ਇਹਨਾਂ ਦੋ ਪ੍ਰਕਾਰ ਦੀਆਂ ਗਿਣਤੀਆਂ ਵਿਚ ਕਵੀਆਂ ਦੀ ਗਿਣਤੀ ੧੬ ਹੀ ਬਣਦੀ ਹੈ।

ਹਕੀਕਤ ਇਹ ਹੈ ਕਿ ਕਿਸੇ ਨੇ ੧੦, ਕਿਸੇ ਨੇ ੧੧, ਕਿਸੇ ਨੇ ੧੩ ਤੋਂ ੨੨ ਤੱਕ ਲਿਖ ਦਿਤੇ ਹਨ:-

| (੧) | (੨) | (੩) | (੪) | (੫) | (੬) | (੭) | (੮) | (੯) | (੧੦) | (੧੧) |
|---|---|---|---|---|---|---|---|---|---|---|
| ਕਲ ਸਹਾਰ | ਜਾਲਪ | ਕੀਰਤੁ | ਭਿਖਾ | ਸਲ | ਭਲ | ਨਲ | ਮਥੁਰਾ | ਬਲ | ਗਯੰਦ | ਹਰਿਬੰਸ |
| (੧੨) | (੧੩) | (੧੪) | (੧੫) | (੧੬) | (੧੭) | (੧੮) | (੧੯) | (੨੦) | (੨੧) | (੨੨) |
| ਦਾਸ | ਕਲ | ਜਲ | ਜਲਨ | ਟਲ | ਸੇਵਕ | ਸਦਰੰਗ | ਪਰਮਨੰਦ | ਪਾਰਥ | ਨਲ ਠਕੁਰ | ਗੰਗਾ |

'ਨਿਰਗੁਣਿਆਰਾ' ਜੁਲਾਈ ੧੯੪੫ ਵਿਚ ਭੱਟਾਂ ਦੀ ਗਿਣਤੀ ਬਾਰੇ, ਫੁੱਟ ਨੋਟ ਰਾਹੀਂ ਜੋ ਵੇਰਵਾ ਉਪਲਬਧ ਹੈ, ਪਾਠਕਾਂ ਦੀ ਗਿਆਤ ਲਈ ਨਿਮਨ ਦਰਜ ਹੈ:-

''ਪੁਰਾਤਨ ਦਾਨਿਆਂ ਨੇ ਭਟਾਂ ਦੀ ਗਿਣਤੀ ੧੭ ਲਿਖੀ ਹੈ, ਗੁਰ ਬਿਲਾਸ, ਗੁਰ ਪ੍ਰਤਾਪ ਸੂਰਜ, ਕੋਸ਼ ਪੰਡਤ ਤਾਰਾ ਸਿੰਘ ਨਰੋਤਮ ਤੇ ਕੋਸ਼ ਖ਼ਾਲਸਾ ਟ੍ਰੈਕਟ ਸੁਸਾਇਟੀ ਵਿਚ ਵੀ ੧੭ ਹੀ ਲਿਖੇ ਹਨ।

ਪੰਨਾ ੩੮੯ ਪਰ ਦਿੱਤੇ ਨਕਸ਼ੇ ਨਾਲੋਂ ਫ਼ਰਕ ਕੇਵਲ ਇਤਨਾ ਹੈ ਕਿ ਇਨ੍ਹਾਂ ਚੌਹਾਂ ਲਿਖਤਾਂ ਨੇ 'ਦਾਸ' ਤੇ 'ਸੇਵਕ' ਨੂੰ ਇਕ ਮੰਨ ਕੇ 'ਸਦਰੰਗ' ਨਾਮ ਇਕ੍ ਹੋਰ ਵਧਾ ਕੇ ਗਿਣਤੀ ਪੂਰੀ ਕਰ ਲੀਤੀ ਹੈ। ਕੋਸ਼ ਪੰਡਤ ਤਾਰਾ ਸਿੰਘ ਤੇ ਗੁਰ ਪ੍ਰਤਾਪ ਸੂਰਜ ਵਿਚ 'ਜਲਨ' ਨਾਮ ਨਹੀਂ ਦਿੱਤਾ ਪਰ 'ਜਲ' ਨਾਮ ਦੋ ਵਾਰੀ ਆ ਗਿਆ ਹੈ ਜੋ ਕਲਮੀ ਉਕਾਈ ਜਾਪਦੀ ਹੈ। ਮਗਰਲੇ ਲੇਖਕ ਪ੍ਰੋ. ਸਾਹਿਬ ਸਿੰਘ ਜੀ ਨੇ ੧੧ ਭਟ ਗਿਣੇ ਹਨ, ਉਨ੍ਹਾਂ 'ਕਲ', 'ਟਲ', 'ਕਲਸਹਾਰ' ਯਾ 'ਕਲ ਠਕੁਰ' ਨੂੰ ਇਕ ਮੰਨਿਆ ਹੈ ਅਤੇ 'ਜਲ' 'ਜਲਣ' 'ਜਾਲਪ' ਨੂੰ ਬੀ ਇਕ ਮੰਨਕੇ 'ਦਾਸ' ਤੇ 'ਸੇਵਕ' ਨੂੰ ਇਨ੍ਹਾਂ ਦੇ ਹੀ ਵਿਸ਼ੇਸ਼ਣ ਗਿਣਕੇ ੬ ਘਟਾ ਕੇ ੧੧ ਗਿਣੇ ਹਨ। ਪੰ. ਕਰਤਾਰ ਸਿੰਘ ਜੀ ਦਾਖਾ ਨੇ ਉਪ੍ਰੋਕਤ ੧੭ ਦੀ ਗਿਣਤੀ ਵਿਚ ਦੋ ਨਾਮ 'ਪਰਮਾਨੰਦ' ਤੇ 'ਪਾਰਬ' ਹੋਰ ਵਧਾ ਕੇ ੧੯ ਲਿਖੇ ਹਨ ਤੇ 'ਕਲ' ਤੇ 'ਕਲ ਠਕੁਰ' ਨੂੰ ਇਕ ਮੰਨਿਆ ਹੈ। ਆਪ ਦਸਦੇ ਹਨ ਕਿ ਜਿਨ੍ਹਾਂ ਦੇ ਨੰਬਰ ਕੱਠੇ ਚਲਦੇ ਹਨ ਓਹ ਭੱਟ ਇਕੱਲੇ ਇਕੱਲੇ ਨਹੀਂ ਆਏ ਪਰ ਗਣਾਂ ਵਿਚ ਅਰਥਾਤ ਰਲ ਕੇ ਇਕੱਠੇ ਆਏ ਹਨ; ਚਾਹੇ ਮਿਤਰ ਸਨ ਚਾਹੇ ਉਸਤਾਦ ਸ਼ਗਿਰਦ, ਗੁਣ ਸਾਂਝਾ ਹੋਣ ਕਰਕੇ ਨੰਬਰ ਨਹੀਂ ਵਟੀਂਦਾ ਹੈ। ਇਹ ਗੱਲ ਹੈ ਭੀ ਠੀਕ, ਭੱਟ ਇਕਲੇ ਬੀ, ਦੋ ਦੋ ਬੀ ਤੇ ਗਣਾਂ ਵਿਚ ਹੋ ਕੇ ਬੀ ਰਾਜ ਦਰਬਾਰਾਂ ਵਿਚ ਆਇਆ ਕਰਦੇ ਸਨ। ਦੂਸਰੀ ਵਿਚਾਰ ਯੋਗ ਗੱਲ ਭੀ ਹੈ ਕਿ ਇਕ ਆਦਮੀ ਇਤਨੇ ਜ਼ਿਆਦਾ ਤਖੱਲਸ ਰਖੇ ਇਹ ਅਗਲਬ ਨਹੀਂ। ਸੋ ਭੱਟਾਂ ਦੀ ਗਿਣਤੀ ਵਿਚ ਮਤਭੇਦ ਹੁੰਦਿਆਂ ਜੇ ਬਹੁਸੰਮਤੀ ਤੱਕੀ ਜਾਏ ਤਾਂ ੧੭ ਵਾਲੀ ਹੀ ਹੈ, ਚਾਹੇ ਨਾਵਾਂ ਵਿੱਚ ਰਤਾ ਕੁ ਭਿੰਨ ਭੇਦ ਰਹਿ ਜਾਵੇ। ਇਹ ਗੱਲ ਅਜੇ ਹੋਰ ਖੋਜ ਦੀ ਮੁਥਾਜ ਬੀ ਹੈ।''

ਗਿਆਨੀ ਗੁਰਦਿੱਤ ਸਿੰਘ ਜੀ ਨੇ ਸੰਪ੍ਰਦਾਈ ਸੂਤਰਾਂ ਅਨੁਸਾਰ ੧੭ ਵਾਲੀ ਗਿਣਤੀ ਨੂੰ ਹੀ ਪਰਵਾਨਿਆ ਹੈ ਅਤੇ ਇਸ ਬਾਰੇ ਹੇਠ ਲਿਖਿਆ ਫੁਟ ਨੋਟ ਦਿੱਤਾ ਹੈ:-

''ਭੱਟਾਂ ਦੀ ਗਿਣਤੀ ਅਤੇ ਅੰਦਰੂਨੀ ਗਵਾਹੀ ਬਾਰੇ ਬਹਸ ਕਰਨ ਦੀ ਏਥੇ ਗੁਜਾਇੰਸ਼ ਨਾ ਹੋਣ ਕਰਕੇ ਬਹਸ ਕੀਤੀ ਨਹੀਂ ਜਾ ਸਕੀ। ਅੰਕਾਂ ਦੇ ਸਿਧਾਂਤਾਂ ਮੁਤਾਬਿਕ ਭੀ ੧੧ ਭੱਟਾਂ ਵਾਲੀ ਗੱਲ ਗਲਤ ਹੋ ਜਾਂਦੀ ਹੈ। ਜਿਵੇਂ ਦਾਸ ਭੱਟ ਦੀ ਜਿਥੋਂ ਰਚਨਾ ਸ਼ੁਰੂ ਤੇ ਸਮਾਪਤ ਹੁੰਦੀ ਹੈ, ਉਥੋਂ ਅੰਕ ਬਦਲ ਜਾਂਦਾ ਹੈ ਅਤੇ ਖੁਦ ਆਪਣੇ ਆਪ ਨੂੰ 'ਦਾਸ ਭਟ ਬੇਨਤ ਕਹੈ' ਆਖਦਾ

ਹੈ। ਇਸੇ ਦਾਸ ਭੱਟ ਦੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਪਮਾ ਵਿਚ ਉਚਾਰੇ ਸਵਈਏ ਭੀ ਹਨ, ਪਰ ਸਾਹਿਬ ਸਿੰਘ ਤੇ ਪ੍ਰਿੰ . ਤੇਜਾ ਸਿੰਘ ਜੀ 'ਦਾਸ' ਨੂੰ ਕਿਸੇ ਭੱਟ ਦਾ ਉਪਨਾਮ ਮਨ ਕੇ ਉਸ ਦੀ ਹੋਂਦ ਮਿਟਾ ਦੇਂਦੇ ਹਨ। ਇਸੇ ਤਰ੍ਹਾਂ ਟਲ ਦੀ ਉਨ੍ਹਾਂ ਹੋਂਦ ਨਹੀਂ ਮੰਨੀ। ਕਲ ਤੇ ਕਲਸਹਾਰ, ਜਾਲਪ ਤੇ ਜਲ ਨੂੰ ਇਕੋ ਦਸਿਆ ਹੈ, ਜੋ ਉਪਰ ਦਿਤੇ ਬੰਸਾਵਲੀ ਵਿਚ ਵਖੋਂ ਵੱਖਰੇ ਪਿਤਾਵਾਂ ਦੇ ਪੁੱਤਰ ਹਨ।''

ਪ੍ਰੋ . ਪਿਆਰਾ ਸਿੰਘ ਪਦਮ 'ਟਲ' ਭਟ ਬਾਰੇ ਲਿਖਦੇ ਹਨ ਕਿ ''ਇਕ ਥਾਂ ਲਿਖਾਰੀ ਦੀ ਉਕਾਈ ਨਾਲ 'ਟਲ' ਬਣ ਗਿਆ ਹੈ। ਹੁਣ ਇਹ ਟਲ ਹੀ ਚਲ ਰਿਹਾ ਹੈ, ਲੇਕਿਨ ਤਮਾਮ ਪ੍ਰਾਚੀਨ ਬੀੜਾਂ ਵਿਚ ਇਹ ਨਾਮ 'ਕਲਯ' ਕਰਕੇ ਹੀ ਆਉਂਦਾ ਹੈ।''

ਗਿਆਨੀ ਗੁਰਦਿੱਤ ਸਿੰਘ ਜੀ 'ਟਲ' ਬਾਰੇ ਇਹ ਲਿਖਦੇ ਹਨ ਕਿ ''ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ (ਆਦਿ ਬੀੜ ਦੀ ਸ਼ਾਖ ਦੀਆਂ) ਸਮੂਹ ਬੀੜਾਂ ਵਿਚ 'ਟਲ' ਪਾਠ ਹੈ।''

ਉਪਰੋਕਤ ਦੋਨਾਂ ਵਿਦਵਾਨ ਸਾਹਿਤਕਾਰਾਂ ਵਿਚੋਂ ਕਿਹੜਾ ਸਹੀ ਹੈ, ਇਹ ਓਹ ਆਪ ਹੀ ਜਾਣਨ ਪਰ ਅਸਲੀਅਤ ਇਹ ਹੈ ਕਿ ਭੱਟ ਵਹੀਆਂ ਭਰੋਸੇ ਯੋਗ ਨਹੀਂ ਹਨ। ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਦਰਲੀ ਅੰਕਾਵਲੀ ਵਾਲੀ ਗਵਾਹੀ ਨੂੰ ਛੱਡ ਕੇ ਭਟ ਵਹੀ ਤੇ ਟੇਕ ਰਖ ਕੇ ਕਿਸੇ ਪ੍ਰਕਾਰ ਦੇ ਝਮੇਲੇ ਵਿਚ ਪੈਣ ਦੀ ਉਕਾ ਹੀ ਲੋੜ ਨਹੀਂ।

ਗਿਆਨੀ ਜੀ ਦੀ ਖੋਜ ਭਾਵੇਂ ਸਾਹਿਤਕ ਤੌਰ ਤੇ ਵਿਸ਼ੇਸ਼ ਥਾਨ ਰਖਦੀ ਹੋਵੇ ਪਰ ਸਚਾਈ ਇਹ ਹੈ ਕਿ ਅੰਕਾਵਲੀ ਵਾਲਾ ਪਖ ਨਿਰੋਲ ਸਚ ਦੇ ਅਧਾਰਤ ਹੈ ਜਦੋਂ ਕਿ ਭੱਟ ਵਹੀਆਂ ਦੀ ਸਮਗ੍ਰੀ ਭੰਭਲ-ਭੂਸੇ ਵਿਚ ਪਾਉਣ ਵਾਲੀ ਹੈ। ਗਿਆਨੀ ਜੀ ਮਹਾਨ ਖੋਜੀ ਹਨ ਪਰ ਸਮਝ ਨਹੀਂ ਆਉਂਦੀ ਕਿ ਆਪ ੧੭ ਭੱਟਾਂ ਵਾਲੀ ਗਿਣਤੀ ਜੋ ਅੰਕਾਵਲੀ ਪਖੋਂ ਊਰੀ ਹੈ, ਨੂੰ ਸਹੀ ਮੰਨਣ ਤੇ ਕਿਉਂ ਜੋਰ ਦੇ ਰਹੇ ਹਨ? ਪਰੰਪਰਾ ਦੇ ਟੁੱਟਣ ਤੇ ਕਿਉਂ ਚਿੰਤਾਤੁਰ ਹਨ?

ਪ੍ਰਿੰਸੀਪਲ ਹਰਿਭਜਨ ਸਿੰਘ ਜੀ ਨੇ 'ਗੁਰਬਾਣੀ ਸੰਪਾਦਨ ਨਿਰਣੈ' ਪੁਸਤਕ ਦੇ ਪੰਨਾ ੭੨-੭੭ ਤੇ ਇਉਂ ਵਿਆਖਿਆ ਕੀਤੀ ਹੈ:–

''ਭੱਟਾਂ ਦੀ ਗਿਣਤੀ ਉਹਨਾਂ ਵਲੋਂ ਉਚਾਰੇ ਗਏ ਸਵੱਯਾਂ ਤੇ ਛੰਦਾਂ ਦੇ ਅੰਤ ਵਿਚ ਦਿੱਤੇ ਗਏ ਅੰਕਾਂ ਦੇ ਜੋੜਾਂ (ਜੁਮਲਿਆਂ) ਅਨੁਸਾਰ ਗਿਆਰਾਂ ਬਣਦੀ ਹੈ, ਪੁਰਾਣੇ ਚਲੇ ਆ ਰਹੇ ਵਿਚਾਰਾਂ ਅਨੁਸਾਰ ੧੦, ੧੩, ੧੭ ਜਾਂ ੧੯ ਨਹੀਂ। ਜੇ ਵੱਖ ਵੱਖ ਗਿਣਤੀ ਵਿਚ ਦਿੱਤੇ ਸਾਂਝੇ ਨਾਂਵ ਨੂੰ ਇਕ ਥਾਂ ਕਰ ਲਈਏ ਤਾਂ ਇਹ ਗਿਣਤੀ ੨੨ ਹੋ ਜਾਂਦੀ ਹੈ, ਜੋ ਕਿਸੇ ਤਰ੍ਹਾਂ ਵੀ ਦਰੁਸਤ ਨਹੀਂ।''

ਡਾ. ਰਤਨ ਸਿੰਘ 'ਜੱਗੀ' ਨੇ 'ਸ੍ਰੀ ਗੁਰੂ ਗ੍ਰੰਥ ਪਰਿਚਯ' ਵਿਚ ਭੱਟਾਂ ਦੀ ਵੀਚਾਰਧਾਰਾ ਬਾਰੇ ਇਉਂ ਲਿਖਿਆ ਹੈ:–

''ਸਮੁੱਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਸਵਈਆਂ ਵਿਚ ਗੁਰੂ ਸਾਹਿਬ ਦਾ ਯਸ਼,

ਅਵਤਾਰਵਾਦੀ ਬਿਰਤੀ ਅਧੀਨ ਗਾਇਆ ਗਿਆ ਹੈ ਕਿਉਂਕਿ ਭੱਟ ਕਵੀਆਂ ਦੇ ਸੰਸਕਾਰ ਇਸੇ ਪਰੰਪਰਾਂ ਦੇ ਸਨ। ਇਸ ਪ੍ਰਸੰਸਾ ਤੋਂ ਗੁਰੂ ਸਾਹਿਬਾਨ ਬਾਰੇ ਉਸ ਵਕਤ ਦੇ ਸਮਾਜ ਵਿਚ ਬਣ ਚੁੱਕੇ ਬਿੰਬ ਦਾ ਅਹਿਸਾਸ ਜ਼ਰੂਰ ਹੁੰਦਾ ਹੈ। ਇਨ੍ਹਾਂ ਉਤੇ ਚਰਣਾਂ ਤੋਂ ਲੈ ਕੇ ਵਰਣਾਂ ਤਕ ਸਵੱਯੇ ਦੇ ਲੱਛਣ ਲਾਗੂ ਕਰ ਸਕਣਾ ਸਰਲ ਨਹੀਂ।''

**ਨਿਰਣੈ:** ਕਲਮ ਦੇ ਵੇਗ ਨਾਲ ਜਿਵੇਂ ਕਿਸੇ ਖੋਜੀ ਦਾ ਚਿਤ ਕਰੇ ਲਿਖੀ ਜਾਵੇ ਅਤੇ ਉਸ ਤੋਂ ਅਗੇ ਲਿਖਾਰੀ ਨਕਲ ਮਾਰੀ ਜਾਣ ਪਰ ਭੱਟਾਂ ਦੀ ੧੧ ਵਾਲੀ ਗਿਣਤੀ ਹੀ ਮੰਨਣਯੋਗ ਹੈ। ਪ੍ਰੋ. ਪਿਆਰਾ ਸਿੰਘ 'ਪਦਮ' ਨੇ ਭਟਾਂ ਦੀ ੧੧ ਵਾਲੀ ਗਿਣਤੀ ਤਾਂ ਮੰਨੀ ਹੈ, ਪਰੰਤੂ 'ਗਯੰਦ' ਭਟ ਦੀ ਬਜਾਏ 'ਪਰਮਾਨੰਦ' ਨੂੰ ਭੱਟ ਮੰਨਿਆ ਹੈ ਤੇ ਦਲੀਲ ਇਹ ਦਿਤੀ ਹੈ ਕਿ 'ਗਯੰਦ' ਦਾ ਅਖਰੀ ਅਰਥ 'ਹਾਥੀ' ਹੈ ਤੇ 'ਮਨ' ਨੂੰ ਗੁਰਬਾਣੀ ਵਿਚ ਕਈ ਵਾਰ ਹਾਥੀ ਦੀ ਉਪਮਾ ਦੇ ਕੇ ਬਿਆਨਿਆ ਹੈ। ਇਸ ਭੱਟ ਦੇ ੧੩ ਸਵਈਏ ਸ੍ਰੀ ਗੁਰੂ ਰਾਮਦਾਸ ਜੀ ਸਬੰਧੀ ਹਨ।

ਗਿਣਤੀ ਨੂੰ ਇਕ ਪਾਸੇ ਰਖੀਏ, ਭੱਟਾਂ ਨੇ ਜੋ ਸਤਿਗੁਰਾਂ ਦੀ ਉਸਤਤਿ ਕੀਤੀ ਹੈ ਉਹ ਕਮਾਲ ਦੀ ਹੈ। ਪਾਠਕਾਂ ਨੂੰ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਭਟ ਸਤਿਗੁਰਾਂ ਦੀ ਹਜ਼ੂਰੀ ਵਿਚ ਸਨਮੁਖ ਖੜੇ ਹੋ ਕੇ ਵਡਿਆਈ ਕਰ ਰਹੇ ਹੋਣ ਜਿਵੇਂ ਕਿ ਕਲ ਸਹਾਰ ਭੱਟ ਨੇ ਪੰਜਾਂ ਹੀ ਸਤਿਗੁਰਾਂ ਦੀ ਵਡਿਆਈ ਸੰਬੋਧਨ ਰੂਪ ਵਿਚ ਕੀਤੀ ਹੈ। ਜੇ ਸੋਚੀਏ ਤਾਂ ਉਹ ਪਹਿਲੀ ਪਾਤਿਸ਼ਾਹੀ ਦੇ ਚਰਨਾਂ ਵਿਚ ਕਿਵੇਂ ਹਾਜ਼ਰ ਹੋ ਕੇ ਉਸਤਤਿ ਕਰ ਸਕਦਾ ਸੀ? ਹਾਂ, ਆਪਣੀ ਹੋਂਦ ਤੋਂ ਪਹਿਲਾਂ ਹੋਏ ਮਹਾਂਪੁਰਸ਼ਾਂ ਦਾ ਮੰਗਲ ਕਰਨਾ ਇਕ ਕਾਵਿਕ ਗੁਣ ਹੈ।

ਕਈ ਵੀਰ 'ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ'' ਅਤੇ 'ਭਨਿ ਮਥੁਰਾ ਕਛੁ ਭੇਦ ਨਹੀ, ਗੁਰੁ ਅਰਜੁਨੁ ਪਰਤਖੵ ਹਰਿ' ਵਾਲੀਆਂ ਪੰਕਤੀਆਂ ਪੜ੍ਹ ਕੇ ਭੱਟਾਂ ਨੂੰ ਅਵਤਾਰਵਾਦੀ ਬਿਰਤੀ ਅਧੀਨ ਸਤਿਗੁਰਾਂ ਦਾ ਜਸ ਗਾਇਨ ਕੀਤਾ ਆਖਦੇ ਹਨ ਪਰ ਇਹ ਠੀਕ ਨਹੀਂ। ਗੁਰਬਾਣੀ ਵਿਚ 'ਨਾਨਕ ਸੋਧੇ ਸਿਮ੍ਰਿਤ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦੁ॥' (ਪੰਨਾ ੧੧੪੨) ਅਤੇ ਅਜਿਹੇ ਕਈ ਹੋਰ ਪਾਵਨ ਵਾਕ ਹਨ ਜੋ ਗੁਰਮਤਿ ਸਿਧਾਂਤ ਦੇ ਅਨੁਕੂਲ ਹਨ। ਕੀ ਅਜੇਹੇ ਵਿਦਵਾਨ ਗੁਰੂ ਸਾਹਿਬ ਉਤੇ ਵੀ ਇਹੀ ਦੋਸ਼ ਅਰੋਪਣਗੇ ਕਿ ਉਹ ਅਵਤਾਰਵਾਦੀ ਸਨ? ਅਧਿਆਤਮ ਖੇਤਰ ਵਿਚ ਇਸ ਭਾਵਨਾ ਦੀ ਸ਼ਕਤੀ ਨੂੰ ਓਹੀ ਜਗਿਆਸੂ ਜਾਣਦੇ ਹਨ ਜੋ ਪਿਆਰ ਨਾਲ ਗੁਰਬਾਣੀ ਦਾ ਪਠਨ-ਪਾਠਨ ਕਰਦੇ ਹਨ ਅਤੇ ਗੁਰ-ਉਪਦੇਸ਼ ਨੂੰ ਹਿਰਦੇ ਵਿਚ ਧਰਦੇ ਹਨ।

ਪ੍ਰੋ. ਸਾਹਿਬ ਸਿੰਘ ਜੀ ਨੇ ਅੰਕਾਵਲੀ ਦੇ ਆਧਾਰ ਤੇ ੧੧ ਭੱਟਾਂ ਦੀ ਗਿਣਤੀ ਸਿਧ ਕੀਤੀ ਹੈ ਜੋ ਇਸ ਪ੍ਰਕਾਰ ਹੈ:—

੧. ਭਿਖਾ ੨. ਮਥਰਾ ੩. ਜਾਲਪ (ਜਲ) ੪. ਕੀਰਤ ੫. ਸਲ ੬. ਭਲ
੭. ਬਲ ੮. ਨਲ ੯. ਹਰਿਬੰਸ ੧੦. ਕਲਸਹਾਰ (ਕਲ/ਟਲ) ੧੧. ਗਯੰਦ

ਹਾਂ, ਵਿਆਕਰਣਕ ਨੁਕਤੇ ਨਾਲ ਕੀਤੀ ਕਾਟ ਬੜੀ ਢੁਕਵੀਂ ਹੈ, ਉਸ ਨਾਲ ਨਿਰਪੱਖ ਵਿਦਵਾਨਾਂ ਦੀ ਨਿਸ਼ਾ ਹੋ ਜਾਂਦੀ ਹੈ।

## ਕਲ ਜਾਂ ਕਲਸਹਾਰ—

ਭੱਟਾਂ ਦੀ ਵਹੀ ਅਨੁਸਾਰ ਵਿਦਵਾਨਾਂ ਨੇ ਇਹ ਦੋ ਭਟ ਗਿਣੇ ਹਨ ਪਰ ਇਹ ਮਨੌਣ ਨਿਰਮੂਲ ਹੈ ਕਿਉਂਕਿ ਸਾਨੂੰ ਇਨ੍ਹਾਂ ਦੋਹਾਂ ਭੱਟਾਂ ਦੇ ਇਕ ਹੋਣ ਦੀ ਗਵਾਹੀ ਉਨ੍ਹਾਂ ਦੀ ਆਪਣੀ ਰਚਨਾ ਚੋਂ ਮਿਲਦੀ ਹੈ। ਫਿਰ ਭੱਟਾਂ ਦੇ ਬੰਸਾਵਲੀਨਾਮੇ ਚੋਂ ਕੀ ਕਢਣਾ ਹੈ ਜਦੋਂ ਕਿ ਸਵਈਆਂ ਵਿਚ ਕਿਸੇ ਭੱਟ ਦੇ ਪਿਤਾ ਦਾ ਨਾਮ ਦਰਜ ਨਹੀਂ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੯੬ ਤੋਂ ਸਵਈਏ ਮਹਲੇ ਚੌਥੇ ਦੇ ਆਰੰਭ ਹੁੰਦੇ ਹਨ। ਪਹਿਲੇ ਸਵਈਏ ਵਿਚ 'ਕਲ ਸਹਾਰ' ਤੇ 'ਕਲ' ਦੋਵੇਂ ਨਾਮ ਅੰਕਿਤ ਹਨ ਜੋ ਇਨ੍ਹਾਂ ਦੇ ਇਕ ਹੋਣ ਦਾ ਅਕੱਟ ਸਬੂਤ ਹੈ ਅਤੇ ਬਾਕੀ ਅੰਕਾਵਲੀ ਦਾ ਇਹ ਮੂਲਿਕ ਆਧਾਰ ਹੈ।। ਪੰਕਤੀਆਂ ਦੇ ਅਖਰ ਇਉਂ ਹਨ :-

੧. **ਕਲੵ ਸਹਾਰੁ** ਤਾਸੁ ਗੁਣ ਜੰਪੈ ॥

੨. **ਕਵਿ ਕਲੵ ਠਕੁਰ** ਹਰਿਦਾਸ ਤਨੇ, ਗੁਰੁ ਰਾਮਦਾਸ ਸਰ ਅਭਰ ਭਰੇ ॥

ਇਸੇ ਤਰ੍ਹਾਂ 'ਟਲ' ਨਾਂ ਦਾ ਕੋਈ ਭੱਟ ਨਹੀਂ ਕਿਉਂਕਿ 'ਸਵਈਏ ਮਹਲੇ ਦੂਜੇ ਕੇ' ਵਿਚ ਅੰਤਲੇ ਤਿੰਨ ਸਵਈਆਂ ਦਾ ਵਿਸ਼ਾ ਅਤੇ ਕਾਵਿ ਸੁਮੇਲ ਹੈ ਜਿਵੇਂ ਕਿ:—

ਦਰਸਨਿ ਪਰਸਿਐ ਗੁਰੂ ਕੇ ਅਠਸਠਿ ਮਜਨ ਹੋਇ।੮।

ਦਰਸਨਿ ਪਰਸਿਐ ਗੁਰੂ ਕੈ ਸਚੁ ਜਨਮੁ ਪਰਵਾਣੁ।੯।

ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ।੧੦।

ਉਪਰੋਕਤ ਸ਼ਬਦਾਵਲੀ ਦੇ ਦਰਸ਼ਨ ਤੋਂ ਇਨ੍ਹਾਂ ਤਿੰਨਾਂ ਸਵਈਆਂ ਦਾ ਭਟ-ਕਵੀ ਕੇਵਲ ਇਕ ਹੈ, ਦੋ ਨਹੀਂ। ਉਹ 'ਕਲ' ਕਵੀ ਹੀ ਹੈ।

## ਜਲ, ਜਲਨ, ਜਾਲਪ

ਅਸਲੀ ਭੱਟ ਜਾਲਪ ਹੈ ਇਸ ਦੇ ਉਪਨਾਮ 'ਜਲ' ਤੇ ਜਲਨ ਹਨ ਜਿਵੇਂ ਕੇ ਉਪਰ 'ਕਲਸਹਾਰ' ਤੇ 'ਕਲ' ਇਕ ਹਨ। ਇਸੇ ਤਰ੍ਹਾਂ ਇਹ ਵੀ ਇਕ ਭਟ ਦੇ ਉਪਨਾਮ ਹਨ। ਪਰਮਾਣ ਵਜੋਂ:-

ਗੋਬਿੰਦਵਾਲੁ ਗੋਬਿੰਦਪੁਰੀ ਸਮ, **ਜਲੵਨ** ਤੀਰਿ ਬਿਪਾਸ ਬਨਾਯਉ॥

ਇਸ ਪੰਕਤੀ ਵਿਚ ਜਲ ਤੇ ਜਲੵਨ ਦਾ ਸਪਸ਼ਟ ਅਰਥ ਇਉਂ ਹੈ:-''ਬਿਆਸ ਦੇ ਪਾਣੀਆਂ ਦੇ ਕੰਢੇ ਉਤੇ ਮਾਨੋ ਗੋਬਿੰਦਪੁਰੀ ਵਰਗਾ ਗੋਇੰਦਵਾਲ ਬਣਾ ਦਿਤਾ ਹੈ।''

'ਸਵਈਏ ਮਹਲੇ ਤੀਜੇ ਕੇ' ਦਾ ਸਵਈਆ ਨੰ: ੪(੧੩) ਵਿਚ 'ਜਲ' ਕਵੀ ਦਾ ਨਾਮ ਹੈ ਅਤੇ

ਇਸ ਦੇ ਅਗਲੇ ਪਿਛਲੇ ਸਵਈਆਂ [ਅਰਥਾਤ ੩(੧੨) ਅਤੇ ੫(੧੪)] ਵਿਚ 'ਜਾਲਪ'। ਜੇ ਇਹ ਦੋ ਕਵੀ ਹੁੰਦੇ ਤਾਂ ਇਨ੍ਹਾਂ ਦੇ ਸਵਈਆਂ ਦੀ ਅੰਕਾਵਲੀ ਵਖਰੀ ਹੋਣੀ ਸੀ।

### ਸੇਵਕ, ਦਾਸ, ਪਰਮਾਨੰਦ

ਇਹ ਤਿੰਨੇ ਭੱਟਾਂ ਦੇ ਨਾਮ ਨਹੀਂ ਹਨ। ਇਨ੍ਹਾਂ ਦੀ ਸ਼ਬਦਾਵਲੀ ਅਧਿਆਤਮਿਕ ਖੇਤਰ ਵਿਚ ਆਪਣੇ ਵਿਲੱਖਣ ਅਰਥ ਰਖਦੀ ਹੈ। ਜਿਵੇਂ:—

| | |
|---|---|
| ੧. ....ਸੇਵਕਿ ਦਾਸਿ ਕਹਿਓ ਇਹੁ ਤਥੁ ॥ | ਸੇਵਕ ਦਾਸ (ਮਥੁਰਾ) ਨੇ ਇਹ ਸੱਚ ਆਖਿਆ ਹੈ। |
| ੨. ....ਗੰਗ ਤਰੰਗ ਅੰਤੁ ਕੋ ਪਾਵੈ॥ | ਇਥੇ 'ਗੰਗ' ਗੰਗ ਜਲ ਦੀਆਂ ਤਰੰਗਾਂ ਦਾ ਲਖਾਇਕ ਹੈ। |
| ੩. ....ਪਰਮਾਨੰਦ ਗੁਰੁ ਮੁਖਿ ਮਚਾ ॥ | ਪਰਮਾਨੰਦ ਤੋਂ ਭਾਵ ਆਤਮਿਕ ਅਨੰਦ ਹੈ ਜੋ ਗੁਰੂ ਰਾਹੀਂ ਪ੍ਰਾਪਤ ਹੁੰਦਾ ਹੈ। ਭੱਟ ਦਾ ਨਾਮ ਦੱਸਣਾ ਨਿਜੀ ਮਨੌਤ ਹੈ। |

## ਅੰਕਾਵਲੀ ਅਨੁਸਾਰ ਗਿਣਤੀ ਦਾ ਵੇਰਵਾ

### ਸਵਈਏ ਮਹਲੇ ਪਹਿਲੇ ਕੇ-੧੦

੧੦ ਸਵਈਏ ਕਲ ਭੱਟ ਦੇ ਰਚਿਤ ਹਨ। ਇੰਨ੍ਹਾਂ ਦੇ ਰਚਿਤਾ ਬਾਰੇ ਕਿਸੇ ਨੂੰ ਕੋਈ ਸ਼ੰਕਾ ਨਹੀਂ ਹੈ।

**ਸਵਈਏ ਮਹਲੇ ਦੂਜੇ ਕੇ-੧੦** ਇਨ੍ਹਾਂ ਸਵਈਆਂ ਦੀ ਗਿਣਤੀ ੧੦ ਹੈ।

| | |
|---|---|
| ਕਲ ਸਹਾਰ | ੧, ੨, ੩, ੪ |
| ਕਲ | ੫, ੬, ੭, ੯, |
| ਕਵੀ ਨਾਮ ਰਹਿਤ | ੮ |
| ਟਲ (ਵੇਖੋ ਨੋਟ) | ੧੦ |

ਨੋਟ— ਜਿਵੇਂ ਪਿਛੇ ਸਪਸ਼ਟ ਹੋ ਚੁਕਾ ਹੈ ਕਿ ਅਸਲੀ ਭੱਟ ਕਲ ਸਹਾਰ, ਹੈ, ਕਲ ਤੇ ਟਲ ਇਸ ਕਵੀ ਦੇ ਉਪਨਾਮ ਹਨ।

ਜਿਥੇ ਕਵੀ ਬਦਲਦਾ ਹੈ, ਜਾਂ ਸਵਈਏ ਦੀ ਚਾਲ ਬਦਲਦੀ ਹੈ ਉਥੇ ਅੰਕ ਬਦਲਦਾ ਹੈ ਪਰ ਇਨ੍ਹਾਂ ਸਵਈਆਂ ਦੀ ਗਿਣਤੀ ਇਕ ਸਾਰ ਹੈ ਕਿਉਂਕਿ ਨਾਂ ਕੋਈ ਕਵੀ ਬਦਲਿਆ ਹੈ ਅਤੇ ਨਾ ਕਿਸੇ ਸਵਈਏ ਦੀ ਚਾਲ ਬਦਲੀ ਹੈ।

### ਸਵਈਏ ਮਹਲੇ ਤੀਜੇ ਕੇ-੨੨

| | | |
|---|---|---|
| ਕਲ | ੧,੫,੮,੯ } | ਕਿਉਂਕਿ ਅੰਕ ਨਹੀਂ ਬਦਲਦਾ, ਇਸ ਲਈ 'ਕਲ' |
| ਕਵੀ ਦਾ ਨਾਮ ਰਹਿਤ ਅੰਕ | ੨,੩,੪,੬,੭,} | ਕਵੀ ਦੇ ਹਨ। |

| | | |
|---|---|---|
| ਜਾਲਪ | ੧੦,੧੧,੧੨,੧੪} | ਜਾਲਪ ਤੇ ਜਲ ਇਕੋ ਕਵੀ ਹੈ। ਇਨ੍ਹਾਂ ਸਵਈਆਂ |
| ਜਲ | ੧੩ } | ਦਾ ਵੀ ਅੰਕ ਨਹੀਂ ਬਦਲਿਆ। |
| ਕੀਰਤ | ੧੫ | |
| ਕਵੀ ਨਾਮ-ਰਹਿਤ | ੧੬,੧੭,੧੮ | ਅੰਕ ਨਾ ਬਦਲਣ ਕਰਕੇ ਇਹ ਸਵਈਏ ਵੀ ਕੀਰਤ ਭੱਟ ਦੇ ਹਨ। |
| ਭਿਖੇ ਕੇ | ੧੯, ੨੦ | |
| ਸਲ | ੨੧ | |
| ਭਲ | ੨੨ | |

## ਸਵਈਏ ਮਹਲੇ ਚਉਥੇ ਕੇ-੬੦

| | | |
|---|---|---|
| ਕਲ ਜਾਂ ਕਲਸਹਾਰ | ੧ | ਇਹ ਸਵਈਆ ਦੋ ਕਵੀਆਂ ਦੇ ਨਾਵਾਂ ਨੂੰ ਇਕ ਕਵੀ ਪ੍ਰਗਟ ਕਰਨ ਵਾਲੀ ਕੁੰਜੀ ਦਾ ਪ੍ਰਤੀਕ ਹੈ। |
| ਕਲ | ੨ ਤੋਂ ੧੧ | -- ਓਹੀ -- |
| ਭਟ ਕਵੀ ਨਾਮ ਰਹਿਤ | ੧੨, ੧੩ | ੧੩ ਨੰਬਰ ਸਵਈਏ ਤੋਂ ਬਾਅਦ ਅੰਕ ਬਦਲ ਜਾਂਦਾ ਹੈ ਜੋ ੧ ਤੋਂ ੪ ਨੰਬਰ ਤਕ ਜਾਰੀ ਰਹਿੰਦਾ ਹੈ ਜੋ ਨਲ ਭੱਟ ਦੇ ਰਚਿਤ ਹਨ। |

ਇਸ ਮਗਰੋਂ 'ਰਡ' ਛੰਦ ਸ਼ੁਰੂ ਹੁੰਦਾ ਹੈ। ਇਹ ਸਵਈਏ ਵੀ ਇਸੇ ਕਵੀ ਦੇ ਹਨ। ਇਸ ਦੇ ਪਹਿਲੇ ੪ ਸਵਈਆਂ ਮਗਰੋਂ ਪਹਿਲਾ ਅੰਕ ਬਦਲਿਆ ਪਰ ਕਵੀ ਨਹੀਂ ਬਦਲਿਆ ਹੈ ਕਿਉਂਕਿ ਵਡਾ ਅੰਕ ਜਾਰੀ ਹੈ। ਇਸ ਦੀ ਅੰਕਾਵਲੀ ਇਉਂ ਹੈ:-

| | | |
|---|---|---|
| | ੧ ॥ ੫ ॥ | |
| | ੨ ॥ ੬ ॥ | |
| ਇਹ ਸਾਰੇ ਸਵਈਏ | ੩ ॥ ੭ ॥ | |
| ਨਲ ਕਵੀ ਦੇ ਹਨ-- | ੪ ॥ ੮ ॥ | |
| | ੫ ॥ ੯ ॥ | |
| | ੬ ॥ ੧੦ ॥ | |
| | ੭ ॥ ੧੧ ॥ | |
| | ੮ ॥ ੧੨ ॥ | |
| | ੧ ॥ ੧੩ ॥ | ਇਥੋਂ ਛੰਦ ਬਦਲਿਆ ਪਰ ਕਵੀ ਓਹੀ ਹੈ। |
| | ੨ ॥ ੧੪ ॥ | |
| | ੩ ॥ ੧੫ ॥ | |
| | ੪ ॥ ੧੬ ॥ | |
| ਜੋੜ | ੧੩+੧੬=੨੯ | |

| | | |
|---|---|---|
| ਕਵੀ ਨਾਮ ਰਹਿਤ ਅੰਕ | ੧ ਤੋਂ ੫ | ਪਰਮਾਨੰਦ ਕੋਈ ਕਵੀ ਨਹੀਂ ਹੈ। ਗੰਗਾ ਕੋਈ ਭਟ ਨਹੀਂ ਹੈ। |
| ਗਯੰਦ | ੧ ॥ ੬ ॥ | ਇਥੋਂ ਨਵਾਂ ਛੋਟਾ ਅੰਕ ਸ਼ੁਰੂ ਹੋ ਜਾਂਦਾ ਹੈ ਪਰ ਵਡਾ ਅੰਕ ਜਾਰੀ ਹੈ |
| | ੨ ॥ ੭ ॥ | ਜਿਸ ਤੋਂ ਸਪਸ਼ਟ ਹੈ ਕਿ ਕਵੀ ਨਹੀਂ ਬਦਲਿਆ,ਕੇਵਲ ਛੰਦ ਦੀ |
| | ੩ ॥ ੮ ॥ | ਚਾਲ ਬਦਲੀ ਹੈ ਤੇ ੧-੫ ਤਕ ਦੇ ਛੰਦ ਇਸੇ ਗਯੰਦ ਕਵੀ ਦੇ ਹਨ। |
| | ੪ ॥ ੯ ॥ | |
| | ੫ ॥ ੧੦ ॥ | |
| ਕਵੀ ਨਾਮ ਰਹਿਤ ਅੰਕ | ੧ ॥ ੧੧ ॥ | ਛੰਤ ਦੀ ਚਾਲ ਬਦਲਨ ਕਰਕੇ ਛੋਟਾ ਅੰਕ ਬਦਲਿਆ ਹੈ। |
| | ੨ ॥ ੧੨ ॥ | ਕਵੀ ਨਹੀਂ ਬਦਲਿਆ ਕਿਉਂਕਿ ਵਡਾ ਅੰਕ ਜਾਰੀ ਹੈ। |
| | ੩ ॥ ੧੩ ॥ | |
| ਜੋੜ | ੨੯+੧੩=੪੨ | |
| ਮਥੁਰਾ | ੧, ੨, ੩ , | ਕਿਉਂਕਿ ਛੰਦ ਦਾ ਅੰਕ ਨਹੀਂ ਬਦਲਿਆ, ਮਥਰਾ ਕਵੀ ਦੀ |
| ਕਵੀ ਨਾਮ ਰਹਿਤ ਅੰਕ | ੪, ੫, ੬, ੭ | ਰਚਨਾ ਚਲ ਰਹੀ ਹੈ। |
| ਜੋੜ | ੭ | ਵੱਡਾ ਜੋੜ ੪੨+੭=੪੯ |
| ਨਾਮ ਰਹਿਤ ਕਵੀ | ੧, ੨, ੩ | ਇਹ ਸਾਰੇ ਸਵਈਏ ਬਲ ਦੇ ਹਨ ਕਿਉਂਕਿ ਅੰਕ ਨਹੀਂ |
| ਬਲ | ੪, ੫ | ਬਦਲਿਆ। |
| ਜੋੜ | ੪੯+੫=੫੪ | |
| ਕੀਰਤ | ੧, ੨, ੩, ੪ | ੨ ਤੇ ੩ ਵਿਚ ਕਵੀ ਦਾ ਨਾਮ ਨਹੀਂ ਕਿਉਂਕਿ ਪਿਛਲਾ ਅੰਕ ਚਲ ਰਿਹਾ ਹੈ। ਇਹ ੪ ਸਵਈਏ ਕੀਰਤ ਦੇ ਹਨ। |
| ਸਲ | ੧, ੨ | ਜੋੜ ੫੪+੬=੬੦ |

ਵੱਡਾ ਜੋੜ ੧੩+੧੬+੧੩+੭+੫+੪+੨=੬੦

## ਸਵਈਏ ਮਹਲੇ ਪੰਜਵੇਂ ਕੇ

| | | |
|---|---|---|
| ਕਲ/ਕਲ ਸਹਾਰ | ੧-੯ | ਸਵਈਏ ਨੰਬਰ ੨,੩,੫ ਵਿਚ ਕਵੀ ਦਾ ਨਾਮ ਨਹੀਂ ਹੈ ਪਰ ਲਗਾਤਾਰ ਗਿਣਤੀ ਕਾਰਨ ਕਵੀ ਇਕੋ ਹੈ। |
| ਸੋਰਠੇ | ੧,੨,੩ | ਛੰਦ ਬਦਲਣ ਕਰਕੇ ਅੰਕ ਬਦਲਿਆ ਹੈ। |
| | ਜੋੜ ੯+੩=੧੨ | |
| ਮਥੁਰਾ | ੧ ਤੋਂ ੭ | |
| ਹਰਿਬੰਸ | ੨ | ਛੰਤ ਨੰਬਰ ੨ ਵਿਚ ਕਵੀ ਦਾ ਨਹੀਂ ਪਰ ਅੰਕ ਜਾਰੀ ਹੈ। |

ਵੱਡਾ ਜੋੜ ੧੨+੭+੨=੨੧

ਭੱਟਾਂ ਦੇ ਸਮੂਹ ਸਵਈਆਂ ਦਾ ਅੰਕ ਜੋੜ= ੧੦+੧੦+੨੨+੬੦+੨੧=੧੨੩ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਬਾਣੀ ਬਿਉਰਾ ਭਾਗ ੧ (ਰਚਿਤ ਭਾ. ਜੋਗਿੰਦਰ ਸਿੰਘ ਜੀ ਤਲਵਾੜਾ) ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਵਲੋਂ ਪ੍ਰਕਾਸ਼ਤ ਕੁਝ ਐਡੀਸ਼ਨਾਂ ਵਿਚ ਸਵਈਏ ਮਹਲੇ ਪੰਜਵੇਂ ਦੇ ਅੰਤ ਵਿਚ ਸਮੁਚਾ ਅੰਕ– ੨ ॥ ੨੧ ॥ ੯ ॥ ੧੦ ॥ ੨੨ ॥ ੬੦ ॥ ੧੨੨ ॥ ਅੰਕਿਤ ਹੈ ਕੁਝ ਸਰੂਪਾਂ ਵਿਚ ੨ ॥ ੨੧ ॥ ੯ ॥ ੧੧ ॥ ੧੦ ॥ ੧੦ ॥ ੨੨ ॥ ੬੦ ॥ ੧੪੩ ॥ ਦਸਿਆ ਹੈ। ਇਸ ਅੰਤਰ ਨੂੰ ਮਿਟਾਉਣ ਦੀ ਡਾਢੀ ਲੋੜ ਹੈ ਵਰਨਾ ਕੁਝ ਸਮਾਂ ਪਾ ਕੇ ਇਹ ਅੰਤਰ ਵਾਦ-ਵਿਵਾਦ ਦਾ ਕਾਰਨ ਬਣ ਸਕਦਾ ਹੈ।

ਨੋਟ- ਆਰੰਭ ਤੋਂ ਅਖ਼ੀਰ ਦਾ ਬਾਣੀ ਬਿਉਰਾ, ਜਿਸ ਨੂੰ ਭਾ. ਜੋਗਿੰਦਰ ਸਿੰਘ ਜੀ ਤਲਵਾੜਾ ਨੇ ਆਪਣੇ ਸਾਥੀਆਂ ਸਮੇਤ ੧੯੯੨ ਵਿਚ ਪ੍ਰਕਾਸ਼ਤ ਕਰਵਾਇਆ, ਵਿਚ ਵੀ ਭੱਟਾਂ ਦੀ ਗਿਣਤੀ ੧੧ ਹੀ ਪ੍ਰਵਾਨੀ ਹੈ, ਜੋ ਨਿਰਸੰਦੇਹ ਠੀਕ ਹੈ।



# ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਸਵਯੇ ਸ੍ਰੀ ਮੁਖਬਾਕ੍ ਮਹਲਾ ੫ ॥

ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ ॥ ਸਰਬ ਰਹਿਓ ਭਰਪੂਰਿ, ਸਗਲ ਘਟ ਰਹਿਓ ਬਿਆਪੇ ॥ ਬ੍ਯਾਪਤੁ ਦੇਖੀਐ ਜਗਤਿ, ਜਾਨੈ ਕਉਨੁ ਤੇਰੀ ਗਤਿ, ਸਰਬ ਕੀ ਰਖ੍ਯਾ ਕਰੈ, ਆਪੇ ਹਰਿ ਪਤਿ ॥ ਅਬਿਨਾਸੀ ਅਬਿਗਤ, ਆਪੇ ਆਪਿ ਉਤਪਤਿ ॥ ਏਕੈ ਤੂਹੀ ਏਕੈ, ਅਨ ਨਾਹੀ ਤੁਮ ਭਤਿ ॥ ਹਰਿ ਅੰਤੁ ਨਾਹੀ ਪਾਰਾਵਾਰੁ, ਕਉਨੁ ਹੈ ਕਰੈ ਬੀਚਾਰੁ, ਜਗਤ ਪਿਤਾ ਹੈ ਸ੍ਰਬ ਪ੍ਰਾਨ ਕੋ ਅਧਾਰੁ ॥ ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥ ਹਾਂ ਕਿ, ਬਲਿ ਬਲਿ, ਬਲਿ ਬਲਿ, ਸਦ ਬਲਿਹਾਰਿ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਕਰੈਂ, ਤੂਹੀਂ, ਨਾਹੀਂ, ਹੈਂ।

**ਫੁਟਕਲ:** ਸ੍ਰੀ ਦਾ ਉਚਾਰਨ 'ਸਿਰੀ' ਨਹੀਂ 'ਸ' ਤੇ 'ਰ' ਦੋਹਾਂ ਦਾ ਮਿਲਵਾਂ ਉਚਾਰਨ ਕਰਨਾ ਹੈ। (੨) 'ਬਾਕ੍' 'ਬਾਕਿਅ' 'ਅਬਿਗਤ' ਦਾ ਉਚਾਰਨ ਵਿਸ਼ੇਸ਼ ਧਿਆਨ ਮੰਗਦਾ ਹੈ- ਅ-ਬਿੱਗਤ। ਜੇ 'ਅਬਿਗਤ' ਪੜੀਏ ਤਾਂ ਅਰਥ ਦਾ ਅਨਅਰਥ ਹੋ ਜਾਂਦਾ ਹੈ। (੩) ਸ੍ਰਬ- ਮੂਲ ਅਖਰ 'ਸ' ਅਤੇ 'ਦੁਤ' ਅਖਰ 'ਰ' ਦਾ ਜੁੜਵਾਂ ਉਚਾਰਨ ਕਰੋ ਜੀ। (੪) 'ਬ੍ਯਾਪਤ' ਅਤੇ 'ਰਖ੍ਯਾ' ਦਾ ਉਚਾਰਨ 'ਬਿਆਪਤ' ਤੇ 'ਰਖਿਆ' ਕਰਨਾ ਉਚਿਤ ਹੈ।

**ਪਦ ਅਰਥ:** ਆਦਿ ਪੁਰਖ=ਪਹਿਲਾ, ਪ੍ਰਥਮ ਪੁਰਖ। ਕਰਤਾਰ=ਸਿਰਜਨਹਾਰ। ਕਰਣ=ਕਰਨ ਵਾਲਾ। ਕਾਰਣੁ=ਜਗਤ। ਸਰਬ=ਸਾਰਿਆਂ ਵਿਚ। ਭਰਪੂਰਿ=ਭਰਿਆ ਹੋਇਆ, ਪਰੀਪੂਰਣ। ਸਗਲ ਘਟ=ਸਾਰੇ ਹਿਰਦਿਆਂ ਵਿਚ। ਰਹਿਓ ਬਿਆਪੇ=ਵਿਆਪਕ ਹੋ ਰਿਹਾ ਹੈ। ਬ੍ਯਾਪਤੁ=ਵਿਆਪਿਆ (ਪਸਰਿਆ) ਹੋਇਆ। ਜਗਤਿ=ਸੰਸਾਰ ਵਿਚ। ਗਤਿ=ਹਾਲਤ, ਅਵਸਥਾ। ਰਖ੍ਯਾ ਕਰੈ=ਰਖਿਆ ਕਰਦਾ ਹੈ। ਪਤਿ=ਪਤੀ ਭਾਵ ਪਰਮੇਸ਼ੁਰ। ਅਬਿਨਾਸ਼ੀ=ਨਾਸ਼ ਤੋਂ ਰਹਿਤ। ਅਬਿਗਤ=ਅਵਿਅਕਤ, ਸਰੀਰ ਤੋਂ ਰਹਿਤ, ਪਾਰਬ੍ਰਹਮ। ਆਪੇ ਆਪਿ ਉਤਪਤਿ=(ਜਿਸ ਦੀ) ਆਪਣੇ ਆਪ ਤੋਂ ਉਤਪਤੀ ਹੋਈ ਹੈ। ਅਨ=ਹੋਰ। ਤੁਮ ਭਤਿ=ਤੇਰੀ ਭਾਂਤ ਦਾ, ਤੇਰੇ ਜੇਹਾ, ਤੇਰੇ ਵਰਗਾ। ਪਾਰਾਵਾਰੁ=ਉਰਾਰ-ਪਾਰ, ਹਦ ਬੰਨਾ। ਜਗਤ ਪਿਤਾ=ਸੰਸਾਰ ਦਾ ਪਿਤਾ। ਸ੍ਰਬ ਪ੍ਰਾਨ ਕੋ ਅਧਾਰ=ਸਾਰੇ ਪ੍ਰਾਣੀਆਂ ਦਾ ਆਸਰਾ। ਦਰਿ=ਦਰ ਉਤੇ। ਤੁਲਿ=ਤੁਲ ਕੇ (ਭਾਵ ਪਰਵਾਨ ਹੋਏ)। ਸਮਸਰਿ=ਸਮਾਨ, ਸਦਰਸ, ਵਰਗਾ, ਬਰਾਬਰ। ਜੀਹ=ਜੀਭ।

ਹਾਂ ਕਿ=ਹਾਂ ਜੀ, (ਇਹ ਕਾਵ ਰੂਪ ਵਿਚ ਸਵੱਯੇ ਦੀ ਇਕ ਟੇਕ ਹੈ)। ਬਲਿ ਬਲਿ=ਬਲਿਹਾਰੇ, ਸਦਕੇ, ਕੁਰਬਾਨ।੧।

**ਅਰਥ:** ਹੇ ਪ੍ਰਥਮ ਪੁਰਖ ! ਹੇ ਸਿਰਜਨਹਾਰ ! ਹੇ ਜਗਤ ਦੀ (ਸਿਰਜਨਾ) ਕਰਨ ਵਾਲੇ ! (ਤੂੰ) ਆਪ ਹੀ ਸਭ (ਕੁਝ) ਹੈਂ। (ਤੂੰ) ਸਾਰਿਆਂ ਵਿਚ ਪਰੀਪੂਰਣ ਹੋ ਰਿਹਾ ਹੈਂ, ਸਾਰੇ ਹਿਰਦਿਆਂ ਵਿਚ ਵਿਆਪਕ ਹੋ ਰਿਹਾ ਹੈ।

(ਹੇ ਆਦਿ ਪੁਰਖ! ਤੈਨੂੰ ਸਾਰੇ) ਸੰਸਾਰ ਵਿਚ ਵਿਆਪਕ ਦੇਖੀਦਾ ਹੈ, (ਪਰ) ਤੇਰੀ ਗਤੀ (ਇਸ ਅਵਸਥਾ) ਨੂੰ ਕੌਣ ਸਮਝ ਸਕਦਾ ਹੈ? ਹੇ ਹਰੀ ਪਰਮੇਸ਼ਰ! (ਤੂੰ) ਆਪ ਹੀ ਸਾਰਿਆਂ ਦੀ ਰਖਿਆ ਕਰ ਰਿਹਾ ਹੈਂ। (ਤੂੰ) ਨਾਸ਼ ਤੋਂ ਰਹਿਤ ਹੈਂ, ਸਰੀਰ ਤੋਂ ਰਹਿਤ ਹੈਂ, (ਤੇਰੀ) ਉਤਪਤੀ ਆਪਣੇ ਆਪ ਤੋਂ ਹੋਈ ਹੈ।(ਕੇਵਲ) ਤੂੰ ਹੀ ਇਕੋ ਇਕ ਹੈਂ, ਤੇਰੇ ਵਰਗਾ (ਸਮਰਥ) ਹੋਰ ਕੋਈ ਨਹੀਂ ਹੈ।

ਹੇ ਹਰੀ ! (ਤੇਰੇ) ਪਾਰ ਉਰਾਰ ਦਾ (ਕੋਈ) ਅੰਤ ਨਹੀਂ ਹੈ, (ਅਜਿਹਾ) ਕੌਣ ਹੈ (ਜੋ ਤੇਰੇ ਅੰਤ ਦਾ) ਵੀਚਾਰ ਕਰੇ? ਹੇ ਜਗਤ ਪਿਤਾ! (ਤੂੰ) ਸਾਰੇ ਪ੍ਰਾਣੀਆਂ ਦਾ (ਜੀਵਨ) ਆਸਰਾ ਹੈਂ। (ਹਰੀ ਦਾ) ਦਾਸ ਨਾਨਕ (ਉਸ ਹਰੀ ਦੇ) ਦਰ ਉਤੇ ਤੁਲ ਕੇ (ਪਰਵਾਨ ਹੋਇਆ) ਭਗਤ ਬ੍ਰਹਮ ਵਰਗਾ ਹੈ, ਇਕ ਜੀਭ (ਉਸ ਦੀ ਮਹਿਮਾ ਦਾ) ਕੀ ਵਰਨਣ ਕਰੇ? (ਭਾਵ ਅਸਮਰਥ ਹੈ)। ਹਾਂ ਜੀ, (ਹੇ ਕਰਤਾਰ ਰੂਪ ਸਤਿਗੁਰੂ ਨਾਨਕ ਦੇਵ ਜੀਉ ! ਮੈਂ ਆਪ ਜੀ ਦੇ ਵਿਆਪਕ ਦਰਸ਼ਨ ਤੋਂ) ਬਲਿਹਾਰੇ, ਬਲਿਹਾਰੇ, ਕੁਰਬਾਨ ਕੁਰਬਾਨ, ਸਦਾ ਸਦਕੇ (ਜਾਂਦਾ ਹਾਂ)।੧।

## ਅਰਥ ਭੇਦ ਅਤੇ ਨਿਰਣੈ

### ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ॥

ਵਖ ਵਖ ਅਰਥ:

੧. ਸ੍ਰੀ ਗੁਰੂ ਅਰਜਨ ਦੇਵ ਜੀ ਕਹਿਤੇ ਹੈਂ ਹੇ ਸ੍ਰੀ ਗੁਰੂ ਨਾਨਕ ਸਾਹਿਬ ਜੀ ''ਨਾਨਕ'' ਪਦ ਦੇਹਲੀ ਦੀਪਕ ਨਿਆਇ ਸੇ ਦੋਨੋ ਓਰ ਲਗਾਵਣਾ। ਮੈ ਤੇਰੇ ਦਰ ਦਾ ਭਗਤਿ ਜਨ ਹੂੰ ਤਾਂ ਤੇ ਤੁਮ ਕੋ ਬ੍ਰਹਮ (ਤੁਲ) ਸਦਰਸ ਹੀ ਬੀਚਾਰਿਆ ਹੈ। [ਫ.ਸ.

੨. ਦਾਸ ਨਾਨਕ ਤੇਰੇ ਦਰਵਾਜ਼ੇ ਤੇ ਤੁਲੇ ਹੋਏ ਤੇ ਇਕ-ਮਿਕ ਹੋਏ ਭਗਤ ਨੂੰ ਇਕ ਜੀਭ ਨਾਲ ਕਿਵੇਂ ਬਿਆਨ ਕਰ ਸਕਦਾ ਹੈ? [ਸਬ਼ਦਾਰਥ

੩. ਦਾਸ ਨਾਨਕ (ਇਕ ਗਲ ਕਹਿੰਦਾ ਹੈ ਕਿ ਤੇਰੇ) ਦਰ ਤੁਲਿਆ (ਪ੍ਰਵਾਣ) ਭਗਤ (ਤੇ ਤੂੰ ਹੇ) ਬ੍ਰਹਮ ! ਬਰੱਬਰ ਹੋ। [ਸਿੰ.ਪੋ.

੪. (ਹੇ ਗੁਰੂ) ਨਾਨਕ (ਮੈ ਜੋ) ਭਗਤ ਦੇ ਸਮਾਨ (ਤੇਰੀ) ਦਰਗਾਹ (ਦਾ ਬੰਦਾ ਹਾਂ, ਕਹਿੰਦਾ ਹਾਂ ਕਿ ਤੂੰ) ਬ੍ਰਹਮ ਸਰੂਪ ਹੀ ਹੈਂ, [ਸੰਤ ਸੰਪੂਰਨ ਸਿੰਘ ਜੀ

੫. (ਗੁਰੂ) ਨਾਨਕ (ਜੀ ਆਖਦੇ ਹਨ) ਦਰਗਾਹ ਦੇ ਭਗਤ ਜਨ ਬ੍ਰਹਮ (ਦੋਵੇਂ) ਇਕ ਸਮਾਨ ਹੀ

(ਤੁਲਿ) ਵਿਚਾਰੇ ਜਾਂਦੇ ਹਨ। [ਪੰ. ਨਰੈਣ ਸਿੰਘ ਜੀ

੬. ਗੁਰੂ ਅਰਜਨ ਜੀ ਆਖਦੇ ਹਨ, ਹੇ ਵਾਹਿਗੁਰੂ ਨਾਨਕ ਭਗਤ ਤੇਰੇ ਦਰਵਾਜੇ ਦਾ ਤੇਰੇ ਭਗਤਾਂ ਦੇ ਬਰਾਬਰ ਕੀ ਤੇਰੇ ਵਰਗਾ ਹੀ ਹੈ। [ਗਿ. ਬਿਸ਼ਨ ਸਿੰਘ

੭. (ਹਰੀ ਦਾ) ਭਗਤ ਸੇਵਕ (ਗੁਰੂ) ਨਾਨਕ (ਹਰੀ ਦੇ) ਦਰ ਤੇ ਪਰਵਾਨ (ਹੋਇਆ ਹੈ) ਤੇ ਹਰੀ ਵਰਗਾ ਹੈ। [ਦਰਪਣ

੮. ਸਤਿਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਹੇ ਸਤਿਗੁਰੂ ਨਾਨਕ ਪਾਤਿਸ਼ਾਹ ਜੀ! ਮੈਂ ਸੇਵਕ ਜਨ ਤੁਹਾਡੇ ਦਰਵਾਜੇ ਦਾ ਭਗਤ ਹਾਂ। ਮੈਂ ਆਪਣੇ ਹਿਰਦੇ ਵਿਖੇ ਤੁਲਿ=ਵਿਚਾਰਿਆ ਹੈ ਕਿ ਆਪ ਬ੍ਰਹਮ ਦੇ ਸਮਸਰਿ=ਸਰਦਰਸ ਹੋ। [ਸੰ. ਸ.

੯. ਤੇਰੇ ਦਰ ਦਾ ਜੋ ਭਗਤ ਗੁਰੂ ਨਾਨਕ ਹੈ, ਉਹ ਬ੍ਰਹਮ ਵਰਗਾ ਹੈ, ਆਪ ਵਰਗਾ ਹੈ।
[ਸੰਤ ਸੰਗਤ ਸਿੰਘ ਜੀ ਕਮਾਲੀਏ ਵਾਲੇ

੧੦. ਗੁਰੂ (ਜਨ) ਨਾਨਕੁ (ਐਸਾ ਅਨਿੰਨ) ਭਗਤੁ ਹੈ ਜੋ ਤੇਰੇ ਦਰ ਤੇ ਪੁੱਗ ਕੇ ਪਰਵਾਨ ਹੋ ਕੇ ਬ੍ਰਹਮੁ (ਵਾਹਿਗੁਰੂ) ਦੇ ਸਦਰਸ ਸਮਸਰ ਹੋਇਆ ਪਿਆ ਹੈ।

ਹੇ ਪਰਮੇਸਰ! ਤੇਰਾ ਅੰਨਿਨ ਸੇਵਕ, ਤੇਰੇ ਦਰ ਤੇ ਪਰਵਾਨ ਪਿਆ। ਭਗਤ (ਗੁਰੂ) ਨਾਨਕ (ਦੇਵ ਅੰਤਰ ਆਤਮੇ ਤੇਰੇ ਨਾਲ ਅਭੇਦ ਹੋਇਆ ਹੋਇਆ) ਤੇਰੇ ਵਰਗਾ (ਤੇਰੇ ਹੀ ਗੁਣਾ ਵਾਲਾ ਹੈ)।

'ਤੁਲਿ' ਅਤੇ ਸਮ ਸਰਿ ਪਦ ਦੋਨੋਂ ਦੋ ਵਖ ਵਖ ਅਰਥਾਂ ਵਿਚ ਵਰਤੇ ਨਹੀਂ ਗਏ ਅਤੇ 'ਭਗਤੁ' ਪ੍ਰਥਾਇ ਨਹੀਂ ਘਟਾਏ ਗਏ। 'ਦੁਆਰੇ ਤੇ ਤੁਲੇ ਹੋਏ ਅਤੇ ਇਕ ਮਿਕ ਹੋਏ ਭਗਤ ਨੂੰ ਇਹ ਅਰਥ ਬਣ ਹੀ ਨਹੀਂ ਸਕਦੇ ਕਿਉਂਕਿ 'ਭਗਤੁ' ਪਦ ਦੇ ਤਤੇ ਅਖਰ ਨੂੰ ਔਂਕੜ ਹੈ। ਇਸ ਕਰਕੇ ਇਸ ਦੇ ਅਗੇ ਸਬੰਧਕੀ ਪਦ 'ਨੂੰ' ਦੇ ਅਰਥ ਅਰਥਾਏ ਹੀ ਨਹੀਂ ਜਾ ਸਕਦੇ। 'ਤੁਲ' ਪਦ ਦੇ ਅਰਥ ਗੁਰਬਾਣੀ ਅੰਦਰਿ ਕਿਤੇ ਭੀ 'ਤੁਲੇ ਹੋਏ' ਦੇ ਭਾਵ ਵਿਚ ਨਹੀਂ ਵਰਤੇ ਗਏ। 'ਭਗਤੁ' ਪਦ ਦਾ ਤਤੇ ਨੂੰ ਔਂਕੜ ਲਗਿਆ ਦਸਦਾ ਹੈ ਕਿ ਉਹ 'ਭਗਤ' ਪਦ ਖਾਸ ਗੁਰੂ ਨਾਨਕ ਸਾਹਿਬ ਪ੍ਰਤੀ ਘਟਦਾ ਹੈ।'' [ਗੁਰਬਾਣੀ ਲਗਾਂ ਮਾਤ੍ਰਾਂ ਦੀ ਵਿਲਖਣਤਾ

**ਨਿਰਣੈ:** ਪੁਰਾਤਨ ਟੀਕਿਆਂ ਵਿਚ ਬਿਸਰਾਮਾਂ ਦੀ ਅਣਹੋਂਦ ਕਾਰਨ ਪਾਠੀ ਸਿੰਘਾਂ ਨੂੰ ਪਾਠ ਪਦ ਛੇਦ ਕਰਨ ਵਿਚ ਬਹੁਤ ਔਖਿਆਈ ਵਾਪਰਦੀ ਹੈ। 'ਦਰਿ' ਦੇ ਨਾਲ 'ਸਮਸਰਿ' ਆਮ ਤੌਰ ਤੇ ਪਾਠੀ ਸਿੰਘ ਸ਼ਬਦ ਦੀ ਚਾਲ ਨੂੰ ਮੁਖ ਰਖ ਕੇ ਇਸ ਪੰਗਤੀ ਦਾ ਬਿਸਰਾਮ ਇਉਂ ਦਿੰਦੇ ਹਨ:—

'ਜਨ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ', (ਗੁਰਬਾਣੀ ਪਾਠ ਦਰਸ਼ਨ- ਰਚਿਤ ਗਿ. ਗੁਰਬਚਨ ਸਿੰਘ ਜੀ ਖ਼ਾਲਸਾ) ਵਿਚ ਦਰਜ ਹਨ।

ਗੁਰਬਾਣੀ ਵਿਆਕਰਣ ਅਨੁਸਾਰ 'ਦਰਿ' ਪਦ ਦੇ ਅਰਥ ਦਰ ਉਤੇ, 'ਦਰ ਵਿਚ' ਬਣਦੇ ਹਨ,

'ਦਰ ਦਾ' ਨਹੀਂ ਬਣ ਸਕਦੇ। ਜਿਵੇਂ ਕਿ ਪਿਛੇ ਨੰਬਰ ੧,੪ ਤੋਂ ੬, ੮ ਤੇ ੯ ਸਾਹਮਣੇ ਦਰਜ ਹਨ। ਇਸ ਲਈ ਅਰਥਾਂ ਦੇ ਮੁਤਾਬਿਕ ਇਹ ਬਿਸਰਾਮ ਠੀਕ ਨਹੀਂ। ਇਸ ਦਾ ਸਹੀ ਬਿਸਰਾਮ 'ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ' ਠੀਕ ਹੈ।

ਜਿਥੋਂ ਤਕ ਵਖੋ ਵਖਰੇ ਅਰਥਾਂ ਦਾ ਸੰਬੰਧ ਹੈ, ਗੁਰਬਾਣੀ ਦੇ ਲਗਮਾਤਰੀ ਨੇਮਾਂ ਦੀ ਵਾਕਫੀ ਨਾ ਹੋਣ ਕਾਰਨ, ਹੋਂਦ ਵਿਚ ਆਏ ਹਨ। 'ਨਾਨਕੁ' ਪਦ ਨੂੰ ਔਂਕੜ ਲਗਾ ਹੋਇਆ ਹੈ, ਇਸ ਲਈ ਇਸ ਦੇ ਸੰਬੋਧਨ ਰੂਪ ਵਿਚ ਅਰਥ ਕਰਨੇ ਠੀਕ ਨਹੀਂ ਜਿਵੇਂ ਕਿ ਪਿਛੇ ਨੰਬ ੧,੪ ਤੇ ੮ ਦੇ ਸਾਹਮਣੇ ਅੰਕਿਤ ਹਨ।

ਜੇ ਸਵੱਯੇ ਦੀ ਆਰੰਭਕ ਸ਼ਬਦਾਵਲੀ ''ਆਦਿ ਪੁਰਖ ਕਰਤਾਰ, ਕਰਣ ਕਾਰਣ ਸਭ ਆਪੇ'' ਨੂੰ ਧਿਆਨ ਨਾਲ ਵੇਖੀਏ ਤਾਂ ਮੰਗਲ ਰੂਪ ਵਿਚ ਇਹ ਮਹਿਮਾ ਕਰਤਾ ਪੁਰਖ ਜੀ ਦੀ ਪਰਤੱਖ ਹੈ। ਟੀਕਾਕਾਰਾਂ ਵਲੋਂ 'ਗੁਰੂ ਨਾਨਕ' ਦੇਵ ਜੀ ਨਾਲ ਇਹ ਵਡਿਆਈ ਜੋੜਨੀ, ਸ਼ਰਧਾ ਭਾਵਨੀ ਵਜੋਂ ਤਾਂ ਠੀਕ ਹੋ ਸਕਦੀ ਹੈ ਪਰ ਸ਼ਬਦਾਵਲੀ ਦਾ ਰੂਪ ਇਸ ਦੀ ਪ੍ਰੋੜਤਾ ਨਹੀਂ ਕਰਦਾ।

'ਜਨੁ ਨਾਨਕੁ' ਦੇ ਅਰਥ 'ਹੇ ਗੁਰੁ ਨਾਨਕ' ਨਹੀਂ ਹੋ ਸਕਦੇ ਕਿਉਂਕਿ ਦੋਹਾਂ ਪਦਾਂ ਦਾ ਅੰਤਲਾ ਅਖਰ ਮੁਕਤਾ ਨਹੀਂ ਹੈ। ਇਸ ਦੇ ਸਹੀ ਅਰਥ ਇਉਂ ਬਣਦੇ ਹਨ:-

(ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਹਰੀ ਦਾ) ਦਾਸ ਨਾਨਕ ਭਗਤ (ਉਸ ਪ੍ਰਭੂ ਦੇ) ਦਰ ਉਤੇ ਪਰਵਾਨ ਹੋਇਆ, ਬ੍ਰਹਮ ਦੇ ਸਮਾਨ ਹੈ (ਭਾਵ ਪ੍ਰਭੂ ਤੇ ਨਾਨਕ ਗੁਰੂ ਵਿਚ ਕੋਈ ਅੰਤਰ ਨਹੀਂ)। ਸੋ 'ਸਮਸਰਿ' ਦੇ ਅਰਥ 'ਸਮਾਨ' ਹਨ ਜਿਵੇਂ ਕਿ ਭਗਤ ਕਬੀਰ ਜੀ ਨੇ 'ਤੁਮ ਸਮਸਰਿ ਨਾਹਿ ਦਇਆਲ, ਮੋਹਿ ਸਮਸਰਿ ਪਾਪੀ' ਵਿਚ ਉਲੇਖ ਕੀਤਾ ਹੈ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਸਰਬੱਗਤਾ ਤੇ ਸਰਬ ਵਿਆਪਕਤਾ ਦੇ ਨਾਲ ਸਾਰਿਆਂ ਜੀਆਂ ਦੀ ਰਖਿਆ ਕਰਨੀ, ਸਭ ਨੂੰ ਆਸਰਾ ਦੇਣਾ ਇਹ ਪ੍ਰਭੂ ਦੇ ਅਦੁਤੀ ਗੁਣ ਹਨ।

ਸੰਸਾਰ ਦੇ ਸਾਰੇ ਸਿਆਣੇ ਇਕ ਦੂਜੇ ਪਾਸੋਂ ਪੁਛ ਕੇ ਸਲਾਹ ਮਸ਼ਵਰਾ ਕਰਕੇ ਕੰਮ ਕਰਦੇ ਹਨ ਪਰ ਪਾਰਬ੍ਰਹਮ ਪਰਮੇਸ਼ਰ ਜੋ ਕਿਛ ਕਰਦਾ ਹੈ ਆਪ ਹੀ ਕਰਦਾ ਹੈ, ਕਿਸੇ ਨਾਲ ਵੀਚਾਰ ਨਹੀਂ ਕਰਦਾ। ਗੁਰ ਵਾਕ ਹਨ:—

੧. **ਜੋ ਕਿਛੁ ਕਰੇ ਸੁ ਆਪਿ, ਆਪਣ ਭਾਣਿਆ ॥**
**ਭਗਤਾ ਕਾ ਸਹਾਈ, ਜੁਗਿ ਜੁਗਿ ਜਾਣਿਆ ॥** [ਪੰਨਾ ੩੯੮

੨. **ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥** [ਪੰਨਾ ੮੬੩

ਅਕਾਲ ਪੁਰਖ ਸਾਰੇ ਪਸਾਰੇ ਵਿਚ ਪਸਰਿਆ ਹੋਇਆ ਵੇਖੀਦਾ ਹੈ, ਉਸ ਦੀ ਗੁਹਝ ਕਲਾ ਨੂੰ ਕੋਈ ਨਹੀਂ ਸਮਝ ਸਕਦਾ ਕਿਉਂਕਿ ਪ੍ਰਭੂ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੋਇਆ ਹੈ। ਪ੍ਰਭੂ ਦੀ ਇਸ

ਵਿਸਮਾਦਕ ਅਵਸਥਾ ਨੂੰ ਕੋਈ ਜੀਵ ਨਹੀਂ ਸਮਝ ਸਕਦਾ:–

**ਹਰਿ ਕੀ ਗਤਿ ਨਹਿ ਕੋਊ ਜਾਨੈ ॥**

**ਜੋਗੀ ਜਤੀ ਤਪੀ ਪਚਿ ਹਾਰੇ, ਅਰੁ ਬਹੁ ਲੋਗ ਸਿਆਨੇ॥** [ਪੰਨਾ ੫੩੭

ਪ੍ਰਭੂ ਬੇਅੰਤ ਹੈ। ਸਾਰੇ ਜਗਤ ਦਾ ਕਰਤਾ ਹੈ, ਇਕ ਅਦਨਾ ਜੀਵ, ਇਕ ਜੀਭ ਨਾਲ ਐਨੇ ਵਡੇ ਮਾਲਕ ਦੀ ਕਿਹੜੀ ਕਿਹੜੀ ਸਿਫਤਿ ਕਰ ਸਕਦਾ ਹੈ? ਭਾਵ ਅਸਭੰਵ ਹੈ। ਹਾਂ, ਮਨ, ਬਚਨ ਤੇ ਕਰਮ ਕਰਕੇ ਅਜਿਹੇ ਸਾਈਂ ਤੋਂ ਸਦਕੇ ਤੇ ਕੁਰਬਾਣ ਜਾਣਾ ਹਰ ਮਨੁੱਖ ਦਾ ਜੀਵਨ-ਲਕਸ਼ ਹੋਣਾ ਚਾਹੀਦਾ ਹੈ।

ਇਸ ਸਵਈਏ ਦੇ ਅੰਤ ਵਿਚ 'ਹਾਂ ਕਿ' ਵਾਲੀ ਸ਼ਬਦਾਵਲੀ ਕਾਵਿ ਰੂਪ ਵਿਚ ਉਸ ਤਰ੍ਹਾਂ ਦੀ ਟੇਕ ਹੈ ਜਿਸ ਤਰ੍ਹਾਂ ਦੀ 'ਫੁਨਹੇ ਮਹਲਾ ੫' ਵਿਚ 'ਹਰਿ ਹਾਂ' ਦੀ ਵਰਤੋਂ ਕੀਤੀ ਗਈ ਹੈ, ਇਹ ਕਾਵਿਕ ਵੰਨਗੀ ਹੈ।

**ਅੰਮ੍ਰਿਤ ਪ੍ਰਵਾਹ ਸਰਿ, ਅਤੁਲ ਭੰਡਾਰ ਭਰਿ, ਪਰੈ ਹੀ ਤੇ ਪਰੈ, ਅਪਰ ਅਪਾਰ ਪਰਿ ॥ ਆਪੁਨੋ ਭਾਵਨੁ ਕਰਿ, ਮੰਤ੍ਰਿ ਨ ਦੂਸਰੋ ਧਰਿ, ਓਪਤਿ ਪਰਲੌ ਏਕੈ ਨਿਮਖ ਤੁ ਘਰਿ ॥ ਆਨ ਨਾਹੀ ਸਮਸਰਿ, ਉਜੀਆਰੋ ਨਿਰਮਰਿ, ਕੋਟਿ ਪਰਾਛਤ ਜਾਹਿ, ਨਾਮ ਲੀਏ ਹਰਿ ਹਰਿ ॥ ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥ ਹਾਂ ਕਿ, ਬਲਿ ਬਲਿ, ਬਲਿ ਬਲਿ, ਸਦ ਬਲਿਹਾਰਿ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਜਾਹਿਂ।

**ਫੁਟਕਲ:** ਕਈ ਪਾਠੀ 'ਨਿਮਖ ਤੁ' ਨੂੰ 'ਨਿਮਖਤੁ' ਉਚਾਰਨ ਕਰਦੇ ਹਨ, ਪਰ ਇਹੋ ਠੀਕ ਨਹੀਂ ਹੈ।

**ਪਦ ਅਰਥ:** ਪ੍ਰਵਾਹ=(ਨਾਮ) ਅੰਮ੍ਰਿਤ ਦੇ ਪ੍ਰਵਾਹ (ਚਸ਼ਮੇ)। ਸਰਿ=ਚਲ ਰਹੇ ਹਨ। ਅਤੁਲ=ਜੋ ਤੋਲੇ ਨਾ ਜਾ ਸਕਣ ਵਾਲੇ। ਭੰਡਾਰ ਭਰਿ=ਖਜ਼ਾਨੇ ਭਰੇ ਪਏ ਹਨ। ਪਰੈ ਹੀ ਤੇ ਪਰੈ=ਪਰੇ ਤੋਂ ਪਰੇ। ਅਪਰ ਅਪਾਰ=ਬੇਅੰਤ। ਪਰਿ=ਇਹ ਉਪਸਰਗ ਹੈ। ਇਹ ਸਬਦਾਂ ਦੇ ਆਦਿ ਲਗ ਕੇ ਅੱਗੇ ਲਿਖੇ ਅਰਥਾਂ ਦੀ ਅਧਿਕਤਾ ਪ੍ਰਗਟਾਉਂਦਾ ਹੈ। ਭਾਵਨੁ=ਮਰਜ਼ੀ। ਕਰਿ=ਕਰਦਾ ਹੈ। ਮੰਤ੍ਰਿ=ਸਲਾਹ ਮਸ਼ਵਰੇ ਵਿਚ। ਨ ਦੂਸਰੋ ਧਰਿ=ਦੂਜੈ ਨੂੰ ਨਹੀਂ ਧਰਦਾ (ਲਿਆਉਂਦਾ)। ਓਪਤਿ=ਉਤਪਤੀ, ਪੈਦਾਇਸ਼। ਪਰਲੌ=ਜਗਤ ਦਾ ਨਾਸ਼। ਏਕੈ ਨਿਮਖ=ਇਕ ਨਿਮਖ ਵਿਚ, ਅਖ ਦੇ ਇਕ ਫੋਰ ਵਿਚ। ਤੁ ਘਰਿ=ਤੇਰੇ ਘਰ ਵਿਚ। ਆਨ=ਹੋਰ। ਸਮਸਰਿ=ਵਰਗਾ। ਉਜੀਆਰੋ=ਉਜਾਲਾ, ਚਾਨਣਾ। ਨਿਰਮਰਿ=ਨਿਰਮਲ। ਕੋਟਿ ਪਰਾਛਤ=

ਕ੍ਰੋੜਾਂ ਪਾਪ। ਜਾਹਿ=ਚਲੇ ਜਾਂਦੇ ਹਨ, ਭਾਵ ਦੂਰ ਹੋ ਜਾਂਦੇ ਹਨ।

**ਅਰਥ:** (ਹੇ ਪ੍ਰਭੂ! ਤੇਰੇ ਨਾਮ) ਅੰਮ੍ਰਿਤ (ਜਲ) ਦੇ ਪਰਵਾਹ ਸਮਾਨ ਚਲ ਰਹੇ ਹਨ, ਨਾ ਤੋਲੇ ਜਾ ਸਕਣ ਵਾਲੇ (ਅਮੋਲਕ ਪਦਾਰਥਾਂ ਦੇ ਤੇਰੇ) ਖਜ਼ਾਨੇ ਭਰੇ ਪਏ ਹਨ (ਤੂੰ) ਪਰੇ ਤੋਂ ਪਰੇ ਬੇਅੰਤ ਹੈਂ। (ਤੂੰ) ਆਪਣੀ ਮਰਜ਼ੀ ਕਰਦਾ ਹੈਂ, ਦੂਜੇ ਨੂੰ ਸਲਾਹ ਮਸ਼ਵਰੇ ਵਿਚ ਨਹੀਂ ਲਿਆਉਂਦਾ, ਤੇਰੇ ਘਰ ਵਿਚ, (ਜਗਤ ਦੀ) ਉਤਪਤੀ ਤੇ ਪਰਲੋ ਅਖ ਦੇ ਇਕ ਫੋਰ ਵਿਚ ਹੋ ਜਾਂਦੇ ਹਨ। (ਤੇਰੇ) ਵਰਗਾ ਹੋਰ ਕੋਈ ਨਹੀਂ, (ਤੇਰਾ) ਚਾਨਣਾ ਨਿਰਮਲ ਹੈ, ਹੇ ਹਰੀ! ਤੇਰਾ ਨਾਮ ਲਇਆਂ ਕ੍ਰੋੜਾਂ ਪਾਪ ਦੂਰ ਹੋ ਜਾਂਦੇ ਹਨ।

ਦਾਸ ਨਾਨਕ (ਤੇਰਾ) ਭਗਤ ਹੈ (ਜੋ ਤੇਰੇ) ਦਰ ਉਤੇ ਤੁਲ ਕੇ (ਪਰਵਾਨ ਹੋਇਆ)। ਬ੍ਰਹਮ ਦੇ ਸਮਾਨ (ਰੂਪਮਾਨ) ਹੈ। ਇਕ ਜੀਭ (ਮਹਿਮਾ ਦਾ) ਕੀ ਵਰਨਣ ਕਰ ਸਕਦੀ ਹੈ? ਹਾਂ, (ਤੇਰੇ ਦਰਸ਼ਨ ਤੋਂ) ਬਲਿਹਾਰ, ਬਲਿਹਾਰ, ਕੁਰਬਾਨ, ਕੁਰਬਾਨ (ਤੇ) ਸਦਾ ਸਦਕੇ (ਜਾਂਦਾ ਹਾਂ)।੨।

## ਅਰਥ ਭੇਦ ਅਤੇ ਨਿਰਣੈ

**ਅੰਮ੍ਰਿਤ ਪ੍ਰਵਾਹ ਸਰਿ, ਅਤੁਲ ਭੰਡਾਰ ਭਰਿ,**
**ਪਰੈ ਹੀ ਤੇ ਪਰੈ, ਅਪਰ ਅਪਾਰ ਪਰਿ ॥**

ਇਸ ਪੰਗਤੀ ਵਿਚ 'ਅੰਮ੍ਰਿਤ ਪ੍ਰਵਾਹ' ਦੇ ਅਰਥਾਂ ਬਾਰੇ ਟੀਕਾਕਾਰਾਂ ਦੇ ਪਰਸਪਰ ਮਤਭੇਦ ਹਨ:-

੧. ਆਪ ਦੇ ਕਰ ਮੈਂ ਅੰਮ੍ਰਿਤ ਕੇ ਸਮਾਨ ਕਥਾ ਕੀਰਤਨ ਕੇ ਪ੍ਰਵਾਹਿ ਚਲ ਰਹੇ ਹੈਂ। [ਫ਼. ਸ.

੨. ਹੇ ਗੁਰੋ ਤੁਮ ਅੰਮ੍ਰਿਤ ਨਾਮ ਕੇ ਸਰ ਹੋ ਤਾਲ ਹੋ ਵਾ ਨਦ ਹੋ ਅਰੁ ਉਪਦੇਸ ਕੇ ਪ੍ਰਵਾਹੁ ਚਲਤੇ ਹੈ, ਵਾ ਅੰਮ੍ਰਿਤ ਪ੍ਰਵਾਹ ਕੇ ਤੁਲ ਹੋ। [ਪ੍ਰਿਯਾ- ਭਾ. ਸ਼ਾਮ ਸਿੰਘ

੩. (ਤੂੰ) ਅੰਮ੍ਰਿਤ ਦੇ ਪ੍ਰਵਾਹ ਦੀ (ਸਰਿ) ਨਦੀ ਹੈ। [ਪ੍ਰਿੰ. ਨਰੈਣ ਸਿੰਘ

੪. (ਹੇ ਅਕਾਲ ਪੁਰਖ! ਤੈਥੋਂ) ਅੰਮ੍ਰਿਤ ਦੇ ਪ੍ਰਵਾਹ ਚੱਲ ਰਹੇ ਹਨ। [ਦਰਪਣ

੫. ਅੰਮ੍ਰਿਤ ਪ੍ਰਵਾਹ (ਦੇ) ਸਰੋਵਰ ਹੋ। [ਸ਼ੰ. ਪੋ.

੬. ਅੰਮ੍ਰਿਤ (ਮਿੱਠੇ ਸੁਆਦ ਅਨੁਭਓ ਰਸ) ਦਾ ਪ੍ਰਵਾਹ (ਬੇਗ) ਸਦਾ ਰਹਿੰਦਾ (ਸੋਮਯਾਂ ਦੀ ਨਿਯਾਂਈ ਵਗਦਾ ਰਹਿੰਦਾ ਹੈ)। [ਸੰਤ ਸੰਪੂਰਨ ਸਿੰਘ

੭. ਹੇ ਪ੍ਰਭੋ! ਆਪ ਜੀ ਦੀ ਬਾਣੀ ਅੰਮ੍ਰਿਤ ਦੇ ਪ੍ਰਵਾਹ+ਸਰਿ=ਝਰਨਿਆਂ ਸਰੀਖੀ ਮਿਠੀ ਹੈ। [ਸ਼ੰ. ਸ.

**ਨਿਰਣੈ:** ਗੁਰਬਾਣੀ ਵਿਚ 'ਸਰਿ' ਪਦ ਦੀ ਵਰਤੋਂ ਹੇਠ ਲਿਖੇ ਅਰਥਾਂ ਵਿਚ ਉਪਲਬਧ ਹੈ:

੧. **ਤੀਜੈ ਪਹਰੈ ਰੈਣਿ ਕੇ ਵਣਜਾਰਿਆ ਮਿਤ੍ਰਾ,**
**ਸਰਿ ਹੰਸ ਉਲਥੜੇ ਆਇ ॥** [ਪੰਨਾ ੭੫

੨. **ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ,**
**ਅਬ ਪਤੀਆਰੁ ਕਿਆ ਕੀਜੈ ॥** [ਪੰਨਾ ੬੯੪

੩. ਹਨੂਮਾਨ ਸਰਿ ਗਰੁੜ ਸਮਾਨਾ ॥

ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥ [ਪੰਨਾ ੬੯੧

ਪ੍ਰਕਰਣ ਅਨੁਸਾਰ ਤਾਂ ਸ਼ਬਦਾਰਥੀ ਵਿਦਵਾਨ ਅਤੇ ਦਰਪਣ ਦੇ ਕਰਤਾ ਨੇ ਠੀਕ ਅਰਥ ਕੀਤੇ ਹਨ ਕਿ 'ਪ੍ਰਵਾਹ ਚਲ ਰਹੇ ਹਨ ਕਿਉਂਕਿ 'ਪ੍ਰਵਾਹ' ਸ਼ਬਦ ਨਦੀ ਅਥਵਾ ਸਰੋਵਰ ਦਾ ਪ੍ਰਤੀਕ ਹੈ। ਪਰ ਇਥੇ 'ਸਰਿ' ਦਾ ਸਰੂਪ 'ਸਿਹਾਰੀ' ਵਾਲਾ ਜੋ 'ਸਰੋਵਰ ਵਿਚ, ਤਾਲ ਉਤੇ' ਦੇ ਅਰਥ ਦਿੰਦਾ ਹੈ। 'ਸਰਿ' ਦੇ ਅਰਥ' 'ਸਰਵੋਰੀ' ਕਰਨਾ ਵੀ ਠੀਕ ਨਹੀਂ ਹਨ ਜਿਵੇਂ ਕਿ ਗੁਰਬਾਣੀ ਵਿਲਖਣਤਾ ਵਿਚ ਦਰਜ ਹਨ। ਇਥੇ 'ਸਰਿ' ਤੋਂ ਭਾਵ 'ਸਮਾਨ, ਬਰਾਬਰ' ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸਵੀਏ ਵਿਚ ਪ੍ਰਭੂ ਦੇ ਨਾਮ ਬਾਣੀ ਦੇ ਅਖੁਟ ਭੰਡਾਰਿਆਂ ਦੀ ਮਹਿਮਾਂ, ਪ੍ਰਭੂ ਦੀ ਬੇਪਰਵਾਹੀ, ਬੇਅੰਤਤਾ, ਇਕ ਪਲਕ ਵਿਚ ਉਤਪਤੀ ਤੇ ਪਰਲੋ ਦੀ ਸਮਰਥਾ, ਇਲਾਹੀ ਉਜਾਲੇ ਦੀ ਆਭਾ ਅਤੇ ਪਵਿਤ੍ਰਤਾ ਦਾ ਵਰਨਣ ਹੈ। ਨਾਮ ਲੈਣ ਨਾਲ ਕ੍ਰੋੜਾਂ ਪਾਪਾਂ ਦਾ ਨਾਸ਼ ਹੋਣਾ, ਨਾਮ ਸਿਮਰਨ ਦੀ ਵਡਿਆਈ ਦਾ ਸੂਚਕ ਹੈ।

ਗੁਰਬਾਣੀ ਸਾਨੂੰ ਮੁੜ ਮੁੜ ਨਾਮ ਜਪਣ ਦਾ ਸੰਦੇਸ਼ ਦਿੰਦੀ ਹੈ। ਨਾਮ ਜਪ ਕੇ ਹੀ ਭਗਤ-ਪਦਵੀ ਪ੍ਰਾਪਤ ਹੁੰਦੀ ਹੈ। ਭਗਤ ਸਦਾ ਆਤਮਿਕ ਖੇੜੇ ਵਿਚ ਰਹਿੰਦਾ ਹੈ, ਉਸ ਦੇ ਮਨ ਵਿਚ ਵਿਗਾਸ ਹੁੰਦਾ ਹੈ ਕਿਉਂਕਿ ਉਹ ਪ੍ਰਭੂ ਪਾਰਸ ਨੂੰ ਪਰਸ ਕੇ ਉਸ ਦਾ ਰੂਪ ਹੋ ਜਾਂਦਾ ਹੈ। ਭਗਤ ਨੂੰ ਬ੍ਰਹਮ ਦੀ ਸਦਰਸਤਾ ਦੇਣ ਦਾ ਭਾਵ ਭਗਤ ਅਤੇ ਭਗਵੰਤ ਦੀ ਅਭੇਦਤਾ ਨੂੰ ਦਰਸਾਉਣਾ ਹੈ। ਮਨ ਬਚਨ ਤੇ ਕਰਮ ਕਰਕੇ ਬਲਿਹਾਰ ਤੇ ਸਦਕੇ ਜਾ ਕੁਰਬਾਨ ਜਾਣ ਦਾ ਭਾਵ ਆਪਣਾ ਆਪ ਘੋਲ ਘੁਮਾਈ ਕਰਨਾ ਹੈ।

**ਸਗਲ ਭਵਨ ਧਾਰੇ, ਏਕ ਥੇਂ ਕੀਏ ਬਿਸਥਾਰੇ, ਪੂਰਿ ਰਹਿਓ ਸ੍ਰਬ ਮਹਿ, ਆਪਿ ਹੈ ਨਿਰਾਰੇ ॥ ਹਰਿ ਗੁਨ ਨਾਹੀ ਅੰਤ ਪਾਰੇ, ਜੀਅ ਜੰਤ ਸਭਿ ਥਾਰੇ, ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥ ਆਪ ਹੀ ਧਾਰਨ ਧਾਰੇ, ਕੁਦਰਤਿ ਹੈ ਦੇਖਾਰੇ, ਬਰਨੁ ਚਿਹਨੁ ਨਾਹੀ, ਮੁਖ ਨ ਮਸਾਰੇ ॥ ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ, ਬਲਿ ਬਲਿ, ਸਦ ਬਲਿਹਾਰਿ ॥ ੩ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਹੈਂ, ਨਾਹੀਂ ।

**ਪਦ ਅਰਥ :** ਸਗਲ ਭਵਨ=ਸਾਰੇ ਮੰਡਲ, ਲੋਕ। ਧਾਰੇ=ਬਣਾਏ। ਏਕ ਥੇਂ=ਇਕ (ਤੇਰੇ) ਤੋਂ। ਕੀਏ ਬਿਸਥਾਰੇ=ਖਿਲਾਰੇ ਗਏ। ਪੂਰਿ ਰਹਿਓ=ਵਿਆਪਕ ਹੋ ਰਿਹਾ ਹੈ। ਨਿਰਾਰੇ=ਨਿਰਾਲੇ, ਨਿਰਲੇਪ।

ਨਾਹੀ ਅੰਤ ਪਾਰੇ=ਅੰਤ ਦਾ ਪਾਰ ਨਹੀਂ ਹੈ। ਥਾਰੇ=ਤੇਰੇ। ਕੋ=ਦਾ। ਅਲਖ=ਲਖਤਾ ਤੋਂ ਰਹਿਤ। ਮੁਰਾਰੇ=ਮੁਰ ਰਾਖਸ਼ ਦਾ ਵੈਰੀ, ਕ੍ਰਿਸ਼ਨ ਭਾਵ ਹਰੀ। ਧਾਰਨ=ਧਰਤੀ ਭਾਵ ਸ੍ਰਿਸ਼ਟੀ। ਧਾਰੇ=ਧਾਰਨ ਵਾਲੇ, ਰਚਨ ਵਾਲੇ। ਹੈ ਦੇਖਾਰੇ=ਦਿਖਾਉਣ ਵਾਲਾ ਹੈ। ਬਰਨੁ=ਰੰਗ। ਚਿਹਨੁ=ਨਿਸ਼ਾਨ। ਮੁਖ=ਮੂੰਹ। ਮਸਾਰੇ=ਦਾੜ੍ਹੀ।

**ਅਰਥ:** (ਹੇ ਪ੍ਰਭੂ! ਤੂੰ ਆਪਣੇ ਆਪ ਤੋਂ) ਸਾਰੇ ਮੰਡਲ ਬਣਾਏ ਹਨ, ਇਹ (ਸਾਰੇ) ਵਿਸਥਾਰ (ਖਿਲਾਰੇ) ਕੀਤੇ ਹਨ (ਪਰ ਜਿਥੇ ਤੂੰ) ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈਂ (ਉਥੇ) ਆਪ ਨਿਰਲੇਪ ਵੀ ਹੈਂ।

(ਹੇ ਵਾਹਿਗੁਰੂ! ਤੇਰੇ) ਗੁਣਾ ਦਾ ਅੰਤ ਤੇ ਪਾਰ ਨਹੀਂ ਹੈ। (ਇਹ) ਸਾਰੇ ਜੀਵ ਜੰਤੂ ਤੇਰੇ ਹੀ ਹਨ, ਹੇ ਲਖਤਾ ਤੋਂ ਰਹਿਤ, ਹੇ ਮੁਰ ਰਾਖ਼ਸ਼ ਦੇ ਵੈਰੀ (ਹਰੀ) ਸਾਰਿਆਂ ਦਾ ਤੂੰ ਹੀ ਇਕ ਦਾਤਾ ਹੈਂ।

(ਹੇ ਪ੍ਰਭੂ!) ਆਪ ਹੀ ਸ੍ਰਿਸ਼ਟੀ ਰਚਣ ਵਾਲੇ ਹੋ, (ਅਤੇ ਆਪ ਹੀ) ਕੁਦਰਤਿ ਨੂੰ ਦਿਖਾਉਣ ਵਾਲੇ ਹੋ, ਨਾ ਹੀ (ਤੇਰਾ) ਕੋਈ ਰੰਗ ਹੈ ਨਾਂ ਨਿਸ਼ਾਨ ਹੈ, ਨਾ ਮੂੰਹ ਹੈ ਨਾ ਦਾੜ੍ਹੀ ਹੈ। ਦਾਸ ਨਾਨਕ (ਤੇਰਾ) ਭਗਤ ਹੈ (ਜੋ ਤੇਰੇ) ਦਰ ਉਤੇ (ਪਰਵਾਨ ਹੋਇਆ) ਬ੍ਰਹਮ ਦੇ ਸਮਾਨ (ਰੂਪਮਾਨ) ਹੈ, ਇਕ ਜੀਭ (ਤੇਰੀ ਮਹਿਮਾ ਦਾ) ਕੀ ਵਰਨਣ ਕਰ ਸਕਦੀ ਹੈ? ਹਾਂ (ਮੈਂ ਤੇਰੇ ਦਰਸ਼ਨ ਤੋਂ) ਬਲਿਹਾਰ ਬਲਿਹਾਰ, ਕੁਰਬਾਨ ਕੁਰਬਾਨ (ਤੇ) ਸਦਾ ਸਦਕੇ (ਜਾਂਦਾ ਹਾਂ)।੩।

## ਅਰਥ ਭੇਦ ਅਤੇ ਨਿਰਣੈ

**ਬਰਨੁ ਚਿਹਨੁ ਨਾਹੀ, ਮੁਖ ਨ ਮਸਾਰੇ ॥**

ਵਖ ਵਖ ਅਰਥ:

੧. ਆਪ ਕਾ (ਬਰਨ) ਰੰਗ ਵਾ ਬ੍ਰਹਮਣ ਛਤ੍ਰੀ ਆਦੀ (ਚਿਹਨ) ਨਿਸ਼ਾਨ ਰੇਖਾ ਆਦੀ ਨਹੀਂ ਹੈ ਔਰ ਨ ਮੁਖ ਔ ਨਾ ਮਾਸ ਹੈ ਭਾਵ ਨਿਰਗੁਣ ਸਰੂਪ ਹੈਂ। [ਫ਼.ਸ.

੨. ਨਾ ਤਾਂ (ਤੇਰਾ) ਬਰਨੁ (ਰੰਗ ਰੂਪ ਹੀ ਕੋਈ ਹੈ ਤੇ) ਨਾ ਹੀ ਚਿਹਨ (ਚਿੰਨ ਚਕ੍ਰ ਰੇਖਾ ਆਦਿ ਹੀ) ਅਤੇ ਮੁਖ (ਚਿਹਰਾ ਅਰ ਨਾ ਹੀ ਕਿਸੇ ਭਾਂਤ ਦਾ) ਮੱਸ (ਨਰ ਨਾਰ ਪੁਣੇ ਦੀ ਸੂਚਕ) ਨੁਹਾਰ ਹੀ)। [ਸੰਤ ਸੰਪੂਰਨ ਸਿੰਘ ਜੀ

੩. ਰੰਗ ਤੇ ਚਿਹਨ-ਚਕਰ। ਨਾ ਮੂੰਹ ਹੈ ਨ ਦਾਹੜੀ। [ਸ਼ਬਦਾਰਥ

੪. ਆਪਜੀ ਦਾ ਬਰਨ=ਰੰਗ ਵੀ ਕੋਈ ਨਹੀਂ ਹੈ ਤੇ ਨਾ ਹੀ ਆਪ ਜੀ ਦਾ ਕੋਈ ਚਿਹਨੁ=ਚਿੰਨ੍ਹ ਹੈ। ਆਪਜੀ ਦਾ ਮੂੰਹ ਵੀ ਕੋਈ ਨਹੀਂ ਹੈ। ਇਸ ਤੇ ਆਪ ਜੀ ਦਾ ਮਸਾਰੇ=ਦਾਹੜਾ ਵੀ ਕੋਈ ਨਹੀਂ ਹੈ।

**ਨਿਰਣੈ:** ਆਮ ਤੌਰ ਤੇ ਪਾਠੀ ਸਿੰਘ 'ਬਰਨ' ਚਿਹਨ, ਨਾਹੀ ਮੁਖ ਨ ਮਸਾਰੇ'' ਪਾਠ ਪਦਛੇਦ ਕਰਦੇ ਹਨ ਜੋ ਕਿ ਠੀਕ ਨਹੀਂ ਹੁੰਦਾ। 'ਨਾਹੀ' ਪਦ ਬਰਨ ਚਿਹਨ ਨਾਲ ਲਉਣਾ ਚਾਹੀਦਾ ਹੈ। 'ਮੁਖ ਨ ਮਸਾਰੇ' ਵਿਚ 'ਨ' ਦੇਹੁਰੀ ਦੀਪਕ ਹੈ ਇਸ ਲਈ ਠੀਕ ਬਿਸਰਾਮ ਲਾ ਕੇ ਪਾਠ ਕਰਨਾ ਉਚਿਤ ਹੈ:-

**ਤੇਰਾ ਵਰਨ ਨ ਜਾਪੈ ਰੂਪ ਨ ਲਖੀਐ, ਤੇਰੀ ਕੁਦਰਤਿ ਕਉਨੁ ਬੀਚਾਰੇ॥॥**

**ਜਲਿ ਥਲਿ ਮਹੀਅਲਿ ਰਵਿਆ ਸ੍ਰਬ ਠਾਈ,**
**ਅਗਮ ਰੂਪ ਗਿਰਧਾਰੇ ॥੨॥** [ਪੰਨਾ ੬੭੦

ਗੁਰਬਾਣੀ ਲਗਮਾਤਰੀ ਨੇਮਾਂ ਅਨੁਸਾਰ 'ਮੁਖ' ਦਾ ਖਖਾ ਮੁਕਤਾ ਹੈ ਜੋ ਆਦਰਵਾਚੀ ਅਤੇ ਬਹੁਵਚਨ ਦਾ ਲਖਾਇਕ ਹੈ। ਇਥੇ ਬ੍ਰਹਮੇ ਵਾਂਗ ਚਾਰ ਮੁਖਾਂ ਵਾਲਾ ਰੱਬ ਨਹੀਂ ਹੈ।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਅਰਜਨ ਦੇਵ ਜੀ ਪਾਰਬ੍ਰਹਮ ਦੀ ਉਸਤਤਿ ਕਰਦੇ ਹੋਏ ਫੁਰਮਾਉਂਦੇ ਹਨ ਕਿ 'ਚਾਰ ਕੁੰਟ ਚਉਦਹ ਭਵਨ' ਸਾਰੇ ਹੀ ਪ੍ਰਭੂ ਨੇ ਆਪਣੇ ਆਪ ਤੋਂ ਹੋਂਦ ਵਿਚ ਲਿਆਂਦੇ ਹਨ। ਗੁਰਵਾਕ ਹਨ:–

੧. **ਆਪੀਨੈ ਆਪਿ ਸਾਜਿਓ, ਆਪੀਨੈ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ, ਕਰਿ ਆਸਣੁ ਡਿਠੋ ਚਾਉ ॥** [ਪੰਨਾ ੪੬੩

੨. **ਪ੍ਰਣਵੋ ਆਦਿ ਏਕੰਕਾਰਾ ॥**
**ਜਲ ਥਲ ਮਹੀਅਲ ਕੀਓ ਪਸਾਰਾ ॥** [ਚੌਪਈ ਪਾ. ੧੦

ਸਾਇੰਸਦਾਨ ਸ੍ਰਿਸ਼ਟੀ ਦੀ ਰਚਨਾ ਬਾਰੇ ਕਈ ਪ੍ਰਕਾਰ ਦੇ ਦਿਮਾਗੀ ਘੋੜੇ ਦੌੜਾਉਂਦੇ ਹਨ ਪਰ ਕਰਤਾਰ ਦੀ ਰਚਨਾ ਨੂੰ ਕਰਤਾਪੁਰਖ ਜੀ ਆਪ ਹੀ ਜਾਣਦੇ ਹਨ:–

**ਨਾਨਕ, ਕਰਤੇ ਕੀ ਜਾਨੈ ਕਰਤਾ ਰਚਨਾ ॥** [ਪੰਨਾ ੨੭੫

ਅਕਾਲ ਪੁਰਖ ਜੀ ਦੇ ਪਸਾਰੇ ਵਲ ਵੇਖ ਕੇ ਇਹ ਹੈਰਾਨੀ ਹੁੰਦੀ ਹੈ ਕਿ ਸਾਰਿਆਂ ਵਿਚ ਪਰੀਪੂਰਨ ਹੋਣ ਦੇ ਬਾਵਜੂਦ, ਕਿਸੇ ਨੂੰ ਦਿਸਦਾ ਨਹੀਂ, ਨਿਰਲੇਪ ਹੋ ਕੇ ਵਿਚਰ ਰਿਹਾ ਹੈ। ਗੁਰਵਾਕ ਹਨ:-

**ਜਹ ਦੇਖਾ ਤਹ ਰਵਿ ਰਹੇ, ਸਿਵ ਸਕਤੀ ਕਾ ਮੇਲੁ ॥**
**ਤ੍ਰਿਹੁ ਗੁਣ ਬੰਧੀ ਦੇਹੁਰੀ, ਜੋ ਆਇਆ ਜਗਿ ਸੋ ਖੇਲੁ ॥** [ਪੰਨਾ ੨੧

— — — —

**ਤੂੰ ਸਭਨੀ ਥਾਈ ਜਿਥੈ ਹਉ ਜਾਈ, ਸਾਚਾ ਸਿਰਜਣਹਾਰੁ ਜੀਉ ॥** [ਪੰਨਾ ੪੩੮

ਹੇ ਦਾਤਾਰ ਪ੍ਰਭੂ! ਸਾਰੇ ਜੀਅ ਜੰਤ ਤੇਰੇ ਧਾਰੇ ਹੋਏ ਹਨ, ਇਹਨਾਂ ਦੀ ਵਾਗ-ਡੋਰ ਤੇਰੇ ਹੱਥ ਵਿਚ ਹੈ। ਤੇਰਾ ਨਾ ਕੋਈ ਰੂਪ ਹੈ ਨਾ ਰੰਗ ਹੈ, ਨਾ ਵਰਨ ਹੈ ਨਾ ਚਿਹਨ-ਚਕਰ ਹੈ। ਨਾ ਮੂੰਹ ਹੈ ਨਾ ਦਾਹੜੀ ਹੈ। ਅਥਵਾ ਤੇਰਾ ਕੋਈ ਅਸਥੂਲ ਸਰੀਰ ਨਹੀਂ ਹੈ। ਤੇਰੇ ਨਿਰਾਲੇਪਨ ਦਾ ਵੀ ਕੋਈ ਭੇਦ ਨਹੀਂ ਲਭ ਸਕਦਾ ਹੈ। ਸੰਸਾਰ ਦੀ ਹਰ ਚੀਜ਼ ਬਦਲਦੀ ਰਹਿੰਦੀ ਹੈ ਪਰ ਤੂੰ ਅਬਿਚਲ ਹੈ, ਅਲੇਖ ਹੈਂ ਅਭੇਖ ਹੈਂ। ਬਸ ਹਾਰ ਕੇ ਇਹੋ ਆਖਣਾ ਪੈਂਦਾ ਹੈ ਕਿ ਤੇਰੇ ਵਰਗਾ ਦੂਜਾ ਕੋਈ ਨਹੀਂ। ਹਾਂ, ਗੁਰੂ ਤੇ ਪਾਰਬ੍ਰਹਮ ਵਿਚ ਕੋਈ ਭੇਦ ਨਹੀਂ ਹੈ:–

**ਨਾਨਕ, ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ ॥** [ਪੰਨਾ ੧੧੪੨

**ਸਰਬ ਗੁਣ ਨਿਧਾਨੰ, ਕੀਮਤਿ ਨ ਗ੍ਯ੍ਯਾਨੰ ਧ੍ਯ੍ਯਾਨੰ, ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ ॥ ਮਨੁ ਧਨੁ ਤੇਰੋ ਪ੍ਰਾਨੰ, ਏਕੈ ਸੂਤਿ ਹੈ ਜਹਾਨੰ ॥ ਕਵਨ ਉਪਮਾ ਦੇਉ, ਬਡੇ ਤੇ ਬਡਾਨੰ ॥ ਜਾਨੈ ਕਉਨੁ ਤੇਰੋ ਭੇਉ, ਅਲਖ ਅਪਾਰ ਦੇਉ, ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ ॥ ਜਨੁ ਨਾਨਕੁ ਭਗਤੁ ਦਰਿ, ਤੁਲਿ ਬ੍ਰਹਮ ਸਮਸਰਿ, ਏਕ ਜੀਹ ਕਿਆ ਬਖਾਨੈ ॥ ਹਾਂ ਕਿ, ਬਲਿ ਬਲਿ, ਬਲਿ ਬਲਿ, ਸਦ ਬਲਿਹਾਰਿ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਪਮਾਂ, ਦੇਉਂ।

**ਫੁਟਕਲ:** ਗ੍ਯ੍ਯਾਨੰ ਧ੍ਯ੍ਯਾਨੰ ਦਾ ਉਚਾਰਨ 'ਗਿਆਨੰ, ਧਿਆਨੰ' ਕਰਨਾ ਹੈ।

**ਪਦ ਅਰਥ:** ਨਿਧਾਨੰ=ਖਜ਼ਾਨਾ। ਗ੍ਯ੍ਯਾਨੰ=ਗਿਆਨ ਦਾ। ਧ੍ਯ੍ਯਾਨੰ=ਧਿਆਨ ਦਾ। ਜਾਨੀਜੈ=ਜਾਣੀਦਾ ਹੈ। ਥਾਨੰ=ਥਾਂ, ਟਿਕਾਣਾ। ਪ੍ਰਾਨੰ=ਪ੍ਰਾਣ। ਸੂਤਿ=(ਚੇਤਨ-ਸਤਾ ਇਕ) ਸੂਤਰ (ਨੇਮ) ਵਿਚ (ਪ੍ਰੋ ਰਖਿਆ ਹੈ)। ਜਹਾਨੰ=ਜਹਾਨ, ਸੰਸਾਰ। ਕਵਨ=ਕਿਹੜੀ?। ਉਪਮਾ=ਵਡਿਆਈ। ਦੇਉ=ਮੈਂ ਦੇਵਾਂ। ਬਡੇ ਤੇ ਬਡਾਨੰ=ਤੂੰ ਵਡਿਆਂ ਤੋਂ ਵੱਡਾ ਹੈਂ। ਭੇਉ=ਭੇਤ, ਰਾਜ਼। ਅਲਖ=ਹੇ ਲਖਤਾ ਤੋਂ ਰਹਿਤ !। ਅਪਾਰ=ਹੇ ਪਾਰ ਤੋਂ ਰਹਿਤ ਬੇਅੰਤ !। ਦੇਉ=ਪ੍ਰਕਾਸ਼ ਰੂਪ। ਅਕਲ ਕਲਾ=ਬਨਾਵਟ ਤੋਂ ਰਹਿਤ ਸ਼ਕਤੀ ਵਾਲੇ !। ਹੈ=ਹੈਂ। ਧਾਨੰ=ਆਸਰਾ।

**ਅਰਥ:** (ਹੇ ਪ੍ਰਭੂ ! ਤੂੰ) ਸਾਰੇ ਗੁਣਾਂ ਦਾ ਖਜ਼ਾਨਾ ਹੈਂ, (ਤੇਰੇ) ਗਿਆਨ ਤੇ ਧਿਆਨ ਦੀ ਕੀਮਤਿ ਨਹੀਂ (ਪਾਈ ਜਾ ਸਕਦੀ, ਕਿਉਂਕਿ) ਤੇਰਾ ਅਸਥਾਨ ਉਚਿਆਂ ਤੋਂ ਉਚਾ ਜਾਣਿਆ ਜਾਂਦਾ ਹੈ। ਮਨ, ਧਨ (ਦੌਲਤ), ਪ੍ਰਾਣ ਤੇਰੇ ਹਨ (ਤੂੰ ਸਾਰੇ) ਜਗਤ ਨੂੰ ਇਕ (ਚੇਤਨ ਸਤਾ ਦੇ) ਸੂਤਰ ਵਿਚ ਪ੍ਰੋ ਰਖਿਆ ਹੈ। (ਹੇ ਪ੍ਰਭੂ! ਮੈਂ ਆਪ ਜੀ ਦੀ) ਕਿਹੜੀ ਵਡਿਆਈ ਕਰਾਂ? (ਤੂੰ) ਵਡਿਆਂ ਤੋਂ ਵੱਡਾ ਹੈਂ। ਹੇ ਲਖਤਾ ਰਹਿਤ!, ਹੇ ਘਰ ਤੋਂ ਰਹਿਤ !, ਹੇ ਪ੍ਰਕਾਸ਼ ਰੂਪ ! ਤੇਰਾ ਭੇਦ ਕੌਣ ਜਾਣ ਸਕਦਾ ਹੈ? ਹੇ ਬਨਾਵਟ ਤੋਂ ਰਹਿਤ ਸ਼ਕਤੀ ਵਾਲੇ ਪ੍ਰਭੂ ! (ਤੂੰ) ਸਾਰਿਆਂ ਦਾ ਆਸਰਾ ਹੈ।੪।

## ਸਾਰੰਸ਼ ਅਤੇ ਸਿਧਾਂਤ

ਪਰਮਾਰਥ ਦੇ ਮਾਰਗ ਵਿਚ ਜਿਸ ਜਗਿਆਸੂ ਪਾਸ ਕਰਤਾ ਪੁਰਖ ਦੀਆਂ ਸਿਫਤਾਂ ਕਰਨ ਵਾਲੇ ਗੁਣ ਹੋਣ, ਉਸ ਦੇ ਹਿਰਦੇ ਵਿਚ ਸਾਹਿਬ ਨੂੰ ਰੀਝਾਉਣ ਦਾ ਚਾਉ ਉਪਜਦਾ ਹੈ। ਗੁਰਮਤਿ ਦਾ ਇਕ ਸਿਧਾਂਤ ਵੀ ਹੈ 'ਗੁਣਹ ਵਸ ਅਵਗਣ ਨਸੇ' ਜਿਥੇ ਗੁਣ ਆ ਵਸਣ, ਉਥੇ ਔਗੁਣਾਂ ਲਈ ਕੋਈ ਥਾਉ ਥੇਹ ਨਹੀਂ ਰਹਿੰਦਾ। ਗੁਣ ਗਾਉਣ ਨਾਲ ਜੋ ਰਹੱਸ ਪੈਦਾ ਹੁੰਦਾ ਹੈ ਉਸ ਤੋਂ ਅਨੁਭਵ ਹੁੰਦਾ ਹੈ ਕਿ ਸਮੂਹ ਗੁਣਾਂ ਦੇ ਖਜ਼ਾਨੇ ਦੀ ਨਾ ਕਿਸੇ ਪਾਸੋਂ ਕੀਮਤਿ ਪਈ ਹੈ ਅਤੇ ਨਾ ਕੋਈ ਪਾ ਸਕਦਾ ਹੈ ਕਿਉਂਕਿ:—

**ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ ॥** [ਪੰਨਾ ੫

ਗੁਰੂ ਅਰਜਨ ਦੇਵ ਜੀ ਦੇ ਪਾਵਨ ਵਾਕ ਹਨ :–

**ਮੈ ਪੇਖਿਓ ਰੀ, ਊਚਾ ਮੋਹਨ ਸਭ ਤੇ ਊਚਾ ॥**

**ਆਨ ਨ ਸਮਸਰਿ ਕੋਊ ਲਾਗੈ, ਢੂਢਿ ਰਹੇ ਹਮ ਮੂਚਾ ॥** [ਪੰਨਾ ੫੩੪

ਪ੍ਰਭੂ ਨੇ ਮਨ, ਧਨ, ਤਨ ਤੇ ਪ੍ਰਾਣ ਇਕ ਚੇਤਨ ਸਤਾ ਵਿਚ ਪ੍ਰੋ ਕੇ ਜਿਸ ਤਰ੍ਹਾਂ ਟਿਕਾਏ ਹਨ ਉਸ ਦੇ ਗੁਪਤ ਭੇਦ ਨੂੰ ਕਿਹੜਾ ਜੀਵ ਜਾਣ ਸਕਦਾ ਹੈ ਅਤੇ ਕੌਣ ਉਸ ਦੇ ਗੁਣਾਂ ਦਾ ਵਿਸਥਾਰ ਕਰ ਸਕਦਾ ਹੈ? ਉਹ ਪ੍ਰਭੂ ਵੱਡੇ ਤੋਂ ਵੱਡਾ ਹੈ, ਫਿਰ 'ਅਕਲ ਕਲਾ ਭਰਪੂਰਿ ਰਹਿਆ' ਹੈ। ਉਹ ਲਖਤਾ ਤੋਂ ਰਹਿਤ ਤੇ ਬੇਅੰਤ ਪ੍ਰਭੂ ਜੋ ਸਾਰੀਆਂ ਸ਼ਕਤੀਆਂ ਦਾ ਮਾਲਕ ਹੈ, ਦੇਸ਼ ਕਾਲ ਦੀ ਹਦ ਤੋਂ ਪਰੇ ਹੈ ਭਾਵ ਅਸੀਮ ਹੈ। ਉਸ ਤੋਂ ਸਦਕੇ ਵਾਰਨੇ ਤੇ ਬਲਿਹਾਰਨੇ ਜਾਣਾ ਹੀ ਉਚਿਤ ਹੈ।

**ਨਿਰੰਕਾਰੁ, ਆਕਾਰ, ਅਛਲ ਪੂਰਨ ਅਬਿਨਾਸੀ ॥ ਹਰਖਵੰਤ ਆਨੰਤ, ਰੂਪ ਨਿਰਮਲ ਬਿਗਾਸੀ ॥ ਗੁਣ ਗਾਵਹਿ ਬੇਅੰਤ, ਅੰਤੁ ਇਕੁ ਤਿਲੁ ਨਹੀ ਪਾਸੀ ॥ ਜਾ ਕਉ ਹੋਂਹਿ ਕ੍ਰਿਪਾਲ, ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥ ਧੰਨਿ ਧੰਨਿ ਤੇ ਧੰਨਿ ਜਨ, ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥ ਹਰਿ ਗੁਰੁ ਨਾਨਕੁ ਜਿਨ ਪਰਸਿਅਉ, ਸਿ ਜਨਮ ਮਰਣ ਦੁਹ ਥੇ ਰਹਿਓ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿਂ, ਨਹੀਂ, ਹੋਹਿਂ, ਤੁਮਹਿਂ, ਦੁਹਂ।

**ਫੁਟਕਲ:** 'ਜਿਹ' ਬਿੰਦੀ ਰਹਿਤ ਉਚਾਰਨਾ ਹੈ ਅਤੇ 'ਭਯਉ' ਦਾ ਉਚਾਰਨ 'ਭਇਓ' ਹੈ। 'ਭਯੋ' ਸਰੂਪ ਠੀਕ ਨਹੀਂ ਹੈ।

**ਪਦ ਅਰਥ:** ਨਿਰੰਕਾਰੁ=ਅਕਾਰ ਤੋਂ ਰਹਿਤ, ਨਿਰਗੁਣ ਸਰੂਪ। ਆਕਾਰ=ਵਜੂਦ ਵਾਲਾ, ਸਰਗੁਣ ਸਰੂਪ। ਅਛਲ=ਨਾ ਛਲਿਆ ਜਾਣ ਵਾਲਾ। ਪੂਰਨ=ਵਿਆਪਕ। ਅਬਿਨਾਸੀ=ਨਾਸ਼ ਰਹਿਤ। ਹਰਖਵੰਤ=ਖੁਸ਼, ਅਥਵਾ ਸਦਾ ਪ੍ਰਸੰਨ ਰਹਿਣ ਵਾਲਾ। ਅਨੰਤ=ਬੇਅੰਤ ਰੂਪ। ਨਿਰਮਲ=ਪਵਿੱਤਰ ਰੂਪ ਵਾਲਾ। ਬਿਗਾਸੀ=ਖਿੜਾਉ ਵਾਲਾ। ਗਾਵਹਿ=ਗਾਉਂਦੇ ਹਨ। ਇਕੁ ਤਿਲੁ=ਰਤਾ ਭਰ ਵੀ। ਹੋਂਹਿ=ਤੂੰ ਹੋਵੇਂ। ਤੁਮਹਿ=ਤੈਨੂੰ। ਮਿਲਾਸੀ=ਮਿਲ ਪੈਂਦਾ ਹੈ। ਧੰਨਿ=ਭਾਗਾਂ ਵਾਲਾ। ਤੇ=ਓਹ। ਜਿਹ=ਜਿਨ੍ਹਾਂ ਉਤੇ। ਹਰਿ ਗੁਰੁ ਨਾਨਕੁ=ਹਰੀ ਰੂਪ ਗੁਰੂ ਨਾਨਕ ਨੂੰ। ਭਯਉ=ਹੋਇਆ ਹੈ। ਪਰਸਿਅਉ=ਛੁਹਿਆ, ਪ੍ਰਸਣਾ ਕੀਤਾ ਹੈ। ਸਿ=ਓਹ। ਦੁਹ ਥੇ=ਦੋਹਾਂ ਤੋਂ। ਰਹਿਓ=ਬਚ ਰਹੇ ਹਨ।

**ਅਰਥ:** (ਹੇ ਪ੍ਰਭੂ ! ਤੂੰ ਹੀ) ਨਿਰਗੁਣ ਸਰੂਪ ਹੈਂ, (ਤੂੰ ਹੀ) ਸਰਗੁਣ ਸਰੂਪ ਹੈਂ, ਤੂੰ ਨਾ ਛਲਿਆ ਜਾਣ ਵਾਲਾ ਹੈਂ, (ਸਭ ਵਿਚ) ਵਿਆਪਕ ਹੈ (ਅਤੇ) ਨਾਸ਼ ਤੋਂ ਰਹਿਤ ਹੈਂ। ਤੂੰ ਖੁਸ਼ ਰਹਿਣ ਵਾਲਾ ਹੈਂ, ਬੇਅੰਤ ਰੂਪ ਵਾਲਾ ਹੈਂ, ਤੂੰ ਸ਼ੁੱਧ ਰੂਪ ਹੈਂ ਅਤੇ ਖਿੜਾਉ ਵਾਲਾ ਹੈਂ। (ਹੇ ਪ੍ਰਭੂ !) ਬੇਅੰਤ (ਜੀਵ ਤੇਰੇ) ਗੁਣ

ਗਾਉਂਦੇ ਹਨ, (ਪਰ ਕਿਸੇ ਪਾਸੋਂ ਵੀ ਤੇਰਾ) ਅੰਤ ਰਤਾ ਭਰ ਵੀ ਨਹੀਂ ਪੈਂਦਾ। ਹੇ ਪ੍ਰਭੂ! ਜਿਸ ਉਤੇ ਤੂੰ ਕਿਰਪਾਲੂ ਹੁੰਦਾ ਹੈਂ, ਉਹ ਪੁਰਸ਼ ਤੈਨੂੰ ਮਿਲ ਪੈਂਦਾ ਹੈ।

ਉਹ ਪੁਰਸ਼ ਭਾਗਾਂ ਵਾਲੇ ਹਨ, ਜਿਨ੍ਹਾਂ ਉਤੇ ਹਰੀ ਕਿਰਪਾਲੂ ਹੋਇਆ ਹੈ। ਜਿਨ੍ਹਾਂ (ਮਨੁੱਖਾਂ) ਨੇ ਹਰੀ ਰੂਪ ਗੁਰੂ ਨਾਨਕ ਜੀ ਨੂੰ ਪਰਸਿਆ (ਛੁਹਿਆ) ਹੈ, ਓਹ ਜਨਮ ਮਰਨ ਦੋਹਾਂ (ਦੁਖਾਂ) ਤੋਂ ਬਚ ਰਹੇ ਹਨ ।੫।

## ਸਾਰੰਸ਼ ਅਤੇ ਸਿਧਾਂਤ

ਇਥੋਂ 'ਗੁਰੂ ਨਾਨਕ ਦੇਵ ਗੋਬਿੰਦ ਰੂਪ' ਦੀ ਮਹਿਮਾ ਵਾਲੇ ਸਵਈਏ ਆਰੰਭ ਹੁੰਦੇ ਹਨ। ਜਿਹੜੇ ਗੁਣ ਅਕਾਲ ਪੁਰਖ ਵਿਚ ਹਨ, ਓਹ ਸਾਰੇ ਗੁਣ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਉਤੇ ਘਟਾਏ ਹਨ। ਜਦੋਂ ਆਪ ਜੀ ਨੂੰ ਬਿਅੰਨ ਅੱਖਾਂ ਮਿਲ ਗਈਆਂ ਜਿਨ੍ਹਾਂ ਨਾਲ ''ਸਾਹਿਬੁ ਸੇਵਕੁ ਇਕੁ ਇਕੁ ਦ੍ਰਿਸਟਾਇਆ'' ਅਥਵਾ ''ਜਨੁ ਨਾਨਕੁ ਗੁਰੁ ਪਾਰਬ੍ਰਹਮੁ'' ਨਜ਼ਰੀ ਆਇਆ, ਗੁਰੂ-ਦੀਦਾਰ ਦਾ ਰੰਗ ਰਸ ਮਾਣਿਆ, ਉਹ ਕਹਿ ਸਕਦੇ ਹਨ ਕਿ ਅਕਾਲ ਪੁਰਖ ਜੀ ਨੇ ਆਪਣੀ ਇਛਾ ਅਨੁਸਾਰ ਨਿਰ-ਅਕਾਰ ਤੋਂ ਆਕਾਰ ਰੂਪ ਭਾਵ ਗੁਰੂ ਨਾਨਕ ਦੇਵ ਜੀ ਦਾ ਐਸਾ ਰੂਪ ਜੋ ਛਲ-ਰਹਿਤ, ਨਾਸ਼ਵੰਤ ਰਹਿਤ, ਨਿਰਮਲ ਤੇ ਸਦਾ ਅਨੰਦ ਅਨੰਦੀ ਸਾਹਿਬ ਵਾਲਾ ਹੈ, ਧਾਰਨ ਕੀਤਾ।

ਹੇ ਗੁਰ-ਪਰਮੇਸ਼ਰ ਜੀ ਤੁਹਾਡਾ ਸੁੰਦਰ ਰੂਪ ਵੇਖ ਕੇ ਅਨੇਕ ਜੀਆਂ ਨੇ ਤੁਹਾਡੇ ਗੁਣ ਗਾਇਨ ਕੀਤੇ ਪਰ ਉਹ ਰੰਚਕ ਮਾਤ੍ਰ ਵੀ ਤੁਹਾਡਾ ਅੰਤ ਨਾ ਪਾ ਸਕੇ। ਪ੍ਰੰਤੂ ਜਿਸ ਉਤੇ ਤੁਸੀਂ ਕਿਰਪਾਲੂ ਹੋਏ, ਤੁਹਾਡੀ ਮਿਹਰ ਦੀ ਨਜ਼ਰ ਹੋ ਗਈ, ਉਸ ਦਾ ਆਪ ਜੀ ਨਾਲ ਮਿਲਾਪ ਹੋ ਗਿਆ। ਸਚਮੁਚ ਉਹ ਪੁਰਸ਼ ਜੋ ਤੁਹਾਡੀ ਕਿਰਪਾ ਦੇ ਪਾਤਰ ਬਣੇ ਧੰਨਤਾ ਯੋਗ ਹੋ ਗਏ। ਸੱਚ ਜਾਣੋ ਕਿ ਹਰੀ ਸਰੂਪ ਗੁਰੂ ਨਾਨਕ ਜੀ ਨੂੰ ਜਿਨ੍ਹਾਂ ਨੇ ਪਰਸਿਆ ਉਨ੍ਹਾਂ ਦੇ ਜਨਮ ਮਰਣ ਦਾ ਲੇਖਾ ਨਿਬੜ ਗਿਆ, ਓਹ ਆਵਾਗਉਣ ਤੋਂ ਬਚ ਗਏ:–

**੧. ਤੇਰਾ ਅੰਤੁ ਨ ਜਾਈ ਲਖਿਆ, ਅਕਥ ਨ ਜਾਈ ਹਰਿ ਕਥਿਆ ॥**
**ਨਾਨਕ ਜਿਨ ਕਉ ਸਤਿਗੁਰ ਮਿਲਿਆ,**
**ਤਿਨ ਕਾ ਲੇਖਾ ਨਿਬੜਿਆ ॥** [ਪੰਨਾ ੪੩੫

**੨. ਮੈ ਮੂਰਖ ਕੀ ਕੇਤਕ ਬਾਤ ਹੈ, ਕੋਟਿ ਪਰਾਧੀ ਤਰਿਆ ਰੇ ॥**
**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ,**
**ਸੇ ਫਿਰਿ ਗਰਭਾਸਿ ਨ ਪਰਿਆ ਰੇ ॥** [ਪੰਨਾ ੬੧੨

**ਸਤਿ ਸਤਿ, ਹਰਿ ਸਤਿ, ਸਤਿ ਸਤੇ ਸਤਿ ਭਣੀਐ ॥ ਦੂਸਰ ਆਨ ਨ ਅਵਰੁ, ਪੁਰਖੁ ਪਊਰਾਤਨੁ ਸੁਣੀਐ ॥ ਅੰਮ੍ਰਿਤੁ ਹਰਿ ਕੋ ਨਾਮੁ, ਲੈਤ ਮਨਿ ਸਭ ਸੁਖ ਪਾਏ ॥ ਜੇਹ ਰਸਨ ਚਾਖਿਓ, ਤੇਹ ਜਨ ਤ੍ਰਿਪਤਿ ਅਘਾਏ ॥ ਜਿਹ ਠਾਕੁਰੁ ਸੁਪ੍ਰਸੰਨੁ**

**ਭਯੋ, ਸਤਸੰਗਤਿ ਤਿਹ ਪਿਆਰੁ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ, ਤਿਨ੍ ਸਭ ਕੁਲ ਕੀਓ ਉਧਾਰੁ ॥ ੬ ॥**

## ਉਚਾਰਨ ਸੇਧ

**ਫੁਟਕਲ:** 'ਭਯੋ' ਪਦ 'ਯ' ਅਖਰ ਨਾਲ ਹੋੜਾ ਤੇ ਔਂਕੁੜ ਦੋ ਲਗਾਂ ਹਨ, ਪਰ ਇਥੇ ਉਚਾਰਨ 'ਭਯੁ' ਔਂਕੁੜ ਵਾਲਾ 'ਭਇਅਉ' ਕਰਨਾ ਹੈ। ਜੇਹ, ਤੇਹ, ਜਿਹ, ਤਿਹ, ਦਾ ਉਚਾਰਨ ਨਾਸੁਕਤਾ ਰਹਿਤ ਕਰਨਾ ਹੀ ਉਚਿਤ ਹੈ।

**ਪਦ ਅਰਥ:** ਸਤਿ=ਸਦਾ ਥਿਰ ਰਹਿਣ ਵਾਲਾ। ਭਣੀਐ=ਆਖਿਆ ਜਾਂਦਾ ਹੈ। ਦੂਸਰ=ਦੂਜਾ। ਆਨ=ਹੋਰ। ਨ ਅਵਰੁ=ਹੋਰ (ਕੋਈ) ਨਹੀਂ। ਪੁਰਖੁ ਪਊਰਾਤਨੁ=ਪੁਰਾਤਨ (ਅਨਾਦੀ) ਪੁਰਖ। ਸੁਣੀਐ=ਸੁਣੀਦਾ ਹੈ, ਸੁਣਿਆ ਜਾਂਦਾ ਹੈ। ਮਨ=ਹੇ ਮਨ!। ਜੇਹ=ਜਿਨ੍ਹਾਂ (ਮਨੁੱਖਾਂ) ਨੇ। ਰਸਨ=ਜੀਭ ਨਾਲ। ਚਾਖਿਓ=(ਨਾਮ ਰੂਪੀ ਅੰਮ੍ਰਿਤ) ਚਖਿਆ ਹੈ। ਤੇਹ ਜਨ=ਓਹ ਪੁਰਸ਼। ਤ੍ਰਿਪਤਿ ਅਘਾਏ=ਪੂਰੀ ਤਰ੍ਹਾਂ ਰਜ ਗਏ। ਜਿਹ=ਜਿਨ੍ਹਾਂ ਉਤੇ। ਠਾਕੁਰੁ=ਮਾਲਕ। ਸੁਪ੍ਰਸੰਨੁ=ਚੰਗੀ ਤਰ੍ਹਾਂ ਖੁਸ਼। ਭਯੋ=ਹੋਇਆ ਹੈ। ਤਿਹ=ਉਨ੍ਹਾਂ ਦਾ। ਜਿਨ ਪਰਸਿਓ=ਜਿਨ੍ਹਾਂ ਨੇ ਪਰਸਿਆ (ਛੁਹਿਆ) ਹੈ। ਤਿਨ=ਉਨ੍ਹਾਂ ਨੇ। ਸਭ ਕੁਲ=ਸਾਰੀ ਕੁਲ ਦਾ। ਕੀਓ ਉਧਾਰੁ=ਤਾਰ ਲਿਆ, ਬੇੜਾ ਪਾਰ ਕਰ ਲਿਆ।੬।

**ਅਰਥ:** (ਹੇ ਭਾਈ ! ਉਹ) ਹਰੀ (ਤਿੰਨਾਂ ਕਾਲਾਂ ਵਿਚ ਹੀ) ਸਦਾ ਸਦਾ ਥਿਰ ਰਹਿਣ ਵਾਲਾ ਹੈ (ਅਤੇ) ਸਦਾ ਸਦਾ ਕਾਇਮ ਰਹਿਣ ਵਾਲਾ ਆਖਿਆ ਜਾਂਦਾ ਹੈ। ਦੂਜਾ ਹੋਰ ਕੋਈ (ਵਿਅਕਤੀ) ਪੁਰਾਤਨ (ਭਾਵ ਅਨਾਦੀ) ਪੁਰਖ ਨਹੀਂ ਸੁਣਿਆ ਜਾਂਦਾ ਹੈ।

ਹਰੀ ਦਾ ਅੰਮ੍ਰਿਤ ਨਾਮ ਲੈਂਦਿਆਂ ਹੀ ਮਨ ਨੇ ਸਾਰੇ ਸੁਖ ਪਾ ਲਏ ਹਨ। ਜਿਨ੍ਹਾਂ ਨੇ ਜੀਭ ਨਾਲ (ਨਾਮ ਰੂਪੀ ਅੰਮ੍ਰਿਤ ਦਾ ਸੁਆਦ) ਚਖਿਆ, ਓਹ ਪੁਰਸ਼ ਪੂਰੀ ਤਰ੍ਹਾਂ ਰੱਜ ਗਏ। ਜਿਨ੍ਹਾਂ (ਉਪਰ) ਉਹ ਮਾਲਕ ਚੰਗੀ ਤਰ੍ਹਾਂ ਪ੍ਰਸੰਨ ਹੋਇਆ, ਉਹਨਾਂ ਦਾ ਪਿਆਰ ਸਤਿਸੰਗਤ ਨਾਲ ਲੱਗਾ। ਹਰੀ ਰੂਪ ਗੁਰੂ ਨਾਨਕ ਜਿਨ੍ਹਾਂ ਨੇ ਪਰਸਿਆ (ਭਾਵ ਗੁਰੂ ਦੀ ਚਰਨ ਛੁਹ ਪ੍ਰਾਪਤ ਕੀਤੀ) ਉਨ੍ਹਾਂ ਨੇ (ਆਪਣੀਆਂ) ਸਾਰੀਆਂ ਕੁਲਾਂ (ਨਾਨਕੀ, ਦਾਦਕੀ, ਸੌਹਰੀ) ਦਾ ਉਧਾਰ ਕਰ ਲਿਆ ।੬।

## ਸਾਰੰਸ਼ ਅਤੇ ਸਿਧਾਂਤ

ਵਾਹਿਗੁਰੂ ਜੀ ਅਜਿਹੀ ਹਸਤੀ ਹੈ ਜੋ ''ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ'' ਦੀ ਲਖਾਇਕ ਹੈ, ਉਸ ਵਰਗਾ ਕੋਈ ਦੂਜਾ ਪੁਰਖ ਨਾ ਕੋਈ ਹੈ, ਨਾ ਹੋਇਆ ਹੈ, ਨਾ ਕੋਈ ਹੋਵੇਗਾ। ਇਹ ਗਲ ਇਕ ਨਹੀਂ ਸਾਰੇ ਮਹਾਂ ਪੁਰਖ ਇਕ ਜ਼ਬਾਨ ਹੋ ਕੇ ਆਖਦੇ ਹਨ ਤੇ ਸਾਰੀ ਲੋਕਾਈ ਇਸ ਦੀ ਗਵਾਹੀ ਭਰਦੀ ਹੈ। ਜਿਹੜੇ ਜੀਵ ਪਰਮੇਸ਼ਰ ਦਾ ਅੰਮ੍ਰਿਤ ਨਾਮ ਸਿਮਰਦੇ ਹਨ ਉਨ੍ਹਾਂ ਨੂੰ ਸਾਰੇ ਅੰਮ੍ਰਿਤ-ਰਸ ਪ੍ਰਾਪਤ ਹੋ ਜਾਂਦੇ ਹਨ, ਜਿਨ੍ਹਾਂ ਨੂੰ ਚਖ ਕੇ ਉਹ ਤ੍ਰਿਪਤ ਹੋ ਜਾਂਦੇ ਹਨ। ਉਨ੍ਹਾਂ ਨੂੰ ਕਿਸੇ

ਪਦਾਰਥ ਦੀ ਭੁਖ ਨਹੀਂ ਰਹਿੰਦੀ।

ਜਿਨ੍ਹਾਂ ਤੇ ਪਿਆਰਾ ਪ੍ਰਭੂ ਚੰਗੀ ਤਰ੍ਹਾਂ ਪ੍ਰਸੰਨ ਹੁੰਦਾ ਹੈ, ਭਾਵ ਤੁੱਠਦਾ ਹੈ, ਉਨ੍ਹਾਂ ਦੀ ਸਤਿਸੰਗਤ ਨਾਲ ਸਾਂਝ ਬਣਦੀ ਹੈ, ਪਿਆਰ ਪੈਦਾ ਹੁੰਦਾ ਹੈ। ਗਲ ਕੀ, ਵਾਹਿਗੁਰੂ ਰੂਪ ਗੁਰੂ ਨਾਨਕ ਦੇ ਚਰਨਾ ਨੂੰ ਪਰਸਣ ਦਾ ਜਿਨ੍ਹਾਂ ਨੂੰ ਸੁਭਾਗ ਪ੍ਰਾਪਤ ਹੋਇਆ ਹੈ, ਉਨ੍ਹਾਂ ਦੇ ਸੰਸਾਰ ਸਾਗਰ ਤੋਂ ਪਾਰ ਉਤਰਨ ਦੀ ਗਲ ਤਾਂ ਇਕ ਪਾਸੇ ਰਹੀ, ਉਨ੍ਹਾਂ ਨੇ ਮਾਨੋ ਆਪਣੀਆਂ ਸਾਰੀਆਂ ਕੁਲਾਂ ਦਾ ਹੀ ਉਧਾਰ ਕਰ ਲਿਆ:—

**ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ,**
**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ॥** [ਪੰਨਾ ੧੧੩੩

**ਸਚੁ ਸਭਾ ਦੀਬਾਣੁ, ਸਚੁ ਸਚੇ ਪਹਿ ਧਰਿਓ ॥ ਸਚੈ ਤਖਤਿ ਨਿਵਾਸੁ, ਸਚੁ ਤਪਾਵਸੁ ਕਰਿਓ ॥ ਸਚਿ ਸਿਰਜਿੳੁ ਸੰਸਾਰੁ, ਆਪਿ ਆਭੁਲੁ, ਨ ਭੁਲਓ ॥ ਰਤਨ ਨਾਮੁ ਅਪਾਰੁ, ਕੀਮ ਨਹੁ ਪਵੈ ਅਮੁਲਓ ॥ ਜਿਹ ਕ੍ਰਿਪਾਲੁ ਹੋਯਉ ਗੋੁਬਿੰਦੁ, ਸਰਬ ਸੁਖ ਤਿਨਹੂ ਪਾਏ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ, ਤੇ ਬਹੁੜਿ ਫਿਰਿ ਜੋਨਿ ਨ ਆਏ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੁਂ, ਤਿਨਹੁਂ।

**ਫੁਟਕਲ:** 'ਹੋਯਉ' ਦਾ ਉਚਾਰਨ 'ਹੋਇਓ' ਹੈ। 'ਗੋੁਬਿੰਦੁ' ਪਦ ਦੇ 'ਗ' ਨੂੰ ਦੋ ਮਾਤਰਾਂ ਲਗੀਆਂ ਹੋਈਆਂ ਹਨ ਪਰ ਇਥੇ 'ਗੁਬਿੰਦੁ' ਪੜ੍ਹਨਾ ਹੈ।

**ਪਦ ਅਰਥ:** ਸਚੁ=ਸਚ ਰੂਪ। ਸਭਾ=ਸੰਗਤ ਹੈ। ਦੀਬਾਣੁ=ਕਚਿਹਰੀ। ਸਚੁ ਸਚੇ ਪਹਿ ਧਰਿਓ=ਸੱਚ ਰੂਪ ਪਦਾਰਥ ਸਚੇ (ਸਾਹਿਬ) ਪਾਸ ਰਖਿਆ ਹੋਇਆ ਹੈ। ਸਚੈ ਤਖਤਿ ਨਿਵਾਸ=ਸੱਚੇ ਤਖਤ ਉਤੇ (ਅਕਾਲ ਪੁਰਖ ਦਾ) ਟਿਕਾਣਾ ਹੈ। ਤਪਾਵਸੁ=ਨਿਆਉਂ। ਸਚਿ=ਸਦਾ ਥਿਰ ਰਹਿਣ ਵਾਲੇ (ਪ੍ਰਭੂ) ਨੇ। ਸਿਰਜਿੳੁ=ਰਚਿਆ ਹੈ। ਅਭੁਲੁ=ਭੁਲ ਤੋਂ ਰਹਿਤ। ਨ ਭੁਲਓ=ਭੁਲਦਾ ਨਹੀਂ ਹੈ। ਅਪਾਰੁ=ਬੇਅੰਤ। ਨਹੁ ਪਵੈ=ਨਹੀਂ ਪੈਂਦੀ। ਅਮੁਲਓ=ਅਮੋਲਕ ਹੈ। ਜਿਹ=ਜਿਨ੍ਹਾਂ (ਮਨੁੱਖਾਂ) ਉਤੇ। ਤਿਨਹੂ=ਉਨ੍ਹਾਂ ਨੇ। ਬਹੁੜਿ ਫਿਰ=ਮੁੜ ਕੇ। ਜੋਨਿ=ਜੂਨ ਵਿਚ।

**ਅਰਥ:** (ਉਸ ਪ੍ਰਭੂ ਦੀ) ਸਭਾ (ਸਤਿਸੰਗਤ ਅਥਵਾ) ਕਚਹਿਰੀ ਸਚ ਸਰੂਪ ਹੈ (ਅਤੇ) ਸਚ (ਨਾਮ ਪਦਾਰਥ ਵੀ) ਸਚੇ (ਸਾਹਿਬ) ਪਾਸ ਰਖਿਆ ਹੋਇਆ ਹੈ। (ਉਸ ਪ੍ਰਭੂ ਦਾ ਸਤਿਸੰਗਤ ਰੂਪੀ) ਸਚੇ ਤਖਤ ਉਤੇ ਟਿਕਾਣਾ ਹੈ (ਅਤੇ ਉਸ ਨੇ ਸਭ ਪਾਸੇ) ਸੱਚ ਰੂਪ ਨਿਆਂ (ਕਾਇਮ) ਕੀਤਾ ਹੋਇਆ ਹੈ। (ਉਸ) ਸਦਾ ਥਿਰ ਰਹਿਣ ਵਾਲੇ (ਪ੍ਰਭੂ) ਨੇ (ਇਸ) ਸੰਸਾਰ ਨੂੰ ਰਚਿਆ ਹੈ, (ਉਹ) ਆਪ ਭੁੱਲਾਂ ਤੋਂ ਰਹਿਤ ਹੈ, (ਕਦੇ ਵੀ) ਭੁਲਦਾ ਨਹੀਂ ਹੈ। (ਉਸ ਦਾ) ਰਤਨ ਨਾਮ ਬੇਅੰਤ ਹੈ (ਜਿਸ ਦੀ ਕਿਸੇ ਪਾਸੋਂ)

ਕੀਮਤ ਨਹੀਂ ਪੈਂਦੀ (ਕਿਉਂਕਿ ਉਹ) ਅਮੋਲਕ ਹੈ।

ਜਿਨ੍ਹਾਂ (ਮਨੁੱਖਾਂ) ਉਤੇ ਪ੍ਰਿਥਵੀ ਦੇ ਪਾਲਕ ਆਪ ਦਇਆਲ ਹੋਏ ਹਨ, ਉਨ੍ਹਾਂ ਨੇ ਸਾਰੇ (ਆਤਮਿਕ) ਸੁਖ ਪਾ ਲਏ ਹਨ। ਹਰੀ ਰੂਪ ਗੁਰੂ ਨਾਨਕ ਨੂੰ ਜਿਨ੍ਹਾਂ ਨੇ ਪਰਸਿਆ (ਉਹ) ਮੁੜ ਕੇ ਦੁਬਾਰਾ ਜੂਨ ਵਿਚ ਨਹੀਂ ਆਏ ।੮।

## ਅਰਥ ਭੇਦ ਅਤੇ ਨਿਰਣੈ

**ਸਚੁ ਸਭਾ ਦੀਬਾਣੁ, ਸਚੁ ਸਚੇ ਪਹਿ ਧਰਿਓ॥**

ਵਖ ਵਖ ਅਰਥ:

੧. ਹੇ ਸਚ ਸਰੂਪ ਤੇਰੀ ਸਭਾ ਭੀ ਸਚ ਸਰੂਪ ਹੈ ਔ ਤੇਰਾ (ਦੀਬਾਣ) ਆਸਰਾ ਭੀ ਸਚ ਸਰੂਪ ਹੈ ਪੁਨਾ ਤੁਮ ਨੇ ਆਪਨਾ ਸਚਾ ਨਾਮ ਸਚੇ ਸਤਿਗੁਰੋਂ ਪਾਸ ਧਰਿਆ ਹੈ ਭਾਵ ਯਹ ਤੇਰਾ ਨਾਮ ਕਾ ਉਪਦੇਸ਼ ਸਤਿਗੁਰੋਂ ਦ੍ਵਾਰੇ ਹੀ ਪ੍ਰਾਪਤ ਹੋਤਾ ਹੈ। [ਫ਼. ਸ.

੨. (ਆਪਣੇ ਆਪ ਨੂੰ) ਸਚੇ ਗੁਰੂ ਪਾਸ ਰਖਿਆ ਹੈ। [ਸ਼ਬਦਾਰਥ

੩. (ਅਕਾਲ ਪੁਰਖ ਦੀ) ਸਭਾ ਸਦਾ ਅਟੱਲ ਰਹਿਣ ਵਾਲੀ ਹੈ, (ਉਸ ਦੀ) ਕੁਚਹਿਰੀ ਸਦਾ ਥਿਰ ਹੈ, (ਅਕਾਲ ਪੁਰਖ ਨੇ ਆਪਣਾ ਆਪ ਆਪਣੇ ਸਦਾ ਥਿਰ ਰੂਪ ਗੁਰੂ ਕੋਲ ਰਖਿਆ ਹੋਇਆ ਹੈ; (ਭਾਵ ਹਰੀ ਗੁਰੂ ਦੀ ਰਾਹੀਂ ਮਿਲਦਾ ਹੈ)। [ਦਰਪਣ

੪. ਸਤਿਗੁਰੂ ਸਚੇ ਪਾਤਸ਼ਾਹ (ਗੁਰੂ ਨਾਨਕ ਸਾਹਿਬ ਦੀ ਸਭਾ ਰੂਪ) ਦੀਵਾਨ ਹੀ ਸਚੁ (ਸਚੁ ਸਰੂਪ ਹੈ, ਹੋਰ ਸਭ ਦੀਵਾਨ ਕੂੜਾਵੇ ਅਤੇ ਸਭਾ ਸੁਸਾਇਟੀਆਂ ਸਭਿ ਕੂੜਾਵੀਆਂ ਹਨ) ਸਚੁ ਰੂਪੀ ਪਦਾਰਥ (ਕੇਵਲ) ਸਚੇ ਸਾਹਿਬ ਪਾਸ ਹੀ ਮਖਸੂਸੀ ਅਮਾਨਤ ਧੁਰੋਂ ਹੋਈ ਹੈ।

'ਸਚੁ ਸਚੇ ਪਹਿ ਧਰਿਓ' ਪਾਠ ਇਕੱਠਾ ਹੈ। 'ਸਚੁ' ਪਦ ਨੂੰ ਨਿਖੇੜ ਕੇ ਪਹਿਲੇ ਅਧ ਪਦੇ ਨਾਲ ਨਹੀਂ ਲਾਉਣਾ ਜੈਸਾ ਕਿ ਅਕਸਰ ਪਾਠੀ ਇਉਂ ਪਾਠ ਕਰਿਆ ਕਰਦੇ ਹਨ:- ਸਚੁ ਸਭਾ ਦੀਬਾਣੁ ਸਚੁ' ਜੇਕਰ ਸਭ ਤੋਂ ਪਹਿਲਾਂ ਪਦ 'ਸਚੁ' ਕੇਵਲ 'ਸਭਾ ਲਾਉਣਾ ਹੀ ਮਖਸੂਸ ਹੁੰਦਾ ਤਾਂ 'ਸਚੁ' ਪਦ ਦੇ ਚਚੇ ਅਖਰ ਨੂੰ ਔਂਕੁੜ ਨਾ ਹੁੰਦਾ ਕਿਉਂਕਿ 'ਸਭਾ' ਇਸਤ੍ਰੀ ਲਿੰਗ ਨਾਵ (Feminine gender noun) ਹੈ। [ਗੁਰਬਾਣੀ ਵਿਲਖਣਤਾ, ਭਾ. ਸ. ਰਣਧੀਰ ਸਿੰਘ ਜੀ

**ਨਿਰਣੈ:** ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ੪ ਨੰਬਰ ਵਾਲੇ ਅਰਥ ਠੀਕ ਹਨ। ਜੇ 'ਸਚੁ ਸਭਾ ਦੀਬਾਣੁ ਸਚੁ, ਸਚੇ ਪਹਿ ਧਰਿਓ' ਬਿਸਰਾਮ ਦੇ ਕੇ ਪਾਠ ਕਰੀਏ ਤਾਂ 'ਸਚੇ ਪਹਿ ਧਰਿਓ' ਦੇ ਕੀ ਅਰਥ ਬਣੇ? ਸਚੇ ਕੋਲ ਕੀ ਰਖਿਆ? 'ਜੇ ਸਚੁ ਸਚੇ ਪਹਿ ਧਰਿਓ' ਪਾਠ ਹੋਵੇ ਤਾਂ ਅਰਥ ਕਰਨ ਤੇ ਸਮਝਣ ਵਿਚ ਭੁਲੇਖਾ ਨਹੀਂ ਪੈਂਦਾ।

ਮਰਮ ਬੋਧਨੀ ਟੀਕੇ ਵਿਚ (ਤੈਂ) ਸੱਚੇ ਨੇ (ਆਪਣੇ) ਪਾਸ ਹੀ ਧਰੇ (ਟਿਕਾਏ ਹੋਏ ਹਨ, ਭਾਵ ਤੂੰ ਆਪ ਹੀ ਏਨਾਂ ਦਾ ਨਿਗਾਹਬਾਨ (ਰਖਵਾਲਾ) ਹੈਂ, ਇਹ ਅਰਥ ਵੀ ਏਦਾਂ ਦੇ ਹੀ ਹਨ ਪਰ 'ਸਚੇ ਪਹਿ'

ਦੇ ਅਰਥ 'ਸਚੇ ਨੇ' ਨਹੀਂ ਹੋ ਸਕਦੇ। ਫਰੀਦਕੋਟੀ ਸਟੀਕ ਦੇ ਅਰਥ ਵੀ ੪ ਨੰਬਰ ਵਾਲੇ ਅਰਥਾਂ ਨਾਲ ਮੇਲ ਖਾਂਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸਚ ਸਰੂਪ ਵਾਹਿਗੁਰੂ ਜੀ ਦੀ ਸਭਾ ਸਚ ਹੈ। ਉਸ ਦੀ ਕਚਿਹਰੀ ਸਚ ਹੈ ਜਿਥੇ ਸਦਾ ਹੀ 'ਸਚੁ ਨਿਆਉ' ਹੁੰਦਾ ਹੈ:–

੧. **ਵਡੀ ਵਡਿਆਈ ਜਾ ਵਡਾ ਨਾਉ ॥**
**ਵਡੀ ਵਡਿਆਈ ਜਾ ਸਚੁ ਨਿਆਉ ॥** [ਪੰਨਾ ੪੬੩

੨. **ਹਰਿ ਕੀ ਵਡਿਆਈ ਵਡੀ ਹੈ ਜਾਂ ਨਿਆਉ ਹੈ ਧਰਮ ਕਾ ॥**

ਸੰਸਾਰ ਦੇ ਰਾਜੇ ਕੂੜਾ ਨਿਆਉ ਕਰਦੇ ਹਨ ਪਰ ਵਾਹਿਗੁਰੂ ਕਿਸੇ ਦਾ ਪਖਪਾਤ ਨਹੀਂ ਕਰਦਾ ਕਿਉਂਕਿ ਉਹ ਕਿਸੇ ਦੇ ਅਧੀਨ ਨਹੀਂ ਹੈ। ਵਾਹਿਗੁਰੂ ਅਜਿਹਾ ਨਿਆਇਕਾਰੀ ਹੈ ਜੋ ਆਪਣੇ ਸਚੇ ਤਖਤ ਉਤੇ ਨਿਵਾਸ ਰਖਦਾ ਹੈ ਅਤੇ ਸਚਾ ਹੀ ਨਿਆਉ ਕਰਦਾ ਹੈ। ਕੂੜਿਆਂ ਨੂੰ ਆਪਣੇ ਕੋਲ ਬਹਿਣ ਲਈ ਥਾਉਂ ਨਹੀਂ ਦਿੰਦਾ ਅਤੇ ਨਾ ਹੀ ਥਿਰ ਰਹਿਣ ਦਿੰਦਾ ਹੈ:-

੧. **ਸਚਾ ਸਾਹਿਬੁ ਸਚੁ ਨਿਆਉ, ਪਾਪੀ ਨਰੁ ਹਾਰਦਾ ॥**

੨. **ਪਾਪੀਆਂ ਨੂੰ ਨ ਦੇਈ ਥਿਰੁ ਰਹਣਿ,**
**ਚੁਣਿ ਨਰਕ ਘੋਰਿ ਚਾਲਿਅਨੁ ॥** [ਪੰਨਾ ੯੦-੯੧

ਉਹ ਵਾਹਿਗੁਰੂ ਜਿਹੜਾ ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਹੈ, ਉਸ ਨੇ ਸਭ ਨੂੰ ਆਪਣੀ ਨਦਰਿ ਹੇਠਾਂ ਰਖਿਆ ਹੋਇਆ ਹੈ:–

**ਸਭ ਨਦਰੀ ਅੰਦਰਿ ਰਖਦਾ, ਜੇਤੀ ਸਿਸਟਿ ਸਭ ਕੀਤੀ ॥** [ਪੰਨਾ ੯੫੧
**ਆਪਿ ਸਤਿ, ਕੀਆ ਸਭੁ ਸਤਿ ॥**
**ਆਪੇ ਜਾਨੈ ਅਪਨੀ ਮਿਤਿ ਗਤਿ ॥** [ਪੰਨਾ ੨੮੪

ਵਾਹਿਗੁਰੂ ਅਭੁਲ ਹੈ, ਸ੍ਰਿਸ਼ਟੀ ਦੀ ਰਚਨਾ ਵੇਲੇ ਕਿਤੇ ਭੀ ਨਹੀਂ ਭੁਲਿਆ:--

**ਕਰਤਾ ਆਪਿ ਅਭੁਲੁ ਹੈ, ਨ ਭੁਲੈ ਕਿਸੈ ਦਾ ਭੁਲਾਇਆ ॥** [ਪੰਨਾ ੧੪੫

ਉਸ ਵਾਹਿਗੁਰੂ ਦਾ ਨਾਮ ਰੂਪ ਰਤਨ ਬੇਅੰਤ ਕੀਮਤੀ ਹੈ। ਜਿਸ ਦਾ ਚਾਨਣ ਸਾਰੇ ਸੰਸਾਰ ਤੇ ਵਿਆਪਕ ਹੈ। ਉਸ ਦੀ ਕੀਮਤ ਕਿਸੇ ਤੋਂ ਨਹੀਂ ਪਾਈ ਜਾ ਸਕਦੀ। ਪੂਰੇ ਪ੍ਰਭੂ ਦਾ ਕੀਤਾ ਹੋਇਆ ਸਭ ਕਿਛ ਪੂਰਾ ਹੈ, ਉਸ ਵਿਚ ਕਿਸੇ ਪ੍ਰਕਾਰ ਦੀ ਕਮੀ ਨਹੀਂ ਹੁੰਦੀ।

ਸਿਧਾਂਤ ਇਹ ਹੈ ਕਿ ਜਿਨ੍ਹਾਂ ਉਤੇ ਹਰੀ ਸਰੂਪ ਗੁਰੂ ਨਾਨਕ ਦੇਵ ਕਿਰਪਾਲੂ ਹੋਏ, ਉਨ੍ਹਾਂ ਨੂੰ ਲੋਕ ਪਰਲੋਕ ਦੇ ਸਾਰੇ ਸੁਖ ਪ੍ਰਾਪਤ ਹੋ ਗਏ। ਉਹ ਸਤ ਸੰਤੋਖ ਵਿਚ ਰੱਜ ਗਏ। ਗੁਰੂ ਨਾਨਕ ਨੂੰ ਜਿਨ੍ਹਾਂ ਨੇ ਪਰਸ ਲਿਆ ਭਾਵ ਛੁਹ ਪ੍ਰਾਪਤ ਕਰ ਲਈ, ਉਹ ਮੁੜ ਕੇ ਚੌਰਾਸੀ ਦੇ ਗੇੜ ਵਿਚ ਨਹੀਂ ਆਏ।

**ਕਵਨੁ ਜੋਗੁ, ਕਉਨੁ ਗ੍ਯ੍ਯਾਨੁ ਧ੍ਯ੍ਯਾਨੁ, ਕਵਨ ਬਿਧਿ ਉਸ੍ਤਤਿ ਕਰੀਐ ॥ ਸਿਧ ਸਾਧਿਕ ਤੇਤੀਸ ਕੋਰਿ, ਤਿਰੁ ਕੀਮ ਨ ਪਰੀਐ ॥ ਬ੍ਰਹਮਾਦਿਕ, ਸਨਕਾਦਿ, ਸੇਖ, ਗੁਣ ਅੰਤੁ ਨ ਪਾਏ ॥ ਅਗਹੁ, ਗਹਿਓ ਨਹੀ ਜਾਇ, ਪੂਰਿ ਸ੍ਰਬ ਰਹਿਓ ਸਮਾਏ ॥ ਜਿਹ ਕਾਟੀ ਸਿਲਕ ਦਯਾਲ ਪ੍ਰਭਿ, ਸੇਇ ਜਨ ਲਗੇ ਭਗਤੇ ॥ ਹਰਿ ਗੁਰੁ ਨਾਨਕੁ ਜਿਨ੍ ਪਰਸਿਓ, ਤੇ ਇਤ ਉਤ, ਸਦਾ ਮੁਕਤੇ ॥ ੮ ॥**

## ਉਚਾਰਨ ਸੇਧ

**ਫੁਟਕਲ:** **ਗ੍ਯ੍ਯਾਨੁ ਧ੍ਯ੍ਯਾਨੁ** ਦਾ ਉਚਾਰਨ 'ਗਿਆਨੁ ਧਿਆਨੁ' ਕਰਨਾ ਹੈ। 'ਅਗਹੁ' ਪਦ ਉਚਾਰਨ ਵੇਲੇ ਸਾਵਧਾਨੀ ਦੀ ਲੋੜ ਹੈ- 'ਅ-ਗਹੁ'।

**ਪਦ ਅਰਥ:** ਕਵਨੁ=ਕਿਹੜਾ?। ਕਵਨ ਬਿਧਿ=ਕਿਸ ਬਿਧੀ (ਤਰੀਕੇ) ਨਾਲ?। ਸਾਧਿਕ= ਸਾਧਨਾ ਕਰਨ ਵਾਲੇ। ਤੇਤੀਸ ਕੋਰਿ=ਤੇਤੀ ਕ੍ਰੋੜ ਦੇਵਤਿਆਂ ਪਾਸੋਂ ਭੀ। ਤਿਰੁ=ਤਿਲ ਮਾਤ੍ਰ। ਕੀਮ ਨ ਪਰੀਐ=ਕੀਮਤ ਨਹੀਂ ਪਾਈ ਜਾ ਸਕਦੀ। ਬ੍ਰਹਮਾਦਿਕ=ਬ੍ਰਹਮਾ ਆਦਿਕ। ਸਨਕਾਦਿ=ਸਨਕ, ਸਨੰਦਨ ਆਦਿਕ ਬ੍ਰਹਮਾ ਦੇ ਪੁਤਰ। ਸੇਖ=ਸ਼ੇਸ਼ਨਾਗ। ਅਗਹੁ=ਫੜਨ ਤੋਂ ਰਹਿਤ। ਗਹਿਓ ਨਹੀ ਜਾਇ=ਫੜਿਆ ਨਹੀਂ ਜਾਂਦਾ। ਪੂਰਿ=ਵਿਆਪਕ। ਸ੍ਰਬ=ਸਾਰੇ ਪਾਸੇ। ਰਹਿਓ ਸਮਾਏ=ਸਮਾਅ ਰਿਹਾ ਹੈ। ਜਿਹ=ਜਿਨ੍ਹਾਂ (ਮਨੁੱਖਾਂ) ਦੀ। ਕਾਟੀ=ਕੱਟੀ। ਸਿਲਕ=(ਮਾਇਆ ਦੀ) ਰਸੀ। ਦਯਾਲ ਪ੍ਰਭਿ=ਦਇਆਲ ਪ੍ਰਭੂ ਨੇ। ਸੇਇ ਜਨ=ਓਹ ਮਨੁੱਖ। ਲਗੇ ਭਗਤੇ=ਭਗਤੀ ਵਿਚ ਲਗ ਗਏ। ਪਰਸਿਓ=ਪਰਸਿਆ। ਤੇ=ਓਹ (ਮਨੁੱਖ)। ਇਤ ਉਤ=ਇਥੇ ਉਥੇ ਭਾਵ ਲੋਕ ਪਰਲੋਕ ਵਿਚ। ਮੁਕਤਿ=(ਬੰਧਨਾਂ ਤੋਂ) ਛੁਟ ਗਏ।੮।

**ਅਰਥ:** ਕਿਹੜਾ ਜੋਗ ਹੈ?, ਕਿਹੜਾ ਗਿਆਨ ਧਿਆਨ ਹੈ? ਅਤੇ ਕਿਹੜੀ ਵਿਧੀ ਨਾਲ (ਅਕਾਲ ਪੁਰਖ ਦੀ) ਵਡਿਆਈ ਕਰੀਏ?। (ਜੋਗ ਦੇ ਪੁਗੇ ਹੋਏ) ਸਿਧ (ਅਤੇ) ਸਾਧਨਾ ਕਰਨ ਵਾਲੇ (ਜਗਿਆਸੂਆਂ ਅਤੇ) ਤੇਤੀ ਕਰੋੜ ਦੇਵਤਿਆਂ ਪਾਸੋਂ ਤਿਲ ਮਾਤ੍ਰ ਕੀਮਤ ਵੀ ਨਹੀਂ ਪਾਈ ਜਾ ਸਕਦੀ।

ਬ੍ਰਹਮਾ (ਸ਼ਿਵ ਤੇ ਵਿਸ਼ਨੂੰ) ਆਦਿਕ, ਸਨਕ ਸਨੰਦਨ ਆਦਿਕ (ਬ੍ਰਹਮਾ ਦੇ ਲੜਕੇ ਅਤੇ) ਸ਼ੇਸ਼ ਨਾਗ (ਵਰਗੇ ਪ੍ਰਭੂ ਦੇ) ਗੁਣਾ ਦਾ ਅੰਤ ਨਹੀਂ ਪਾ ਸਕੇ। ਉਹ (ਪ੍ਰਭੂ) ਫੜਨ ਤੋਂ ਰਹਿਤ ਹੈ, ਫੜਿਆ ਨਹੀਂ ਜਾ ਸਕਦਾ, ਸਭ ਵਿਚ ਵਿਆਪਕ ਹੈ (ਅਤੇ) ਸਭ ਵਿਚ ਸਮਾਅ ਰਿਹਾ ਹੈ।

ਦਇਆ ਕਰਨ ਵਾਲੇ ਪ੍ਰਭੂ ਨੇ ਜਿਨ੍ਹਾਂ (ਮਨੁੱਖਾਂ) ਦੀ (ਮਾਇਕ ਬੰਧਨਾਂ ਦੀ) ਫਾਹੀ ਕੱਟ ਦਿਤੀ, ਓਹ (ਸੇਵਕ) ਜਨ (ਪ੍ਰਭੂ ਦੀ) ਭਗਤੀ ਵਿਚ ਲਗ ਗਏ। ਹਰੀ ਰੂਪ ਗੁਰੂ ਨਾਨਕ ਨੂੰ ਜਿਨ੍ਹਾਂ ਨੇ ਪਰਸਿਆ ਓਹ (ਜੀਵ) ਇਥੇ ਉਥੇ (ਭਾਵ ਲੋਕ ਪਰਲੋਕ ਵਿਚ) ਸਦਾ ਹੀ (ਬੰਧਨਾਂ ਤੋਂ) ਸੁਤੰਤਰ ਹੋ ਗਏ ।੮।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸਵਈਏ ਵਿਚ 'ਸਚੁ ਸਭਾ ਦੀਬਾਣੁ' ਦਾ ਜ਼ਿਕਰ ਕੀਤਾ ਸੀ। ਹੁਣ ਉਸ ਬੇਅੰਤ

ਵਾਹਿਗੁਰੂ ਜੀ ਦੀ ਮਹਿਮਾ ਬਾਰੇ ਫੁਰਮਾਉਂਦੇ ਹਨ ਕਿ ਕਿਹੜਾ ਹਠ ਜਾਂ ਰਾਜ ਜੋਗ, ਕਿਹੜਾ ਗਿਆਨ-ਧਿਆਨ ਅਤੇ ਇਕਾਗਰਤਾ ਵਾਲੀ ਕਿਹੜੀ ਬਿਧੀ ਅਪਨਾਈਏ ਜਿਸ ਨਾਲ ਪ੍ਰਭੂ ਦੀ ਉਸਤਤਿ ਕਰਨ ਦੇ ਜੋਗ ਬਣ ਸਕੀਏ:-

**ਕਉਨੁ ਸੁ ਜਤਨੁ ਉਪਾਉ ਕਿਨੇਹਾ, ਸੇਵਾ ਕਵਨ ਬੀਚਾਰੀ॥**
**ਮਾਨੁ ਅਭਿਮਾਨੁ ਮੋਹੁ ਤਜਿ ਨਾਨਕ ਸੰਤਹ ਸੰਗਿ ਉਧਾਰੀ॥** [ਪੰਨਾ ੧੧੨੦
**ਚਾਰ ਬੇਦ ਅਰ ਸਿਮ੍ਰਿਤਿ ਪੁਰਾਨਾ॥ ਕਵਲਪਤਿ ਕਵਲਾ ਨਹੀ ਜਾਨਾ॥**[ਪੰਨਾ ੬੯੧

ਅਸਲ ਵਿਚ ਉਹ ਪ੍ਰਭੂ ਮਨ ਅਤੇ ਇੰਦ੍ਰਿਆਂ ਦੀ ਪਕੜ ਵਿਚ ਨਹੀਂ ਆ ਸਕਦਾ, ਹਾਂ, ਪ੍ਰਭੂ ਨੇ ਆਪਣੀ ਮਿਹਰ ਦੀ ਨਜ਼ਰ ਕਰਕੇ ਜਿਨ੍ਹਾਂ ਦੀ ਹਉਮੈ ਵਾਲੀ ਬੰਧਨ ਰੂਪ ਬੇੜੀ ਕੱਟ ਦਿੱਤੀ ਹੈ, ਉਹੀ ਪ੍ਰਭੂ ਦੀ ਸੇਵਾ ਭਗਤੀ ਵਿਚ ਲਗੇ ਹਨ। ਹਾਂ, ਜਿਨ੍ਹਾਂ ਜੀਆਂ ਨੇ ਵਾਹਿਗੁਰੂ ਰੂਪ ਗੁਰੂ ਨਾਨਕ ਨੂੰ ਸਪਰਸ਼ ਕੀਤਾ, ਭਾਵ ਚਰਨੀ ਲਗੇ, ਉਹ ਇਥੇ ਉਥੇ ਭਾਵ ਲੋਕ ਪਰਲੋਕ ਵਿਚ ਮੁਕਤਿ-ਪਦ ਨੂੰ ਪ੍ਰਾਪਤ ਹੋ ਗਏ:-

**ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥**
**ਸੋ ਜਨੁ ਹੋਆ ਸਦਾ ਨਿਹਾਲਾ ॥** [ਪੰਨਾ ੩੯੬

**ਪ੍ਰਭ ਦਾਤਉ ਦਾਤਾਰ, ਪਰ੍ਹਿਉ ਜਾਚਕੁ ਇਕੁ ਸਰਨਾ ॥ ਮਿਲੈ ਦਾਨੁ ਸੰਤ ਰੇਨ, ਜੇਹ ਲਗਿ ਭਉਜਲੁ ਤਰਨਾ ॥ ਬਿਨਤਿ ਕਰਉ ਅਰਦਾਸਿ, ਸੁਨਹੁ ਜੇ ਠਾਕੁਰ ਭਾਵੈ ॥ ਦੇਹੁ ਦਰਸੁ ਮਨਿ ਚਾਉ, ਭਗਤਿ ਇਹੁ ਮਨੁ ਠਹਰਾਵੈ ॥ ਬਲਿਓ ਚਰਾਗੁ ਅੰਧ੍ਯ੍ਯਾਰ ਮਹਿ, ਸਭ ਕਲਿ ਉਧਰੀ, ਇਕ ਨਾਮ ਧਰਮ ॥ ਪ੍ਰਗਟੁ ਸਗਲ ਹਰਿ ਭਵਨ ਮਹਿ, ਜਨੁ ਨਾਨਕੁ ਗੁਰੁ ਪਾਰਬ੍ਰਹਮੁ ॥ ੯ ॥**

## ਉਚਾਰਨ ਸੇਧ

**ਫੁਟਕਲ:** (੧) 'ਦਾਤਉ' ਦਾ ਉਚਾਰਨ 'ਦਾਤੌਂ' ਕਰਨਾ ਹੈ। '**ਪਰ੍ਹਿਉ**' ਨੂੰ 'ਪਰਿਅਉ' ਅਤੇ 'ਅੰਧ੍ਯ੍ਯਾਰ' ਨੂੰ 'ਅੰਧਿਆਰ' ਉਚਾਰਨਾ ਹੈ। (੨) 'ਪ੍ਰਗਟੁ' ਨੂੰ 'ਪਰਗਟ' ਉਚਾਰਨਾ ਠੀਕ ਨਹੀਂ, ਸਰੂਪ ਅਨੁਸਾਰ ਉਚਾਰਨ ਕਰੋ। **ਬਿੰਦੀ ਸਹਿਤ:** ਕਰਉਂ, ਸੁਨਹੁੰ,

**ਬਿਸਰਾਮ:** 'ਬਿਨਤਿ ਕਰਉ ਅਰਦਾਸਿ ਸੁਨਹੁ' ਮਗਰੋਂ ਬਿਸਰਾਮ ਦੇਣਾ ਠੀਕ ਹੈ।

**ਪਦ ਅਰਥ:** ਪ੍ਰਭ=ਹੇ ਪ੍ਰਭੂ !। ਦਾਤਉ ਦਾਤਾਰ=ਹੇ ਦਾਤਿਆਂ ਦੇ ਸ਼੍ਰੋਮਣੀ ਦਾਤੇ !। ਭਉਜਲੁ ਤਰਨਾ=ਸੰਸਾਰ ਸਾਗਰ ਤੋਂ ਤਰ ਜਾਵਾਂ। ਬਿਨਤਿ ਕਰਉ=ਮੈਂ ਬੇਨਤੀ ਕਰਦਾ ਹਾਂ। ਅਰਦਾਸਿ=ਅਰਜ਼ੋਈ। ਮਨਿ=ਮਨ ਵਿਚ। ਭਗਤਿ=ਭਗਤੀ ਵਿਚ। ਠਹਰਾਵੈ=ਟਿੱਕ ਜਾਏ। ਬਲਿਓ ਚਰਾਗੁ=ਦੀਵਾ ਜਗ ਪਿਆ। **ਅੰਧ੍ਯ੍ਯਾਰ** ਮਹਿ=ਹਨੇਰੇ ਵਿਚ। ਸਭ ਕਲਿ=ਸਾਰੀ ਕਲਜੁਗ ਦੀ ਲੋਕਾਈ ਭਾਵ ਸ੍ਰਿਸ਼ਟੀ। ਸਗਲ=ਸਾਰੇ (ਸੰਸਾਰ ਵਿਚ)। ਜਨੁ ਨਾਨਕੁ ਗੁਰੁ=(ਤੇਰਾ) ਸੇਵਕ ਨਾਨਕ ਗੁਰੂ।੯।

**ਅਰਥ:** ਹੇ ਪ੍ਰਭੂ ! ਹੇ ਦਾਤਿਆਂ ਦੇ ਸ਼੍ਰੋਮਣੀ ਦਾਤੇ ! (ਮੈਂ) ਇਕ ਮੰਗਤਾ (ਤੇਰੀ) ਸ਼ਰਨ ਪਿਆ ਹਾਂ। (ਮੈਨੂੰ) ਸੰਤਾਂ ਦੇ (ਚਰਨ ਦੀ) ਧੂੜੀ ਦਾਨ (ਵਜੋਂ) ਮਿਲ ਜਾਏ। ਜਿਸ ਨਾਲ ਲਗ ਕੇ (ਮੈਂ) ਸੰਸਾਰ ਸਾਗਰ ਤੋਂ ਤਰ ਜਾਵਾਂ।

ਹੇ ਮਾਲਕ ! ਜੇ ਤੈਨੂੰ, ਚੰਗੀ ਲਗੇ (ਤਾਂ) ਮੈਂ ਇਕ ਬੇਨਤੀ ਕਰਦਾ ਹਾਂ, (ਮੇਰੀ) ਅਰਜ਼ੋਈ ਸੁਣੋ। (ਮੈਨੂੰ ਆਪਣਾ) ਦਰਸ਼ਨ ਦਿਓ (ਮੇਰੇ ਮਨ ਵਿਚ ਇਹ) ਚਾਉ ਹੈ, (ਮਿਹਰ ਕਰੋ ਮੇਰਾ) ਇਹ ਮਨ (ਤੇਰੀ) ਭਗਤੀ ਵਿਚ ਟਿੱਕ ਜਾਏ।

(ਜੀਵਾਂ ਦੇ ਉਧਾਰ ਲਈ ਜਾਚਕ ਜਨਾ ਦੀ ਅਰਦਾਸ ਪੂਰੀ ਕਰਨ ਹਿਤ ਅਤੇ ਜੀਵਾਂ ਦੇ ਉਧਾਰ ਲਈ) ਗੁਰੂ ਨਾਨਕ ਦੇ ਪਾਤਿਸ਼ਾਹ ਜੀ (ਅਗਿਆਨ ਦੇ) ਹਨੇਰੇ ਵਿਚ (ਮਾਨੋ ਗਿਆਨ ਦਾ) ਦੀਵਾ ਜਗ ਪਿਆ (ਕਿਉਂਕਿ ਸਤਿਗੁਰੂ ਨਾਨਕ ਦੇਵ ਜੀ ਪ੍ਰਗਟ ਹੋਏ, ਉਨ੍ਹਾਂ ਦੀ ਕਿਰਪਾ ਸਦਕਾ) ਇਕ ਨਾਮ ਧਰਮ ਦੇ ਆਸਰੇ ਸਾਰੀ ਕਲਜੁਗੀ (ਸ੍ਰਿਸ਼ਟੀ) ਤਰ ਗਈ। ਹੇ ਹਰੀ ! ਸਾਰੇ ਲੋਕਾਂ ਵਿੱਚ (ਇਹ) ਪ੍ਰਗਟ ਹੋ ਗਿਆ ਹੈ ਕਿ ਤੇਰਾ ਦਾਸ ਨਾਨਕ 'ਗੁਰੁ ਪਾਰਬ੍ਰਹਮੁ' ਹੈ।੯।

## ਸਾਰੰਸ਼ ਅਤੇ ਸਿਧਾਂਤ

ਪਹਿਲੇ ਅਠ ਸਵਈਆਂ ਵਿਚ ਪ੍ਰਭੂ ਦੀ ਬੇਅੰਤਤਾ ਉਸ ਦੇ ਅਥਾਹ ਗੁਣਾਂ ਦਾ ਵਿਸਥਾਰ, ਨਾਮ-ਰਸ ਲੈਣ ਵਾਲੇ ਪ੍ਰੇਮੀਆਂ ਅਤੇ ਹੋਰ ਜਿਨ੍ਹਾਂ ਜਿਨ੍ਹਾਂ ਵਾਹਿਗੁਰੂ ਰੂਪ ਗੁਰੂ, ਨਾਨਕ ਦੇਵ ਜੀ ਦੇ ਚਰਨ ਪਰਸੇ, ਤੇ ਜੋ ਬਰਕਤਾਂ ਪ੍ਰਾਪਤ ਕੀਤੀਆਂ, ਉਨ੍ਹਾਂ ਦਾ ਵਰਨਣ ਸੀ। ਹੁਣ ਅੰਤਲੇ ਸਵਈਏ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਪਾਰਬ੍ਰਹਮ ਪਰਮੇਸ਼ਰ ਦੇ ਚਰਨਾ ਵਿਚ ਜੋਦੜੀ ਕਰਦੇ ਹਨ ਹੇ ਪ੍ਰਭੂ! ਤੁਸੀਂ ਦਾਤਿਆਂ ਦੇ ਸ਼੍ਰੋਮਣੀ ਦਾਤੇ ਹੋ, ਮੈਂ ਮੰਗਤਾ ਸਾਰੇ ਦਰ ਘਰ ਛੱਡ ਕੇ ਇਕ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ। ਮੇਰੀ ਕਿਸੇ ਦੁਨਿਆਵੀ ਪਦਾਰਥ ਦੀ ਮੰਗ ਨਹੀਂ, ਮੇਰੀ ਦਿਲੀ ਚਾਹਨਾ ਹੈ ਕਿ ਮੈਨੂੰ ਸੰਤ ਜਨਾ ਦੀ ਚਰਨ ਧੂੜ ਪ੍ਰਾਪਤ ਹੋ ਜਾਵੇ ਜਿਸ ਦੇ ਫਲ ਸਰੂਪ ਮੈਂ ਸੰਸਾਰ ਸਾਗਰ ਤੋਂ ਪਰ ਹੋ ਜਾਵਾਂ।

ਹੇ ਪ੍ਰਭੂ ਮੈਂ ਨਿਮਰਤਾ ਸਹਿਤ ਆਪ ਜੀ ਦੇ ਚਰਨਾਂ ਵਿਚ ਬੇਨਤੀ ਤੇ ਅਰਦਾਸਿ ਕਰਦਾ ਹਾਂ, ਮੇਰੇ ਮਨ ਵਿਚ ਚਾਉ ਹੈ ਕਿ ਮੈਨੂੰ ਆਪਣਾ ਦਰਸ਼ਨ ਬਖਸ਼ੋ, ਭਗਤੀ ਵਿਚ ਮੇਰਾ ਮਨ ਇਕਾਗਰ ਹੋਵੇ। ਅੰਤ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਕਲਿਜੁਗ ਵਿਚ ਪ੍ਰਗਟ ਹੋਣਾ ਹਨੇਰੇ ਵਿਚ ਪ੍ਰਕਾਸ਼ ਦਾ ਪ੍ਰਤੀਕ ਹੈ, ਨਾਮ ਤੇ ਧਰਮ ਦੇ ਆਸਰੇ ਸਾਰੀ-ਸ੍ਰਿਸ਼ਟੀ ਨੀਵੇ, ਉਚੇ, ਪੁੰਨੀ ਪਾਪੀ ਸਭ ਦਾ ਉਧਾਰ ਹੋ ਗਿਆ ਹੈ ਅਤੇ ਨਾਨਕ ਗੁਰੂ ਦਾ ਪਾਰਬ੍ਰਹਮ ਹਰੀ ਰੂਪ ਹੋਣ ਦਾ ਡੰਕਾ ਸਾਰੇ ਲੋਕਾਂ ਵਿਚ ਵਜ ਗਿਆ ਹੈ।

ਗੁਰਬਾਣੀ ਦੇ ਆਧਾਰ ਤੇ ਇਹ ਸਿਧਾਂਤ ਸਾਡੇ ਸਾਹਮਣੇ ਮੂਰਤੀਮਾਨ ਹੁੰਦਾ ਹੈ:–

**ਸੁਣੀ ਅਰਦਾਸਿ ਸੁਆਮੀ ਮੇਰੈ, ਸਰਬਕਲਾ ਬਣਿ ਆਈ ॥**

**ਪ੍ਰਗਟ ਭਈ ਸਗਲੇ ਜੁਗ ਅੰਤਰਿ, ਗੁਰ ਨਾਨਕ ਕੀ ਵਡਿਆਈ॥** [ਪੰਨਾ ੬੧੧

# ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਕਾਚੀ ਦੇਹ, ਮੋਹ ਫੁਨਿ ਬਾਂਧੀ, ਸਠ, ਕਠੋਰ, ਕੁਚੀਲ, ਕੁਗਿਆਨੀ ॥ ਧਾਵਤ ਭ੍ਰਮਤ, ਰਹਨੁ ਨਹੀ ਪਾਵਤ, ਪਾਰਬ੍ਰਹਮ ਕੀ ਗਤਿ ਨਹੀ ਜਾਨੀ ॥ ਜੋਬਨ ਰੂਪ, ਮਾਇਆ ਮਦ ਮਾਤਾ, ਬਿਚਰਤ ਬਿਕਲ ਬਡੌ ਅਭਿਮਾਨੀ ॥ ਪਰ ਧਨ, ਪਰ ਅਪਵਾਦ, ਨਾਰਿ ਨਿੰਦਾ, ਯਹ ਮੀਠੀ ਜੀਅ ਮਾਹਿ ਹਿਤਾਨੀ ॥ ਬਲਬੰਚ ਛਪਿ ਕਰਤ ਉਪਾਵਾ, ਪੇਖਤ ਸੁਨਤ, ਪ੍ਰਭ ਅੰਤਰਜਾਮੀ ॥ ਸੀਲ ਧਰਮ ਦਯਾ ਸੁਚ ਨਾਸ੍ਤਿ, ਆਇਓ ਸਰਨਿ ਜੀਅ ਕੇ ਦਾਨੀ ॥ ਕਾਰਣ ਕਰਣ ਸਮਰਥ ਸਿਰੀਧਰ, ਰਾਖਿ ਲੇਹੁ ਨਾਨਕ ਕੇ ਸੁਆਮੀ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਮਾਹਿਂ, ਆਇਓਂ।

**ਪਦ ਅਰਥ:** ਕਾਚੀ ਦੇਹ=ਨਾਸ਼ਵੰਤ ਦੇਹੀ (ਸਰੀਰ)। ਮੋਹ=(ਮਾਇਆ) ਮੋਹ ਦੀ। ਫੁਨਿ=ਫਿਰ। ਸਠ=ਮੂਰਖ। ਕਠੋਰ=ਪਥਰ-ਵਤ। ਕੁਚੀਲ=ਗੰਦਾ। ਕੁਗਿਆਨੀ=ਬੇਸਮਝ। ਧਾਵਤ ਭ੍ਰਮਤ=ਭਟਕਦਾ ਫਿਰਦਾ। ਰਹਨੁ=ਟਿਕਾਉ। ਗਤਿ=ਅਵਸਥਾ, ਮਰਯਾਦਾ। ਜੋਬਨ=ਜੁਆਨੀ। ਰੂਪ=ਸੁੰਦਰਤਾ। ਮਦ= ਅਹੰਕਾਰ। ਬਿਚਰਤ=ਫਿਰਦਾ ਹਾਂ। ਬਿਕਲ=ਵਿਆਕੁਲ ਹੋਇਆ। ਬਡੌ ਅਭਿਮਾਨੀ=ਵੱਡਾ ਹੰਕਾਰੀ। ਪਰਧਨ=ਪਰਾਏ ਧਨ। ਪਰ ਅਪਵਾਦ=ਪਰਾਏ ਝਗੜੇ। ਨਾਰਿ ਨਿੰਦਾ=(ਪਰਾਈ) ਇਸਤ੍ਰੀ ਤੇ (ਪਰਾਈ) ਨਿੰਦਾ। ਜੀਅ ਮਹਿ=ਦਿਲ ਵਿਚ। ਹਿਤਾਨੀ=ਚੰਗੀਆਂ ਲਗਦੀਆਂ ਹਨ। ਬਲਬੰਚ=ਠੱਗੀ। ਛਪਿ=ਲੁੱਕ ਕੇ। ਕਰਤ ਉਪਾਵਾ=ਮੈਂ ਉਪਾਵ (ਜਤਨ) ਕਰਦਾ ਹਾਂ। ਪੇਖਤ=ਵੇਖਦਾ ਹੈ। ਪ੍ਰਭ ਅੰਤਰਜਾਮੀ=ਅੰਦਰ ਦੀਆਂ ਜਾਨਣ ਵਾਲਾ ਪ੍ਰਭੂ। ਸੀਲ=ਸਾਊਪੁਣਾ, ਨਰਮ ਸੁਭਾਅ। ਸੁਚ=ਪਵਿਤਰਤਾ। **ਨਾਸ੍ਤਿ**=ਨਾਸ਼ ਹੋ ਰਹੀ ਹੈ। ਆਇਓ=ਮੈਂ ਆਇਆ ਹਾਂ। ਜੀਅ ਕੇ ਦਾਤੀ=ਹੇ ਜੀਅ-ਦਾਨ ਦੇਣ ਵਾਲੇ!। ਕਾਰਣ ਕਰਣ=ਹੇ ਸ੍ਰਿਸ਼ਟੀ ਦੇ ਮੂਲ ਰਚਨਹਾਰ!। ਸਿਰੀਧਰ=ਹੇ ਮਾਇਆ ਦੇ ਪਤੀ !।੧।

**ਅਰਥ:** (ਹੇ ਪ੍ਰਭੂ ! ਮੇਰੀ) ਦੇਹੀ ਕੱਚੀ (ਭਾਵ ਨਾਸ਼ਵੰਤ) ਹੈ, ਫਿਰ (ਇਹ ਪਰਵਾਰ ਤੇ ਪਦਾਰਥਾਂ ਦੇ) ਮੋਹ ਦੀ ਬੱਧੀ ਹੋਈ ਹੈ, (ਮੈਂ) ਮੂਰਖ, ਪਥਰ-ਵਤ, ਗੰਦਾ ਅਤੇ ਬੇ-ਸਮਝ ਹਾਂ। (ਮੋਹ ਦੇ ਕਾਰਨ ਮੇਰਾ ਮਨ) ਭਟਕਦਾ ਫਿਰਦਾ ਹੈ, ਟਿਕਦਾ ਨਹੀਂ ਹੈ, (ਮੈਂ ਉਸ) ਪਰਮਾਤਮਾ ਦੀ ਮਰਯਾਦਾ ਨਹੀਂ ਸਮਝੀ (ਕਿ ਉਹ ਕਿਤਨਾ ਵੇਪਰਵਾਹ, ਦਇਆਲੂ ਤੇ ਬਖਸ਼ਿੰਦ ਹੈ)।

(ਹੇ ਪ੍ਰਭੂ ! ਮੇਰਾ ਮਨ) ਜੁਆਨੀ, ਸੁੰਦਰਤਾ ਅਤੇ ਮਾਇਆ ਦੇ ਮਾਣ ਵਿਚ ਮਤਾ (ਮਸਤ ਹੋਇਆ) ਪਿਆ ਹੈ (ਜਿਸ ਕਰਕੇ) ਮੈਂ ਵਿਆਕੁਲ ਹੋਇਆ ਵੱਡਾ ਹੰਕਾਰੀ ਹੋਇਆ ਫਿਰਦਾ ਪਿਆ ਹਾਂ।

ਪਰਾਏ ਧਨ, ਪਰਾਏ ਝਗੜੇ (ਪਰਾਈ) ਇਸਤ੍ਰੀ, (ਪਰਾਈ) ਨਿੰਦਾ ਇਹ (ਗੱਲਾਂ ਮੈਨੂੰ ਆਪਣੇ) ਹਿਰਦੇ ਵਿਚ ਚੰਗੀਆਂ ਲਗਦੀਆਂ ਹਨ। ਮੈਂ ਲੁਕ ਲੁਕ ਕੇ ਠੱਗੀ (ਕਰਨ) ਦੇ ਹੀਲੇ ਕਰਦਾ ਹਾਂ, (ਪਰ) ਹੇ ਅੰਦਰ ਦੀਆਂ ਜਾਨਣ ਵਾਲੇ ਹਰੀ ! (ਤੂੰ) ਸਭ ਕੁਝ ਵੇਖਦਾ ਤੇ ਸੁਣਦਾ ਹੈਂ। ਚੰਗਾ ਸੁਭਾਉ, ਧਰਮ, ਦਇਆ, ਪਵਿਤਰਤਾ (ਮੇਰੇ ਅੰਦਰ) ਨਹੀਂ ਹੈ, ਹੇ ਜੀਅ-ਦਾਨ ਦੇਣ ਵਾਲੇ! (ਮੈਂ ਤੇਰੀ) ਸ਼ਰਨ ਆਇਆ ਹਾਂ। ਹੇ ਸ੍ਰਿਸ਼ਟੀ ਦੇ ਕਰਣਹਾਰ ਸਮਰਥ ਕਰਤਾਰ !, ਹੇ ਮਾਇਆ ਦੇ ਪਤੀ! ਹੇ ਨਾਨਕ ਦੇ ਸੁਆਮੀ ! (ਮੈਨੂੰ ਇਹਨਾਂ ਵਿਕਾਰਾਂ ਤੋਂ) ਬਚਾਅ ਲਵੋ ਜੀ ।੧।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਦੀ ਦੇਹੀ ਨਾਸ਼ਵੰਤ ਹੈ ਪ੍ਰੰਤੂ ਮੋਹ ਵਿਚ ਬੱਧੀ ਹੋਣ ਕਰਕੇ ਮਲੀਨ ਹੈ। ਕਠੋਰਤਾ ਕਰਕੇ ਅਪਵਿਤਰ ਤੇ ਬੇ-ਸਮਝ ਹੈ ਕਿਉਂਕਿ ਇਹ ਚੰਗੇ ਮੰਦੇ ਦੀ ਪਛਾਣ ਤੋਂ ਸਖਣੀ ਹੈ। ਕੁਸੰਗ ਕਰਕੇ ਇਸ ਦਾ ਮਨ ਵੀ ਇਸ ਦੇ ਕਾਬੂ ਵਿਚ ਨਹੀਂ, ਇਧਰ ਉਧਰ ਪਦਾਰਥਾਂ ਦੀ ਝਾਕ ਵਿਚ ਹੀ ਰਹਿੰਦੀ ਹੈ। ਜੁਆਨੀ ਤੇ ਮਾਇਆ ਦੇ ਨਸ਼ੇ ਨੇ ਇਸ ਨੂੰ ਹੋਰ ਚੌੜਾ ਕਰ ਦਿਤਾ ਹੈ। ਮਨੁੱਖ ਹੰਕਾਰ ਵਿਚ ਫੁਲਿਆ ਹੋਇਆ ਸਮਾਉਂਦਾ ਨਹੀਂ। ਇਸ ਦੀ ਬ੍ਰਿਤੀ ਹਰ ਵੇਲੇ ਪਰਾਏ ਧਨ ਪਰਾਏ ਝਗੜੇ, ਪਰਾਈ ਨਿੰਦਾ ਤੇ ਪਰਾਈ ਇਸਤ੍ਰੀਆਂ ਦੇ ਰੂਪ ਚੁਰਾਉਣ ਵਿਚ ਲਗੀ ਰਹਿੰਦੀ ਹੈ। ਇਸ ਨੂੰ ਇਹਨਾਂ ਔਗੁਣਾਂ ਦਾ ਰਸ ਕਸ ਚੰਗਾ ਲਗਦਾ ਹੈ। ਇਸ ਦੀ ਇਕ ਹੋਰ ਭੈੜੀਵਾਦੀ ਹੈ ਕਿ ਇਹ ਆਪਣੇ ਮੌਜ ਮੇਲੇ ਲਈ ਲੋੜੀਂਦੀਆਂ ਵਸਤਾਂ ਦੀ ਲੁਕ ਕੇ ਠੱਗੀ ਕਰਨ ਦੇ ਜਤਨ ਵਿਚ ਲਗਾ ਰਹਿੰਦਾ ਹੈ। ਗੁਰਵਾਕ ਹਨ:--

**ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ॥**
**ਤਕਹਿ ਨਾਰਿ ਪਰਾਈਆ, ਲੁਕਿ ਅੰਦਰਿ ਠਾਣੀ ॥**
**ਸਨੀ ਦੇਨਿ ਵਿਖੰਮ ਥਾਇ, ਮਿਠਾ ਮਦ ਮਾਣੀ ॥**
**ਕਰਮੀ ਆਪੋ ਆਪਣੀ ਆਪੇ ਪਛੁਤਾਣੀ ॥**
**ਅਜਰਾਈਲੁ ਫਰੇਸਤਾ, ਤਿਲ ਪੀੜੇ ਘਾਣੀ ॥੨੭॥** [ਪੰਨਾ ੩੧੫

ਜਿਸ ਮਨੁਖ ਦਾ ਮਿਠਾ ਤੇ ਸੀਤਲ ਸੁਭਾਵ ਨਹੀਂ, ਦੁਖੀ ਜੀਆਂ ਉਤੇ ਤਰਸ ਕਰਨ ਵਾਲੀ ਰੁਚੀ ਨਹੀਂ, ਉਹ ਜੂਠਾ ਤੇ ਝੂਠਾ ਮਨ ਹੋਣ ਕਰਕੇ ਆਤਮਿਕ ਪਵਿਤ੍ਰਤਾ ਤੋਂ ਵਾਂਝਿਆ ਜਾਂਦਾ ਹੈ। ਜਦੋਂ ਸਾਰੇ ਉਤਮ ਗੁਣਾਂ ਨੂੰ ਤਿਲਾਂਜਲੀ ਦੇ ਦੇਂਦਾ ਹੈ, ਫਿਰ ਦੁਖੀ ਹੁੰਦਾ ਹੈ, ਓਦੋਂ ਇਸ ਨੂੰ ਸੁਖਾਂ ਲਈ ਕੋਈ ਆਸਰਾ ਟਿਕਾਣਾ ਨਹੀਂ ਮਿਲਦਾ। ਅੰਦਰੋਂ ਖੋਖਲਾ ਹੋ ਜਾਂਦਾ ਹੈ, ਹਾਰ ਕੇ ਜੀਅ ਕੇ ਦਾਨੀ' ਦੀ ਸਰਣਿ ਲੈਂਦਾ ਹੈ ਅਤੇ ਇਉਂ ਅਰਦਾਸਿ ਕਰਦਾ ਹੈ:--

**ਰਾਖਹੁ ਅਪਨੀ ਸਰਣਿ ਪ੍ਰਭ, ਮੋਹਿ ਕਿਰਪਾ ਧਾਰੇ ॥**
**ਸੇਵਾ ਕਛੂ ਨ ਜਾਨਊ, ਨੀਚੁ ਮੂਰਖਾਰੇ ॥ ੧ ॥**
**ਮਾਨੁ ਕਰਉ ਤੁਧੁ ਊਪਰੇ, ਮੇਰੇ ਪ੍ਰੀਤਮ ਪਿਆਰੇ ॥**

**ਹਮ ਅਪਰਾਧੀ ਸਦ ਭੂਲਤੇ, ਤੁਮ ਬਖਸਨਹਾਰੇ ॥੧॥ਰਹਾਉ॥**
**ਹਮ ਅਵਗਨ ਕਰਹ ਅਸੰਖ ਨੀਤਿ, ਤੁਮ ਨਿਰਗੁਨ ਦਾਤਾਰੇ॥**
**ਦਾਸੀ ਸੰਗਤਿ ਪ੍ਰਭੂ ਤਿਆਗਿ, ਏ ਕਰਮ ਹਮਾਰੇ ॥੨ ॥**
**ਤੁਮ ਦੇਵਹੁ ਸਭੁ ਕਿਛੁ ਦਇਆ ਧਾਰਿ, ਹਮ ਅਕਿਰਤਘਨਾਰੇ॥**
**ਲਾਗਿ ਪਰੇ ਤੇਰੇ ਦਾਨ ਸਿਉ, ਨਹ ਚਿਤਿ ਖਸਮਾਰੇ॥੩॥**
**ਤੁਝ ਤੇ ਬਾਹਰਿ ਕਿਛੁ ਨਹੀ, ਭਵ ਕਾਟਨਹਾਰੇ ॥**
**ਕਹੁ ਨਾਨਕ ਸਰਣਿ ਦਇਆਲ ਗੁਰ, ਲੇਹੁ ਮੁਗਧ ਉਧਾਰੇ॥੪॥੪॥** [ਪੰਨਾ ੮੦੯

ਸਿਧਾਂਤ ਇਹ ਹੈ ਕਿ ਪਿਛੋਂ ਤਰਲੇ ਤੇ ਹਾੜੇ ਕਢਣ ਨਾਲ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਪਹਿਲਾਂ ਹੀ ਗੁਰੂ ਦੀ ਸਿਖਿਆ ਅਨੁਸਾਰ ਆਪਣਾ ਜੀਵਨ ਗੁਜ਼ਾਰੇ। ਮੋਹ, ਨਿੰਦਾ, ਚੋਰੀ, ਠੱਗੀ ਅਤੇ ਹੋਰ ਇਲਤਾਂ ਤੋਂ ਬਚਣ ਦਾ ਜਤਨ ਕਰੇ। ਕਿਉਂਕਿ ਔਗੁਣਾ ਕਾਰਨ ਜੀਵ ਦਾ ਪ੍ਰਭੂ ਨਾਲ ਮਿਲਾਪ ਨਹੀਂ ਹੁੰਦਾ ਜਿਸ ਕਰਕੇ ਇਹ ਆਵਾਗਵਨ ਦੇ ਚਕਰ ਭਾਵ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। ਸੋ, ਅਜਿਹੀ ਦਸ਼ਾ ਵਿਚੋਂ ਬਾਹਰ ਨਿਕਲਣ ਲਈ ਦੀਨਾ ਨਾਥ ਪ੍ਰਭੂ ਅਗੇ ਜੋਦੜੀ ਕਰਨੀ ਬਣਦੀ ਹੈ।

**ਕੀਰਤਿ ਕਰਨ ਸਰਨ ਮਨਮੋਹਨ, ਜੋਹਨ ਪਾਪ ਬਿਦਾਰਨ ਕਉ ॥ ਹਰਿ ਤਾਰਨ ਤਰਨ, ਸਮਰਥ ਸਭੈ ਬਿਧਿ, ਕੁਲਹ ਸਮੂਹ ਉਧਾਰਨ ਸਉ ॥ ਚਿਤ ਚੇਤਿ ਅਚੇਤ, ਜਾਨਿ ਸਤ ਸੰਗਤਿ, ਭਰਮ ਅੰਧੇਰ ਮੋਹਿਓ ਕਤ ਧੰਉ ॥ ਮੂਰਤ ਘਰੀ ਚਸਾ ਪਲੁ ਸਿਮਰਨ, ਰਾਮ ਨਾਮੁ ਰਸਨਾ ਸੰਗਿ ਲਉ ॥ ਹੋਛਉ ਕਾਜੁ, ਅਲਪ ਸੁਖ ਬੰਧਨ, ਕੋਟਿ ਜਨੰਮ ਕਹਾ ਦੁਖ ਭੰਉ ॥ ਸਿਖ੍ਯ੍ਯਾ ਸੰਤ ਨਾਮੁ ਭਜੁ ਨਾਨਕ, ਰਾਮ ਰੰਗਿ ਆਤਮ ਸਿਉ ਰੰਉ ॥ ੨ ॥**

**ਪਦ ਅਰਥ:** ਕੀਰਤਿ ਕਰਨ=ਹਰੀ ਦੀ ਸਿਫਤਿ-ਸਾਲਾਹ ਕਰਨੀ। ਮਨਮੋਹਨ=ਮਨ ਨੂੰ ਮੋਹਣ ਵਾਲੇ ਹਰੀ। ਜੋਹਨ=ਵੇਖਣਾ, ਤਕਣਾ, ਦਬਾਉਣਾ। ਬਿਦਾਰਨ ਕਉ=ਦੂਰ ਕਰਨ ਨੂੰ। ਸਮਰਥ=ਸ਼ਕਤੀਵਾਨ। ਸਭੈ ਬਿਧਿ=ਹਰ ਤਰ੍ਹਾਂ ਨਾਲ। ਕੁਲਹ ਸਮੂਹ=ਸਾਰੀਆਂ ਕੁਲਾਂ ਨੂੰ। ਉਧਾਰਨ ਸਉ=ਤਾਰਨ ਲਈ। ਚਿਤ ਚੇਤ ਅਚੇਤ=ਹੇ ਅਚੇਤ (ਗਾਫ਼ਲ) ਮਨ। ਜਾਨਿ=ਪਛਾਣ, ਭਰਮ ਅੰਧੇਰ=ਭਰਮ ਤੇ ਹਨੇਰੇ ਦਾ। ਮੋਹਿਓ=ਠੱਗਿਆ ਹੋਇਆ। ਕਤ ਧੰਉ=ਭਟਕਦਾ ਫਿਰਦਾ ਹੈ। ਹੋਛਉ=ਨਿਕੰਮਾ। ਕਾਜੁ=ਕੰਮ। ਅਲਪ=ਥੋੜੇ। ਬੰਧਨ=ਫਸਾਉਣ ਵਾਲਾ। ਕੋਟਿ=ਕ੍ਰੋੜਾਂ। ਕਹਾ=ਕਿਉਂ? ਕਿਸ ਲਈ। ਦੁਖ ਭਾਉ=ਦੁਖਾਂ ਵਿਚ ਭਉਂਦਾ ਫਿਰਦਾ ਹੈ?। ਸਿਖ੍ਯ੍ਯਾ ਸੰਤ=ਸੰਤ (ਗੁਰੂ) ਦੀ ਸਿਖਿਆ। ਰਾਮ ਰੰਗਿ=ਰਾਮ ਦੇ ਪਿਆਰ ਵਿਚ। ਆਤਮ ਸਿਉ=ਆਤਮਾਂ ਦੇ ਚਾਉ ਨਾਲ। ਰਉ=ਸਿਮਰੋ।੨।

**ਅਰਥ:** (ਹੇ ਭਾਈ!) ਪਾਪ ਦੂਰ ਕਰਨ ਲਈ ਮਨ ਦੇ ਮੋਹਣ ਵਾਲੇ (ਵਾਹਿਗੁਰੂ ਜੀ) ਦੀ ਸ਼ਰਨ

ਤਕਣੀ (ਅਤੇ ਉਸ ਦੀ) ਕੀਰਤੀ (ਸਿਫਤਿ-ਸਾਲਾਹ) ਕਰਨੀ (ਚਾਹੀਦੀ ਹੈ)। ਉਹ ਹਰੀ ਸਾਰੀਆਂ ਕੁਲਾਂ ਦੇ ਉਧਾਰ ਕਰਨ ਲਈ (ਸੰਸਾਰ ਸਾਗਰ ਤੋਂ) ਤਾਰਣ ਲਈ ਜਹਾਜ਼ ਹੈ (ਅਤੇ) ਹਰ ਤਰ੍ਹਾਂ ਨਾਲ ਸਮਰਥ (ਸਰਬ ਸ਼ਕਤੀਮਾਨ) ਹੈ। ਹੇ ਅਚੇਤ ਚਿਤ! (ਗਾਫ਼ਲ ਮਨ!) ਹਰੀ ਨੂੰ ਸਤਿਸੰਗਤ ਦੁਆਰਾ ਸਮਝ ਕੇ ਸਿਮਰ, ਮੋਹ ਭਰਮ ਦੇ ਹਨੇਰੇ ਦਾ ਠੱਗਿਆ ਹੋਇਆ ਕਿਧਰ ਭਟਕਦਾ ਫਿਰਦਾ ਪਿਆ ਹੈਂ?।

ਮੁਹੂਰਤ ਘੜੀ, ਚਸਾ ਅੱਧੀ ਘੜੀ (ਤੂੰ) ਸਿਮਰਨ ਕਰ, (ਅਤੇ) ਜੀਭ ਨਾਲ ਪਰਮਾਤਮਾ ਦਾ ਨਾਮ (ਜਪ) ਲੈ। ਮਾਇਆ ਦਾ ਕੰਮ ਨਿਕੰਮਾ ਹੈ (ਇਸ ਦੇ) ਥੋੜੇ ਜਿਹੇ ਸੁਖ (ਜੀਵ ਲਈ) ਬੰਧਨ ਦਾ (ਕਾਰਨ ਬਣਦੇ ਹਨ, ਇਸ ਲਈ) ਕੋੜ੍ਹਾਂ ਜਨਮ ਦੁਖਾਂ ਵਿਚ ਕਾਹਨੂੰ ਭਉਂਦਾ ਫਿਰੇਂਗਾ?। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਸੰਤਾਂ ਦੀ ਸਿਖਿਆ ਅਨੁਸਾਰ ਨਾਮ ਭਜੋ ਅਤੇ ਨਾਮ ਦੇ ਪਿਆਰ ਵਿਚ ਆਤਮਾ ਦੇ ਚਾਉ ਨਾਲ ਸਿਮਰੋ।੨।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸਵਈਏ ਵਿਚ ਜੀਵ ਨੂੰ ਸਮਰਥ ਸੁਆਮੀ ਦੀ ਸ਼ਰਨ ਵਿਚ ਪੈਣ ਦੀ ਸਿਖਿਆ ਦਿਤੀ ਸੀ ਅਤੇ ਹੁਣ ਪਾਪਾਂ ਦੇ ਨਾਸ਼ ਕਰਨ ਦਾ ਸਾਧਨ ਦਸਦੇ ਹਨ ਕਿ ਪ੍ਰਭੂ ਦੇ ਚਰਨ ਮਨ ਵਿਚ ਟਿਕਾ ਕੇ ਪ੍ਰਭੂ ਦੀ ਕੀਰਤੀ, ਸਿਫਤਿ ਸਲਾਹ ਕਰਨੀ ਉਚਿਤ ਹੈ। ਕੀਰਤਨ ਦਾ ਇਹ ਲਾਭ ਹੁੰਦਾ ਹੈ ਕਿ ਵਿਛੜੇ ਤੇ ਉਖੜੇ ਹੋਏ ਮਨ ਅੰਦਰ ਪ੍ਰਭੂ ਨੂੰ ਮਿਲਣ ਦੀ ਖਿਚ ਪੈਂਦੀ ਹੈ। ਜਿਉ ਜਿਉਂ ਜੀਵ ਸਤਿਸੰਗਤ ਕਰਦਾ ਹੈ ਵਾਹਿਗੁਰੂ ਜੀ ਦੇ ਨੇੜੇ ਹੁੰਦਾ ਹੈ, ਤਿਉਂ ਤਿਉਂ ਇਸ ਦਾ ਹਿਰਦਾ ਸ਼ੁੱਧ ਹੋਣਾ ਸ਼ੁਰੂ ਹੋ ਜਾਂਦਾ ਹੈ। ਜਦੋਂ ਮਨੁਖੀ ਮਨ ਪ੍ਰਭੂ ਦੀਆਂ ਸਿਫਤਾਂ ਵਿਚ ਪ੍ਰੋਤਾ ਜਾਂਦਾ ਹੈ, ਅੰਦਰੋਂ ਬਾਹਰੋਂ ਧੋਤਾ ਜਾਂਦਾ ਹੈ, ਇਸ ਦੇ ਫਲ ਸਰੂਪ ਇਹ ਕੇਵਲ ਆਪ ਹੀ ਸੰਸਾਰ ਸਾਗਰ ਤੋਂ ਪਾਰ ਨਹੀਂ ਹੁੰਦਾ, ਆਪਣੀਆਂ ਕੁਲਾਂ ਦਾ ਭੀ ਉਧਾਰ ਕਰ ਲੈਂਦਾ ਹੈ।

ਇਸ ਸਵਯੇ ਵਿਚ ਜੋ ਸਭ ਤੋਂ ਵੱਡੀ ਸਿਖਿਆ ਹੈ ਉਹ ਨਾਮ-ਸਿਮਰਨ ਦੀ ਹੈ। ਹੋਛੇ ਕੰਮਾਂ ਕਾਜਾਂ ਵਿਚ ਕੀ ਧਰਿਆ ਪਿਆ ਹੈ, ਤੁਛ ਜਿਹਾ ਸੁਖ, ਕ੍ਰੋੜਾਂ ਬੰਧਨਾਂ ਤੋਂ ਦੁਖਾਂ ਨੂੰ ਜਨਮ ਦੇਣ ਦਾ ਕਾਰਨ ਬਣਦਾ ਹੈ। ਸੁਖ ਕੀਤੇ ਦੁਖ ਪਰਫੜੇ ਵਾਲੀ ਗਲ ਹੋ ਨਿਬੜਦੀ ਹੈ। ਸੋ, ਹਰ ਪ੍ਰਕਾਰ ਦੇ ਦੁਖ ਤੇ ਬੰਧਨ ਤੋਂ ਬਚਣ ਦਾ ਇਲਾਜ ਰਸਨਾ ਦੁਆਰਾ ਪ੍ਰੇਮ ਨਾਲ ਪਰਮੇਸ਼ਰ ਦਾ ਨਾਮ ਜਪਣਾ ਹੈ। ਸੰਤ (ਗੁਰੂ) ਦੀ ਇਹ ਸਿਖਿਆ ਜੀਵਨ ਸੁਧਾਰਨ ਵਾਲੀ ਹੈ। ਜਿਹੜਾ ਸਿਖ ਇਸ ਸਿਖਿਆ ਅਨੁਸਾਰ ਆਪਣਾ ਜੀਵਨ ਢਾਲਦਾ ਹੈ, ਉਹ ਆਪਣੇ ਨਿਸ਼ਾਨੇ ਚੌਂ ਸਫਲ ਹੋ ਜਾਂਦਾ ਹੈ ਅਤੇ ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ:–

੧. **ਸਫਲ ਜਨਮੁ ਤਿਸ ਕਾ ਜਗ ਭੀਤਰਿ, ਸਾਧ ਸੰਗਿ ਨਾਉ ਜਾਪੇ ॥**
**ਸਗਲ ਮਨੋਰਥ ਤਿਸ ਕੇ ਪੂਰਨ, ਜਿਸੁ ਦਇਆ ਕਰੇ ਪ੍ਰਭ ਆਪੇ ॥** [ਪੰਨਾ ੭੫੦

੨. **ਆਇਆ ਸਫਲੁ ਤਾਹੂ ਕੋ ਗਨੀਐ ॥**
**ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥** [ਪੰਨਾ ੨੫੨

**ਰੰਚਕ ਰੇਤ ਖੇਤ ਤਨਿ ਨਿਰਮਿਤ, ਦੁਰਲਭ ਦੇਹ ਸਵਾਰਿ ਧਰੀ ॥ ਖਾਨ ਪਾਨ ਸੋਧੇ ਸੁਖ ਭੁੰਚਤ, ਸੰਕਟ ਕਾਟਿ ਬਿਪਤਿ ਹਰੀ ॥ ਮਾਤ ਪਿਤਾ ਭਾਈ ਅਰੁ ਬੰਧਪ, ਬੂਝਨ ਕੀ ਸਭ ਸੂਝ ਪਰੀ ॥ ਬਰਧਮਾਨ ਹੋਵਤ ਦਿਨ ਪ੍ਰਤਿ ਨਿਤ, ਆਵਤ ਨਿਕਟਿ ਬਿਖੰਮ ਜਰੀ ॥ ਰੇ ਗੁਨ ਹੀਨ ਦੀਨ ਮਾਇਆ ਕ੍ਰਿਮ, ਸਿਮਰਿ ਸੁਆਮੀ ਏਕ ਘਰੀ ॥ ਕਰੁ ਗਹਿ ਲੇਹੁ ਕ੍ਰਿਪਾਲ ਕ੍ਰਿਪਾਨਿਧਿ, ਨਾਨਕ, ਕਾਟਿ ਭਰੰਮ ਭਰੀ ॥ ੩ ॥**

**ਪਦ ਅਰਥ:** ਰੰਚਕ=ਰਤਾ ਭਰ। ਰੇਤ=ਬੀਰਜ। ਖੇਤ=ਪੈਲੀ। ਤਨਿ=ਸਰੀਰ ਵਿਚ। ਨਿਰਮਿਤ=ਨਿੰਮਿਆ (ਰਖਿਆ)। ਦੁਰਲਭ=ਔਖੀ ਲਭਣ ਵਾਲੀ, ਅਮੋਲਕ। ਸਵਾਰਿ=ਸਜਾ ਕੇ। ਖਾਨ ਪਾਨ=ਖਾਣ ਪੀਣ ਦੇ ਪਦਾਰਥ। ਸੋਧੇ=ਸ਼ੁੱਧ ਕੀਤੇ ਹੋਏ। ਸੁਖ ਭੁੰਚਤ=ਸੁਖਣ ਮਾਣਨ ਲਈ। ਸੰਕਟ=ਕਲੇਸ਼। ਕਾਟ=ਕਟ ਕੇ, ਦੂਰ ਕਰਕੇ ਬਿਪਤਿ ਹਰੀ=ਬਿਪਤਾ, ਮੁਸੀਬਤ, ਦੂਰ ਕੀਤੀ। ਬੰਧਪ=ਰਿਸ਼ਤੇਦਾਰ, ਸਾਕ। ਸੂਝ ਪਰੀ=ਸਮਝ ਪਈ। ਬਰਧਮਾਨ ਹੋਵਤ=ਵਧਦਾ ਹੈ। ਦਿਨ ਪ੍ਰਤਨਿਤ=ਦਿਨ ਪ੍ਰਤੀ, ਹਰ ਰੋਜ਼। ਨਿਕਟਿ=ਨੇੜੇ। ਬਿਖੰਮ ਜਰੀ=ਬੁਢੇਪੇ ਵਾਲੀ ਔਖੀ ਦਸ਼ਾ। ਗੁਨਹੀਨ=ਗੁਣਾਂ ਤੋਂ ਸਖਣਾ। ਦੀਨ=ਹੇ ਕੰਗਲੇ !। ਮਾਇਆ ਕ੍ਰਿਮ=ਹੇ ਮਾਇਆ ਦੇ ਕੀੜੇ !। ਘਰੀ=ਘੜੀ। ਕਰੁ=ਹੱਥ। ਗਹਿ ਲੇਹੁ=ਫੜ ਲਉ। ਕ੍ਰਿਪਾਨਿਧ=ਹੇ ਕਿਰਪਾ ਦੇ ਖਜ਼ਾਨੇ!। ਭਰੰਮ ਭਰੀ=ਭਰਮਾਂ ਦੀ ਭਰੀ (ਪੰਡ)।੩।

**ਅਰਥ** : (ਹੇ ਜੀਵ ! ਪ੍ਰਭੂ ਨੇ) ਰਤਾ ਕੁ ਬੀਜ ਮਾਤਾ ਦੇ ਪੇਟ ਰੂਪ ਖੇਤ ਵਿਚ ਨੰਮਿਆ (ਰਖਿਆ ਤੇ) ਅਮੋਲਕ ਦੇਹੀ ਸਜਾ ਕੇ ਰਖ ਦਿਤੀ। ਖਾਣ ਪੀਣ ਦੇ ਸ਼ੁੱਧ ਪਦਾਰਥ ਮਾਨਣ ਲਈ (ਹੋਰ) ਸੁਖ ਬਖਸ਼ੇ, ਮੁਸ਼ਕਲਾਂ ਕੱਟ ਕੇ ਬਿਪਤਾ ਦੂਰ ਕੀਤੀ। (ਹੇ ਜੀਵ! ਉਸ ਦੀ ਪ੍ਰਭੂ ਦੀ ਮਿਹਰ ਨਾਲ ਤੈਨੂੰ) ਮਾਤਾ ਪਿਤਾ ਭਰਾ (ਅਤੇ ਹੋਰ) ਸਾਕ-ਸਬੰਧੀ ਪਛਾਣਨ ਲਈ ਸਾਰੀ ਸੋਝੀ ਪਈ। (ਤੇਰੀ ਦੇਹੀ) ਦਿਨੋ ਦਿਨ ਹਰ ਰੋਜ਼ (ਪਦਾਰਥ ਖਾ ਖਾ ਕੇ) ਵੱਧ ਰਹੀ ਹੈ, ਬੁਢੇਪੇ ਵਾਲੀ ਔਖੀ ਦਸ਼ਾ ਨੇੜੇ ਆ ਰਹੀ ਹੈ। ਹੇ ਗੁਣਾਂ ਤੋਂ ਸਖਣੇ! ਹੇ ਕੰਗਲੇ! ਹੇ ਮਾਇਆ ਦੇ ਕੀੜੇ! ਇਕ ਘੜੀ (ਤਾਂ ਉਸ) ਮਾਲਕ ਨੂੰ ਯਾਦ ਕਰ ਲੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਦਿਆਲੂ ! ਹੇ ਕਿਰਪਾ ਦੇ ਸਮੁੰਦਰ ! (ਮੇਰਾ) ਹੱਥ ਫੜ ਲਓ (ਅਤੇ ਮੇਰੇ ਸਿਰ ਤੋਂ) ਭਰਮਾਂ ਦੀ ਪੰਡ ਕਟ ਕੇ (ਪਰੇ ਸੁਟ ਦਿਓ, ਮੈਨੂੰ ਮੁਕਤਿ ਕਰ ਦਿਓ)।੩।

## ਅਰਥ ਭੇਦ ਅਤੇ ਨਿਰਣੈ

**ਖਾਨ ਪਾਨ ਸੋਧੇ ਸੁਖ ਭੁੰਚਤ, ਸੰਕਟ ਕਾਟਿ ਬਿਪਤ ਹਰੀ ॥**

ਵਖ ਵਖ ਅਰਥ:

੧. ਪੁਨਾ ਜਿਸ ਕੀ ਕ੍ਰਿਪਾ ਤੇ ਖਾਨ ਪਾਨ ਆਦੀ (ਸੋਧੇ) ਮੰਦਰ ਕੋ ਸੂਖੋਂ ਕੋ ਇਹ ਜੀਵ ਭੋਗਤਾ ਹੈ ਔ ਸੰਕਟੋ ਕੇ ਕਾਟਣੇਹਾਰੇ ਵਾਹਿਗੁਰੂ ਨੇ ਇਸ ਜੀਵ ਕੀ ਗਰਭ ਮੈਂ ਰਹਿਨੇ ਕੀ ਦੁਖ ਰੂਪ

ਬਿਪਤਾ ਦੂਰ ਕਰੀ ਹੈ। [ਫ਼.ਸ.

੨. ਖਾਣ ਪਾਨ, ਖੁਸ਼ਬੋਆਂ ਆਦਿ ਮਾਨਣ ਲਈ ਸੁਖ ਦਿਤੇ ਅਤੇ ਮੁਸ਼ਕਲਾਂ ਕੱਟ ਕੇ ਮੁਸੀਬਤ ਦੂਰ ਕੀਤੀ। (ਸੋਧੇ=ਸੁਗੰਧੀਆਂ)। [ਸ਼ਬਦਾਰਥ

੩. (ਉਸ ਨੇ ਤੈਨੂੰ) ਖਾਣ ਪੀਣ ਦੇ ਪਦਾਰਥ ਮਹਲ ਮਾੜੀਆਂ ਤੇ ਮਾਣਨ ਨੂੰ ਸੁਖ ਬਖ਼ਸ਼ੇ, ਸੰਕਟ ਕੱਟ ਕੇ ਤੇਰੀ ਬਿਪਤਾ ਦੂਰ ਕੀਤੀ। [ਦਰਪਣ

੪. ਸੋਧੇ ਹੋਏ=(ਭਾਵ ਬੱਚੇ ਨੂੰ ਮਾਤਾ ਪਿਤਾ ਖਾਣਾ ਪੀਣਾ ਸਭ ਸੋਧ ਕੇ ਦੇਂਦੇ ਹਨ, ਸੋ) ਸੋਧੇ ਹੋਏ ਖਾਨ ਪਾਨ ਦਾ ਸੁਖ ਲੈਂਦਾ ਹੈ। ੨. ਸੋਧੇ ਦਾ ਅਰਥ 'ਮੇਰ' ਭੀ ਕਰਦੇ ਹਨ।

[ਕੋਸ਼ ਖਾ. ਟ੍ਰੈ. ਸੁ., ਅੰਮ੍ਰਿਤਸਰ

**ਨਿਰਣੈ:** ਫੁਟ ਨੋਟ ਵਿਚ 'ਸੌਧੇ' ਪਦ ਬਿੰਦੀ ਸਹਿਤ 'ਸ਼ਬਦਾਰਥ' ਵਿਚ ਦਰਜ ਹੈ ਪਰ ਪੁਰਾਤਨ ਹਥ ਲਿਖਤ ਸਰੂਪ ਅਤੇ ਬਾਕੀ ਛਾਪੇ ਵਾਲੇ ਸਰੂਪਾਂ ਵਿਚ ਫਰੀਦਕੋਟੀ ਟੀਕਾ, ਦਰਪਣ ਅਤੇ ਸੰਪ੍ਰਦਾਈ ਸਟੀਕ ਵਿਚ 'ਸੋਧੇ' ਪਦ ਦੇ ਦਰਸ਼ਨ ਹੁੰਦੇ ਹਨ। ਇਹਨਾਂ ਦੋਹਾਂ ਸਰੂਪਾਂ ਦੇ ਅਰਥਾਂ ਵਿਚ ਅੰਤਰ ਹੈ। 'ਸੌਧੇ' ਪਦ ਦਾ ਅਰਥ, ਸੁਗੰਧੀਆਂ, ਖੁਸ਼ਬੋਆਂ ਹਨ ਜਦੋਂ ਕਿ 'ਸੋਧੇ' ਬਿੰਦੀ ਰਹਿਤ ਪਦੇ ਦੇ ਅਰਥ ਮਹਲ-ਮਾੜੀਆਂ ਹਨ।

ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਸੋਧ' ਤੋਂ ਭਾਵ ਸ਼ੁੱਧ ਕੀਤੇ ਹੋਏ, ਪਵਿਤਰ। ਭਾਵ ਖਾਣ ਪੀਣ ਦੇ ਸ਼ੁੱਧ ਪਦਾਰਥ ਸੁਖ ਤੇ ਭੁੰਚਣ ਲਈ ਦਿਤੇ, ਭਰਮ ਭਰੀਆਂ ਮੁਸ਼ਕਲਾਂ ਕੱਟ ਕੇ ਬਿਪਤਾ ਦੂਰ ਕੀਤੀ। 'ਦੇਵਨਾਗਰੀ' ਦਾ ਸ਼ਬਦ 'ਸੌਧੇ' ਹੈ ਜਿਸ ਦੇ ਅਰਥ ਮੰਦਰ ਮਹਲ ਹਨ। ਪਰ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ 'ਸੋਧੇ' ਪਦ ਦੇ ਅਰਥ ਸ਼ੁੱਧ ਕੀਤੇ ਅਥਵਾ ਵੀਚਾਰੇ ਹੋਏ ਪ੍ਰਕਰਣ ਅਨੁਸਾਰ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸਵੱਯੇ ਦੁਆਰਾ ਪ੍ਰਾਣੀ ਨੂੰ ਵਾਹਿਗੁਰੂ ਜੀ ਦੇ ਕੀਤੇ ਉਪਕਾਰ ਚੇਤੇ ਕਰਾਏ ਹਨ। ਨਾਮ-ਸਿਮਰਨ ਦੀ ਪ੍ਰੇਰਨਾ ਦੇ ਨਾਲ ਨਾਲ ਸਾਈਂ ਅਗੇ ਅਰਦਾਸਿ ਕਰਨ ਦੀ ਜਾਚ ਵੀ ਸਿਖਾਈ ਹੈ।

ਹੇ ਜੀਵ! ਤੇਰੀ ਔਕਾਤ ਕੀ ਹੈ, ਪਿਤਾ ਦਾ ਬੀਰਜ ਤੇ ਮਾਤਾ ਦੇ ਗੰਦੇ ਲਹੂ ਤੋਂ ਤੇਰੇ ਸਰੀਰ ਦੀ ਨੀਂਹ ਧਰੀ ਗਈ, ਵਾਹਿਗੁਰੂ ਜੀ ਨੇ ਆਪਣੀ ਕਲਾ ਦੁਆਰਾ ਸਰੀਰ ਦੇ ਸਾਰੇ ਅੰਗ ਬਣਾਏ, ਤੈਨੂੰ ਦਿਲ ਤੇ ਦਿਮਾਗ ਦਿੱਤਾ। ਫਿਰ ਮਾਂ ਦੇ ਗਰਭ ਵਿਚ ਤੈਨੂੰ ਜਠਰ ਅਗਨੀ ਵਿਚ ਸੜਨ ਤੋਂ ਬਚਾਇਆ। ਉਹ ਸਮਾਂ ਚੇਤੇ ਹਈ ਜਦੋਂ ਮੁਖ ਹੇਠਾਂ ਵਲ ਤੇ ਪੈਰ ਉਪਰ ਵਲ ਹੁੰਦੇ ਸਨ ਅਤੇ ਤੂੰ ਗੰਦੇ ਥਾਂ ਵਿਚ ਵਸਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਜਿਹੀ ਚਿਤਵਾਨੀ ਹੇਠ ਲਿਖੇ ਸ਼ਬਦ ਰਾਹੀਂ ਵੀ ਕਰਾਈ ਹੈ:-

**ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥**

**ਉਰਧ ਮੁਖੁ ਕੁਚੀਲ ਬਿਕਲ, ਨਰਕਿ ਘੋਰਿ ਗੁਬਾਰਿ ॥**

**ਹਰਿ ਸਿਮਰਿ ਤੂ ਨਾ ਜਲਹਿ, ਮਨਿ ਤਨਿ ਉਰਧਾਰਿ॥**
**ਬਿਖਮ ਥਾਨਹੁ ਜਿਨਿ ਰਖਿਆ, ਤਿਸੁ ਤਿਲੁ ਨ ਵਿਸਾਰਿ ॥**
**ਪ੍ਰਭ ਬਿਸਰਤ ਸੁਖੁ ਕਦੇ ਨਾਹਿ, ਜਾਸਹਿ ਜਨਮੁ ਹਾਰਿ॥੨॥** [ਪੰਨਾ ੭੦੬

ਅਜਿਹੇ ਬੇਅੰਤ ਪ੍ਰਮਾਣ ਗੁਰਬਾਣੀ ਵਿਚ ਉਪਲਬਧ ਹਨ।

ਓਇ ਮੂਰਖਾ ! ਔਖੀ ਘੜੀ ਭਾਵ ਬੁਢੇਪਾ ਨੇੜੇ ਆ ਰਿਹਾ ਹੈ ਅਜਿਹੀ ਦਸ਼ਾ ਵਿਚ ਹੁਣ ਤਾਂ ਕੁਝ ਸਮਝ ਜਾ। ਤੂੰ ਨਿਰਾ ਮਾਇਆ ਦਾ ਕੀੜਾ ਬਣ ਰਿਹਾ ਹੈਂ, ਤੈਨੂੰ ਇਹ ਨਹੀਂ ਪਤਾ ਕਿ ''ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ॥ (ਪੰਨਾ ੧੩੭੮) ਅਤੇ 'ਤੂੰ ਸੰਮਲ ਘਰਬਾਰੁ', ਪਿਆਰ ਨਾਲ ਹਰੀ ਦੇ ਗੁਣ ਗਾ ਤੇ ਅਰਦਾਸਿ ਕਰ, ਹੇ ਕਿਰਪਾ ਸਾਗਰ ਜੀ! ਭਰਮ ਦੀ ਫਾਹੀ ਕੱਟੋ, ਮੇਰੀ ਬਾਹ ਫੜੋ, ਸੰਸਾਰ ਸਾਗਰ ਤੋਂ ਕਢ ਕੇ ਸਚ ਖੰਡ ਵਿਚ ਸਮਾਈ ਕਰੋ ਜੀ:—

**ਰੂਪ ਹੀਨ ਬੁਧਿ ਬਲ ਹੀਨੀ, ਮੋਹਿ ਪਰਦੇਸਨਿ ਦੂਰ ਤੇ ਆਈ ॥**
**ਨਾਹਿਨ ਦਰਬ ਨ ਜੋਬਨ ਮਾਤੀ,**
**ਮੋਹਿ ਅਨਾਥ ਕੀ ਕਰਹੁ ਸਮਾਈ ॥ ੨ ॥** [ਪੰਨਾ ੨੦੪

**ਰੇ ਮਨ ਮੂਸ ਬਿਲਾ ਮਹਿ ਗਰਬਤ, ਕਰਤਬ ਕਰਤ ਮਹਾਂ ਮੁਘਨਾਂ ॥ ਸੰਪਤ ਦੋਲ ਝੋਲ ਸੰਗਿ ਝੂਲਤ, ਮਾਇਆ ਮਗਨ ਭ੍ਰਮਤ ਘੁਘਨਾ ॥ ਸੁਤ ਬਨਿਤਾ ਸਾਜਨ ਸੁਖ ਬੰਧਪ, ਤਾ ਸਿਉ ਮੋਹੁ ਬਢਿਓ ਸੁ ਘਨਾ ॥ ਬੋਇਓ ਬੀਜੁ ਅਹੰ, ਮਮ ਅੰਕੁਰੁ, ਬੀਤਤ ਅਉਧ, ਕਰਤ ਅਘਨਾਂ ॥ ਮਿਰਤੁ ਮੰਜਾਰ ਪਸਾਰਿ ਮੁਖੁ ਨਿਰਖਤ, ਭੁੰਚਤ ਭੁਗਤਿ ਭੂਖ ਭੁਖਨਾ ॥ ਸਿਮਰਿ ਗੁਪਾਲ ਦਇਆਲ ਸਤਸੰਗਤਿ, ਨਾਨਕ, ਜਗੁ ਜਾਨਤ ਸੁਪਨਾ ॥ ੪ ॥**

**ਪਦ ਅਰਥ:** ਮੂਸ=ਚੂਹਾ। ਬਿਲਾ ਮਹਿ=ਖੁੱਡ ਵਿਚ। ਗਰਬਤ=ਹੰਕਾਰ ਕਰਦਾ ਹੈ। ਕਰਤਬ=ਕੰਮ। ਕਰਤ=ਕਰਦਾ ਹੈ। ਝੂਲਤ=ਝੂਲਦਾ ਹੈਂ। ਮਗਨ=ਮਗਨਤਾ ਵਿਚ। ਭ੍ਰਮਤ=ਭੌਂਦਾ ਹੈ। ਘੁਘਨਾ=ਉਲੂ ਵਾਂਗ। ਮੁਘਨਾਂ=ਵੱਡੇ ਮੂਰਖਾਂ ਵਾਲੇ। ਸੰਪਤ=ਧਨ, ਪਦਾਰਥ। ਦੋਲ=ਪੰਘੂੜਾ। ਝੋਲ ਸੰਗਿ=ਹੁਲਾਰੇ ਨਾਲ। ਸੁਤ=ਪੁਤਰ। ਬਨਿਤਾ=ਇਸਤ੍ਰੀ। ਬੰਧਪ=ਸੰਬੰਧੀ। ਬਢਿਓ=ਵਧਿਆ ਹੋਇਆ। ਬੋਇਓ ਬੀਜੁ=ਬੀਜ ਬੀਜਿਆ। ਅਹੰ=ਹਉਮੈ। ਮਮ=ਮਮਤਾ। ਅੰਕੁਰੁ=ਅੰਗੁਰ। ਬੀਤਤ=ਗੁਜ਼ਰਦੀ ਹੈ। ਅਉਧ=ਉਮਰ। ਅਘਨਾ=ਪਾਪ। ਮਿਰਤੁ=ਮੌਤ। ਮੰਜਾਰ=ਬਿੱਲਾ। ਪਸਾਰਿ ਮੁਖੁ=ਮੂੰਹ ਖੋਲ੍ਹ ਕੇ। ਨਿਰਖਤ=ਦੇਖ ਰਿਹਾ ਹੈ। ਭੁੰਚਤ ਭੁਗਤਿ=ਭੋਗਾਂ ਨੂੰ ਭੋਗਦਾ ਹੈ, ਖਾਣੇ ਖਾਂਦਾ ਹੈ। ਭੂਖ ਭੁਖਨਾ=ਤ੍ਰਿਸ਼ਨਾ ਕਰਕੇ ਭੁੱਖਾ ਰਹਿੰਦਾ ਹੈ। ਜਾਨਤ=ਜਾਣਦਾ ਹੋਇਆ।

**ਅਰਥ:** ਹੇ ਮੇਰੇ ਮਨ (ਤੂੰ) ਚੂਹੇ ! ਵਾਂਗ ਦੇਹ ਰੂਪ ਖੁੱਡ ਵਿਚ (ਬੈਠ ਕੇ) ਅਹੰਕਾਰ ਕਰਦਾ

ਹੈਂ (ਅਤੇ) ਵਡੇ ਮੂਰਖਾਂ ਵਾਲੇ ਕੰਮ ਕਰਦਾ ਹੈਂ। ਧਨ ਪਦਾਰਥ ਰੂਪ ਪੰਘੂੜੇ ਦੇ ਹੁਲਾਰੇ ਨਾਲ ਝੂਲਦਾ ਹੈਂ ਅਤੇ ਮਾਇਆ ਦੀ ਮਗਨਤਾ ਵਿਚ ਉਲੂ ਵਾਂਗ ਭੌਂਦਾ ਫਿਰਦਾ ਹੈਂ।

ਪੁੱਤਰ, ਇਸਤ੍ਰੀ, ਸਜਣ (ਅਤੇ) ਸੁਖ ਦੇ ਸਾਕ-ਸਬੰਧੀ ਉਹਨਾਂ ਨਾਲ ਤੇਰਾ ਬਹੁਤ ਮੋਹ ਵੱਧ ਰਿਹਾ ਹੈ। (ਤੂੰ ਆਪਣੇ ਹਿਰਦੇ ਵਿਚ) ਹੰਕਾਰ ਰੂਪ ਬੀਜ ਬੀਜਿਆ ਹੈ (ਜਿਸ ਤੋਂ) ਮੈਂ, ਮੇਰੀ ਮਮਤਾ ਰੂਪੀ ਅੰਗੂਰ (ਫੁਟਿਆ ਹੈ ਇਸ ਦੇ ਫਲਸਰੂਪ ਤੇਰੀ) ਉਮਰ ਪਾਪ-ਕਰਮ ਕਰਦਿਆਂ ਬੀਤ ਰਹੀ ਹੈ। ਮੌਤ ਰੂਪੀ ਬਿਲਾ ਮੂੰਹ ਖੋਲ੍ਹ ਕੇ (ਤੇਰੇ ਵਲ) ਦੇਖ ਰਿਹਾ ਹੈ (ਜੋ ਤੂੰ ਪਦਾਰਥਕ) ਭੋਗਾਂ ਨੂੰ ਭੋਗਦਾ ਹੈ (ਫਿਰ ਵੀ ਤੂੰ ਤ੍ਰਿਸ਼ਨਾ ਕਰਕੇ) ਭੁੱਖਾ ਹੀ ਰਹਿੰਦਾ ਹੈ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਜੀਵ ! ਤੂੰ) ਸੰਸਾਰ ਨੂੰ ਸੁਪਨਾ ਜਾਣਦਾ ਹੋਇਆ ਸਤਿਸੰਗਤ ਕਰਕੇ ਗੋਪਾਲ ਤੇ ਦਇਆਲਾ ਨੂੰ ਯਾਦ ਕਰ। (ਇਸ ਤਰ੍ਹਾਂ) ਪਾਪ ਕਰਦਿਆਂ (ਤੇਰੀ) ਉਮਰ ਬਤੀਤ ਹੋ ਰਹੀ ਹੈ। ਸੰਸਾਰ ਨੂੰ ਸੁਪਨਾ ਜਾਣ ਕੇ ਸਤਸੰਗਤ ਕਰਕੇ ਗੋਪਾਲ ਤੇ ਦਇਆਲ (ਸੁਆਮੀ) ਨੂੰ ਯਾਦ ਕਰ।੪।

## ਸਾਰੰਸ਼ ਅਤੇ ਸਿਧਾਂਤ

ਇਸ ਸਵਯੇ ਵਿਚ ਚੂਹੇ ਦਾ ਦ੍ਰਿਸ਼ਟਾਂਤ ਦੇ ਕੇ ਜੀਵ ਨੂੰ ਸਮਝਾਇਆ ਹੈ ਕਿ ਜਿਵੇਂ ਚੂਹਾ ਆਪਣੀ ਖੁਡ ਵਿਚ ਬੈਠਾ ਆਪਣੇ ਆਪ ਨੂੰ ਸੁਰਖਿਅਤ ਸਮਝਦਾ ਹੈ ਪਰ ਉਹ ਬਾਹਰ ਦਾਉ ਤੇ ਬੈਠੇ ਬਿਲੇ ਤੋਂ ਅਚੇਤ ਹੁੰਦਾ ਹੈ। ਇਸੇ ਤਰ੍ਹਾਂ, ਮਨੁਖੀ ਮਨ ਦੇਹੀ ਰੂਪੀ ਖੁਡ ਵਿਚ ਬੈਠਾ ਮੌਤ ਰੂਪੀ ਬਿਲੇ ਤੋਂ ਅਚੇਤ ਹੋ ਕੇ ਖਾਣ, ਪੀਣ, ਹਸਣ, ਤੇ ਸੌਣ ਦੀ ਮੌਜ ਵਿਚ ਲੱਗਾ ਹੋਇਆ ਹੈ। ਇਹ ਪੁਤਰ, ਵਹੁਟੀ, ਮਿਤਰ ਤੇ ਹੋਰ ਸਾਕ ਸਬੰਧੀਆਂ ਦੇ ਮੋਹ ਵਿਚ ਡੁੱਬਾ ਪਿਆ ਹੈ। ਇਸ ਦੇ ਅੰਦਰ ਮੋਹ-ਮਮਤਾ ਦਾ ਅੰਗੂਰ ਉਗਿਆ ਹੋਇਆ ਹੈ, ਉਸੇ ਸੁਆਦ ਵਿਚ ਫਸ ਕੇ ਇਸ ਦੀ ਉਮਰ ਬੀਤ ਰਹੀ ਹੈ। ਅਗਿਆਨੀ ਜੀਵ ਆਪਣਾ ਲੋਕ ਪਰਲੋਕ ਸਵਾਰਨ ਲਈ ਉਕਾ ਹੀ ਚਿੰਤਤ ਨਹੀਂ, ਖਾਣ ਪੀਣ ਵਿਚ ਹੀ ਮਸਤ ਹੋਇਆ ਪਿਆ ਹੈ।

ਗੁਰਦੇਵ ਪਿਤਾ, ਜੀਵ ਨੂੰ ਇਹ ਉਪਦੇਸ਼ ਦਿੰਦੇ ਹਨ ਕਿ ਹੇ ਜੀਵ ! ਤੂੰ ਸਤਿਸੰਗਤ ਵਿਚ ਵਾਹਿਗੁਰੂ ਜੀ ਦਾ ਸਿਮਰਨ ਕਰ ਅਤੇ ਸੰਸਾਰ ਨੂੰ ਸੁਪਨੇ ਦੀ ਨਿਆਈਂ ਝੂਠਾ ਸਮਝ, ਗੁਰਬਾਣੀ ਦੇ ਬਚਨ ਚੇਤੇ ਕਰ :–

**੧. ਝੂਠਾ ਜਗੁ ਡਹਕੈ ਘਨਾ, ਦਿਨ ਦੁਇ ਬਰਤਨ ਕੀ ਆਸ॥**
**ਰਾਮ ਉਦਕੁ ਜਿਹ ਜਨ ਪੀਆ, ਤਿਹਿ ਬਹੁਰਿ ਨ ਭਈ ਪਿਆਸ॥**[ਪੰਨਾ ੧੧੦੩

**੨. ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ,**
**ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣ ਨਹੀ ਰਹਣਾ॥੧॥**
**ਪ੍ਰਾਣੀ ! ਏਕੋ ਨਾਮੁ ਧਿਆਵਹੁ ॥**
**ਅਪਨੀ ਪਤਿ ਸੇਤੀ ਘਰਿ ਜਾਵਹੁ ॥** [ਪੰਨਾ ੧੨੫੪

**ਦੇਹ ਨ ਗੇਹ, ਨ ਨੇਹ, ਨ ਨੀਤਾ, ਮਾਇਆ ਮਤ, ਕਹਾ ਲਉ ਗਾਰਹੁ ॥ ਛਤ੍ਰ ਨ ਪਤ੍ਰ, ਨ ਚਉਰ ਨ ਚਾਵਰ, ਬਹਤੀ ਜਾਤ, ਰਿਦੈ ਨ ਬਿਚਾਰਹੁ ॥ ਰਥ ਨ ਅਸ੍ਵ ਨ ਗਜ ਸਿੰਘਾਸਨ, ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥ ਸੂਰ ਨ ਬੀਰ, ਨ ਮੀਰ ਨ ਖਾਨਮ, ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥ ਕੋਟ ਨ ਓਟ, ਨ ਕੋਸ, ਨ ਛੋਟਾ, ਕਰਤ ਬਿਕਾਰ ਦੋਊ ਕਰ ਝਾਰਹੁ ॥ ਮਿਤ੍ਰ ਨ ਪੁਤ੍ਰ ਕਲਤ੍ਰ ਸਾਜਨ ਸਖ, ਉਲਟਤ ਜਾਤ ਬਿਰਖ ਕੀ ਛਾਂਰਹੁ ॥ ਦੀਨ ਦਯਾਲ ਪੁਰਖ ਪ੍ਰਭ ਪੂਰਨ, ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥ ਸ੍ਰੀਪਤਿ ਨਾਥ ਸਰਣਿ ਨਾਨਕ ਜਨ, ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥ ੫ ॥**

**ਪਦ ਅਰਥ:** ਦੇਹ=ਦੇਹੀ। ਗੇਹ=ਘਰ। ਨੇਹ=ਮੋਹ, ਪਿਆਰ। ਨੀਤਾ=ਨਿਤ, ਸਦੀਵੀ। ਮਾਇਆ ਮਤ=ਮਾਇਆ ਵਿਚ ਮਤੇ ਹੋਏ। ਕਹਾ ਲਉ=ਕਦ ਤਾਈਂ। ਗਾਰਹੁ=ਗਰਬ ਕਰਦਾ ਰਹੇਂਗਾ। ਛਤ੍ਰ=(ਸ਼ਾਹੀ) ਛੱਤਰ। ਪਤ੍ਰ=(ਸ਼ਾਹੀ) ਫੁਰਮਾਨ। ਚੌਰ=ਚਵਰ। ਚਾਵਰ=ਚੌਰ ਬਰਦਾਰ। ਬਹਤੀ ਜਾਤ=(ਨਦੀ ਦੇ ਪਰਵਾਹ ਵਾਂਗ) ਵਹਿੰਦੀ ਜਾਂਦੀ ਹੈ। ਅਸ੍ਵ=ਘੋੜੇ। ਗਜ=ਹਾਥੀ। ਸੂਰ=ਸੂਰਮੇ। ਬੀਰ=ਜੋਧੇ। ਮੀਰ=ਬਾਦਸ਼ਾਹ। ਖਾਨਮ=ਖ਼ਾਨ, ਸਰਦਾਰ। ਸਿੰਘਾਸਨ=ਤਖਤ। ਤਿਆਗਤ=ਛਡਦਾ ਹੋਇਆ। ਨਾਂਗ ਸਿਧਾਰਹੁ=ਨੰਗਾ ਹੀ ਟੁਰ ਜਾਏਂਗਾ। ਦ੍ਰਿਸਟਿ ਨਿਹਾਰਹੁ=ਅੱਖਾਂ ਨਾਲ ਵੇਖੋ। ਕੋਟ=ਕਿਲ੍ਹੇ। ਓਟ=ਆਸਰੇ। ਕੋਸ=ਕੋਸ਼, ਖਜ਼ਾਨੇ। ਛੋਟਾ=ਛੁਟਕਾਰਾ। ਬਿਕਾਰ=ਪਾਪ। ਦੋਊ ਕਰ=ਦੋਵੇਂ ਹੱਥ। ਝਾਰਹੁ=(ਤੂੰ) ਝਾੜਦਾ ਹੈਂ। ਕਲਤ੍ਰ=ਇਸਤ੍ਰੀ। ਸਖ=ਸਖੇ, ਸਾਥੀ। ਉਲਟਤ ਜਾਤ=ਉਲਟ ਜਾਂਦੇ ਹਨ। ਬਿਰਖ ਕੀ ਛਾਂਰਹੁ=ਦਰਖਤ ਦੀ ਛਾਂ ਵਾਂਗ। ਪੂਰਨ=ਵਿਆਪਕ। ਛਿਨ ਛਿਨ ਸਿਮਰਹੁ=ਸਦਾ ਹੀ ਸਿਮਰੋ। ਅਗਮ=ਅਪਹੁੰਚ। ਅਪਾਰਹੁ=ਬੇਅੰਤ। ਸ੍ਰੀਪਤਿ=ਮਾਇਆ ਦਾ ਪਤੀ। ਨਾਥ=ਹੇ ਨਾਥ!।੫।

**ਅਰਥ:** (ਹੇ ਜੀਵ !) ਦੇਹੀ, ਘਰ, (ਮਾਇਆ ਤੇ ਪਦਾਰਥਾਂ ਦਾ) ਮੋਹ ਸਦੀਵੀ ਨਹੀਂ, (ਤੂੰ) ਮਾਇਆ ਦਾ ਮਤਾ ਹੋਇਆ ਇਨ੍ਹਾਂ ਉਤੇ ਕਦ ਤਕ ਹੰਕਾਰ ਕਰੇਂਗਾ?। (ਇਹ ਸ਼ਾਹੀ) ਛਤਰ (ਠਾਠ-ਬਾਠ ਸ਼ਾਹੀ) ਫੁਰਮਾਣ, ਚੌਰ ਤੇ ਚੌਰ ਬਰਦਾਰ ਨਹੀਂ ਰਹਿਣੇ, (ਤੇਰੀ ਉਮਰ ਨਦੀ ਦੇ ਪਰਵਾਹ ਵਾਂਗ) ਵਹਿੰਦੀ ਜਾਂਦੀ ਹੈ (ਪਰ) ਤੂੰ ਦਿਲ ਵਿਚ ਵਿਚਾਰਦਾ ਹੀ ਨਹੀਂ।

ਨ ਰੱਥ, ਨ ਘੋੜੇ, ਨ ਹਾਥੀ, ਤਖਤ (ਆਦਿਕ ਇਕ) ਛਿਨ ਵਿਚ ਛਡਦਾ ਹੋਇਆ (ਇਥੋਂ) ਨੰਗਾ ਹੀ ਟੁਰ ਜਾਏਂਗਾ। ਨਾ ਸੂਰਮੇ, ਨਾ ਜੋਧੇ, ਨਾ ਅਮੀਰ, ਨਾ ਖਾਨ (ਸਰਦਾਰ ਆਦਿ ਜਿਤਨੇ ਵੀ ਤੂੰ) ਅੱਖਾਂ ਨਾਲ ਵੇਖਦਾ ਹੈਂ, (ਇਹਨਾਂ ਚੋਂ ਤੇਰੇ) ਨਾਲ ਕੋਈ ਨਹੀਂ ਜਾਣਾ।

(ਇਹਨਾਂ) ਕਿਲ੍ਹਿਆਂ ਮਾਇਆ ਦੇ ਖਜ਼ਾਨਿਆਂ ਨਾਲ ਛੁਟਕਾਰਾ ਨਹੀਂ ਹੋਣਾ, ਤੂੰ ਵਿਕਾਰ ਕਰਕੇ ਦੋਵੇਂ ਹੱਥ ਝਾੜ ਕੇ (ਖਾਲੀ ਚਲਿਆ ਜਾਵੇਂਗਾ)। ਮਿੱਤਰ, ਪੁੱਤਰ, ਇਸਤ੍ਰੀ, ਸਜਣ, ਸਾਥੀ ਬਿਰਖ ਦੀ ਛਾਂ

ਵਾਂਗ ਉਲਟਦੇ ਜਾਂਦੇ ਹਨ (ਭਾਵ ਮੂੰਹ ਮੋੜ ਲੈਂਦੇ ਹਨ)।

(ਹੇ ਮਨ! ਜੋ) ਦੀਨਾਂ ਉਤੇ ਦਇਆ ਕਰਨ ਵਾਲਾ ਅਪਹੁੰਚ ਤੇ ਬੇਅੰਤ ਪ੍ਰਭੂ, ਸਰਬ ਵਿਆਪਕ ਹੈ, (ਉਸ ਨੂੰ) ਛਿਨ ਛਿਨ ਯਾਦ ਕਰੋ। ਹੇ ਮਾਇਆ ਦੇ ਪਤੀ! ਹੇ ਮਾਲਕ! ਹੇ ਭਗਵੰਤ! (ਮੈਂ ਤੇਰੀ) ਸ਼ਰਣ ਆਇਆ ਹਾਂ, ਕਿਰਪਾ ਕਰਕੇ (ਸੰਸਾਰ ਸਾਗਰ ਤੋਂ) ਤਾਰ ਲਵੋ ਜੀ।੫।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਨੂੰ ਇਸ ਲਈ ਸੁਪਨੇ ਨਾਲ ਤੁਲਨਾ ਦਿਤੀ ਜਾਂਦੀ ਹੈ ਕਿਉਂਕਿ ਇਸ ਵਿਚ ਰਹਿਣ ਵਾਲੇ ਜੀਵ ਤੇ ਪਦਾਰਥ ਜੋ ਕੁਝ ਵੀ ਦਿਸਦਾ ਹੈ, ਸਭ ਛਿਨ ਭੰਗਰ ਹੁੰਦੇ ਹਨ। ਹੇ ਜੀਵ! ਤੂੰ ਸੋਚ ਜਿਵੇਂ ਬਾਲ ਅਵਸਥਾ ਤੋਂ ਜੁਆਨੀ, ਜੁਆਨੀ ਤੋਂ ਬੁਢੇਪਾ, ਬੁਢੇਪੇ ਮਗਰੋਂ ਮੌਤ ਦਾ ਚਕਰ ਚਲਦਾ ਹੈ, ਭਾਵ ਕੋਈ ਚੀਜ਼ ਸਥਿਰ ਨਹੀਂ ਰਹਿੰਦੀ, ਤਿਵੇਂ ਰਥ, ਘੋੜੇ, ਹਾਥੀ ਤੇ ਰਾਜ ਸਿੰਘਾਸਨ ਅਤੇ ਹੋਰ ਸੁਖਾਂ ਦੇ ਸਾਧਨ ਤੇਰੇ ਨਾਲ ਕਿਥੇ ਨਿਭਣਗੇ?। ਭਗਤ ਜੀ ਆਖਦੇ ਹਨ:–

**ਕਬੀਰ ਇਹੁ ਤਨੁ ਜਾਇਗਾ, ਸਕਹੁ ਤ ਲੇਹੁ ਬਹੋਰਿ॥**
**ਨਾਂਗੇ ਆਵਹੁ ਤੇ ਗਏ, ਜਿਨ ਕੇ ਲਾਖ ਕਰੋਰਿ॥੨੭॥** [ਪੰਨਾ ੧੩੬੫

ਜੀਵ ਵੇਖਦਾ ਹੈ ਕਿ ਮਿਤਰ, ਪੁਤਰ, ਵਹੁਟੀ, ਯਾਰ ਬੇਲੀ ਸਾਰੇ ਬ੍ਰਿਛ ਦੀ ਛਾਂ ਵਾਂਗੂੰ ਬਿਨਸਨਹਾਰ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ਹਨ:–

**ਜੋਗੀ ਜਤੀ ਬ੍ਰਹਮਚਾਰੀ ਬਡੇ ਬਡੇ ਛਤ੍ਰਧਾਰੀ,**
**ਛਤ੍ਰ ਹੀ ਕੀ ਛਾਇਆ, ਕਈ ਕੋਸ ਲੌ ਚਲਤ ਹੈਂ॥**
**ਬਡੇ ਬਡੇ ਰਾਜਨ ਕੇ ਦਾਬਤਿ ਫਿਰਤਿ ਦੇਸ,**
**ਬਡੇ ਬਡੇ ਰਾਜਨ ਕੇ ਦ੍ਰਬ ਕੋ ਦਲਤ ਹੈਂ ॥**
**ਮਾਨ ਸੇ ਮਹੀਪ ਔ ਦਿਲੀਪ ਕੈਸੇ ਛਤ੍ਰਧਾਰੀ,**
**ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ ॥**
**ਦਾਰਾ ਸੇ ਦਿਲੀਸਰ ਦ੍ਰਜੋਧਨ ਸੇ ਮਾਨਧਾਰੀ,**
**ਭੋਗ ਭੋਗ ਭੂਮਿ, ਅੰਤਿ ਭੂਮਿ ਮੈ ਮਿਲਤ ਹੈਂ ॥** [ਅਕਾਲ ਉਸਤਤਿ

ਮਨੁੱਖ ਦੋਵੇਂ ਹੱਥ ਧੋ ਕੇ ਮਾਇਆ ਅਤੇ ਹੋਰ ਐਸ਼ੋ ਇਸ਼ਰਤ ਦਾ ਸਾਮਾਨ ਜੋੜਨ ਵਿਚ ਲਗਾ ਹੋਇਆ ਹੈ। ਇਸ ਨੂੰ ਮੌਤ ਚੇਤੇ ਹੀ ਨਹੀਂ ਹੈ। ਗੁਰੂ ਸਾਹਿਬ ਇਸ ਜੀਵ ਪ੍ਰਤੀ ਜਿਥੇ ''ਛਿਨ ਛਿਨ ਸਿਮਰਹੁ ਅਗਮ ਅਪਾਰੋ'' ਦਾ ਉਪਦੇਸ਼ ਦਿੰਦੇ ਹਨ, ਉਥੇ ਮਾਲਕ ਦੀ ਸ਼ਰਨ ਵਿਚ ਰਹਿ ਕੇ ਹੇ ਭਗਵੰਤ! ਕ੍ਰਿਪਾ ਕਰਿ ਤਾਰਹੁ' ਜਾਚਨਾ ਕਰਨ ਦੀ ਜਾਚ ਵੀ ਸਿਖਾਂਦੇ ਹਨ।

ਸਿਧਾਂਤ ਇਹ ਹੈ ਕਿ ਮਾਇਆ ਤੇ ਵਿਕਾਰਾਂ ਨੂੰ ਛਡ ਕੇ ਸਰਬ ਵਿਆਪਕ ਪ੍ਰਭੂ ਦੇ ਸਿਮਰਨ ਨੂੰ ਮਨ ਦਾ ਆਧਾਰ ਬਣਾਉਣਾ ਚਾਹੀਦਾ ਹੈ ਕਿਉਂਕਿ ਅੰਤ ਬਾਰ ਨਾਲ ਜਾਣ ਵਾਲੀ ਕੇਵਲ ਇਹੀ ਵਸਤੂ ਹੈ।

**ਪ੍ਰਾਨ ਮਾਨ ਦਾਨ ਮਗ ਜੋਹਨ, ਹੀਤੁ ਚੀਤੁ ਦੇ, ਲੇ ਲੇ ਪਾਰੀ ॥ ਸਾਜਨ ਸੈਨ ਮੀਤ, ਸੁਤ, ਭਾਈ, ਤਾਹੂ ਤੇ ਲੇ ਰਖੀ ਨਿਰਾਰੀ ॥ ਧਾਵਨ ਪਾਵਨ, ਕੂਰ ਕਮਾਵਨ, ਇਹ ਬਿਧਿ ਕਰਤ ਅਉਧ ਤਨ ਜਾਰੀ ॥ ਕਰਮ, ਧਰਮ, ਸੰਜਮ, ਸੁਚ ਨੇਮਾ, ਚੰਚਲ ਸੰਗਿ ਸਗਲ ਬਿਧਿ ਹਾਰੀ ॥ ਪਸੁ, ਪੰਖੀ, ਬਿਰਖ ਅਸਥਾਵਰ, ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥ ਖਿਨੁ, ਪਲੁ ਚਸਾ, ਨਾਮੁ ਨਹੀ ਸਿਮਰਿਓ, ਦੀਨਾ ਨਾਥ ਪ੍ਰਾਨਪਤਿ ਸਾਰੀ ॥ ਖਾਨ ਪਾਨ ਮੀਠ ਰਸ ਭੋਜਨ, ਅੰਤ ਕੀ ਬਾਰ ਹੋਤ ਕਤ ਖਾਰੀ ॥ ਨਾਨਕ, ਸੰਤ ਚਰਨ ਸੰਗਿ ਉਧਰੇ, ਹੋਰਿ ਮਾਇਆ ਮਗਨ ਚਲੇ ਸਭਿ ਡਾਰੀ ॥ ੬ ॥**

**ਪਦ ਅਰਥ:** ਪ੍ਰਾਨ=(ਜਾਨ ਮਾਰ ਕੇ) ਜੀਵਨ ਲਾ ਕੇ। ਮਾਨ=ਇਜ਼ਤ (ਲਾ ਕੇ)। ਦਾਨ=ਦਾਨ (ਲੈ ਲੈ ਕੇ)। ਮਗ ਜੋਹਨ=ਰਾਹ ਤੱਕ ਤੱਕ ਕੇ ਭਾਵ ਡਾਕੇ ਮਾਰ ਮਾਰ ਕੇ। ਹੀਤੁ=ਮੋਹ (ਪਾ ਕੇ)। ਚੀਤੁ ਦੇ=ਦਿਲ ਦੇ ਦੇ ਕੇ। ਪਾਰੀ=ਪਾਲੀ ਭਾਵ ਇਕਠੀ ਕੀਤੀ। ਤਾਹੂ ਤੇ=ਉਹਨਾਂ ਤੋਂ। ਲੇ ਰਖੀ ਨਿਰਾਰੀ=ਵਖਰੀ (ਭਾਵ ਲੁਕਾ ਕੇ) ਰਖੀ। ਧਾਵਨ ਪਾਵਨ=ਪੈਰੀਂ ਦੌੜਨਾ। ਕੂਰ ਕਮਾਵਨ=ਕੂੜੇ ਕੰਮ ਕਰਨੇ। ਇਹ ਬਿਧਿ=ਇਸ ਤਰ੍ਹਾਂ। ਅਉਧ ਤਨ=ਸਰੀਰ ਦੀ ਉਮਰ। ਜਾਰੀ=ਸਾੜ ਦਿਤੀ। ਨੇਮਾ=ਨੇਮ। ਚੰਚਲ ਸੰਗਿ=ਚੰਚਲ ਮਾਇਆ ਦੀ ਸੰਗਤ ਨਾਲ। ਹਾਰੀ=ਗਵਾ ਲਈ। ਅਸਥਾਵਰ=ਪਰਬਤ ਆਦਿਕ। ਬਹੁ ਬਿਧਿ=ਕਈ ਤਰ੍ਹਾਂ ਦੀਆਂ। ਭ੍ਰਮਿਓ ਅਤਿ ਭਾਰੀ=ਬਹੁਤ ਭਟਕਦਾ ਰਿਹਾ। ਪ੍ਰਾਨ ਪਤੀ=ਪ੍ਰਾਣਾਂ ਦਾ ਮਾਲਕ। ਸਾਰੀ=ਸਾਰੀ (ਸ੍ਰਿਸ਼ਟੀ)। ਕਤ=ਕਤਈ, ਬਿਲਕੁਲ। ਖਾਰੀ=ਕੌੜੇ। ਉਧਰੇ=ਤਰ ਗਏ। ਮਾਇਆ ਮਗਨ=ਮਾਇਆ ਵਿਚ ਮਸਤ ਹੋਏ। ਡਾਰੀ=ਸੁੱਟ ਕੇ।੬।

**ਅਰਥ:** (ਇਹ ਜੀਵ ਆਪ) ਜਾਨ (ਮਾਰ ਕੇ) ਇਜ਼ਤ (ਲਾ ਕੇ) ਦਾਨ (ਲੈ ਲੈ ਕੇ) ਡਾਕੇ ਮਾਰ ਮਾਰ ਕੇ (ਮਾਇਆ ਵਿਚ) ਮੋਹ (ਲਾ ਕੇ), ਦਿਲ ਦੇ ਕੇ, ਮਾਇਆ ਲੈ ਲੈ ਕੇ ਇਕੱਠੀ ਕਰਦੇ ਹਨ। ਸਜਣ, ਸਕੇ, ਮਿੱਤਰ, ਪੁਤਰ, ਭਰਾ, ਉਨ੍ਹਾਂ ਤੋਂ ਲੈ ਕੇ ਵਖਰੀ (ਭਾਵ ਸਭ ਤੋਂ ਲੁਕਾ ਕੇ) ਰਖੀ ਜਾਂਦੀ ਹੈ। (ਇਸ ਜੀਵ ਨੇ) ਪੈਰਾਂ ਨਾਲ ਦੌੜ ਕੇ, ਕੂੜ ਕਮਾਉਂਦਿਆਂ, ਇਸ ਤਰੀਕੇ ਨਾਲ ਸਰੀਰ ਦੀ ਸਾਰੀ ਉਮਰ ਗੁਜ਼ਾਰ ਦਿਤੀ।

ਚੰਗੇ ਕਰਮ ਧਰਮ, ਸੰਜਮ (ਆਤਮਿਕ) ਪਵਿਤਰਤਾ (ਹੋਰ ਧਾਰਮਿਕ) ਨੇਮ, ਸਾਰੀਆਂ ਬਿਧੀਆਂ ਚੰਚਲ ਮਾਇਆ ਨਾਲ (ਲਗ ਕੇ) ਹਾਰ ਦਿਤੀਆਂ ਹਨ। (ਇਸ ਦੇ ਫਲ ਸਰੂਪ ਜੀਵ) ਪਸ਼ੂ, ਪੰਛੀ, ਰੁਖ, ਪਰਬਤ ਆਦਿ ਕਈ ਪ੍ਰਕਾਰ ਦੀਆਂ ਜੂਨਾਂ ਵਿਚ ਬਹੁਤ ਭਟਕਦੇ ਫਿਰਦੇ ਹਨ। ਖਿਨ ਮਾਤਰ, ਪਲ ਮਾਤਰ ਜਾਂ ਚਸਾ ਮਾਤਰ ਭੀ (ਜੀਵ ਨੇ) ਦੀਨਾਂ ਦੇ ਨਾਥ, ਪ੍ਰਾਣਾਂ ਦੇ ਮਾਲਕ, ਸ੍ਰਿਸ਼ਟੀ ਦੇ ਸਾਜਣਹਾਰ ਦਾ ਨਾਮ ਨਹੀਂ ਸਿਮਰਿਆ।

ਖਾਣ ਪੀਣ, ਮਿੱਠੇ ਰਸਾਂ ਵਾਲੇ ਪਦਾਰਥ (ਇਹ ਸਾਰੇ) ਅੰਤ ਸਮੇਂ ਕੌੜੇ ਹੋ ਜਾਂਦੇ ਹਨ। ਨਾਨਕ

(ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ ਸੇਵਕ) ਸੰਤ ਜਨਾਂ ਦੀ ਚਰਨਾ ਨਾਲ (ਜੁੜ ਕੇ ਸੰਸਾਰ ਸਾਗਰ ਤੋਂ) ਤਰ ਗਏ ਹਨ, ਹੋਰ (ਜੋ ਬਾਕੀ) ਮਾਇਆ ਵਿਚ ਮਸਤ ਹਨ, ਸਭ ਕੁਝ ਛਡ ਕੇ (ਖਾਲੀ ਹੱਥ) ਟੁਰ ਪੈਂਦੇ ਹਨ ।੬।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਨੂੰ ਮਾਇਆ ਇਕੱਠੀ ਕਰਨ ਦੀ ਇਤਨੀ ਲਾਲਸਾ ਹੈ ਕਿ ਆਪਣੀ ਇਜ਼ਤ, ਬੇਇਜ਼ਤੀ ਦੀ ਪਰਵਾਹ ਨਹੀਂ ਕਰਦਾ, ਹਰ ਹੀਲੇ ਮਾਇਆ ਦੀ ਪ੍ਰਾਪਤੀ ਚਾਹੁੰਦਾ ਹੈ। ਇਹ ਮਾਇਆ ਨੂੰ ਸਾਂਭ ਕੇ, ਲੁਕਾ ਕੇ ਅਜਿਹੀ ਜਗ੍ਹਾ ਤੇ ਰਖਦਾ ਹੈ ਜਿਥੇ ਕਿਸੇ ਸਜਣ ਮਿੱਤਰ ਨੂੰ ਉਸ ਦੀ ਬੋ ਸੋ ਹੀ ਨਾ ਆਵੇ। ਪਰ ਅਗਿਆਨੀ ਜੀਵ ਨੂੰ ਇਹ ਪਤਾ ਨਹੀਂ ਕਿ ਇਹ ਮਾਇਆ ਕਿਸੇ ਦੇ ਨਾਲ ਨਹੀਂ ਜਾਂਦੀ:—

**੧. ਤਾਜੀ ਤੁਰਕੀ ਸੁਇਨਾ ਰੁਪਾ, ਕਪੜ ਕੇਰੇ ਭਾਰ॥**
**ਕਿਸ ਹੀ ਨਾਲਿ ਨ ਚਲੇ ਨਾਨਕ, ਝੜਿ ਝੜਿ ਪਏ ਗਵਾਰ॥** [ਪੰਨਾ ੧੫੫

**੨. ਮਾਇਆ ਸਾਥਿ ਨ ਚਲਈ, ਕਿਆ ਲਪਟਾਵਹਿ ਅੰਧ॥**
**ਗੁਰ ਕੇ ਚਰਣ ਧਿਆਇ ਤੂ, ਤੂਟਹਿ ਮਾਇਆ ਬੰਧ ॥੨॥** [ਪੰਨਾ ੧੦੯੩

ਮਨੁੱਖ ਮਾਇਆ ਦੀ ਦੌੜ ਪਿਛੇ ਇਤਨਾ ਝਲਾ ਹੋ ਜਾਂਦਾ ਹੈ ਕਿ ਕਿਸੇ ਕਰਮ, ਧਰਮ, ਸੰਜਮ, ਸੁਚ, ਨੇਮ ਦੀ ਪਰਵਾਹ ਹੀ ਨਹੀਂ ਕਰਦਾ। ਮਾਇਆ ਦੀ ਖ਼ਾਤਰ ਨਿਤਨੇਮ ਅਤੇ ਹੋਰ ਸ੍ਰੇਸ਼ਟ ਕਰਮ ਤਿਆਗਣ ਵਿਚ ਵੀ ਢਿਲ ਨਹੀਂ ਲਾਉਂਦਾ। ਮਨੁੱਖਾ ਦੇਹੀ ਧਾਰਨ ਤੋਂ ਪਹਿਲਾਂ ਇਹ ਜੀਵ ਕਈ ਜੂਨਾਂ ਵਿਚ ਭਰਮਦਾ ਭਟਕਦਾ ਦੁਖ ਸਹਾਰਦਾ ਆਇਆ, ਪਰ ਮਾਇਆ ਦੇ ਲੋਭ ਵਿਚ ਐਸਾ ਫਸਿਆ ਕਿ ਇਸ ਨੇ ਸਭ ਕੁਝ ਭੁਲਾ ਦਿਤਾ, ਇਕੋ ਮਾਇਆ ਦੀ ਰਟ ਲਾਈ ਰਖਦਾ ਹੈ:—

**ਮਾਇਆ ਮਨਹੁ ਨ ਵੀਸਰੈ, ਮਾਂਗੈ ਦੰਮਾ ਦੰਮ ॥**
**ਸੋ ਪ੍ਰਭੁ ਚਿਤ ਨ ਆਵਈ, ਨਾਨਕ, ਨਹੀ ਕਰੰਮ ॥** [ਪੰਨਾ ੧੦੯੩

ਗੁਰੂ ਪਾਤਿਸ਼ਾਹ ਜੀਵ ਨੂੰ ਸਮਝਾਉਂਦੇ ਹਨ ਓਇ ਮੂਰਖਾ! ਤੂੰ ਵਾਹਿਗੁਰੂ ਜੀ ਦਾ ਨਾਮ ਛਿਨ ਪਲ ਭੀ ਨਹੀਂ ਸਿਮਰਿਆ, ਜਿਨ੍ਹਾਂ ਪਦਾਰਥਾਂ ਲਈ ਤੂੰ ਖੁਸ਼ ਹੋ ਰਿਹਾ ਹੈਂ ਇਹ ਮਿਠੇ ਭੋਜਨ ਅੰਤ ਸਮੇਂ ਕੌੜੇ ਹੋ ਜਾਂਦੇ ਹਨ। ਹੇ ਭਾਈ! ਅੰਤ ਨੂੰ ਇਸ ਸੰਸਾਰ ਤੋਂ ਉਹ ਲੋਕ ਮਾਇਆ ਤੋਂ ਬਚ ਕੇ ਨਿਕਲਦੇ ਹਨ ਜਿਹੜੇ ਸੰਤਾਂ (ਭਾਵ ਗੁਰੂਆਂ) ਦੀ ਚਰਨੀ ਲਗ ਕੇ ਮਾਇਆ ਤੋਂ ਨਿਰਲੇਪ ਰਹਿੰਦੇ ਹਨ।

**ਬ੍ਰਹਮਾਦਿਕ ਸਿਵ ਛੰਦ ਮੁਨੀਸੁਰ, ਰਸਕਿ ਰਸਕਿ ਠਾਕੁਰ ਗੁਨ ਗਾਵਤ ॥ ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ, ਧਰਣਿ ਗਗਨ ਆਵਤ ਫੁਨਿ ਧਾਵਤ ॥ ਸਿਧ ਮਨੁਖ੍ ਦੇਵ ਅਰੁ ਦਾਨਵ, ਇਕੁ ਤਿਲੁ ਤਾ ਕੋ ਮਰਮੁ ਨ ਪਾਵਤ ॥ ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ, ਹਰਿ ਜਨ ਤਾ ਕੈ ਦਰਸਿ ਸਮਾਵਤ ॥ ਤਿਸਹਿ ਤਿਆਗਿ ਆਨ ਕਉ ਜਾਚਹਿ, ਮੁਖ ਦੰਤ ਰਸਨ ਸਗਲ ਘਸਿ ਜਾਵਤ ॥ ਰੇ ਮਨ ਮੂੜ ਸਿਮਰਿ ਸੁਖਦਾਤਾ,**

**ਨਾਨਕ ਦਾਸ ਤੁਝਹਿ ਸਮਝਾਵਤ ॥ ੭ ॥**

## ਉਚਾਰਨ ਸੇਧ

**ਬਿੰਦੀ ਰਹਿਤ:** ਤਾ,ਤਿਸਹਿ, ਤੁਝਹਿ,ਜਾਚਹਿ।

**ਨੋਟ- ਮਨੁਖੵ** ਦਾ ਉਚਾਰਨ 'ਮਨੁੱਖਿਅ' ਕਰਨਾ ਹੈ।

**ਪਦ ਅਰਥ:** ਬ੍ਰਹਮਾਦਿਕ=ਬ੍ਰਹਮਾ ਆਦਿਕ। ਸਿਵਛੰਦ=ਵੇਦ ਮੰਤ੍ਰ। ਮੁਨੀਸੁਰ=ਵੱਡੇ ਵੱਡੇ ਮੁਨੀ। ਰਸਕਿ=ਰਸ ਨਾਲ, ਸੁਆਦ ਲਾ ਲਾ ਕੇ। ਠਾਕੁਰ ਗੁਨ=ਮਾਲਕ ਦੇ ਗੁਣ। ਇੰਦ੍ਰ=ਇੰਦਰ ਦੇਵਤੇ। ਮੁਨਿੰਦ੍ਰ=ਵਿਸ਼ਨੂੰ। ਗੋਰਖ=ਗੋਰਖ ਨਾਥ। ਧਰਣਿ=ਧਰਤੀ। ਗਗਨ=ਆਕਾਸ਼। ਫੁਨਿ=ਫੇਰ। ਧਾਵਤ= ਦੌੜਦੇ ਹਨ। ਸਿਧ=ਜੋਗ ਸਾਧਨਾ ਵਿਚੋਂ ਪੁਗੇ ਹੋਏ। ਦੇਵ=ਦੇਵਤੇ। ਅਰੁ=ਅਤੇ। ਦਾਨਵ=ਦੈਂਤ। ਮਰਮੁ=ਭੇਤ। ਪ੍ਰਿਅ ਪ੍ਰਭ=ਪ੍ਰਭੂ ਪਿਆਰੇ ਦੀ। ਦਰਸਿ=ਦਰਸ਼ਨ ਵਿਚ। ਸਮਾਵਤ=ਸਮਾਂਦੇ ਲੀਨ ਹੋ ਜਾਂਦੇ ਹਨ। ਤਿਸਹਿ ਤਿਆਗਿ=ਉਸ (ਪ੍ਰਭੂ) ਨੂੰ ਛੱਡ ਕੇ। ਆਨ ਕਉ=ਹੋਰ ਨੂੰ। ਜਾਚਹਿ=ਮੰਗਦੇ ਹਨ। ਦੰਤ=ਦੰਦ। ਰਸਨ=ਜੀਭ। ਮੂੜ=ਹੇ ਮੂਰਖ!।

**ਅਰਥ:** ਬ੍ਰਹਮਾ ਅਤੇ ਸ਼ਿਵ ਜੀ ਵਰਗੇ ਵੱਡੇ ਵੱਡੇ ਮੁਨੀ, ਵੇਦ ਮੰਤ੍ਰਾਂ ਦੁਆਰਾ ਮਾਲਕ (ਪ੍ਰਭੂ) ਦੇ ਗੁਣ ਰਸ ਰਸ ਕੇ ਗਾਉਂਦੇ ਹਨ। ਇੰਦਰ, ਵਿਸ਼ਨੂੰ ਅਤੇ ਗੋਰਖ (ਗੁਰੂ) ਵਰਗੇ ਵਡੇ ਵਡੇ ਮੁਨੀ (ਜੋ) ਧਰਤੀ ਅਤੇ ਆਕਾਸ਼ ਵਲ ਦੌੜਦੇ ਹਨ (ਭਾਵ ਉਸ ਪ੍ਰਭੂ ਨੂੰ) ਲਭਦੇ ਫਿਰਦੇ ਹਨ (ਕਦੇ) ਆਂਦੇ ਹਨ, ਕਦੇ ਜਾਂਦੇ ਹਨ (ਭਾਵ ਆਵਾਗਵਨ ਵਿਚ ਪਏ ਰਹਿੰਦੇ ਹਨ)।

ਜੋਗ-ਸਾਧਨ ਵਿਚੋਂ ਪੁਗੇ ਹੋਏ, ਸਿਧ, ਮਨੁੱਖ, ਦੇਵਤੇ ਅਤੇ ਦੈਂਤ (ਆਦਿ) ਉਸ ਪ੍ਰਭੂ ਦਾ ਰਤਾ ਭਰ ਭੇਦ ਨਹੀਂ ਪਾ ਸਕਦੇ। ਹਰੀ ਦੇ ਦਾਸ ਪਿਆਰੇ ਪ੍ਰਭੂ ਦੀ ਪ੍ਰੀਤ ਅਤੇ ਪ੍ਰੇਮ ਰਸ ਦੀ ਭਗਤੀ ਦੁਆਰਾ ਉਸ (ਪ੍ਰਭੂ) ਦੇ ਦਰਸ਼ਨ ਵਿਚ ਸਮਾਅ ਜਾਂਦੇ ਹਨ। (ਜਿਹੜੇ ਜੀਵ) ਉਸ (ਪ੍ਰਭੂ ਨੂੰ) ਛੱਡ ਕੇ ਹੋਰ ਨੂੰ ਮੰਗਦੇ ਹਨ, (ਮੰਗਦਿਆਂ ਮੰਗਦਿਆਂ ਉਨ੍ਹਾਂ ਦੇ) ਮੂੰਹ, ਦੰਦ ਤੇ ਜੀਭ (ਇਹ) ਸਾਰੇ ਹੀ ਘਸ* ਜਾਂਦੇ ਹਨ। ਹੇ ਮੂਰਖ ਮਨ ! ਨਾਨਕ ਦਾਸ ਤੈਨੂੰ ਸਮਝਾਉਂਦਾ ਹੈ (ਕਿ ਤੂੰ) ਸੁਖ ਦੇਣ ਵਾਲੇ ਪਰਮਾਤਮਾ ਨੂੰ ਯਾਦ ਕਰ ।੭।

## ਸਾਰੰਸ਼ ਅਤੇ ਸਿਧਾਂਤ

ਕਰਤਾ ਪੁਰਖ ਜੀ ਨੂੰ ਢੂੰਡਣ ਲਈ ਬ੍ਰਹਮਾ, ਵਿਸ਼ਨੂੰ, ਇੰਦ੍ਰ, ਗੋਰਖ ਨਾਥ ਅਤੇ ਕਈ ਰਿਧੀਆਂ ਸਿਧੀਆਂ ਵਾਲੇ ਜੋਗੀ ਆਦਿ ਆਪਣੀ ਕਰਾਮਾਤੀ ਸ਼ਕਤੀਆਂ ਦੇ ਬਲ ਨਾਲ ਜਤਨਸ਼ੀਲ ਹੋਂਦੇ ਰਹੇ, ਪਰ ''...ਅੰਤੁ ਕਿਨੈ ਨ ਲਖਨੀ'' ਦੇ ਵਾਕ ਅਨੁਸਾਰ ਇਕ ਤਿਲ ਮਾਤਰ ਭੀ ਉਸ ਦਾ ਭੇਤ ਨਹੀਂ ਪਾ ਸਕੇ। ਅਸਲੀਅਤ ਇਹ ਹੈ ਕਿ ਵਾਹਿਗੁਰੂ ਦੇਸ਼ ਕਾਲ ਦੀ ਹਦ ਤੋਂ ਪਰੇ ਹੈ, ਮਨੁੱਖ ਦੀ ਸੀਮਤ ਬੁਧੀ ਉਸ

---

* ਅਨਿਕ ਪ੍ਰਕਾਰ ਭੋਜਨ ਨਿਤ ਖਾਤੇ, ਮੁਖ ਦੰਤਾ ਘਸਿ ਖੀਨ ਖਇਆ ॥ (ਪੰਨਾ ੮੨੯)

ਬੇਅੰਤ ਪ੍ਰਭੂ ਨੂੰ ਖੋਜਣ ਵਿਚ ਅਸਫਲ ਰਹਿੰਦੀ ਹੈ।

ਹਾਂ, ਜਿਹੜੇ ਪ੍ਰਭੂ ਦੇ ਪਿਆਰੇ, ਪ੍ਰੇਮਾ-ਭਗਤੀ ਵਿਚ ਦ੍ਰਿੜ ਰਹਿੰਦੇ ਹਨ, ਉਹ ਨਾਮ-ਰਸੀਏ ਪ੍ਰਭੂ ਜੀ ਦੇ ਦਰਸ਼ਨਾ ਵਿਚ ਸਮਾਅ ਜਾਂਦੇ ਹਨ। ਗੁਰੂ ਪਾਤਿਸ਼ਾਹ ਜੀਵ ਨੂੰ ਸਮਝਾਉਂਦੇ ਹਨ ਕਿ ਅਜਿਹੇ ਅਪਾਰ ਦਾਤਾਰ ਪ੍ਰਭੂ ਨੂੰ ਤਿਆਗ ਕੇ ਕਿਸੇ ਹੋਰ ਤੋਂ ਕੁਝ ਮੰਗਣਾ ਬੇਸ਼ਰਮੀ ਵਾਲੀ ਗਲ ਹੈ:--

ੳ) **ਐਸਾ ਪ੍ਰਭ ਤਿਆਗਿ ਅਵਰ ਕਤ ਲਾਗਹੁ ॥**
**ਗੁਰ ਪ੍ਰਸਾਦਿ ਨਾਨਕ ਮਨਿ ਜਾਗਹੁ ॥** [ਪੰਨਾ ੨੭੦

ਅ) **ਰੇ ਮਨ ਲੋਭੀ ਸੁਣਿ ਮਨ ਮੇਰੇ ॥ ਸਤਿਗੁਰ ਸੇਵਿ ਦਿਨ ਰਾਤਿ ਸਵੇਰੇ ॥**
**ਬਿਨੁ ਸਤਿਗੁਰ ਪਚਿ ਮੂਏ ਸਾਕਤ,**
**ਨਿਗੁਰੇ ਗਲਿ ਜਮ ਫਾਸਾ ਹੇ ॥** [ਪੰਨਾ ੧੦੭੩

ਅੰਤ ਵਿਚ ਗੁਰੂ ਪਾਤਿਸ਼ਾਹ ਜੀ ਜੀਵ ਨੂੰ ਇਉ ਸਮਝਾਉਂਦੇ ਹਨ:--

**ਰੇ ਮਨ ਮੂੜ ਸਿਮਰਿ ਸੁਖਦਾਤਾ, ਨਾਨਕ ਦਾਸ ਤੁਝਹਿ ਸਮਝਾਵਤ॥**

**ਮਾਇਆ ਰੰਗ ਬਿਰੰਗ ਕਰਤ, ਭ੍ਰਮ ਮੋਹ ਕੈ ਕੂਪਿ ਗੁਬਾਰਿ ਪਰਿਓ ਹੈ ॥ ਏਤਾ ਗਬੁ, ਅਕਾਸਿ ਨ ਮਾਵਤ, ਬਿਸਟਾ, ਅਸ੍ਤ ਕ੍ਰਿਮਿ ਉਦਰੁ ਭਰਿਓ ਹੈ ॥ ਦਹ ਦਿਸ ਧਾਇ ਮਹਾ ਬਿਖਿਆ ਕਉ, ਪਰ ਧਨ ਛੀਨਿ ਅਗਿਆਨ ਹਰਿਓ ਹੈ ॥ ਜੋਬਨ ਬੀਤਿ, ਜਰਾ ਰੋਗਿ ਗ੍ਰਸਿਓ, ਜਮਦੂਤਨ ਡੰਨੁ ਮਿਰਤੁ ਮਰਿਓ ਹੈ ॥ ਅਨਿਕ ਜੋਨਿ ਸੰਕਟ ਨਰਕ ਭੁੰਚਤ, ਸਾਸਨ ਦੂਖ ਗਰਤਿ ਗਰਿਓ ਹੈ ॥ ਪ੍ਰੇਮ ਭਗਤਿ ਉਧਰਹਿ ਸੇ ਨਾਨਕ, ਕਰਿ ਕਿਰਪਾ ਸੰਤੁ ਆਪਿ ਕਰਿਓ ਹੈ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਉਧਰਹਿਂ।

**ਪਦ ਅਰਥ:** ਮਾਇਆ ਰੰਗ=ਮਾਇਆ ਦੇ ਰੰਗ। ਬਿਰੰਗ ਕਰਤ=ਬਦਰੰਗ ਹੋ ਜਾਂਦੇ ਹਨ। ਕੂਪਿ=ਖੂਹ ਵਿਚ। ਗੁਬਾਰਿ=ਹਨੇਰੇ। ਪਰਿਓ=ਪਿਆ ਹੋਇਆ ਹੈ। ਏਤਾ ਗਬੁ=ਇਤਨਾ ਗਰਬ (ਹੰਕਾਰ)। ਅਕਾਸਿ ਨ ਮਾਵਤ=ਆਸਮਾਨ ਵਿਚ ਨਹੀਂ ਸਮਾਉਂਦਾ। ਬਿਸਟਾ=ਵਿਸ਼ਟਾ, ਗੰਦਗੀ। **ਅਸ੍ਤ**=ਹਡੀਆਂ। ਕ੍ਰਿਮਿ=ਕੀੜਿਆਂ ਨਾਲ। ਉਦਰੁ ਭਰਿਓ ਹੈ=ਢਿੱਡ ਭਰਿਆ ਪਿਆ ਹੈ। ਦਹਦਿਸਿ=ਦਸਾਂ ਦਿਸ਼ਾਵਾਂ ਵਲ। ਧਾਇ=ਦੌੜ ਕੇ। ਮਹਾ ਬਿਖਿਆ ਕਉ=ਮਹਾਂ ਵਿਸ਼ਿਆਂ ਲਈ। ਪਰਧਨ=ਪਰਾਇਆ ਧਨ। ਛੀਨਿ=ਖੋਹ ਕੇ। ਅਗਿਆਨ ਹਰਿਓ ਹੈ=ਅਗਿਆਨਤਾ ਦਾ ਠੱਗਿਆ ਹੋਇਆ ਹੈ। ਜੋਬਨ ਬੀਤਿ=ਜੁਆਨੀ ਬੀਤਣ ਤੇ। ਜਰਾ ਰੋਗਿ=ਬੁਢਾਪੇ ਦੇ ਰੋਗ ਨੇ। ਗ੍ਰਸਿਆ=ਫੜਿਆ ਹੋਇਆ ਹੈ। ਜਮਦੂਤਨ=ਜਮਾਂ ਦੇ ਦੂਤਾਂ ਨੇ। ਮਿਰਤੁ=ਮੌਤ। ਮਰਿਓ ਹੈ=ਮਾਰਿਆ ਹੈ। ਸੰਕਟ=ਦੁਖ। ਭੁੰਚਤ=ਭੋਗਦਾ ਹੈ। ਸਾਸਨ ਦੂਖ=(ਜਮਾਂ ਦੀ)

ਤਾੜਨਾ ਦਾ ਦੁਖ। ਗਰਤਿ ਗਰਿਓ ਹੈ=ਟੋਏ ਵਿਚ ਗਲ ਰਿਹਾ ਹੈ। ਪ੍ਰੇਮ ਭਗਤਿ=ਪ੍ਰੇਮਾ-ਭਗਤੀ ਦੁਆਰਾ। ਉਧਰਹਿ ਸੇ=ਓਹ (ਮਨੁੱਖ ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ। ਸੰਤੁ=(ਇਸ ਪਦੇ ਦੇ ਅਰਥ) ਸੰਤਾਂ ਨੇ ਕਰਨੇ ਗੁਰਬਾਣੀ ਵਿਆਕਰਣ ਨੇਮ ਦੇ ਵਿਰੁੱਧ ਹਨ।

**ਅਰਥ:** (ਹੇ ਭਾਈ!) ਮਾਇਆ ਦੇ ਰੰਗ ਬਦ ਰੰਗ ਕਰਨ ਵਾਲੇ ਹਨ, ਭਰਮ ਤੇ ਮੋਹ ਦੇ ਕਾਰਨ (ਜੀਵ ਮਾਇਆ ਦੇ) ਹਨੇਰੇ ਖੂਹ ਵਿਚ ਪਿਆ ਹੋਇਆ ਹੈ। ਇਤਨਾ ਹੰਕਾਰ ਕਰਦਾ ਹੈਂ (ਜੋ) ਆਸਮਾਨ ਵਿਚ ਵੀ ਨਹੀਂ ਸਮਾਉਂਦਾ (ਇਤਨਾ ਨਹੀਂ ਸੋਚਦਾ ਕਿ ਉਸ ਦਾ) ਪੇਟ ਵਿਸ਼ਟਾ, ਹੱਡੀਆਂ ਤੇ ਕੀੜਿਆਂ ਨਾਲ ਭਰਿਆ ਪਿਆ ਹੈ। (ਜੀਵ) ਮਾਇਆ ਲਈ ਦਸਾਂ ਪਾਸੇ ਬਹੁਤ ਦੌੜਦਾ ਹੈ (ਅਤੇ) ਪਰਾਇਆ ਧਨ ਖੋਂਹਦਾ ਹੈ, (ਇਸ ਲਈ ਇਸ ਨੂੰ) ਅਗਿਆਨਤਾ ਨੇ ਠੱਗ ਲਿਆ ਹੈ। ਜੁਆਨੀ ਬਤੀਤ ਹੋ ਰਹੀ ਹੈ, ਬੁਢੇਪੇ ਦੇ ਰੋਗ ਨੇ ਫੜ ਲਿਆ ਹੈ, ਜਮਦੂਤਾਂ ਨੇ (ਜਦੋਂ ਸਿਰ ਤੇ) ਡੰਡਾ (ਆ ਮਾਰਿਆ, ਇਹੋ ਜਿਹੀ) ਮੌਤ ਮਰਿਆ ਹੈ। ਕਈ ਜੂਨਾਂ ਦੇ ਦੁਖ ਤੇ ਨਰਕ ਦੀਆਂ ਸਜਾਵਾਂ ਭੋਗਦਾ ਹੈ (ਜਮਾਂ ਦੀ) ਤਾੜਨਾ ਤੇ ਦੁਖਾਂ ਦੇ ਟੋਏ ਵਿੱਚ ਗਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਮਨੁੱਖ ਜਿਨ੍ਹਾਂ ਨੂੰ ਵਾਹਿਗੁਰੂ ਨੇ) ਕਿਰਪਾ ਕਰਕੇ ਆਪ ਸੰਤ ਬਣਾ ਦਿਤਾ ਹੈ ਓਹ ਪ੍ਰੇਮਾ-ਭਗਤੀ ਕਰਕੇ (ਸੰਸਾਰ ਸਾਗਰ ਤੋਂ) ਪਾਰ ਹੋ ਗਏ ਹਨ ।੮।

## ਅਰਥ ਭੇਦ ਅਤੇ ਨਿਰਣੈ

### ਪ੍ਰੇਮ ਭਗਤਿ ਉਧਰਹਿ ਸੇ ਨਾਨਕ, ਕਰਿ ਕਿਰਪਾ ਸੰਤੁ ਆਪਿ ਕਰਿਓ ਹੈ॥

ਵਖ ਵਖ ਅਰਥ:

੧. ਸ੍ਰੀ ਗੁਰੂ ਜੀ ਕਹਿਤੇ ਹੈਂ ਜਿਨੋਂ ਕੋ ਸੰਤੋਂ ਨੇ ਕ੍ਰਿਪਾ ਕਰਕੇ ਅਪਨਾ ਰੂਪ ਕਰ ਲੀਆ ਹੈ ਸੋ ਜਨ ਪ੍ਰੇਮਾ-ਭਗਤੀ ਕਰਕੇ ਇਸ(ਗਰਭਿ)ਟੋਏ ਵਿਚੋਂ ਨਿਕਸਤੇ ਹੈਂ। ਭਾਵ ਜਨਮ ਮਰਨ ਸੇ ਰਹਤ ਹੋਤੇ ਹੈਂ। [ਫ. ਸ.

੨. ਸਤਿਗੁਰ ਦੇਵ ਜੀ **ਕਥਨ ਕਰਦੇ** ਹਨ ਜੋ ਸੰਤ ਪ੍ਰੇਮਾ-ਭਗਤੀ ਨੂੰ ਕਰਦੇ ਹਨ, ਓਹੀ ਸੰਸਾਰ ਸਾਗਰ ਤੋਂ ਉਧਰਹਿ=ਤਰ ਗਏ ਹਨ ਉਹਨਾਂ ਸੰਤਾਂ ਨੂੰ ਪ੍ਰਭੂ ਨੇ ਕਿਰਪਾ ਕਰਕੇ ਆਪਿ ਕਰਿਓ ਹੈ=ਆਪਣਾ ਰੂਪ ਹੀ ਕਰ ਲਿਆ ਹੈ। [ਸਿੰ. ਸ.

੩. ਉਹ ਮਨੁੱਖ ਪ੍ਰੇਮ-ਭਗਤੀ ਦੀ ਬਰਕਤਿ ਨਾਲ ਪਾਰ ਲੰਘ ਗਏ ਹਨ, ਜਿਨ੍ਹਾਂ ਨੂੰ (ਹਰੀ ਨੇ) ਮਿਹਰ ਕਰਕੇ ਆਪਿ ਸੰਤ ਬਣਾ ਲਿਆ ਹੈ। [ਦਰਪਣ

੪. (ਪਰ ਹੇ) ਨਾਨਕ! ਕ੍ਰਿਪਾ ਕਰਕੇ (ਜਿਨ੍ਹਾਂ ਨੂੰ) ਸੰਤ ਆਪਣਾ ਕਰਕੇ (ਵਾਹਿਗੁਰੂ ਜੀ ਦੀ) ਪ੍ਰੇਮਾ ਭਗਤੀ (ਦੇ ਰਾਹ ਪਾਇਆ ਉਹੋ ਹੀ) ਤਰ ਗਏ। [ਸਿੰ. ਪੋ.

**ਨਿਰਣੈ:** ਨੰਬਰ ੧, ੩ ਤੇ ੪ ਵਾਲੇ ਅਰਥ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ ਹਨ। ਜਿਵੇਂ ਕਿ 'ਜਿਨੋ ਕੋ ਸੰਤੋਂ ਨੇ ਕ੍ਰਿਪਾ ਕਰਕੇ ਅਪਨਾ ਰੂਪ ਕਰ ਲੀਆ ਹੈ'। 'ਸੰਤੁ' ਪਦ ਦਾ ਤਤਾ

ਔਂਕੜ ਸਹਿਤ ਹੋਣ ਕਰਕੇ ਇਕ ਬਚਨ ਪੁਲਿੰਗ ਨਾਵ ਦਾ ਸੂਚਕ ਹੈ। ਇਸ ਦੇ ਅਰਥ ਬਹੁ-ਵਚਨੀ ਰੂਪ ਵਿਚ ਨਹੀਂ ਕੀਤੇ ਜਾ ਸਕਦੇ ਅਤੇ ਨਾ ਹੀ 'ਸੰਤੁ' ਪਦ ਦੇ ਅਰਥ 'ਸੰਤੌਂ ਨੇ' ਹੋ ਸਕਦੇ ਹਨ। ਇਸ ਲਈ ਪ੍ਰੇਮਾ ਭਗਤੀ ਦੁਆਰਾ ਓਹੀ (ਮਨੁੱਖ ਸੰਸਾਰ ਸਾਗਰ ਤੋਂ) ਪਾਰ ਹੋ ਗਏ ਹਨ (ਜਿਨ੍ਹਾਂ ਨੂੰ ਵਾਹਿਗੁਰੂ ਜੀ ਨੇ) ਕਿਰਪਾ ਕਰਕੇ ਆਪ ਸੰਤੁ (ਭਾਵ ਸ੍ਰੇਸ਼ਟ ਜਨ) ਬਣਾ ਦਿਤਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸਵੱਯੇ ਰਾਹੀਂ ਭੀ ਜਗਿਆਸੂ ਨੂੰ ਇਹੋ ਸਮਝਾਇਆ ਹੈ ਕਿ ਹੇ ਜੀਵ! ਤੂੰ ਮਾਇਆ ਦੇ ਰੰਗਾਂ ਤਮਾਸ਼ਿਆਂ ਵਿਚ ਨਾ ਫਸ ਕਿਉਂਕਿ ਮਾਇਆ ਦੇ ਸਾਰੇ ਰੰਗ, ਬੇ-ਰੰਗ ਹੋ ਜਾਂਦੇ ਹਨ। ਤੂੰ ਹੱਡੀਆਂ ਦਾ ਢਾਂਚਾ (ਸਰੀਰ) ਜੋ ਕੀੜਿਆਂ ਨਾਲ ਭਰਿਆ ਹੋਇਆ, ਇਸ ਦਾ ਹੰਕਾਰ ਨਾ ਕਰ। ਜੁਆਨੀ ਬੀਤਣ ਤੇ ਬੁਢੇਪੇ ਨੇ ਆਉਣਾ ਹੈ, ਬੁਢੇਪੇ ਤੋਂ ਬਾਅਦ ਮੌਤ ਨੇ ਆਣਾ ਹੈ, ਫਿਰ ਕਰਮਾਂ ਦਾ ਫਲ ਭੀ ਭੁਗਤਣਾ ਪੈਣਾ ਹੈ:-

**ਡਾਨੁ ਸਗਲ ਗੈਰ ਵਜਹਿ ਭਰਿਆ, ਦੀਵਾਨ ਲੇਖੈ ਨ ਪਰਿਆ ॥[ਪੰਨਾ ੪੦੮**

ਭਾਵ ਜਿਵੇਂ ਕੋਈ ਅਕਾਰਣ ਡੰਨ ਭਰਦਾ ਹੈ, ਇਸ ਤਰ੍ਹਾਂ ਜੀਵ ਦਾ ਕੋਈ ਕੰਮ ਭੀ ਲੇਖੇ ਨਾ ਪਿਆ।

ਇਕ ਗਲ ਚੇਤੇ ਰਖਣ ਵਾਲੀ ਹੈ ਕਿ ਜਿਨ੍ਹਾਂ ਉਤੇ ਪ੍ਰਭੂ ਦੀ ਕਿਰਪਾ ਹੋਈ ਹੈ, ਉਨ੍ਹਾਂ ਨੂੰ ਪ੍ਰੇਮਾ ਭਗਤੀ ਦੀ ਦਾਤਿ ਪ੍ਰਾਪਤ ਹੈ ਜਿਸ ਦੇ ਫਲ ਸਰੂਪ ਉਨ੍ਹਾਂ ਨੂੰ 'ਸੰਤ ਪਦਵੀ' ਪ੍ਰਾਪਤ ਹੋ ਗਈ ਹੈ? ਸੋ, ਸਾਡਾ ਵੀ ਫਰਜ਼ ਬਣਦਾ ਹੈ ਕਿ ਅਸੀਂ ਮਾਇਆ-ਮੋਹ ਛਡ ਕੇ ਉਸ ਪ੍ਰਭੂ ਦੀ ਪ੍ਰੇਮਾ-ਭਗਤੀ ਕਰੀਏ ਤਾਂ ਜੋ ਉਸ ਨੂੰ ਚੰਗੇ ਲਗੀਏ:—

**ਕ੍ਰਿਪਾ ਕਰੇ ਜਿਸੁ ਪ੍ਰਾਨਪਤਿ ਦਾਤਾ, ਸੋਈ ਸੰਤੁ ਗੁਣ ਗਾਵੈ॥**
**ਪ੍ਰੇਮ ਭਗਤਿ ਤਾ ਕਾ ਮਨੁ ਲੀਣਾ, ਪਾਰਬ੍ਰਹਮ ਮਨਿ ਭਾਵੈ ॥** [ਪੰਨਾ ੬੨੮

**ਗੁਣ ਸਮੂਹ ਫਲ ਸਗਲ ਮਨੋਰਥ ਪੂਰਨ ਹੋਈ ਆਸ ਹਮਾਰੀ ॥ ਅਉਖਧ ਮੰਤ੍ਰ ਤੰਤ੍ਰ ਪਰ ਦੁਖਹਰ, ਸਰਬ ਰੋਗ ਖੰਡਣ ਗੁਣਕਾਰੀ ॥ ਕਾਮ ਕ੍ਰੋਧ ਮਦ ਮਤਸਰ ਤ੍ਰਿਸਨਾ, ਬਿਨਸਿ ਜਾਹਿ ਹਰਿ ਨਾਮੁ ਉਚਾਰੀ ॥ ਇਸਨਾਨ ਦਾਨ ਤਾਪਨ ਸੁਚਿ ਕਿਰਿਆ, ਚਰਣ ਕਮਲ ਹਿਰਦੈ ਪ੍ਰਭ ਧਾਰੀ ॥ ਸਾਜਨ ਮੀਤ ਸਖਾ ਹਰਿ ਬੰਧਪ, ਜੀਅ ਧਾਨ ਪ੍ਰਭ ਪ੍ਰਾਨ ਅਧਾਰੀ ॥ ਓਟ ਗਹੀ ਸੁਆਮੀ ਸਮਰਥਹ, ਨਾਨਕ ਦਾਸ ਸਦਾ ਬਲਿਹਾਰੀ ॥ ੯ ॥**

**ਪਦ ਅਰਥ:** ਸਮੂਹ=ਸਾਰੇ। ਸਗਲ=ਸਾਰੇ। ਅਉਖਧ=ਦਵਾਈ। ਮੰਤ੍ਰ=ਅਖਰਾਂ ਦਾ ਜਾਪ। ਤੰਤ੍ਰ=ਪਾਰਖਣ ਚੀਜਾਂ ਦੇ ਇਕੱਠ ਨਾਲ ਜੋ ਆਪਣੀ ਤਾਸੀਰ ਪੈਦਾ ਕਰੇ। ਪਰ ਦੁਖਹਰ=ਪਰਾਏ ਦੁਖ ਦੂਰ ਕਰਨ ਵਾਲਾ। ਖੰਡਣ=ਨਾਸ਼ ਕਰਨ ਵਾਲਾ। ਗੁਣਕਾਰੀ=ਗੁਣ ਪੈਦਾ ਕਰਨ ਵਾਲਾ। ਮਦ=ਅਹੰਕਾਰ।

ਮਤਸਰ=ਈਰਖਾ। ਬਿਨਸ ਜਾਹਿ=ਨਾਸ਼ ਹੋ ਜਾਂਦੇ ਹਨ। ਉਚਾਰੀ=ਉਚਾਰ ਕੇ। ਸੁਚਿ ਕਿਰਿਆ=ਪਵਿੱਤਰ ਕਰਨ ਵਾਲੀ ਕ੍ਰਿਆ। ਸਖਾ=ਸਾਥੀ। ਬੰਧਪ=ਰਿਸ਼ਤੇਦਾਰ, ਸਨਬੰਧੀ। ਜੀਅ ਧਾਨ=ਜਿੰਦ ਦਾ ਆਸਰਾ। ਪ੍ਰਾਨ ਅਧਾਰੀ=ਪ੍ਰਾਣਾਂ ਦਾ ਅਧਾਰ ਹੈ। ਗਹੀ=ਪਕੜੀ ਹੈ। ਸੁਆਮੀ ਸਮਰਥ=ਸਮਰਥ ਮਾਲਕ ਦੇ।੯।

**ਅਰਥ:** (ਨਾਮ ਸਿਮਰਨ ਦਾ ਸਦਕਾ) ਸਾਰੇ ਗੁਣ ਤੇ ਸਾਰੇ ਮਨੋਰਥਾਂ ਦੇ ਫਲ ਪ੍ਰਾਪਤ ਹੋ ਗਏ ਹਨ। ਪਰਾਏ ਦੁਖ ਦੂਰ ਕਰਨ ਲਈ ਨਾਮ ਮੰਤ੍ਰ ਤੇ ਤੰਤ੍ਰ ਰੂਪ ਹੈ, ਸਾਰੇ ਰੋਗ ਨਾਸ਼ ਕਰਨ ਵਾਲਾ (ਅਤੇ) ਗੁਣ ਪੈਦਾ ਕਰਨ ਵਾਲਾ ਹੈ। ਵਾਹਿਗੁਰੂ ਨਾਮ ਉਚਾਰਨ ਨਾਲ ਕਾਮ, ਕ੍ਰੋਧ, ਹੰਕਾਰ, ਈਰਖਾ ਤ੍ਰਿਸ਼ਨ (ਸਾਰੇ ਅਉਗਣ) ਨਾਸ਼ ਹੋ ਜਾਂਦੇ ਹਨ। ਵਾਹਿਗੁਰੂ ਜੀ ਦੇ ਸੋਹਣੇ ਚਰਨਾ ਦਾ ਹਿਰਦੇ ਵਿਚ ਧਿਆਨ ਕਰਨ ਨਾਲ, ਇਸ਼ਨਾਨ, ਦਾਨ, ਤਪ, ਸਾਧਨ (ਆਦਿਕ ਵਾਲੀ) ਪਵਿਤਰ ਕ੍ਰਿਆ (ਨਾਮ ਉਚਾਰਨ ਵਿਚ ਸੁਤੇ ਹੀ ਆ ਜਾਂਦੀ ਹੈ)। (ਉਹ) ਹਰੀ (ਸਾਡਾ) ਸਜਣ, ਮਿੱਤਰ, ਸਾਥੀ, ਸਨਬੰਧੀ ਹੈ, ਜੀਅ-ਦਾਨ (ਦੇਣ ਵਾਲਾ) ਪ੍ਰਾਣਾਂ ਦਾ ਆਸਰਾ ਹੈ। (ਜਿਨ੍ਹਾਂ ਨੇ ਉਸ ਸਰਬ ਕਲਾ) ਸਮਰਥ ਸੁਆਮੀ ਦੀ ਓਟ ਪਕੜੀ ਹੈ ਨਾਨਕ ਦਾਸ (ਉਨ੍ਹਾਂ ਸੇਵਕਾਂ ਤੋਂ) ਸਦਾ ਬਲਿਹਾਰ ਜਾਂਦਾ ਹੈ ।੯।

## ਸਾਰੰਸ਼ ਅਤੇ ਸਿਧਾਂਤ

ਮਨੁੱਖ ਆਪਣੇ ਵਲੋਂ ਸੁਖ ਪ੍ਰਾਪਤੀ ਦੇ ਕਈ ਸਾਧਨ ਕਰਦਾ ਹੈ ਪਰ ਜਿਸ ਸੁਖ ਦੀ ਉਹ ਆਸ ਕਰਦਾ ਹੈ, ਜਾਂ ਉਸ ਦਾ ਜੋ ਉਦੇਸ਼ ਹੁੰਦਾ ਹੈ, ਉਸ ਦੀ ਪੂਰਤੀ ਹੋਣੀ ਉਸ ਦੇ ਆਪਣੇ ਵਸ ਦੀ ਗਲ ਨਹੀਂ। ਸੁਖ ਚੰਗੇ ਭਾਗਾਂ ਨਾਲ ਮਿਲਦੇ ਹਨ ਅਤੇ ਚੰਗੇ ਭਾਗ, ਸ੍ਰੇਸ਼ਟ ਕਰਮ, ਪ੍ਰਭੂ ਦੀ ਕਿਰਪਾ ਨਾਲ ਨਸੀਬ ਹੁੰਦੇ ਹਨ। ਉਨ੍ਹਾਂ ਸੁਖਾਂ ਦੀ ਸਦੀਵੀ ਰਖਿਆ ਹਿਤ, ਪ੍ਰਭੂ ਦਾ ਸ਼ੁਕਰਾਨਾ ਕਰਨਾ ਵੀ ਜੀਵਨ ਦਾ ਇਕ ਵਿਸ਼ੇਸ਼ ਅੰਗ ਹੈ। ਕਈ ਵਾਰੀ ਸੁਖਾਂ ਲਈ ਕੀਤੇ ਜਤਨ ਭੀ ਕਲੇਸ਼ ਰੂਪ ਧਾਰਨ ਕਰ ਜਾਂਦੇ ਹਨ ਕਿਉਂਕਿ ਸੁਖ ਦੁਖ ਦੋਵੇਂ ਹੀ ਮਨੁੱਖ ਦੇ ਹੱਥ ਨਹੀਂ, ਕਰਤਾ ਪੁਰਖ ਦੇ ਵਸ ਹਨ।

ਸੁੱਖਾਂ ਦੀ ਸਦੀਵੀ ਹੋਂਦ ਦਾ ਮੂਲ ਪ੍ਰਭੂ ਦੀ ਸ਼ਰਨ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਚਨ ਹਨ:—

**ਜਉ ਸੁਖ ਕਉ ਚਾਹੈ ਸਦਾ, ਸਰਨਿ ਰਾਮ ਕੀ ਲੇਹ ॥**
**ਕਹੁ ਨਾਨਕ ਸੁਨ ਰੇ ਮਨਾ, ਦੁਰਲਭ ਮਾਨੁਖ ਦੇਹ ॥** [ਪੰਨਾ ੧੪੨੭

ਗੁਰੂ ਦੀ ਸ਼ਰਨ ਵਿਚ ਨਿਰਾਸਤਾ ਦਾ ਨਾਂ ਨਹੀਂ, ਕਿਉਂਕਿ ਉਥੇ ਨਾਮ-ਸ਼ਕਤੀ ਦਾ ਪਰਵਾਹ ਚਲਦਾ ਰਹਿੰਦਾ ਹੈ। ਸਾਰੇ ਰੋਗ ਕਾਮ, ਕ੍ਰੋਧ, ਹੰਕਾਰ, ਤ੍ਰਿਸ਼ਨਾ, ਈਰਖਾ ਆਦਿ ਨੂੰ ਦੂਰ ਕਰਨ ਵਾਲਾ ਹਰੀ ਦਾ ਨਾਮ ਹੈ, ਇਹ ਨਾਮ ਹੀ ਸਾਰੇ ਦੁਖਾਂ ਰੋਗਾਂ ਅਤੇ ਮੰਤ੍ਰਾਂ ਤੰਤ੍ਰਾਂ ਦੇ ਅਸਰ ਨੂੰ ਨਾਸ਼ ਕਰਨ ਵਾਲਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਅਸਾਂ ਉਸ ਸਰਬਕਲਾ ਸਮਰਥ ਸੁਆਮੀ ਦੀ ਓਟ ਪਕੜੀ ਹੈ ਜੋ ਸਭ ਦੇ ਜੀਵਨ ਦਾ ਆਸਰਾ ਹੈ। ਆਪ ਉਸ ਤੋਂ ਵਾਰਨੇ ਬਲਿਹਾਰਨੇ ਜਾ ਰਹੇ ਹਨ:—

**ਵਾਰਨੇ ਬਲਿਹਾਰਨੇ ਲਖ ਬਰੀਆ॥**

ਨਾਮੋ ਹੋ ਨਾਮੁ ਸਾਹਿਬ ਕੋ, ਪ੍ਰਾਨ ਅਧਰੀਆ॥ [ਪੰਨਾ ੨੧੧

**ਆਵਧ ਕਟਿਓ ਨ ਜਾਤ, ਪ੍ਰੇਮ ਰਸ ਚਰਨ ਕਮਲ ਸੰਗਿ ॥ ਦਾਵਨਿ ਬੰਧਿਓ ਨ ਜਾਤ, ਬਿਧੇ ਮਨ ਦਰਸ ਮਗਿ ॥ ਪਾਵਕ ਜਰਿਓ ਨ ਜਾਤ, ਰਹਿਓ ਜਨ ਧੂਰਿ ਲਗਿ ॥ ਨੀਰੁ ਨ ਸਾਕਸਿ ਬੋਰਿ, ਚਲਹਿ ਹਰਿ ਪੰਥਿ ਪਗਿ ॥ ਨਾਨਕ, ਰੋਗ ਦੋਖ ਅਘ ਮੋਹ, ਛਿਦੇ ਹਰਿ ਨਾਮ ਖਗਿ ॥ ੧ ॥ ੧੦ ॥**

**ਪਦ ਅਰਥ:** ਆਵਧ=ਸ਼ਸਤਰ, ਹਥਿਆਰ (ਨਾਲ)। ਦਾਵਨਿ=ਰਸੀ ਨਾਲ। ਬੰਧਿਓ ਨ ਜਾਤ=ਬੱਧਾ ਨਹੀਂ ਜਾ ਸਕਦਾ। ਬਿਧੇ=ਵਿੰਨ੍ਹਿਆ ਹੋਇਆ। ਦਰਸ ਮਗਿ=ਦਰਸ਼ਨ ਦੀ ਮਗਨਤਾ ਵਿਚ। ਪਾਵਕ=ਅੱਗ। ਜਰਿਓ ਨ ਜਾਤ=ਅੱਗ ਵਿਚ ਨਹੀਂ ਸਾੜਿਆ ਜਾ ਸਕਦਾ। ਨੀਰ=ਪਾਣੀ। ਨ ਸਾਕਸਿ ਬੋਰ=ਡੋਬ ਨਹੀਂ ਸਕਦਾ। ਚਲਹਿ=ਚਲਦੇ ਹਨ। ਹਰਿ ਪੰਥ=ਹਰੀ ਦੇ ਰਾਹ ਉਤੇ। ਪਗ=ਪੈਰ। ਦੋਖ=ਵਿਕਾਰ। ਅਘ=ਪਾਪ। ਛਿਦੇ=ਵਿੰਨ੍ਹੇ ਗਏ ਹਨ। ਖਗਿ=ਤੀਰ ਨਾਲ।

**ਅਰਥ:** (ਹੇ ਭਾਈ!) ਜਿਹੜੇ ਮਨੁੱਖ ਪ੍ਰਭੂ ਦੇ) ਸੋਹਣੇ ਚਰਨਾ ਨਾਲ ਜੁੜ ਕੇ ਪ੍ਰੇਮ ਰਸ (ਪੀਂਦੇ ਹਨ, ਓਹ ਕਿਸੇ) ਸ਼ਸਤਰ ਨਾਲ ਨਹੀਂ ਕੱਟ-ਵੱਢੇ ਜਾ ਸਕਦੇ। (ਜਿਨ੍ਹਾਂ ਦੇ) ਮਨ (ਹਰੀ ਦਰਸ਼ਨ ਦੀ ਮਗਨਤਾ ਵਿਚ) ਵਿੰਨ੍ਹੇ ਗਏ ਹਨ (ਓਹ ਕਿਸੇ ਪਾਸੋਂ) ਰੱਸੀ ਨਾਲ ਨਹੀਂ ਬੰਨ੍ਹੇ ਜਾ ਸਕਦੇ। (ਜਿਹੜੇ ਮਨੁੱਖ ਹਰੀ) ਜਨਾ ਦੀ ਧੂੜੀ ਵਿਚ ਲਗ ਰਹੇ ਹਨ (ਭਾਵ ਜੁੜ ਗਏ ਹਨ, ਉਨ੍ਹਾਂ ਨੂੰ) ਅੱਗ ਨਹੀਂ ਸਾੜ ਸਕਦੀ। (ਜਿਹੜੇ) ਪੈਰ ਹਰੀ ਦੇ ਰਾਹ ਵਲ ਚਲਦੇ ਹਨ (ਉਨ੍ਹਾਂ ਨੂੰ) ਪਾਣੀ ਵੀ ਨਹੀਂ ਡੋਬ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਰੋਗ, ਪਾਪ ਅਤੇ ਮੋਹ (ਆਦਿ) ਹਰਿਨਾਮ ਦੇ ਤੀਰ ਨਾਲ ਵਿੰਨ੍ਹੇ ਜਾਂਦੇ ਹਨ ।੧।੧੦।

## ਸਾਰੰਸ਼ ਅਤੇ ਸਿਧਾਂਤ

ਇਹ ਸਵੱਯਾ ਤੇ ਇਸ ਤੋਂ ਅਗਲਾ ਸਵਯੇ ਨੂੰ ਪਹਿਲੇ ਸਵੱਈਆ ਨਾਲੋਂ ਵਖਰੇ ਅੰਕ ਦੇਣ ਦਾ ਇਕ ਪ੍ਰਯੋਜਨ ਦਿਖਾਈ ਦਿੰਦਾ ਹੈ। ਪਿਛਲੇ ਸਵਈਆ ਵਿਚ ਸਰੀਰ ਦੀ ਨਾਸ਼ਮਾਨਤਾ, ਬਾਲਪਨ, ਜੁਆਨੀ, ਬੁਢੇਪਾ, ਮੌਤ ਦਾ ਡਰ, ਪੁਤਰ, ਇਸਤ੍ਰੀ, ਆਦਿ ਸਬੰਧੀਆਂ ਤੋਂ ਮਾਇਆ ਲੁਕਾ ਕੇ ਰਖਣ ਵਾਲੀ ਰੁਚੀ ਹੋਣ ਕਾਰਨ ਨਾਮ ਤੋਂ ਸਖਣੇ ਰਸਾਂ ਵਿਚ ਮਗਨ ਹੋਣਾ, ਕਈ ਵਿਸ਼ਿਆਂ ਦੇ ਉਲੇਖ ਮਗਰੋਂ ਪ੍ਰੇਮਾ ਭਗਤੀ ਦੀ ਪ੍ਰੇਰਨਾ ਦਿਤੀ ਸੀ।

ਇਸ ਸਵਈਏ ਵਿਚ ਨਾਮ-ਸ਼ਕਤੀ ਨੂੰ ਇਉਂ ਨਿਰੂਪਣ ਕੀਤਾ ਹੈ ਕਿ ਜਿਹੜਾ ਪ੍ਰੇਮੀ ਪ੍ਰਭੂ ਦੇ ਚਰਨ-ਕਮਲਾਂ ਦੀ ਓਟ ਪ੍ਰਾਪਤ ਕਰ ਲੈਂਦਾ ਹੈ, ਉਹ ਨਾ ਕਿਸੇ ਸ਼ਸਤਰ ਨਾਲ ਕਟਿਆ ਜਾ ਸਕਦਾ ਹੈ, ਨਾ ਰਸੀ ਨਾਲ ਬੱਧਾ ਜਾਂਦਾ ਹੈ, ਨਾ ਉਸ ਨੂੰ ਅਗਨੀ ਸਾੜ ਸਕਦੀ ਹੈ, ਨਾ ਪਾਣੀ ਡੋਬ ਸਕਦਾ ਹੈ। ਉਹ ਕਲੰਕਾਂ, ਪਾਪਾਂ, ਵਿਕਾਰਾਂ ਤੋਂ ਅਛੋਹ ਹੋ ਜਾਂਦਾ ਹੈ। ਉਸ ਦੇ ਸਾਰੇ ਰੋਗ, ਦੋਖ, ਮੋਹ ਪਾਪ ਨਾਮ ਰੂਪੀ ਖੰਡੇ

ਨਾਲ ਵਿੰਨ੍ਹੇ ਜਾਂਦੇ ਹਨ ਭਾਵ ਅਜਿਹੇ ਪ੍ਰੇਮੀ ਦੇ ਮਾਰਗ ਵਿਚ ਕੋਈ ਦੋਖ ਵੀ ਰੋੜਾ ਨਹੀਂ ਬਣ ਸਕਦਾ। ਪ੍ਰਭੂ-ਦਰਸ਼ਨਾ ਦੀ ਮਗ਼ਨਤਾ ਵਾਲੇ ਤੇ ਜਦੋਂ ਵੀ ਕੋਈ ਅਪਦਾ ਆ ਪਵੇ, ਓਦੋਂ ਪ੍ਰਭੂ ਆਪਣੀ ਅਗੰਮੀ ਖੇਡ ਵਰਤਾ ਦਿੰਦਾ ਹੈ ਜਿਵੇਂ ਕਿ ਭਗਤਾਂ ਦਾ ਜੈਕਾਰ ਕਰਨ ਲਈ ਖੇਡਾਂ ਵਰਤਦੀਆਂ ਰਹੀਆਂ:–

**੧. ਜਲ ਅਗਨੀ ਵਿਚਿ ਘਤਿਆ, ਜਲੈ ਨ ਡੁਬੈ ਗੁਰਪਰਸਾਦਿ॥** [ਵਾ. ਭਾ. ਗੁ. ੧੦-੨

**੨. ਗੰਗਾ ਕੀ ਲਹਿਰ ਮੇਰੀ ਟੁਟੀ ਜੰਜੀਰ ॥**
**ਮ੍ਰਿਗਛਾਲਾ ਪਰ ਬੈਠੇ ਕਬੀਰ ॥ ੨ ॥**
**ਕਹਿ ਕੰਬੀਰ, ਕੋਊ ਸੰਗ ਨ ਸਾਥ ॥**
**ਜਲ ਥਲ ਰਾਖਨ ਹੈ ਰਘੁਨਾਥ ॥੩॥** [ਪੰਨਾ ੧੧੬੨

ਨਾਮ ਦੀਆਂ ਅਨੇਕਾਂ ਬਰਕਤਾਂ ਹਨ ਜਿਸ ਨਾਲ ਹਰ ਪ੍ਰਕਾਰ ਦੇ ਭੈ, ਕਲੇਸ਼ ਦੂਰ ਹੋ ਜਾਂਦੇ ਹਨ।

**ਉਦਮੁ ਕਰਿ ਲਾਗੇ ਬਹੁ ਭਾਤੀ, ਬਿਚਰਹਿ ਅਨਿਕ ਸਾਸਤ੍ਰ ਬਹੁ ਖਟੂਆ ॥ ਭਸਮ ਲਗਾਇ ਤੀਰਥ ਬਹੁ ਭ੍ਰਮਤੇ, ਸੂਖਮ ਦੇਹ ਬੰਧਹਿ ਬਹੁ ਜਟੂਆ ॥ ਬਿਨੁ ਹਰਿ ਭਜਨ ਸਗਲ ਦੁਖ ਪਾਵਤ, ਜਿਉ ਪ੍ਰੇਮ ਬਢਾਇ ਸੂਤ ਕੇ ਹਟੂਆ ॥ ਪੂਜਾ ਚਕ੍ਰ ਕਰਤ ਸੋਮਪਾਕਾ, ਅਨਿਕ ਭਾਂਤਿ ਥਾਟਹਿ ਕਰਿ ਥਟੂਆ ॥ ੨ ॥ ੧੧ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਾਂਤੀ, ਬਿਚਰਹਿੰ, ਬੰਧਹਿੰ, ਥਾਟਹਿੰ।

**ਪਦ ਅਰਥ:** ਕਰਿ=ਕਰਕੇ। ਬਹੁ ਭਾਤੀ=ਕਈ ਪ੍ਰਕਾਰ ਦੇ। ਬਿਚਰਹਿ=ਵੀਚਾਰਦੇ ਹਨ। ਖਟੂਆ=ਖਟ, ਛੇ (ਸ਼ਾਸਤ੍ਰ, ਯੋਗ ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਵੇਦ। ਭ੍ਰਮਤੇ=ਭਟਕਦੇ ਫਿਰਦੇ ਹਨ। ਸੂਖਮ=ਕਮਜ਼ੋਰ ਦੇਹ, ਸਰੀਰ। ਬੰਧਹਿ=ਬੰਨ੍ਹਦੇ ਹਨ। ਜਟੂਆ=ਜਟਾਵਾਂ। ਪ੍ਰੇਮ ਬਢਾਇ=ਪ੍ਰੇਮ ਵਧਾਉਂਦਾ ਹੈ। ਸੂਤ ਕੇ ਹਟੂਆ=ਸੂਤਰ ਦੇ ਘਰ, ਭਾਵ ਜਾਲ। ਸੋਮਪਾਕਾ=ਆਪਣੀ ਹਥੀ ਭੋਜਨ ਤਿਆਰ ਕਰਨ ਵਾਲੇ, ਸੋਮ ਪਾਕੀ। ਥਾਟਹਿ=ਬਣਾਉਂਦੇ ਹਨ। ਥਟੂਆ=ਥਾਟ, ਬਣਾਵਟਾਂ, ਅਡੰਬਰ।

**ਅਰਥ:** (ਹੇ ਭਾਈ! ਕਈ ਭੇਖੀ ਮਨੁੱਖ) ਬਹੁ ਭਾਂਤੀ ਉਦਮ ਕਰਕੇ ਅਨੇਕਾਂ ਖਟ ਕਰਮਾਂ ਵਾਲੇ ਸ਼ਾਸਤਰ ਵੀਚਾਰਦੇ ਰਹਿੰਦੇ ਹਨ, (ਸਰੀਰ ਤੇ ਸੁਆਹ) ਬਿਭੂਤ ਮਲ ਕੇ ਕਈ ਤੀਰਥਾਂ ਤੇ ਭਰਮਦੇ ਹਨ, ਦੇਹੀ ਨੂੰ (ਗਾਲ ਕੇ) ਪਤਲੀ (ਕਮਜ਼ੋਰ ਕਰ ਲੈਂਦੇ ਹਨ ਅਤੇ ਲੰਮੀਆਂ) ਜਟਾਂ (ਵਧਾ ਕੇ ਆਪਣੇ ਸਿਰ ਤੇ) ਬੰਨ੍ਹ ਲੈਂਦੇ ਹਨ। (ਕਈ ਮਨੁੱਖ) ਤਨ ਤੇ ਚਕਰ ਬਣਾਉਂਦੇ ਹਨ, ਪੂਜਾ (ਆਦਿਕ ਕਰਮ ਕਰਦੇ ਹਨ)। ਆਪਣੀ ਹੱਥੀ ਰੋਟੀ ਪਕਾ ਕੇ ਖਾਣ ਦਾ (ਪਖੰਡ ਕਰਦੇ ਹਨ), ਹੋਰ ਅਨੇਕ ਪ੍ਰਕਾਰ ਦੀਆਂ ਬਣਾਵਟਾਂ ਬਣਾਉਂਦੇ ਹਨ (ਪਰ) ਵਾਹਿਗੁਰੂ ਜੀ ਦੇ ਭਜਨ ਤੋਂ ਬਿਨਾ ਸਾਰੇ (ਉਸ ਤਰ੍ਹਾਂ) ਦੁਖ ਪਾਉਂਦੇ ਹਨ ਜਿਵੇਂ ਰੇਸ਼ਮ ਦਾ ਕੀੜਾ ਆਪਣੇ ਦੁਆਲੇ ਤਾਣਾ ਤਣ ਕੇ ਭਾਵ ਪ੍ਰੇਮ ਵਧਾ ਕੇ (ਆਪਣੀ ਮੌਤ ਦਾ

ਕਾਰਨ ਬਣਦਾ ਹੈ) ।੨।੧੧।੨੦।

## ਸਾਰੰਸ਼ ਅਤੇ ਸਿਧਾਂਤ

ਇਸ ਅੰਤਲੇ ਸਵੱਯੇ ਵਿਚ ਜੋ ਵਿਸ਼ੇਸ਼ ਗਲ ਅੰਕਿਤ ਹੈ, ਉਸ ਦਾ ਸਿਖ ਧਰਮ ਵਿਚ ਵਿਲਖਣ ਅਸਥਾਨ ਹੈ। ਆਮ ਤੌਰ ਤੇ ਪਰਮਾਰਥੀ ਪ੍ਰੇਮ ਦੇ ਪਰਦੇ ਹੇਠ ਕਈ ਪ੍ਰਕਾਰ ਦੇ ਕਰਮ ਕਾਂਡਾਂ ਤੇ ਭੇਖਾਂ ਵਿਚ ਫਸ ਜਾਂਦੇ ਹਨ। ਓਹ ਪਿੰਡੇ ਤੇ ਸੁਆਹ ਮਲ ਕੇ ਜਟਾਂ ਦਾ ਜੂੜਾ ਕਰਕੇ, ਆਪਣਾ ਬਾਹਰਲਾ ਭੇਖ ਬਣਾ ਕੇ ਲੋਕਾਂ ਨੂੰ ਠੱਗਦੇ ਹਨ। ਪੂਰਨਮਾਸ਼ੀ ਦੇ ਵਰਤ, ਪੂਜਾ, ਚਕਰ ਤੇ ਸੋਮਪਾਕੀ (ਆਪਣੀ ਹੱਥ ਪਰਸ਼ਾਦਾ ਤਿਆਰ ਕਰਕੇ ਛਕਣ ਵਾਲੇ) ਲੋਕਾਂ ਨੂੰ ਫਸਾਉਣ ਲਈ ਕਈ ਕਿਸਮਾਂ ਦਾ ਜਾਲ ਪਸਾਰਦੇ ਹਨ ਪਰ ਅੰਤ ਉਹ ਆਪ ਹੀ ਇਸ ਜਾਲ ਵਿਚ ਫਸ ਜਾਂਦੇ ਹਨ। ਆਪਣੇ ਘਰ ਚੋਰੀ ਛੁਪੀ ਸਭ ਕੁਝ ਛਕ ਜਾਂਦੇ ਹਨ, ਬਾਹਰ ਆਪਣੇ ਆਪ ਨੂੰ ਸੋਧੀ, ਸਰਬ ਲੋਹੀਏ ਆਦਿ ਸਦਾਉਂਦੇ ਹਨ।

ਤੱਤ ਵੀਚਾਰ ਇਹ ਹੈ ਕਿ ਬਾਹਰਲੇ ਸਾਧਨਾਂ ਨਾਲ ਹੰਕਾਰ ਵਧਦਾ ਹੈ, ਭੇਖਾਂ ਨਾਲ, ਸਰੀਰ ਅੰਦਰ ਭਾਵਨਾ ਦਾਖਲ ਨਹੀਂ ਹੁੰਦੀ ਸਗੋਂ ਹਠ-ਯੋਗ ਨਾਲ ਕਈ ਪ੍ਰਕਾਰ ਦੇ ਸਰੀਰਕ ਰੋਗ ਚੰਬੜ ਜਾਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਹਨ:--

**ਭੇਖ ਦਿਖਾਏ ਜਗਤ ਕੋ, ਲੋਗਨ ਕਉ ਬਸਿ ਕੀਨ ॥**
**ਅੰਤ ਕਾਲ ਕਾਤੀ ਕਟਿਓ, ਬਾਸ ਨਰਕ ਮੋ ਲੀਨ ॥**

ਸਿਧਾਂਤ ਇਹ ਹੈ ਕਿ ਹਰੀ ਦੇ ਨਾਮ ਭਜਨ-ਸਿਮਰਨ ਬਿਨਾ ਸਾਰੇ ਹੀ ਦੁਖ ਪਾਉਂਦੇ ਹਨ:--

**ਜਾ ਮੈ ਭਜਨੁ ਰਾਮ ਕੋ ਨਾਹੀ ॥ ਤਿਹ ਨਰ ਜਨਮੁ ਅਕਾਰਥੁ ਖੋਇਆ,**
**ਯਹ ਰਾਖਹੁ ਮਨ ਮਾਹੀ ॥** [ਪੰਨਾ ੮੩੧



# ਸਵਈਏ ਮਹਲੇ ਪਹਿਲੇ ਕੇ ੧

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਕਰਦੇ ਹੋਏ ਇਸ ਰਚਨਾ ਦੇ ਆਰੰਭ ਵਿਚ ਕਲ ਭੱਟ ਜੀ ਸਭ ਤੋਂ ਪਹਿਲਾਂ ਇਕ ਮਨ ਇਕ ਚਿਤ ਹੋ ਕੇ ਅਕਾਲ ਪੁਰਖ ਜੀ ਦਾ ਧਿਆਨ ਧਰਦੇ ਹਨ ਜੋ ਸਮੂਹ ਸੰਤਾਂ ਦਾ ਆਸਰਾ ਹੈ, ਜਿਸ ਦੇ ਦਰਸ਼ਨ ਭਗਤ ਪ੍ਰਣਾਲੀ ਦੀਆਂ ਅਨੇਕਾਂ ਸਾਖੀਆਂ ਚੋਂ ਹੁੰਦੇ ਹਨ। ਉਹ ਪਰਮੇਸ਼ਰ ਜੋ ਸਾਰੇ ਮਨ ਬਾਂਛਤ ਫਲ ਅਤੇ ਵਰ ਦੇਣ ਵਾਲਾ ਹੈ, ਉਸ ਦੇ ਚਰਨਾਂ ਨੂੰ ਹਿਰਦੇ ਵਿਚ ਵਸਾ ਕੇ ਪ੍ਰਥਮ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਣਾਂ ਦੀ ਕੀਰਤੀ ਕਰਨੀ ਇਹ ਗੁਰ-ਪ੍ਰਤਾਪ ਦੇ ਮਿਲਾਪ ਦਰਸ਼ਨ ਹਨ ।

ਇਸ ਸਵਈਏ ਵਿਚ ਵਰਤੇ 'ਪਰਮ-ਗੁਰੂ' ਸ਼ਬਦ, ਸ੍ਰੀ ਗੁਰੂ ਨਾਨਕ ਸਾਹਿਬ ਜੀ ਲਈ ਮਖਸੂਸ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ "ਸਭ ਤੇ ਵਡਾ ਸਤਿਗੁਰੁ ਨਾਨਕੁ" (ਪੰਨਾ ੭੫੦) ਅਤੇ 'ਨਾਨਕ ਗੁਰੂ ਗੁਰੂ ਹੈ ਪੂਰਾ' (ਪੰਨਾ ੮੮੨) ਵਾਲੀ ਧਾਰਨਾ ਉਤੇ ਆਪਣੀ ਛਾਪ ਲਾਉਂਦੇ ਹਨ। ਭਾ. ਸ. ਗੁਰਦਾਸ ਜੀ ਲਿਖਦੇ ਹਨ:—

**੧. ਜਗਤ ਗੁਰੂ ਗੁਰ ਨਾਨਕ ਦੇਉ**

**੨. ਆਪਿ ਨਰਾਇਣੁ ਕਲਾ ਧਾਰਿ, ਜਗ ਮਹਿ ਪਰਵਰਿਯਉ ॥**

ਜਗਤ ਤੇ ਆਪਣੇ ਆਪ ਨੂੰ ਗੁਰੂ ਸਦਾਉਣ ਵਾਲੇ ਕਿਸੇ ਨਾ ਕਿਸੇ ਵਿਅਕਤੀ ਦੇ ਥਾਪੇ ਹੋਏ ਹੁੰਦੇ ਹਨ ਪਰ ਗੁਰੂ ਨਾਨਕ ਸਾਹਿਬ ਕਿਸ ਮਨੁੱਖ ਦੇ, ਕਿਸੇ ਸੰਸਥਾ ਦੇ, ਕਿਸੇ ਮਹਾਨ ਵਿਅਕਤੀ ਦੇ ਥਾਪੇ ਹੋਏ ਗੁਰੂ ਨਹੀਂ, ਸਗੋਂ ਆਪ ਹੀ ਅਕਾਲ ਪੁਰਖ ਦਾ ਰੂਪ ਹਨ:—

**ਗੁਰੁ ਨਾਰਾਇਣੁ ਦਯੁ ਗੁਰੁ, ਗੁਰੁ ਸਚਾ ਸਿਰਜਣਹਾਰੁ॥** [ਪੰਨਾ ੨੧੮

— — —

**ਗੁਰੁ ਸਮਰਥੁ ਗੁਰੁ ਨਿਰੰਕਾਰ, ਗੁਰੁ ਊਚਾ ਅਗਮ ਅਪਾਰੁ ॥**
**ਗੁਰ ਕੀ ਮਹਿਮਾ ਅਗਮ ਹੈ, ਕਿਰਪਾ ਕਥੈ ਕਥਨਹਾਰ ॥** [ਪੰਨਾ ੫੨



# ਸਵਈਏ ਮਹਲੇ ਪਹਿਲੇ ਕੇ ੧

**ੴ ਸਤਿਗੁਰ ਪ੍ਰਸਾਦਿ ॥ ਇਕ ਮਨਿ ਪੁਰਖੁ ਧਿਆਇ ਬਰਦਾਤਾ ॥ ਸੰਤ ਸਹਾਰੁ ਸਦਾ ਬਿਖਿਆਤਾ ॥ ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਸਾਵਉਂ, ਗਾਵਉਂ,

**ਪਦ ਅਰਥ:** ਸਵਈਏ ਮਹਲੇ ਪਹਿਲੇ ਕੇ ੧-ਸਵਈਏ ਪਹਲੇ (ਗੁਰੂ ਨਾਨਕ ਦੇਵ ਜੀ) ਦੇ। ਸਿਰਲੇਖ ਦੇ ਅੰਤ ਵਿਚ '੧' ਸ਼ਬਦ ਰੂਪ ਵਿਚ ਆਏ 'ਪਹਿਲੇ ਕੇ' ਦਾ ਸੰਕੇਤਕ ਅੰਕ ਰੂਪ ਹੈ। ਇਸ ਲਈ ਇਸ ਦਾ ਵਖਰਾ ਉਚਾਰਨ ਕਰਨ ਦੀ ਲੋੜ ਨਹੀਂ। ਇਕ ਮਨਿ=ਇਕ ਮਨ ਨਾਲ, ਇਕਾਗਰਤਾ ਸਹਿਤ। ਬਰ ਦਾਤਾ=ਵਰ ਦੇਣ ਵਾਲਾ, ਬਖਸ਼ਿਸ਼ ਕਰਨ ਵਾਲਾ। ਸੰਤ ਸਹਾਰੁ=ਸੰਤਾਂ ਦਾ ਆਸਰਾ। ਬਿਖਿਆਤਾ=ਪ੍ਰਤੱਖ, ਹਾਜ਼ਰ-ਨਾਜ਼ਰ। ਤਾਸੁ=ਉਸ ਦੇ। ਬਸਾਵਉ=ਮੈਂ ਵਸਾਉਂਦਾ ਹਾਂ।

**ਅਰਥ:** (ਅਕਾਲ) ਪੁਰਖ (ਜੋ ਸਭ ਨੂੰ) ਵਰ ਦੇਣ ਵਾਲਾ (ਭਾਵ ਬਖਸ਼ਿਸ਼ਾਂ ਕਰਨ ਵਾਲਾ) ਹੈ। ਸੰਤਾਂ ਦਾ ਆਸਰਾ, ਸਦਾ ਹਾਜ਼ਰ-ਨਾਜ਼ਰ ਹੈ, ਇਕ ਮਨ ਹੋ ਕੇ (ਭਾਵ ਇਕਾਗਰ ਚਿਤ ਨਾਲ) ਮੈਂ ਉਸ (ਅਕਾਲ) ਪੁਰਖ ਦੇ ਚਰਨ ਆਪਣੇ ਹਿਰਦੇ ਵਿਚ ਵਸਾਉਂਦਾ ਹਾਂ ਅਤੇ ਪਰਮ (ਕਿਰਪਾਲੂ) ਨਾਨਕ ਗੁਰੂ ਜੀ ਦੇ ਗੁਣ ਗਾਉਂਦਾ ਹਾਂ ।੧।

**ਗਾਵਉ ਗੁਨ ਪਰਮ ਗੁਰੂ ਸੁਖ ਸਾਗਰ, ਦੁਰਤ ਨਿਵਾਰਣ ਸਬਦ ਸਰੇ ॥ ਗਾਵਹਿ ਗੰਭੀਰ ਧੀਰ ਮਤਿਸਾਗਰ, ਜੋਗੀ ਜੰਗਮ ਧਿਆਨੁ ਧਰੇ ॥ ਗਾਵਹਿ ਇੰਦ੍ਰਾਦਿ, ਭਗਤ ਪ੍ਰਹਿਲਾਦਿਕ, ਆਤਮ ਰਸੁ ਜਿਨਿ ਜਾਣਿਓ ॥ ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਉਂ, ਗਾਵਹਿਂ।

**ਪਦ ਅਰਥ:** ਗਾਵਉ=ਮੈਂ ਗਾਉਂਦਾ ਹਾਂ। ਪਰਮ ਗੁਰੂ=ਵੱਡੇ ਗੁਰੂ (ਨਾਨਕ)। ਸੁਖ ਸਾਗਰ=ਸੁੱਖਾਂ ਦੇ ਸਮੁੰਦਰ। ਦੁਰਤ=ਪਾਪ। ਨਿਵਾਰਣ=ਦੂਰ ਕਰਨ ਵਾਲੇ। ਸਬਦ ਸਰੇ=ਸ਼ਬਦ ਦੇ ਸੋਮੇ। ਗਾਵਹਿ=ਗਾਉਂਦੇ ਹਨ। ਗੰਭੀਰ=ਗੰਭੀਰਤਾ ਵਾਲੇ। ਧੀਰ=ਧੀਰਜ ਵਾਲੇ। ਮਤਿ ਸਾਗਰ=ਅਕਲ ਦੇ ਸਮੁੰਦਰ ਭਾਵ ਵਡੀ ਅਕਲ ਵਾਲੇ। ਜੰਗਮ=ਫਿਰਕੇ ਦਾ ਨਾਮ। ਇੰਦ੍ਰਾਦ=ਇੰਦ੍ਰ ਅਤੇ ਹੋਰ। ਪ੍ਰਹਿਲਾਦਿਕ=ਪ੍ਰਹਲਾਦ ਅਤੇ ਹੋਰ (ਭਗਤ)। ਜਿਨਿ=ਜਿਸ (ਗੁਰੂ ਨਾਨਕ) ਜੀ ਨੇ। ਕਬਿ ਕਲ=ਕਲ ਕਵੀ । ਸੁਜਸ=ਸੋਹਣੇ ਗੁਣ।

**ਅਰਥ:** (ਮੈਂ ਉਸ) ਪਰਮ ਗੁਰੂ, ਸੁੱਖਾਂ ਦੇ ਸਮੁੰਦਰ, ਪਾਪਾਂ ਦੇ ਦੂਰ ਕਰਨ ਵਾਲੇ, ਸਬਦ (ਬਾਣੀ) ਦੇ ਸੋਮੇ (ਗੁਰੂ ਨਾਨਕ ਦੇਵ ਜੀ) ਦੇ ਗੁਣ ਗਾਉਂਦਾ ਹਾਂ। (ਉਸ ਪਰਮ ਗੁਰੂ ਨਾਨਕ ਦੇਵ ਜੀ ਦੇ ਗੁਣ) ਗੰਭੀਰਤਾ ਵਾਲੇ, ਧੀਰਜਵਾਨ, ਮਤਿ ਦੇ ਸਾਗਰ (ਭਾਵ ਵੱਡੀ ਅਕਲ ਵਾਲੇ), ਜੋਗੀ ਅਤੇ ਜੰਗਮ ਗਾਉਂਦੇ ਹਨ (ਅਤੇ ਉਸ ਪਰਮ ਗੁਰੂ ਦੇ ਚਰਨਾ ਦਾ) ਧਿਆਨ ਧਰ ਰਹੇ ਹਨ। ਜਿਸ (ਗੁਰੂ ਨਾਨਕ ਜੀ) ਨੇ ਆਤਮਾ ਦਾ ਅਨੰਦ ਜਾਣਿਆ ਹੈ (ਉਸ ਦਾ ਜਸ) ਇੰਦ੍ਰ ਆਦਿਕ (ਦੇਵਤੇ), ਪ੍ਰਹਿਲਾਦ ਆਦਿਕ (ਭਗਤ) ਗਾਉਂਦੇ ਹਨ। 'ਕਲ੍ਯ' ਕਵੀ (ਆਖਦਾ ਹੈ ਕਿ ਮੈਂ ਉਸ) ਗੁਰੂ ਨਾਨਕ ਦੇਵ ਦਾ ਸੋਹਣਾ ਜਸ ਗਾਉਂਦਾ ਹਾਂ ਜਿਸ ਨੇ ਰਬੀ-ਰਾਜ ਤੇ ਜੋਗ (ਰਸ) ਨੂੰ ਮਾਣਿਆ ਹੈ (ਭਾਵ ਜੋ ਗ੍ਰਿਹਸਤ ਵਿਚ ਨਿਰਲੇਪ ਹੋ ਕੇ ਪਰਮਾਤਮਾ ਨਾਲ ਜੁੜਿਆ ਹੋਇਆ ਹੈ)।੨।

## ਸਾਰਥਕ ਵੀਚਾਰ

ਸਭ ਤੋਂ ਵੱਡੇ ਸਤਿਗੁਰੂ ਨਾਨਕ ਦੇਵ ਜੀ ਦੇ ਗੁਣ ਗਾਉਣ ਦਾ ਆਰੰਭ ਕਲ ਭੱਟ ਜੀ ਸੁਖ ਸਾਗਰ ਦੇ ਵਿਸ਼ੇਸ਼ਣ ਨਾਲ ਕਰਦੇ ਹਨ। ਬਚਿਤ੍ਰ ਨਾਟਕ ਵਿਚ ਵੀ ਏਦਾਂ ਦੀ ਭਾਵਨਾ ਨੂੰ ਦ੍ਰਿੜ ਕਰਾਇਆ ਹੈ:--

**ਤਿਨ ਬੇਦੀਅਨ ਕੀ ਕੁਲ ਬਿਖੈ ਪ੍ਰਗਟ ਨਾਨਕ ਰਾਇ ॥**
**ਸਭ ਸਿਖਨ ਕਉ ਸੁਖ ਦਏ, ਜਹਾ ਤਹਾ ਭਏ ਸਹਾਇ ॥**

ਅਨੇਕ ਦੁਖਆਂ ਦਾ ਦਰਦ ਵੰਡਾਉਣ ਵਾਲੇ, ਪਾਪੀਆਂ ਦੇ ਪਾਪ ਦੂਰ ਕਰਨ ਵਾਲੇ, ਰੁਲਦੇ ਫਿਰਦਿਆਂ ਨੂੰ ਗਲ ਨਾਲ ਲਾਉਣ ਵਾਲੇ, ਕੌਡੇ ਰਾਖਸ਼, ਸਜਣ ਠਗ, ਹੋਰ ਅਨੇਕ, ਕਰਤਾਰ ਤੋਂ ਬੇਮੁਖ ਅਤੇ ਕਠੋਰ ਚਿਤ ਵਾਲਿਆਂ ਨੂੰ ਸਤਿਨਾਮ-ਵਾਹਿਗੁਰੂ ਦਾ ਜਾਪ ਜਪਾਉਣ ਵਾਲੇ ਗੰਭੀਰ ਗੁਣਾਂ ਦੇ ਸਾਗਰ ਦਾ ਧਿਆਨ ਸਾਧਾਰਨ ਜੀਵ ਹੀ ਨਹੀਂ, ਇੰਦ੍ਰ ਆਦਿਕ ਪ੍ਰਹਿਲਾਦ ਵਰਗੇ ਸਰਬੋਤਮ ਨਾਮ ਰਸੀਏ ਭਗਤ ਵੀ ਧਰਦੇ ਹਨ। ਸੋ, ਕਲ੍ਯ ਕਵੀ ਜੀ, ਗੁਰੂ ਬਾਬਾ ਜੀ ਦੇ ਰਾਜ-ਜੋਗ ਮਾਣਨ ਵਾਲੇ ਪਖ ਨੂੰ ਸਨਮੁਖ ਰਖ ਕੇ ਆਪ ਜੀ ਦਾ ਸ੍ਰੇਸ਼ਟ ਜਸ ਕਰ ਰਹੇ ਹਨ।

**ਗਾਵਹਿ ਜਨਕਾਦਿ ਜੁਗਤਿ ਜੋਗੇਸੁਰ, ਹਰਿ ਰਸ ਪੂਰਨ ਸਰਬ ਕਲਾ ॥ ਗਾਵਹਿ ਸਨਕਾਦਿ ਸਾਧ ਸਿਧਾਦਿਕ, ਮੁਨਿ ਜਨ ਗਾਵਹਿ ਅਛਲ ਛਲਾ ॥ ਗਾਵੈ ਗੁਣ ਧੋਮੁ ਅਟਲ ਮੰਡਲਵੈ, ਭਗਤਿ ਭਾਇ ਰਸੁ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿੰ, ਗਾਵਉਂ। ਫੁਟਕਲ: ਅ-ਛਲ, ਅ-ਟਲ।

**ਪਦ ਅਰਥ:** ਜਨਕਾਦਿ=ਜਨਕ ਆਦਿਕ (ਵੱਡੇ ਵੱਡੇ ਭਗਤ, ਜੋਗੀ)। ਜੁਗਤਿ=ਜੁਗਤੀ ਵਾਲੇ।

ਜੋਗੇਸੁਰ=ਵਡੇ ਵਡੇ ਜੋਗੀ। ਹਰਿ ਰਸ ਪੂਰਨ=ਹਰੀ ਦੇ ਰਸ ਨਾਲ ਭਰਪੂਰ। ਸਰਬ ਕਲਾ=ਸਾਰੀਆਂ ਸ਼ਕਤੀਆਂ ਵਾਲਾ, ਸੱਤਾਧਾਰੀ। ਸਨਕਾਦਿ=ਸਨਕ, ਸਨੰਦਨ, ਸਨਤ ਕੁਮਾਰ, ਸਨਾਤਨ (ਬ੍ਰਹਮਾ ਦੇ ਚਾਰ ਪੁੱਤਰ)। ਸਿਧਾਦਿਕ=ਸਿੱਧ ਆਦਿਕ। ਮੁਨਿ ਜਨ=ਮੁਨੀ ਜਨ। ਅਛਲ=ਨਾ ਛਲਿਆ ਜਾਣ ਵਾਲਾ। ਛਲਾ=ਮਾਇਆ, ਛਲਣ ਵਾਲੀ। ਸੋਮ=ਇਕ ਰਿਸ਼ੀ ਦਾ ਨਾਮ ਹੈ। ਅਟਲ ਮੰਡਲਵੈ=ਅਚਲ ਤੇ ਅਟੱਲ ਮੰਡਲ ਵਾਲਾ ਧ੍ਰੂਅ ਭਗਤ। ਭਗਤਿ ਭਾਇ=ਭਗਤੀ ਭਾਵ ਨਾਲ।

**ਅਰਥ:** (ਹੇ ਭਾਈ!) ਜਨਕ ਆਦਿਕ ਵੱਡੇ ਵੱਡੇ ਜੋਗੀ (ਜੋ) ਜੁਗਤੀਆਂ ਸਹਿਤ ਹਨ (ਗੁਰੂ ਨਾਨਕ ਦੇਵ ਜੀ ਜੋ) ਪਰਮਾਤਮਾ ਦੇ ਰਸ ਵਿਚ ਭਿਜੇ ਹੋਏ ਅਤੇ ਸਰਬ ਕਲਾ (ਸਮਰਥ ਹਨ, ਦਾ ਜਸ) ਗਾਉਂਦੇ ਹਨ। (ਜਿਸ ਨੂੰ) ਛਲਣ ਵਾਲੀ ਮਾਇਆ ਨਹੀਂ ਛਲ ਸਕੀ, (ਉਸ) ਅਛਲ (ਗੁਰੂ ਨਾਨਕ ਦੇਵ ਜੀ ਦਾ ਜਸ ਬ੍ਰਹਮਾ ਦੇ ਪੁਤਰ) ਸਨਕ ਆਦਿਕ ਸਾਧ ਤੇ ਸਿਧ ਆਦਿਕ ਮੁਨੀ ਜਨ ਵੀ ਗਾਉਂਦੇ ਹਨ। (ਜਿਸ ਗੁਰੂ ਨਾਨਕ ਨੇ) ਪ੍ਰੇਮਾ-ਭਗਤੀ ਦਾ ਰਸ ਜਾਣਿਆ (ਤੇ ਮਾਣਿਆ ਹੈ, ਉਸ ਦੇ) ਗੁਣਾਂ ਨੂੰ ਸੋਮ ਰਿਖੀ ਗਾਉਂਦਾ ਹੈ (ਤੇ ਉਸ ਜਸ) ਅਟਲ ਮੰਡਲ ਵਾਲਾ ਧ੍ਰੂ (ਭਗਤ ਗਾਉਂਦਾ ਹੈ)। 'ਕਲ' ਕਵੀ (ਆਖਦਾ ਹੈ ਕਿ ਮੈਂ ਉਸ) ਗੁਰੂ ਨਾਨਕ ਜੀ ਦਾ ਸ੍ਰੇਸ਼ਟ ਜਸ ਗਾਉਂਦਾ ਹੈ, ਜਿਸ ਨੇ (ਰੱਬੀ) ਰਾਜ ਤੇ ਜੋਗ (ਰਸ) ਨੂੰ ਮਾਣਿਆ ਹੈ।੩।

## ਸਾਰਥਕ ਵੀਚਾਰ

ਇਸ ਸਵਈਏ ਵਿਚ ਜਨਕਾਦਿ, ਸਨਕਾਦਿ, ਸਿਧਾਦਿਕ, ਮੁਨਿ ਜਨ, ਸੋਮ ਰਿਸ਼ੀ ਜਿਨ੍ਹਾਂ ਦੇ ਪ੍ਰੇਮਾ-ਭਗਤੀ ਦਾ ਰਸ ਜਾਣਿਆ ਹੈ, ਉਨ੍ਹਾਂ ਦਾ ਜ਼ਿਕਰ ਆਇਆ ਹੈ। ਇਸ ਲਈ ਇਨ੍ਹਾਂ ਬਾਰੇ ਸੰਖੇਪ ਰੂਪ ਵਿਚ ਜਾਣਕਾਰੀ ਦੇਣੀ ਪਾਠਕਾਂ ਦੇ ਹਿਤ ਵਿਚ ਰਹੇਗੀ।

ਭਗਵੰਤ ਪੁਰਾਣ ਦੇ ੧੧ਵੇਂ ਸਕੰਧ ਅਤੇ ਤੀਜੇ ਧਿਆਇ ਵਿਚ ਰਾਜਾ ਜਨਕ ਦੇ ਯੱਗ ਕਰਾਉਣ ਦੀ ਕਥਾ ਦਰਜ ਹੈ ਜਿਸ ਵਿਚ ਉਸ ਨੇ ਮਹਾਤਮਾ ਮੁਨੀ ਲੋਕਾਂ ਨੂੰ ਨਿਮੰਤ੍ਰਣ ਦਿੱਤਾ ਸੀ, ੯ ਮੁਨੀ ਉਸ ਯੱਗ ਵਿਚ ਸ਼ਾਮਲ ਹੋਏ। ਉਨ੍ਹਾਂ ਨੂੰ 'ਜੀ ਆਇਆਂ' ਆਖਣ ਲਈ ਰਾਜਾ ਜਨਕ ਅਤੇ ਬ੍ਰਾਹਮਣ ਅਗੋਂ ਗਏ। ਰਾਜਾ ਜਨਕ ਨੇ ਮੁਨੀਆਂ ਲਈ ਨੌਂ ਸਵੱਛ ਗਦੀਆਂ ਉਨ੍ਹਾਂ ਦੇ ਦਰਜਿਆਂ ਮੁਤਾਬਿਕ ਹੀ ਵਿਛਾਈਆਂ ਕਰਵਾਈਆਂ। ਰਾਜੇ ਨੇ ਮੁਨੀਆਂ ਨੂੰ ਕਿਹਾ ਕਿ ਉਸ ਨੂੰ ਮੁਕਤੀ ਦਾ ਸਾਧਨ ਦਸੋ। ਸਾਰੇ ਮੁਨੀਆਂ ਨੇ ਰਾਜੇ ਨੂੰ ਭਗਤੀ ਅਤੇ ਗਿਆਨ ਦਾ ਉਪਦੇਸ਼ ਦਿਤਾ, ਗਿਆਨ ਤੇ ਵੈਰਾਗ ਆਦਿਕ ਸਾਧਨ ਭੀ ਦਸੇ। ਰਾਜੇ ਨੇ ਜਦੋਂ ਉਨ੍ਹਾਂ ਦਾ ਉਪਦੇਸ਼ ਸੁਣਿਆ ਅਤੇ ਪਰਮਾਤਮਾ ਪਰਾਇਣ ਹੋ ਗਿਆ। ਸਾਰੇ ਸੰਸਾਰ ਤੋਂ ਅਸੰਗ ਹੋ ਕੇ ਵਿਚਰਨ ਲੱਗਾ। ਕਲ ਕਵੀ ਜੀ ਕਹਿੰਦੇ ਹਨ ਇਨ੍ਹਾਂ ਮੁਨੀਆਂ ਨੇ ਗੁਰੂ ਨਾਨਕ ਦੇਵ ਜੀ ਨੂੰ ਪਰਮਾਤਮਾ ਰੂਪ ਜਾਣ ਕੇ ਹੀ ਗਾਇਨ ਕੀਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਇਹੋ ਜਿਹਾ ਸੰਕੇਤ ਮਿਲਦਾ ਹੈ:-

**੧. ਜਨਕ ਜਨਕ ਬੈਠੇ ਸਿੰਘਾਸਨਿ, ਨਉ ਮੁਨੀ ਧੂਰਿ ਲੈ ਲਾਵੈਗੋ।।** [ਪੰਨਾ ੧੩੦੯

੨. ਜਪਿਓ ਨਾਮ ਸੁਕ ਜਨਕ ਗੁਰਬਚਨੀ, ਹਰਿ ਹਰਿ ਸਰਣਿ ਪਰੇ ॥ [ਪੰਨਾ ੯੯੫

**ਗਾਵਹਿ ਕਪਿਲਾਦਿ ਆਦਿ ਜੋਗੇਸੁਰ, ਅਪਰੰਪਰ ਅਵਤਾਰ ਵਰੋ ॥ ਗਾਵੈ ਜਮਦਗਨਿ ਪਰਸਰਾਮੇਸੁਰ, ਕਰ ਕੁਠਾਰੁ ਰਘੁ ਤੇਜੁ ਹਰਿਓ ॥ ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ, ਸਰਬਾਤਮੁ ਜਿਨਿ ਜਾਣਿਓ ॥ ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿਂ, ਗਾਵਉਂ।

**ਪਦ ਅਰਥ:** ਗਾਵਹਿ=ਗਾਉਂਦੇ ਹਨ। ਕਪਿਲਾਦਿ=ਕਪਲ ਰਿਸ਼ੀ ਆਦਿ। ਜੋਗੇਸੁਰ=ਵੱਡੇ ਵੱਡੇ ਜੋਗੀ। ਅਪਰੰਪਰ=ਪਰੇ ਤੋਂ ਪਰੇ, ਬੇਅੰਤ। ਅਵਤਾਰ ਵਰੋ=ਸ੍ਰੇਸ਼ਟ ਅਵਤਾਰ। ਜਮਦਗਨਿ ਪਰਸਰਾਮੇਸੁਰ=ਜਮਦਗਨ ਦਾ ਪੁਤਰ ਪਰਸ ਰਾਮ। ਕਰ=ਹੱਥ। ਕੁਠਾਰ=ਕੁਹਾੜਾ। ਰਘੁ=ਸ੍ਰੀ ਰਾਮ ਚੰਦਰ। ਤੇਜੁ=ਜ਼ੋਰ, ਪ੍ਰਤਾਪ। ਹਰਿਓ=ਖੋਹ ਲਿਆ ਸੀ। ਉਧੌ=(ਊਧਵ) ਕ੍ਰਿਸ਼ਨ ਦਾ ਭਗਤ। **ਅਕ੍ਰੂਰੁ=** **ਅਕ੍ਰੂਰੁ** ਤੇ ਬਿਦਰ ਦੋਵੇਂ ਕ੍ਰਿਸ਼ਨ ਜੀ ਦੇ ਭਗਤ ਸਨ। ਸਰਬਾਤਮੁ=ਸਰਬ ਵਿਆਪਕ ਹਰੀ। ਜਿਨਿ=ਜਿਸ (ਗੁਰੂ ਨਾਨਕ ਦੇਵ ਜੀ) ਨੇ।੪।

**ਅਰਥ:** ਕਪਿਲ ਆਦਿਕ ਰਿਸ਼ੀ ਅਤੇ ਪੁਰਾਤਨ ਵਡੇ ਵਡੇ ਜੋਗੀ, ਬੇਅੰਤ (ਪ੍ਰਭੂ ਦੇ) ਸ੍ਰੇਸ਼ਟ ਅਵਤਾਰ (ਗੁਰੂ ਨਾਨਕ ਦੇਵ ਜੀ ਦਾ ਜਸ) ਗਾਉਂਦੇ ਹਨ। ਜਮਦਗਨ ਪੁਤਰ ਪਰਸ ਰਾਮ ਜਿਸ ਦੇ ਹੱਥ ਦਾ ਕੁਹਾੜਾ ਤੇ ਜ਼ੋਰ ਸ੍ਰੀ ਰਾਮਚੰਦਰ ਜੀ ਨੇ ਖੋਹ ਲਿਆ ਸੀ (ਉਹ ਵੀ ਗੁਰੂ ਨਾਨਕ ਦੇਵ ਜੀ ਦਾ ਜਸ) ਗਾਉਂਦਾ ਹੈ। ਊਧੱਵ, ਅਕਰੂਰ (ਅਤੇ ਕ੍ਰਿਸ਼ਨ ਜੀ ਦਾ ਭਗਤ) ਬਿਦਰ ਜਿਸ ਨੇ ਸਰਬ ਵਿਆਪਕ ਹਰੀ ਨੂੰ ਜਾਣ (ਪਛਾਣ) ਲਿਆ ਹੈ (ਉਹ ਵੀ ਗੁਰੂ ਨਾਨਕ ਜੀ ਦੇ) ਗੁਣ ਗਾਉਂਦਾ ਹੈ। 'ਕਲ੍ਹ' ਕਵੀ (ਆਖਦਾ ਹੈ ਕਿ ਮੈਂ ਉਸ) ਗੁਰੂ ਨਾਨਕ ਦਾ ਸ੍ਰੇਸ਼ਟ ਜਸ ਗਾਉਂਦਾ ਹਾਂ ਜਿਸ ਨੇ (ਵਾਹਿਗੁਰੂ ਜੀ ਦੇ) ਰਾਜ ਤੇ ਜੋਗ (ਰਸ) ਨੂੰ ਮਾਣਿਆ ਹੈ।੪।

## ਸਾਰਥਕ ਵੀਚਾਰ

ਪੰਜਾਬੀ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਕਪਿਲ ਰਿਸ਼ੀ ਦੀ ਜਾਣ-ਪਛਾਣ ਇਉਂ ਕਰਾਈ ਹੈ-

ਸਾਂਖਯ ਸ਼ਾਸਤ੍ਰ ਦਾ ਕਰਤਾ ਇਕ ਪ੍ਰਸਿਧ ਰਿਸ਼ੀ, ਜੋ ਦੇਵਤਿਆਂ ਦੇ ਉਦਰ ਤੋਂ ਕਰਦਮ ਦਾ ਪੁਤਰ ਸੀ। ਭਾਗਵਤ ਵਿਚ ਕਪਿਲ ਨੂੰ ਵਿਸ਼ਨੂੰ ਦਾ ਪੰਜਵਾਂ ਅਵਤਾਰ ਮੰਨਿਆ ਹੈ। ਗੀਤਾ ਵਿਚ ਕ੍ਰਿਸ਼ਨ ਜੀ ਨੇ 'ਸਿੱਧਾਨਾ ਕਪਿਲੋ ਮੁਨਿ' ਕਥਨ ਕੀਤਾ ਹੈ। ਪੁਰਾਣਾਂ ਵਿਚ ਪ੍ਰਸੰਗ ਹੈ ਕਿ ਇਸ ਨੇ ਰਾਜਾ ਸਗਰ ਦੇ ੬੦੦੦੦ ਪੁਤਰ, ਜਦ ਕਿ ਉਹ ਇੰਦਰ ਕਰਕੇ ਚੁਰਾਏ ਹੋਏ ਘੋੜੇ ਦੀ ਤਲਾਸ਼ ਕਰ ਰਹੇ ਸਨ, ਇਕ

ਵਾਰ ਦੇਖਣ ਨਾਲ ਹੀ ਭਸਮ ਕਰ ਦਿਤੇ ਸਨ। ਜੋਗੇਸਰ ਦਾ ਆਦਿ ਜੋਗੇਸਵਰ ਤੋਂ ਭਾਵ ਜਨਮ-ਸਿੱਧ ਕਪਿਲ ਹੈ।

ਇਸੇ ਤਰ੍ਹਾਂ ਜਮਦਗਨ ਭ੍ਰਿਗ ਵੰਸ਼ ਵਿਚੋਂ ਇਕ ਬ੍ਰਾਹਮਣ ਰਿਚੀਕ ਅਤੇ ਸਤਯਵਤੀ ਦਾ ਪੁਤਰ ਹੋਇਆ ਹੈ। ਮਹਾਂ ਭਾਰਤ ਵਿਚ ਲਿਖਿਆ ਹੈ ਕਿ ਜਮਦਗਨਿ ਨੇ ਜਦ ਸਾਰੇ ਵੇਦਾਂ ਦਾ ਅਭਯਾਸ ਕਰ ਲਿਆ ਤਾਂ ਸੂਰਜ ਵੰਸ਼ੀ 'ਰੇਣੁ' ਅਥਵਾ ''ਪ੍ਰਸੇਨਚਿਤ'' ਰਾਜੇਂ ਪਾਸ ਗਿਆ ਅਤੇ ਉਸ ਦੀ ਕੰਨਯਾ ਰੇਣੁਕਾ ਮੰਗੀ। ਰਾਜੇ ਨੇ ਉਸ ਨੂੰ ਕੰਨਯਾ ਦੇ ਦਿਤੀ ਜਿਸ ਦੇ ਉਦਰ ਤੋਂ ਜਮਦਗਨਿ ਦੇ ਪੰਜ ਪੁਤਰ ਹੋਏ। ਜਮਦਗਨਿ ਦੇ ਰਹਿਣ ਦਾ ਥਾਂ ਗਾਜ਼ੀਪੁਰ. ਜਿਲੇ ਵਿਚ 'ਜਮਾਨੀਆ' ਨਾਮ ਤੋਂ ਪ੍ਰਸਿਧ ਹੈ, ਜੋ ਜਮਦਗਨੀਯ ਤੋਂ ਵਿਗੜ ਕੇ ਬਣਿਆ ਹੈ ''ਗਾਵੈ ਜਮਦਗਨਿ ਪਰਸਰਾਮੇਸੁਰ''।

**ਪਰਸਰਾਮ**- ਕੁਹਾੜਾਧਾਰੀ ਰਾਮ। ਪੁਰਾਣਾਂ ਵਿਚ ਇਸ ਨੂੰ ਵਿਸ਼ਨੂੰ ਦਾ ਅਵਤਾਰ ਮੰਨਿਆ ਹੈ। ਇਹ ਜਮਦਗਨਿ ਬ੍ਰਾਹਮਣ ਅਤੇ ਰੇਣਕਾ ਦਾ ਪੰਜਵਾਂ ਪੁਤਰ ਸੀ, ਤ੍ਰੇਤਾ ਯੁਗ ਦੇ ਆਰੰਭ ਵਿਚ ਇਸ ਨੇ ਛਤਰੀਆਂ ਦਾ ਨਾਸ਼ ਕੀਤਾ। ਇਸ ਦੀ ਕਥਾ ਮਹਾਂਭਾਰਤ ਅਤੇ ਪੁਰਾਣਾਂ ਤਥਾ ਰਾਮਾਯਣ ਵਿਚ ਵਿਸਤਾਰ ਨਾਲ ਹੈ।

**ਉਧਉ**-ਇਹ ਦੇਵਭਾਗ ਯਾਦਵ ਦਾ ਪੁਤਰ ਕ੍ਰਿਸ਼ਨ ਜੀ ਦਾ ਚਾਚਾ ਅਤੇ ਮਿਤਰ ਸੀ। ਇਹ ਦੁਆਰਕਾ ਤੋਂ ਕ੍ਰਿਸ਼ਨ ਜੀ ਦੇ ਸੁਨੇਹੇ ਲੈ ਕੇ ਬ੍ਰਿੰਦਾਵਨ (ਬਿੰਦ੍ਰਾਬਨ) ਦੀਆਂ ਗੋਪੀਆਂ ਪਾਸ ਗਿਆ ਸੀ।

**ਅਕ੍ਰੂਰੁ** - ਯਾਦਵਵੰਸ਼ੀ ਕ੍ਰਿਸ਼ਨ ਜੀ ਦਾ ਚਾਚਾ ਜੋ ਸਫਲਕ ਦਾ ਪੁਤਰ ਗਾਇਨੀ ਦੇ ਉਦਰੋ ਸੀ। ਇਹ ਕ੍ਰਿਸ਼ਨ ਜੀ ਅਤੇ ਬਲਰਾਮ ਨੂੰ ਕੰਸ ਵਲੋਂ ਜੱਗ ਦਾ ਨਿਉਂਦਾ ਦੇ ਕੇ ਗੋਕੁਲ ਤੋਂ ਮਥੁਰਾ ਲੈ ਗਿਆ ਸੀ, ਜਿਥੇ ਕ੍ਰਿਸ਼ਨ ਜੀ ਨੇ ਆਪਣੀ ਵੀਰਤਾ ਨਾਲ ਕੰਸ ਨੂੰ ਮਾਰਕੇ ਆਪਣੇ ਨਾਨਾ ਉਗਰਸੈਨ ਨੂੰ ਰਾਜ ਸਿੰਘਾਸਨ ਪੁਰ ਬੈਠਾਇਆ, ''ਉਧਉ **ਅਕ੍ਰੂਰੁ** ਬਿਦਰੁ ਗੁਣ ਗਾਵੈ''

ਬਿਦਰ- ਰਾਜਾ ਵਿਚਿਤ੍ਰ ਵੀਰਯ ਦੀ ਦਾਸੀ ਸੁਦੇਸਨਾ ਦੇ ਉਦਰ ਤੋਂ ਵਯਾਸ ਦਾ ਪੁਤਰ ਸੀ। ਇਹ ਵੱਡਾ ਗੁਣੀ ਨੀਤੀਵੇਤਾ, ਈਸ਼ਵਰ ਭਗਤ ਅਤੇ ਸਤਯਵਕਤਾ ਸੀ। ਇਹ ਕੌਰਵ ਪਾਂਡਵਾਂ ਨੂੰ ਸਦਾ ਸ਼ੁਭ ਸਿਖਿਆ ਦਿੰਦਾ ਰਿਹਾ। ਮਹਾਂਭਾਰਤ ਦੇ ਜੰਗ ਸਮੇਂ ਇਹ ਕੌਰਵਾਂ ਵਲ ਸੀ। ਇਸ ਦੇ ਸਦਾਚਾਰ ਪੁਰ ਮੋਹਿਤ ਹੋ ਕੇ ਕ੍ਰਿਸ਼ਨ ਜੀ ਰਾਜਾ ਦੁਰਯੋਧਨ ਦਾ ਘਰ ਛੱਡ ਕੇ ਇਸ ਦੇ ਘਰ ਰਹੇ ਸਨ।

ਗੁਰਬਾਣੀ ਵਿਚ ''ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ'' ਅਤੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ:--

**ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨ ਹੋਇ ਰੁਖਾ ॥**
**ਘਰਿ ਅਸਾਡੇ ਛਡਿਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ ॥** [ਵਾਰ ੧੦-੭

ਆਦਿ ਭਾਉ-ਭਗਤੀ ਦੇ ਪ੍ਰਤੀਕ ਹਨ। ਗਲ ਕੀ ਸਾਰੇ ਅਵਤਾਰ, ਸ੍ਰੀ ਗੁਰੂ ਨਾਨਕ ਦੇਵ ਜੀ ਜਿਨ੍ਹਾਂ ਨੇ ਵਾਹਿਗੁਰੂ ਜੀ ਰਾਜ-ਜੋਗ ਨੂੰ ਮਾਣਿਆ ਹੈ, ਦਾ ਜਸ (ਮੰਗਲ) ਗਾਉਂਦੇ ਹਨ।

**ਗਾਵਹਿ ਗੁਣ, ਬਰਨ ਚਾਰਿ ਖਟ ਦਰਸਨ, ਬ੍ਰਹਮਾਦਿਕ ਸਿਮਰੰਥਿ ਗੁਨਾ ॥ ਗਾਵੈ ਗੁਣ ਸੇਸੁ, ਸਹਸ ਜਿਹਬਾ ਰਸ, ਆਦਿ ਅੰਤਿ ਲਿਵ ਲਾਗਿ ਧੁਨਾ ॥ ਗਾਵੈ ਗੁਣ ਮਹਾਦੇਉ ਬੈਰਾਗੀ, ਜਿਨਿ ਧਿਆਨ ਨਿਰੰਤਰਿ ਜਾਣਿਓ ॥ ਕਬਿ ਕਲ, ਸੁਜਸੁ ਗਾਵਉ ਗੁਰ ਨਾਨਕ, ਰਾਜੁ ਜੋਗੁ ਜਿਨਿ ਮਾਣਿਓ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿਂ, ਧੁਨਾਂ, ਮਹਾਂ ਦੇਉ, ਗਾਵਉਂ।

**ਪਦ ਅਰਥ:** ਗਾਵਹਿ=ਗਾਉਂਦੇ ਹਨ। ਬਰਨ ਚਾਰਿ=(ਖਤ੍ਰੀ, ਬ੍ਰਾਹਮਣ, ਸੂਦਰ, ਵੈਸ) ਚਾਰ ਵਰਨ। ਖਟ ਦਰਸਨ=ਛੇ ਭੇਖ-ਜੋਗੀ ਜੰਗਮ, ਸਰੇਵੜੇ, ਸੰਨਿਆਸੀ ਆਦਿਕ। ਸਿਮਰੰਥਿ=ਸਿਮਰਦੇ, ਯਾਦ ਕਰਦੇ ਹਨ। ਸੇਸੁ=ਸ਼ੇਸ਼ਨਾਗ। ਸਹਸ ਜਿਹਬਾ=ਹਜ਼ਾਰ ਜੀਭਾਂ ਨਾਲ। ਆਦਿ ਅੰਤਿ=ਆਦਿ ਤੋਂ ਅੰਤ ਤੀਕ, ਭਾਵ ਇਕ-ਰਸ। ਲਿਵ ਲਾਗਿ=ਲਿਵ ਲਾ ਕੇ, ਸੁਰਤਿ ਜੋੜ ਕੇ। ਧੁਨਾ=ਧੁਨੀ ਸਹਿਤ। ਮਹਾਦੇਉ=ਸ਼ਿਵ ਜੀ । ਬੈਰਾਗੀ=ਵੈਰਾਗਵਾਨ । ਜਿਨਿ=ਜਿਸ (ਗੁਰੂ ਨਾਨਕ ਜੀ) ਨੇ। ਨਿਰੰਤਰਿ= ਇਕ ਰਸ।

**ਅਰਥ:** (ਖਤ੍ਰੀ, ਬ੍ਰਾਹਮਣ, ਸੂਦ, ਵੈਸ਼) ਚਾਰੇ ਵਰਨ, ਛੇ ਦਰਸ਼ਨ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦੇ ਹਨ (ਅਤੇ) ਬ੍ਰਹਮਾ ਆਦਿਕ ਦੇਵਤੇ ਭੀ (ਗੁਰੂ ਨਾਨਕ ਦੇਵ ਜੀ ਦੇ) ਗੁਣ ਯਾਦ ਕਰਦੇ ਹਨ। ਸ਼ੇਸ਼ਨਾਗ ਵੀ ਹਜ਼ਾਰ ਜੀਭ ਨਾਲ ਪ੍ਰੇਮ ਨਾਲ ਆਦਿ ਤੋਂ ਅੰਤ ਤੀਕ ਭਾਵ ਇਕ ਰਸ ਲਿਵ ਦੀ ਧੁਨੀ ਲਾ ਕੇ (ਗੁਣ) ਗਾਉਂਦਾ ਹੈ। ਜਿਸ (ਗੁਰੂ ਨਾਨਕ) ਨੇ ਇਕ ਰਸ ਲਿਵ ਲਾ ਕੇ (ਅਕਾਲ ਪੁਰਖ ਜੀ ਨੂੰ) ਜਾਣਿਆ ਹੈ, (ਉਸ ਦੇ) ਗੁਣ ਵੈਰਾਗਵਾਨ ਸ਼ਿਵ ਜੀ ਵੀ ਗਾਉਂਦਾ ਹੈ। 'ਕਲ੍ਯ' ਕਵੀ ਆਖਦਾ ਹੈ ਕਿ ਮੈਂ (ਉਸ) ਗੁਰੂ ਨਾਨਕ ਜੀ ਦਾ ਸ੍ਰੇਸ਼ਟ ਜਸ ਗਾਉਂਦਾ ਹਾਂ, ਜਿਸ ਨੇ (ਵਾਹਿਗੁਰੂ ਦੇ) ਰਾਜ ਜੋਗ (ਰਸ) ਨੂੰ ਮਾਣਿਆ ਹੈ ।੫।

## ਸਾਰਥਕ ਵੀਚਾਰ

ਕਲ ਕਵੀ ਜੀ ਇਸ ਛੰਦ ਰਾਹੀਂ ਗੁਰੂ ਨਾਨਕ ਦੇਵ ਜੀ ਦਾ ਸ੍ਰੇਸ਼ਟ ਜਸ ਕਰਨ ਵਾਲਿਆਂ ਦੀ ਸੂਚੀ ਵਿਚ ਚਾਰ ਵਰਨ (ਬ੍ਰਾਹਮਣ, ਖਤ੍ਰੀ, ਸੂਦਰ, ਵੈਸ਼ ਅਤੇ) ਛੇ ਦਰਸ਼ਨ (ਜੋਗੀ, ਸੰਨਿਆਸੀ ਜੰਗਮ, ਸਰੇਵੜੇ, ਬੋਧੀ, ਬੈਰਾਗੀ) ਦਾ ਜ਼ਿਕਰ ਕੀਤਾ ਹੈ। ਸ਼ੇਸ਼ਨਾਗ ਵੀ ਹਜ਼ਾਰ ਜੀਭਾਂ ਨਾਲ ਗੁਰੂ ਨਾਨਕ ਦੇਵ ਜੀ ਦਾ ਜਸ ਗਾਉਂਦਾ ਹੈ। ਵੱਡੇ ਦੇਵਤੇ ਵੈਰਾਗੀ ਸਾਰੇ ਹੀ ਨਿਰੰਤਰ ਸਮਾਧੀ ਵਿਚ ਗੁਰੂ ਨਾਨਕ ਜੀ ਦਾ ਧਿਆਨ ਧਰਦੇ ਹਨ:–

ਮਹਾ ਦੇਵ ਤੋਂ ਭਾਵ ਹੈ ਸ਼ਿਵ ਜੀ:–

**ਮਹਾ ਦੇਵ ਕੋ ਕਹਤ ਸਦਾ ਸਿਵ ॥ ਨਿਰੰਕਾਰ ਕਾ ਚੀਨਤ ਨਹ ਭਿਵ ॥** **[ਚੌਪਈ ਪਾ. ੧੦**

ਭਾਵ ਗੁਰੂ ਨਾਨਕ ਦੇਵ ਜੀ ਨੇ ਜੋ ਰਾਜ-ਜੋਗ ਮਾਣਿਆ, ਉਸ ਦੀ ਸਾਰੇ ਸਰਾਹਨਾ ਕਰਦੇ ਹਨ।

**ਰਾਜੁ ਜੋਗੁ ਮਾਣਿਓ, ਬਸਿਓ ਨਿਰਵੈਰੁ ਰਿਦੰਤਰਿ ॥ ਸ੍ਰਿਸਟਿ ਸਗਲ ਉਧਰੀ, ਨਾਮਿ* ਲੇ ਤਰਿਓ ਨਿਰੰਤਰਿ ॥ ਗੁਣ ਗਾਵਹਿ ਸਨਕਾਦਿ, ਆਦਿ ਜਨਕਾਦਿ ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ, ਜਨਮੁ ਸਕਯਥੁ ਭਲੌ ਜਗਿ ॥ ਪਾਤਾਲ ਪੁਰੀ ਜੈਕਾਰ ਧੁਨਿ, ਕਬਿ ਜਨ ਕਲ ਵਖਾਣਿਓ ॥ ਹਰਿ ਨਾਮ ਰਸਿਕ ਨਾਨਕ ਗੁਰ, ਰਾਜੁ ਜੋਗੁ ਤੈ ਮਾਣਿਓ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਗਾਵਹਿਂ। ਫੁਟਕਲ: ਸ੍ਰਿਸ਼ਟਿ, ਉ-ਧਰੀ, ਧਕਇਅਥੁ।

*ਨਾਮਿ ਦੇਹਲੀ ਦੀਪਕ ਹੈ।

**ਪਦ ਅਰਥ:** ਬਸਿਓ=ਵਸ ਰਿਹਾ ਹੈ। ਨਿਰਵੈਰੁ=ਵੈਰ-ਰਹਿਤ ਵਾਹਿਗੁਰੂ। ਰਿਦੰਤਰਿ=ਹਿਰਦੇ ਅੰਦਰ। ਉਧਰੀ=ਤਾਰ ਦਿਤੀ। ਨਾਮਿ=ਨਾਮ ਦੁਆਰਾ। ਤਰਿਓ=ਤਰ ਗਿਆ। ਨਿਰੰਤਰਿ=ਇਕ ਰਸ ਹੋ ਕੇ। ਸਨਕਾਦਿ=ਸਨਕ ਆਦਿਕ ਬ੍ਰਹਮਾਂ ਦੇ ਚਾਰ ਪੁਤਰ। ਜਨਕਾਦਿ=ਜਨਕ ਆਦਿ ਰਿਸ਼ੀ। ਜੁਗਹ ਲਗਿ=ਜੁਗਾਂ ਤਕ। ਸਕਯਥੁ=ਸਫਲ। ਭਲੌ=ਭਲਾ, ਚੰਗਾ। ਜਗਿ=ਜਗਤ ਵਿਚ। ਪਾਤਾਲਪੁਰੀ=ਪਾਤਾਲ ਲੋਕ ਤੋਂ। ਜੈਕਾਰ ਧੁਨਿ=ਜੈ ਜੈਕਾਰ ਦੀ ਧੁਨੀ (ਆਵਾਜ਼)। ਕਬਿ=ਕਵੀ। ਵਖਾਣਿਓ=ਆਖਦਾ ਹੈ। ਰਸਿਕ=ਰਸੀਆ। ਤੈ=ਤੂੰ ।੬।

**ਅਰਥ:** (ਹੇ ਭਾਈ! ਗੁਰੂ ਨਾਨਕ ਦੇਵ ਜੀ ਨੇ) ਰਾਜ ਤੇ ਜੋਗ (ਰਸ) ਨੂੰ ਮਾਣਿਆ ਹੈ (ਕਿਉਂਕਿ) ਵੈਰ ਰਹਿਤ ਵਾਹਿਗੁਰੂ (ਗੁਰੂ ਨਾਨਕ ਦੇਵ ਜੀ ਦੇ) ਹਿਰਦੇ ਅੰਦਰ ਵਸ ਰਿਹਾ ਹੈ। (ਜਿਸ) ਨਾਮ ਦੁਆਰਾ ਸਾਰੀ ਸ੍ਰਿਸ਼ਟੀ ਤਰ ਗਈ (ਉਸ ਨਾਮ ਨੂੰ ਜਿਸ ਨੇ) ਇਕ ਰਸ ਹੋ ਕੇ (ਜਪਿਆ, ਸੰਸਾਰ ਸਾਗਰ ਤੋਂ) ਤਰ ਗਿਆ । (ਬ੍ਰਹਮਾ ਦੇ ਚਾਰੇ ਪੁੱਤਰ) ਸਨਕ ਆਦਿਕ ਅਤੇ ਜਨਕ (ਭਗਤ), ਆਦਿ ਕਾਲ ਤੋਂ ਜੁਗਾਂ ਪ੍ਰਯੰਤ (ਗੁਰੂ ਨਾਨਕ ਜੀ ਦੇ) ਗੁਣ ਗਾਉਂਦੇ ਚਲੇ ਆ ਰਹੇ ਹਨ । (ਉਹ) ਸਤਿਗੁਰੂ (ਨਾਨਕ) ਧੰਨਤਾ ਯੋਗ ਹੈ, ਧੰਨਤਾ ਯੋਗ ਹੈ (ਅਤੇ) ਜਗਤ ਵਿੱਚ (ਉਸ ਦਾ) ਜਨਮ (ਲੈਣਾ ਅਤਿਅੰਤ) ਸਫਲ ਹੈ।

ਦਾਸ 'ਕਲ੍ਹ' ਕਵੀ ਆਖਦਾ ਹੈ ਕਿ ਪਾਤਾਲ ਪੁਰੀ ਵਿਚ ਵੀ (ਗੁਰੂ ਨਾਨਕ ਦੇਵ ਜੀ ਦੀ) ਜੈ ਜੈਕਾਰ ਦੀ ਧੁਨੀ (ਗੂੰਜ ਰਹੀ) ਹੈ। ਹੇ ਹਰੀ ਨਾਮ ਦੇ ਰਸੀਏ ਗੁਰੂ ਨਾਨਕ! ਤੂੰ ਰਾਜ ਜੋਗ (ਰਸ) ਨੂੰ ਮਾਣਿਆ ਹੈ।੬।

## ਸਾਰਥਕ ਵੀਚਾਰ

ਨਿਰਵੈਰ ਪੁਰਖ ਸਤਿਗੁਰ ਦਾਤੇ ਗੁਰੂ ਨਾਨਕ ਦੇਵ ਜੀ ਨੇ ਉਹ ਸੰਸਾਰ ਜਿਸ ਨੂੰ ਦੁੱਖਾਂ ਦਾ ਘਰ ਕਿਹਾ ਜਾਂਦਾ ਹੈ, ਵਿਚ ਆ ਕੇ ਵਾਹਿਗੁਰੂ ਜੀ ਦੇ ਮਿਲਾਪ ਦਾ ਅਨੰਦ ਮਾਣਿਆ। ਆਪ ਜੀ ਨੂੰ ਜੋ

ਨਿਰੰਤਰ ਨਾਮ ਜਪਣ ਵਾਲੇ ਮਿਲੇ (ਓਹ) ਸੰਸਾਰ ਸਾਗਰ ਤੋਂ ਪਾਰ ਹੋ ਗਏ। ਸਨਕਾਦਿਕ ਜਨਕਾਦਿਕ ਗਿਆਨੀ ਜੁਗਾਂ ਤੀਕ ਗੁਰੂ ਨਾਨਕ ਦੇਵ ਜੀ ਦਾ ਜਸ ਗਾਉਂਦੇ ਹਨ। ਕਲ ਕਵੀ ਜੀ ਆਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਆਪ ਜੀ ਦਾ ਉਤਮ ਅਵਤਾਰ ਸੰਸਾਰ ਵਿਚ ਮਹਾਂ ਧੰਨਤਾ ਯੋਗ ਹੈ। ਗਲ ਕੀ ਸਾਰੇ ਬ੍ਰਹਿਮੰਡ ਗੁਰੂ ਨਾਨਕ ਜੀ ਦੀ 'ਜੈ ਜੈਕਾਰ' ਵਾਲੀ ਧੁਨੀ ਲਾਉਂਦੇ ਹਨ, ਜਿਸ ਦੀ ਆਵਾਜ਼ ਪਾਤਾਲਪੁਰੀ ਤੋਂ ਨੀਵੇਂ ਥਾਵਾਂ ਤੇ ਵੀ ਗੂੰਜ ਰਹੀ ਹੈ। ਹੇ ਨਾਮ ਦੇ ਰਸੀਏ ਸਤਿਗੁਰ ਨਾਨਕ ਦੇਵ ਜੀ ! '੧ਓ' ਦਾ ਸਹੀ ਅਰਥਾਂ ਵਿਚ 'ਰੱਬੀ ਰਾਜ-ਜੋਗ ਰਸ' ਆਪ ਜੀ ਨੇ ਹੀ ਮਾਣਿਆ ਹੈ।

**ਸਤਜੁਗਿ ਤੈ ਮਾਣਿਓ, ਛਲਿਓ ਬਲਿ, ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ, ਰਾਮੁ ਰਘੁਵੰਸੁ ਕਹਾਇਓ ॥ ਦੁਆਪੁਰਿ ਕ੍ਰਿਸਨ ਮੁਰਾਰਿ, ਕੰਸੁ ਕਿਰਤਾਰਥੁ ਕੀਓ ॥ ਉਗ੍ਰਸੈਣ ਕਉ ਰਾਜੁ, ਅਭੈ ਭਗਤਹ ਜਨ ਦੀਓ ॥ ਕਲਿਜੁਗਿ ਪ੍ਰਮਾਣੁ ਨਾਨਕ ਗੁਰੁ, ਅੰਗਦੁ ਅਮਰੁ ਕਹਾਇਓ ॥ ਸ੍ਰੀ ਗੁਰੁ ਰਾਜੁ ਅਬਿਚਲੁ ਅਟਲੁ, ਆਦਿ ਪੁਰਖਿ ਫੁਰਮਾਇਓ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਭਗਤਹਂ। **ਫੁਟਕਲ:** ਕ੍ਰਿਸ਼ਨ, ਅ+ਟੱਲ,

**ਪਦ ਅਰਥ:** ਸਤਜੁਗਿ=ਸਤਿਜੁਗ ਵਿਚ। ਤੈ=ਤੂੰ। ਮਾਣਿਓ=(ਰਾਜ-ਜੋਗ) ਮਾਣਿਆ। ਛਲਿਓ=ਛਲਿਆ। ਬਲਿ=ਬਲ (ਰਾਜੇ) ਨੂੰ। ਬਾਵਨ ਭਾਇਓ=ਵਾਮਨ (ਅਵਤਾਰ) ਚੰਗਾ ਲਗਾ। ਤ੍ਰੇਤੈ=ਤ੍ਰੇਤੇ ਜੁਗ ਵਿਚ। ਤੈ=ਤੂੰ। ਰਾਮੁ=ਸ੍ਰੀ ਰਾਮ ਚੰਦਰ। ਰਘੁਵੰਸੁ=ਰਘੂ ਦੀ ਵੰਸ਼ ਵਾਲਾ। ਦੁਆਪੁਰਿ=ਦੁਆਪਰ ਜੁਗ ਵਿਚ। ਕ੍ਰਿਸਨ ਮੁਰਾਰਿ=ਮੁਰ ਦੈਂਤ ਦਾ ਵੈਰੀ। ਕੰਸੁ=ਕ੍ਰਿਸ਼ਨ ਜੀ ਦਾ ਮਾਮਾ। ਕਿਰਤਾਰਥੁ ਕੀਓ=ਮੁਕਤ ਕੀਤਾ ਸੀ। ਉਗ੍ਰਸੈਣ ਕਉ=ਕ੍ਰਿਸ਼ਨ ਜੀ ਦੇ ਨਾਨੇ ਨੂੰ। ਅਭੈ=ਨਿਰਭੈ (ਪਦ)। ਭਗਤ ਜਨ=ਭਗਤ ਜਨਾਂ ਨੂੰ। ਕਲਿਜੁਗਿ=ਕਲਿ ਜੁਗ ਵਿਚ। ਪ੍ਰਮਾਣੁ=ਪ੍ਰਮਾਣੀਕ (ਪਦਵੀ)। ਅੰਗਦੁ=ਸ੍ਰੀ ਗੁਰੂ ਅੰਗਦ ਦੇਵ ਜੀ। ਅਮਰੁ=ਸ੍ਰੀ ਗੁਰੂ ਅਮਰਦਾਸ ਜੀ। ਅਬਿਚਲ=ਨਾ ਹਿਲਣ ਵਾਲਾ, ਅਬਿਨਾਸ਼ੀ (ਰਾਜ)। ਅਟਲੁ=ਅਚੱਲ। ਆਦਿ ਪੁਰਖਿ=ਅਕਾਲ ਪੁਰਖ ਨੇ।੭।

**ਅਰਥ:** (ਹੇ ਗੁਰੂ ਨਾਨਕ ਦੇਵ ਜੀ!) ਸਤਿਜੁਗ ਵਿਚ ਤੂੰ (ਹੀ ਰਾਜ ਜੋਗ ਮਾਣਿਆ ਸੀ, ਤੂੰ ਹੀ (ਢਾਈ ਕਰਮ ਜਿਮੀ ਮੰਗ ਕੇ) ਬਾਵਨ ਰੂਪ ਧਾਰ ਕੇ ਰਾਜਾ ਬਲ ਨੂੰ ਛਲਿਆ ਸੀ, (ਜੋ ਤੈਨੂੰ ਉਸ ਵੇਲੇ) ਚੰਗਾ ਲਗਾ ਸੀ। ਤ੍ਰੇਤੇ (ਜੁਗ) ਵਿਚ ਵੀ ਤੂੰ ਹੀ (ਰਾਜ ਜੋਗ) ਮਾਣਿਆ ਸੀ (ਅਤੇ ਆਪਣੇ ਆਪ ਨੂੰ ਰਘੁਵੰਸੀ ਰਾਮ ਅਖਵਾਇਆ ਸੀ (ਸੋ ਮੇਰੇ ਭਾਣੇ ਤਾਂ ਤੂੰ ਹੀ ਵਾਮਨ ਅਵਤਾਰ ਤੇ ਰੰਘੁਵੰਸੀ ਰਾਮ ਹੈਂ)।

(ਹੇ ਗੁਰੂ ਨਾਨਕ ਦੇਵ ਜੀ!) ਦੁਆਪਰ ਜਗਤ ਵਿਚ ਕ੍ਰਿਸ਼ਨ ਮੁਰਾਰਿ ਭੀ (ਤੂੰ ਹੀ ਸੈਂ ਅਤੇ ਤੂੰ ਹੀ) ਕੰਸ ਨੂੰ (ਮਾਰ ਕੇ) ਮੁਕਤ ਕੀਤਾ ਸੀ। ਤੂੰ ਹੀ ਉਗ੍ਰਸੈਣ ਨੂੰ (ਮਥਰਾ ਦਾ) ਰਾਜ ਅਤੇ ਭਗਤ ਜਨਾਂ ਨੂੰ

ਨਿਰਭੈ (ਪਦ) ਬਖਸ਼ਿਆ ਸੀ। ਹੇ ਨਾਨਕ (ਗੁਰੂ!) ਕਲਿਜੁਗ ਵਿਚ ਭੀ (ਤੂੰ ਹੀ) ਪ੍ਰਮਾਣੀਕ ਹੈਂ (ਤੂੰ ਹੀ ਆਪਣੇ ਆਪ ਨੂੰ) ਗੁਰੂ ਅੰਗਦ ਤੇ ਗੁਰੂ ਅਮਰਦਾਸ ਅਖਵਾਇਆ ਹੈ। ਅਕਾਲ ਪੁਰਖ ਨੇ (ਇਹ ਹੁਕਮ) ਫੁਰਮਾਇਆ ਹੈ ਕਿ ਸ੍ਰੀ ਗੁਰੂ (ਨਾਨਕ ਦੇਵ ਜੀ ਦਾ) ਰਾਜ ਅਚਲ ਤੇ ਅਬਿਨਾਸ਼ੀ ਹੈ।੭।

## ਅਰਥ ਭੇਦ ਅਤੇ ਨਿਰਣੈ

**ਕਲਜੁਗਿ ਪ੍ਰਮਾਣੁ ਨਾਨਕ ਗੁਰੁ, ਅੰਗਦੁ ਅਮਰੁ ਕਹਾਇਓ॥**

ਵਖ ਵਖ ਅਰਥ:

੧. ਸੋਈ ਅਬ ਕਲਿਯੁਗ ਮੈਂ ਤਿਨ ਤੀਨੋਂ ਜੁਗੋਂ ਕੇ (ਪ੍ਰਮਾਣੁ) ਸਮਾਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਸ੍ਰੀ ਗੁਰੂ ਅੰਗਦ ਸਾਹਿਬ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਤਿਗੁਰੋਂ ਕੇ ਅਵਤਾਰ ਧਾਰ ਕਰ ਐਸੇ ਨਾਮੋਂ ਕੋ ਕਹਾਯਾ ਹੈ। [ਫ.ਸ.

੨. ਹੇ ਗੁਰੂ ਨਾਨਕ ! ਕਲਜੁਗ ਵਿਚ (ਭੀ ਤੂੰ ਹੀ) ਸਮਰਥਾ ਵਾਲਾ ਹੈਂ, (ਤੂੰ ਹੀ ਆਪਣੇ ਆਪ ਨੂੰ) ਗੁਰੂ ਅੰਗਦ ਤੇ ਗੁਰੂ ਅਮਰਦਾਸ ਅਖਵਾਇਆ ਹੈ। [ਦਰਪਣ

੩. ਹੇ ਸਤਿਗੁਰੂ ਨਾਨਕ ਪਾਤਿਸ਼ਾਹ ਜੀ ! ਪਿਛਲਿਆਂ ਜੁਗਾਂ ਦੇ ਪ੍ਰਮਾਣ=ਸਦਰਸ ਇਸ ਕਲਜੁਗ ਵਿਖੇ ਤੁਸਾਂ ਨੇ ਹੀ ਆਪਣੇ ਆਪ ਨੂੰ 'ਸ੍ਰੀ ਗੁਰੂ ਅੰਗਦ ਦੇਵ ਜੀ' ਤੇ ਸ੍ਰੀ ਗੁਰੂ ਅਮਰਦਾਸ ਜੀ ਰੂਪ ਕਹਾਵਣ ਕੀਤਾ ਹੈ। [ਸੰ.ਸ.

**ਨਿਰਣੈ:** ਦਰਪਣ ਦੇ ਕਰਤਾ ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਪੰਗਤੀ ਵਿਚ 'ਕਲਿਜੁਗ ਪ੍ਰਮਾਣੁ', ਮਗਰੋਂ ਬਿਸਰਾਮ ਦਿਤਾ ਹੈ ਪਰ ਪਾਠੀ ਸਿੰਘ ਆਮ ਤੌਰ ਤੇ 'ਨਾਨਕ ਗੁਰੁ, ਮਗਰੋਂ ਬਿਸਰਾਮ ਦਿੰਦੇ ਹਨ, ਜੋ ਪਾਠ ਚਾਲ ਅਨੁਸਾਰ ਠੀਕ ਹੈ। ਇਸ ਪੰਗਤੀ ਦਾ ਸਹੀ ਬਿਸਰਾਮ ਇਉਂ ਦੇਣਾ ਹੈ:-

**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ, ਅੰਗਦੁ ਅਮਰ ਕਹਾਇਓ॥**

'ਪ੍ਰਮਾਣ' ਪਦ ਦੇ ਅਰਥ ਸਮਰਥਾ ਵਾਲੇ ਨਹੀਂ, ਸਮਾਨ, ਸਦਰਸੁ, ਤੁਲ ਆਦਿ ਕਰਨ ਨਾਲੋਂ ਵੀ ਪ੍ਰਮਾਣੀਕ ਰੂਪ ਢੁਕਵੇਂ ਹਨ।

## ਸਾਰਥਕ ਵੀਚਾਰ

ਕੋਈ ਸਾਧਾਰਨ ਪਾਠਕ ਹੋਵੇ ਜਾਂ ਬੁਧੀਵਾਨ ਪ੍ਰੇਮੀ ਹੋਵੇ ਉਸ ਨੂੰ ਇਹ ਗਿਆਨ ਹੈ ਕਿ ਗੁਰੂ ਨਾਨਕ ਦੇਵ ਜੀ ਕਲਿਜੁਗ ਦੇ ਅਵਤਾਰ ਹੋਏ ਹਨ ਪਰ ਇਸ ਸਵਈਏ ਵਿਚ ਸਤਿਜੁਗ, ਤ੍ਰੇਤੇ, ਅਤੇ ਦੁਆਪਰ ਜੁਗਾਂ ਵਿਚ ਵੀ ਰਾਜ-ਜੋਗ ਮਾਣਨ ਵਾਲਾ ਗੁਰੂ ਨਾਨਕ ਦੇਵ ਜੀ ਨੂੰ ਦਰਸਾਇਆ ਹੈ।

ਅਸਲੀਅਤ ਇਹ ਹੈ ਕਿ ਕਲ੍ਯ ਭੱਟ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਇਸ਼ਟ ਗੁਰੂ ਮੰਨਦਾ ਹੈ ਅਤੇ ਓਹ ਸਮੂਹ ਰੂਪਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੀ ਦੀਦਾਰ ਕਰਦਾ ਹੈ। ਇਹ ਉਸ ਤਰ੍ਹਾਂ ਦੀ ਮਹਿਮਾ ਹੈ ਜਿਵੇਂ 'ਜਪੁ ਬਾਣੀ ਵਿਚ 'ਗੁਰੁ ਈਸਰ ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ' ਦੀ ਪਾਵਨ ਪੰਗਤੀ ਦੀ ਕਿ ਮੇਰੇ ਲਈ ਸਤਿਗੁਰੂ ਹੀ ਸ਼ਿਵ ਹੈ, ਸਤਿਗੁਰੂ ਹੀ ਬ੍ਰਹਮਾ ਹੈ,

ਸਤਿਗੁਰੂ ਹੀ ਵਿਸ਼ਨੂੰ ਹੈ ਅਤੇ ਸਤਿਗੁਰੂ ਹੀ ਸ੍ਰੱਸਤੀ ਹੈ। ਗੁਰੂ ਰਾਮਦਾਸ ਜੀ ਨੇ ਵੀ ਸਰਬ ਵਿਆਪਕਤਾ ਦੇ ਰੂਪ ਵਿਚ ਵਾਹਿਗੁਰੂ ਜੀ ਦੇ ਇਉਂ ਦਰਸ਼ਨ ਕੀਤੇ ਹਨ:-

**ੳ) ਆਪੇ ਗੋਪੀ ਕਾਨੁ ਹੈ ਪਿਆਰਾ, ਬਨਿ ਆਪੇ ਗਊ ਚਰਾਹਾ ॥**
**ਆਪੇ ਸਾਵਲ ਸੁੰਦਰ ਪਿਆਰਾ, ਆਪੇ ਵੰਸ ਵਜਾਹਾ ॥** [ਪੰਨਾ ੬੦੬

**ਅ) ਆਪੇ ਗੋਪੀ ਆਪੇ ਕਾਨਾ, ਆਪੇ ਗਊ ਚਰਾਵੈ ਬਾਨਾ॥** [ਪੰਨਾ ੧੦੮੩

ਜਦੋਂ ਤੀਕ ਜਗਿਆਸੂ ਦੀ ਸੁਰਤਿ "ਏਕ ਹੈ, ਅਨੇਕ ਹੈ, ਫਿਰ ਏਕ ਹੈ" ਵਾਲੀ ਜੁਗਤੀ ਨੂੰ ਨਹੀਂ ਅਪਨਾਉਂਦੀ, ਉਦੋਂ ਤਕ ਦੁਬਿਧਾ ਬਣੀ ਰਹਿੰਦੀ ਹੈ। ਜਿਤਨੇ ਵੀ ਉਤਮ ਸੁਰਤੇ ਹੋਏ ਹਨ, ਉਨ੍ਹਾਂ ਦਾ ਇਹ ਅਸੂਲ ਰਿਹਾ ਹੈ ਕਿ ਆਪਣੇ ਇਸ਼ਟ ਨੂੰ ਸਰਬਤ ਵਿਚ ਵੇਖਣਾ। ਭਾ. ਸ. ਗੁਰਦਾਸ ਜੀ ਇਕ ਕਬਿਤ ਵਿਚ ਇਸ ਘੁੰਡੀ ਨੂੰ ਚੰਗੀ ਤਰ੍ਹਾਂ ਖੋਲਦੇ ਹਨ:-

**ਆਪੁਨੋ ਸੁਅੰਨਿ ਜੈਸੋ ਲਾਗਤ ਪਿਆਰੋ ਜੀਅ ਜਾਨੀਐ,**
**ਵੈਸੋ ਹੀ ਪਿਆਰੋ ਸਕਲ ਸੰਸਾਰ ਕਉ ॥**
**ਆਪੁਨੋ ਦਰਬੁ ਜੈਸੇ ਰਾਖੀਐ ਜਤਨ ਕਰ,**
**ਵੈਸੇ ਹੀ ਸਮਝਿ ਸਭ ਕਾਹੂੰ ਕੇ ਬਿਉਹਾਰ ਕਉ॥**
**ਉਸਤਤਿ ਨਿੰਦਾ ਸੁਨਿ ਬਿਆਪਤ ਹਰਖ ਸੋਗ,**
**ਵੈਸੇ ਹੀ ਲਗਤ ਜਗ ਅਨਿਕ ਪ੍ਰਕਾਰ ਕਉ ॥**
**ਜੈਸੇ ਕੁਲ ਧਰਮੁ ਕਰਮੁ ਜੈਸੋ ਜੈਸੋ ਜਾ ਕਉ,**
**ਉਤਮ ਕੈ ਮਾਨਿ ਜਾਨਿ ਬ੍ਰਹਮ ਬ੍ਰਿਥਾਰ ਕਉ ॥** [ਕਬਿਤ ਨੰਬਰ ੩੯੮

ਇਸ ਬਾਰੇ ਇਕ ਪ੍ਰਸ਼ਨ ਹੋਰ ਖੜਾ ਹੋ ਸਕਦਾ ਹੈ ਕਿ ਗੁਰਬਾਣੀ ਵਿਚ ਅਕਾਲ ਪੁਰਖ ਦੇ ਮੁਕਾਬਲੇ ਤੇ ਅਵਤਾਰਾਂ ਨੂੰ ਨੀਵਾਂ ਦਰਸਾਇਆ ਗਿਆ ਹੈ, ਇਹ ਕਿਉਂ? ਇਸ ਦਾ ਉਤਰ ਸਪਸ਼ਟ ਹੈ ਕਿ ਜੋ ਮਹਾਨ ਹੈ, ਉਹ ਮਹਾਨ ਹੀ ਰਹਿੰਦਾ ਹੈ। ਜਦੋਂ ਕਿਸੇ ਵਸਤੂ ਦੇ ਵਡੇ ਛੋਟੇ ਹੋਣ ਦਾ ਪ੍ਰਸ਼ਨ ਉਠਦਾ ਹੈ ਤਾਂ ਉਥੇ ਵਡਿਆਈ ਛੁਟਿਆਈ ਦਾ ਨਿਰਣਾ ਕੀਤੇ ਬਿਨਾ ਜਗਿਆਸੂ ਦੀ ਤਸੱਲੀ ਨਹੀਂ ਹੁੰਦੀ। ਉਪਦੇਸ਼ ਲੈਣ ਵਾਲੇ ਨੂੰ ਇਸ਼ਟ ਦੀ ਸਰਬੱਗਤਾ ਵਾਲਾ ਪਹਿਲੂ ਮੁਖ ਰਖਣਾ ਪੈਂਦਾ ਹੈ। ਜਦੋਂ ਸਾਈਂ ਵਲੋਂ ਸਮ-ਦ੍ਰਿਸ਼ਟਤਾ ਪ੍ਰਾਪਤ ਹੋ ਜਾਂਦੀ ਹੈ, ਓਦੋਂ ਦੁਖ-ਸੁਖ, ਸੋਨਾ-ਮਿਟੀ, ਗੁਣ-ਨਿਰਗੁਣ ਸਭ ਇਕ ਸਮਾਨ ਲਗਦੇ ਹਨ। ਪਹਿਲੀ ਅਵਸਥਾ ਵਿਚ "ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ" (ਪੰਨਾ ੫੨) ਦਾ ਸਬਕ ਦ੍ਰਿੜ ਕਰਾਉਣਾ ਲਾਜ਼ਮੀ ਹੁੰਦਾ ਹੈ। ਇਕ ਤੇ ਭਰੋਸਾ ਬੰਨ੍ਹਾਉਣ ਲਈ ਇਹ ਉਪਦੇਸ਼ ਦੇਣਾ ਪੈਂਦਾ ਹੈ:--

**ਸੂਖ ਮੰਗਲ ਕਲਿਆਣ ਜਿਸਹਿ ਘਰਿ, ਤਿਸ ਹੀ ਸਰਣੀ ਪਾਈਐ ॥**
**ਤਿਸਹਿ ਤਿਆਗਿ ਮਾਨੁਖ ਜੇ ਸੇਵਹੁ, ਤਉ ਲਾਜ ਲੋਨੁ ਹੋਇ ਜਾਈਐ॥**[ਪੰ. ੧੨੧੪

ਅਥਵਾ

**ਤਿਸਹਿ ਤਿਆਗਿ ਆਨ ਕਉ ਜਾਚਹਿ, ਮੁਖ ਦੰਤ ਰਸਨ ਸਗਲ ਘਸ ਜਾਵਤ॥**

**ਰੇ ਮਨ ਮੂੜ ਸਿਮਰਿ ਸੁਖ ਦਾਤਾ, ਨਾਨਕ ਦਾਸ ਤੁਝਹਿ ਸਮਝਾਵਤ॥**[ਪੰਨਾ ੧੩੮੮

ਸੋ ਯਥਾਰਥ ਗਲ ਇਹ ਹੈ ਕਿ ਕਲ ਕਵੀ ਜੀ ਨੇ ਗੁਰੂ ਨਾਨਕ ਸਾਹਿਬ ਵਿਚ ਸਾਰੇ ਅਵਤਾਰਾਂ ਦਾ ਦਰਸ਼ਨ ਕਰਕੇ ਅੰਤ ਵਿਚ 'ਸ੍ਰੀ ਗੁਰੂ ਰਾਜ ਅਬਿਚਲ ਅਟਲ' ਆਖ ਕੇ ਹੋਰ ਵਡਿਆਇਆ ਹੈ। ਸਿਧਾਂਤਕ ਨੁਕਤਾ ਇਹ ਹੈ ਕਿ ਕਵੀ ਨੇ ਗੁਰੂ ਨਾਨਕ ਦੇਵ ਜੀ ਦੀ ਸਰਬ ਵਿਆਪਕਤਾ ਵਾਲੀ ਸ਼ਕਤੀ ਨੂੰ ਰੂਪਮਾਨ ਕੀਤਾ ਹੈ।

**ਗੁਣ ਗਾਵੈ ਰਵਿਦਾਸੁ ਭਗਤੁ, ਜੈਦੇਵ ਤ੍ਰਿਲੋਚਨ ॥ ਨਾਮਾ ਭਗਤੁ ਕਬੀਰੁ, ਸਦਾ ਗਾਵਹਿ ਸਮ ਲੋਚਨ ॥ ਭਗਤੁ ਬੇਣਿ ਗੁਣ ਰਵੈ, ਸਹਜਿ ਆਤਮ ਰੰਗੁ ਮਾਣੈ ॥ ਜੋਗ ਧਿਆਨਿ ਗੁਰ ਗਿਆਨਿ, ਬਿਨਾ ਪ੍ਰਭ ਅਵਰੁ ਨ ਜਾਣੈ ॥ ਸੁਖਦੇਉ, ਪਰੀਖ੍ਯਤੁ ਗੁਣ ਰਵੈ, ਗੋਤਮ ਰਿਖਿ ਜਸੁ ਗਾਇਓ ॥ ਕਬਿ ਕਲ, ਸੁਜਸੁ ਨਾਨਕ ਗੁਰ, ਨਿਤ ਨਵਤਨੁ ਜਗਿ ਛਾਇਓ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿਂ। **ਫੁਟਕਲ:** **ਪਰੀਖ੍ਯਤੁ** ਨੂੰ ਪਰੀਖਿਅਤੁ ਉਚਾਰਨਾ ਹੈ।

**ਪਦ ਅਰਥ:** ਗਾਵਹਿ=ਗਾਉਂਦੇ ਹਨ। ਸਮ ਲੋਚਨ=ਸਮ-ਦ੍ਰਿਸ਼ਟੀ ਵਾਲਾ। ਭਗਤੁ ਬੇਣਿ=ਬੇਣੀ ਭਗਤ। ਰਵੈ=ਉਚਾਰਦਾ ਹੈ। ਸਹਜਿ=ਅਡੋਲ ਅਵਸਥਾ ਵਿਚ। ਆਤਮ ਰੰਗੁ=ਪ੍ਰਭੂ ਦੇ ਮਿਲਾਪ ਦਾ ਅਨੰਦ। ਜੋਗ ਧਿਆਨਿ=ਜੋਗ ਦੇ ਧਿਆਨ ਵਿਚ। ਗੁਰ ਗਿਆਨਿ=ਗੁਰੂ ਦੇ ਗਿਆਨ ਦੁਆਰਾ। ਬਿਨਾ ਪ੍ਰਭ=ਪ੍ਰਭੂ ਤੋਂ ਬਿਨਾ। ਅਵਰੁ=ਹੋਰ। ਸੁਖਦੇਉ=ਬਿਆਸ ਦਾ ਪੁੱਤਰ। **ਪਰੀਖ੍ਯਤੁ**= ਅਭਿਮੰਨਯੂ ਦਾ ਪੁੱਤਰ ਤੇ ਅਰਜਨ ਦਾ ਪੋਤਾ ਜਿਸ ਨੂੰ ਸੁਕਦੇਵ ਰਿਸ਼ੀ ਨੇ ਭਾਗਵਤ ਪੁਰਾਣ ਸੁਣਾਇਆ ਸੀ। ਯੁਧਿਸ਼ਟਰ ਤੋਂ ਪਿਛੋਂ ਹਸਤਨਾਪੁਰ ਦਾ ਰਾਜ ਇਸੇ ਨੂੰ ਹੀ ਮਿਲਿਆ ਸੀ। ਸੱਪ ਲੜਨ ਕਰਕੇ ਇਸ ਦੀ ਮੌਤ ਹੋਈ ਸੀ। ਰਵੈ=ਸਿਮਰਦਾ ਹੈ। ਸੁਜਸੁ=ਸ੍ਰੇਸ਼ਟ ਜਸ। ਨਵਤਨੁ=ਨਵਾਂ। ਜਗਿ=ਜਗਤ ਵਿਚ। ਛਾਇਓ=ਛਾਇਆ=(ਪਸਰਿਆ) ਹੋਇਆ ਹੈ।੮।

**ਅਰਥ:** (ਹੇ ਭਾਈ ! ਗੁਰੂ ਨਾਨਕ ਦੇਵ ਜੀ ਦੇ) ਗੁਣ ਰਵਿਦਾਸ ਭਗਤ ਗਾਉਂਦਾ ਹੈ, ਜੈਦੇਵ ਤੇ ਤ੍ਰਿਲੋਚਨ (ਵੀ ਗਾ ਰਹੇ ਹਨ)। ਭਗਤ ਨਾਮਦੇਵ (ਭਗਤ) ਕਬੀਰ (ਤੈਨੂੰ) ਸਮ-ਦ੍ਰਿਸ਼ਟੀ ਵਾਲਾ ਜਾਣ ਕੇ ਗਾਉਂਦੇ ਹਨ (ਭਾਵ ਇਹ ਜਾਣ ਕੇ ਕਿ ਤੂੰ ਊਚ-ਨੀਚ, ਹਿੰਦੂ-ਮੁਸਲਮਾਨੂੰ ਇਕ ਨਜ਼ਰ ਨਾਲ ਵੇਖਣ ਵਾਲਾ ਹੈਂ)।

ਬੇਣੀ ਭਗਤ (ਤੇਰੇ ਇਹ ਗੁਣ) ਯਾਦ ਕਰਦਾ ਹੈ (ਕਿ ਗੁਰੂ ਨਾਨਕ) ਅਡੋਲ ਅਵਸਥਾ ਵਿਚ

(ਆਤਮ ਰੰਗਾਂ ਵਿਚ) ਪ੍ਰਭੂ ਦੇ ਮਿਲਾਪ ਦਾ ਅਨੰਦ ਮਾਣਦਾ ਹੈ। ਜੋਗ ਦੇ ਧਿਆਨ ਵਿਚ, ਗੁਰੂ ਦੇ ਗਿਆਨ ਦੁਆਰਾ ਮੇਲ-ਵਾਲੀ ਸੁਰਤਿ ਵਿਚ ਪ੍ਰਭੂ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ-ਪਛਾਣਦਾ।

ਸੁਖਦੇਵ (ਬਿਆਸ ਦਾ ਪੁੱਤ੍ਰ), ਪਰੀਖ੍ਯਤ (ਅਭਿਮੰਨਯੂ ਦਾ ਪੁੱਤਰ ਤੇ ਅਰਜਨ ਦਾ ਪੋਤਰਾ, ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ। ਗੋਤਮ ਰਿਸ਼ੀ ਨੇ (ਭੀ ਗੁਰੂ ਨਾਨਕ ਦੇਵ ਜੀ ਦਾ) ਜਸ ਹੀ ਗਾਇਆ ਹੈ। ਕਲ੍ਯ ਕਵੀ (ਆਖਦਾ ਹੈ ਕਿ) ਗੁਰੂ ਨਾਨਕ ਦੇਵ ਜੀ ਦਾ ਜਸ ਨਿਤ ਨਵਾਂ ਹੈ, (ਤੇ ਸਾਰੇ) ਜਗਤ ਵਿਚ ਛਾਇਆ (ਪਸਰਿਆ)ਹੋਇਆ ਹੈ।੮।

## ਸਾਰਥਕ ਵੀਚਾਰ

ਸਤਵੇਂ ਸਵਈਏ ਵਿਚ ਪਿਛਲੇ ਜੁਗਾਂ ਵਿਚ ਹੋਏ ਅਵਤਾਰਾਂ ਨੂੰ ਸਾਹਮਣੇ ਰਖ ਕੇ ਗੁਰੂ ਨਾਨਕ ਸਾਹਿਬ ਜੀ ਦੀ ਉਪਮਾ ਕੀਤੀ ਸੀ। ਹੁਣ ਭਗਤ ਰਵਿਦਾਸ, ਤ੍ਰਿਲੋਚਨ, ਨਾਮਦੇਵ, ਕਬੀਰ ਅਤੇ ਬੇਣੀ ਜੀ, ਸਤਿਗੁਰੂ ਨਾਨਕ ਦੇਵਾਨ 'ਦੇਵ ਜੀ ਦੇ ਗੁਣਾਂ ਦਾ ਵਰਨਣ ਕਰਦੇ ਦਰਸਾਏ ਹਨ। ਬਾਅਦ ਵਿਚ ਸੁਖਦੇਵ, ਪਰੀਖ੍ਯਤ ਅਤੇ ਗੋਤਮ ਰਿਖੀ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਨੇ ਗੁਰੂ ਨਾਨਕ ਜੀ ਦਾ ਜਸ ਗਾਇਨ ਕੀਤਾ। ਪਾਠਕਾਂ ਨੂੰ ਭਗਤਾਂ ਦੀ ਜਾਣ-ਪਛਾਣ ਪਿਛੇ ਆਏ ਰਾਗਾਂ ਵਿਚ ਅੰਕਿਤ ਬਾਣੀ ਤੋਂ ਪਹਿਲਾਂ ਕਰਾਈ ਜਾ ਚੁਕੀ ਹੈ। ਹੁਣ ਸੁਖਦੇਉ (ਸੁਕਦੇਵ) ਰਾਜਾ ਪ੍ਰੀਛਤ ਅਤੇ ਗੋਤਮ ਰਿਖੀ ਬਾਰੇ ਸੰਖੇਪ ਜਿਹੀ ਜਾਣਕਾਰੀ ਹੇਠ ਦਰਜ ਹੈ:—

### *ਸੁਕਦੇਵ ਤੇ ਰਾਜਾ ਪ੍ਰੀਛਤ*

ਸੁਕਦੇਵ ਵਿਆਸ ਮੁਨੀ ਦਾ ਪੁਤਰ ਹੋਇਆ ਹੈ। ਸੁਕਦੇਵ ਨੂੰ ਬ੍ਰਹਮ ਵਿਦਿਆ ਪ੍ਰਾਪਤ ਕਰਨ ਲਈ ਰਾਜਾ ਜਨਕ ਪਾਸ ਭੇਜਿਆ ਸੀ। ਇਹ ਅਵਧੂਤ ਦਸ਼ਾ ਵਿਚ ਰਹਿੰਦਾ ਸੀ। ਰਾਜਾ ਪ੍ਰੀਛਤ ਅਭਿਮੰਨਯੂ ਦਾ ਪੁਤਰ, ਅਰਜੁਨ ਦਾ ਪੋਤਰਾ ਅਤੇ ਜਨਮੇਜੇ ਦਾ ਪਿਤਾ ਸੀ। ਅਸਥਾਮਾ ਨੇ ਇਸ ਨੂੰ ਗਰਭ ਵਿਚ ਹੀ ਮਾਰ ਦਿਤਾ ਸੀ, ਪਰ ਕ੍ਰਿਸ਼ਨ ਜੀ ਨੇ ਇਸ ਨੂੰ ਜੀਵਨ ਪ੍ਰਦਾਨ ਕੀਤਾ ਸੀ ਇਸ ਦੀ ਮੌਤ ਸੱਪ ਦੇ ਡੰਗ ਨਾਲ ਹੋਈ ਸੀ ਇਸ ਲਈ ਇਸ ਦੇ ਪੁਤਰ ਜਨਮੇਜੇ ਨੇ ਸਪਾਂ ਦਾ ਨਾਸ਼ ਕਰਨ ਲਈ ਸਰਪਮੇਧ ਯਗ ਕੀਤਾ।

### *ਗੋਤਮ ਰਿਖੀ*

ਗੋਤਮ ਰਿਖੀ ਜੀ ਨਿਆਇ ਸ਼ਾਸਤਰ ਦੇ ਕਰਤਾ ਹੋਏ ਹਨ। ਆਪ ਨੇ ੫੭੨ ਸੂਤਰ ਬਣਾਏ ਹਨ, ਆਪ ਦਾ ਦੂਸਰਾ ਨਾਮ ਅਸ਼ਟ ਘਨਾ ਵੀ ਹੈ। ਦੂਜਾ ਗੋਤਮ ਬਹੁਤ ਪ੍ਰਾਚੀਨ ਰਿਖੀ ਹੋਇਆ ਹੈ ਜਿਸ ਤੋਂ ਗੌਤਮ ਵੰਸ਼ ਚਲਿਆ ਹੈ ਉਹ ਅਹਿੱਲਿਆ ਦਾ ਪਤੀ ਸੀ ਜਿਸ ਉਤੇ ਇੰਦਰ ਮੋਹਿਤ ਹੋਇਆ ਸੀ। ਇਕ ਦਿਨ ਚੰਦਰਮਾ ਨੂੰ ਮੁਰਗਾ ਬਣਾ ਕੇ ਵੇਲੇ ਤੋਂ ਪਹਿਲੇ ਬਾਂਗ ਦਿਵਾਈ ਜਿਸ ਤੋਂ ਗੋਤਮ ਜਾਗ ਕੇ ਨਦੀ ਪੁਰ ਨਹਾਉਣ ਚਲਾ ਗਿਆ। ਇੰਦਰ ਨੇ ਅਹੱਲਿਆ ਨਾਲ ਕੁਕਰਮ ਕੀਤਾ। ਜਦ ਗੌਤਮ ਨੂੰ ਪਤਾ ਲਗਾ, ਤਾਂ ਉਸ ਨੂੰ ਇਸਤ੍ਰੀ ਸਿਲਾ ਰੂਪ ਕਰ ਦਿਤਾ। ਇੰਦਰ ਦੇ ਸਰੀਰ ਤੇ ਹਜ਼ਾਰਾਂ ਭਗ ਦਾ ਚਿੰਨ ਹੋਣ

ਦਾ ਸ੍ਰਾਪ ਦਿਤਾ ਅਤੇ ਚੰਦਰਮਾ ਨੂੰ ਖਈ ਰੋਗ ਲਾ ਦਿਤਾ।

ਜਿਨ੍ਹਾਂ ਦੇ ਨਾਮ ਉਪਰ ਅੰਕਿਤ ਹਨ, ਇਹ ਸਾਰੇ ਸਤਿਜੁਗ ਤੇ ਦੁਆਪਰ ਵਿਚ ਹੋਏ ਪਰ ਆਤਮ ਅਨਭਵੀ ਪੁਰਸ਼ ਦੇਸ਼ ਕਾਲ ਦੀ ਸੀਮਾਂ ਤੋਂ ਪਰੇ ਹੁੰਦੇ ਹਨ। ਆਪ ਜੀ ਗੁਰੂ ਨਾਨਕ ਦੇਵ ਜੀ ਜਸ ਨਿਤ ਨਵੇਂ ਰੂਪ ਵਿਚ ਸਾਰੇ ਜਗਤ ਤੇ ਪਸਰ ਰਿਹਾ ਹੈ।

**ਗੁਣ ਗਾਵਹਿ ਪਾਯਾਲਿ, ਭਗਤ ਨਾਗਾਦਿ ਭੁਯੰਗਮ ॥ ਮਹਾਦੇਉ ਗੁਣ ਰਵੈ, ਸਦਾ ਜੋਗੀ ਜਤਿ ਜੰਗਮ ॥ ਗੁਣ ਗਾਵੈ ਮੁਨਿ ਬ੍ਯਾਸੁ, ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥ ਬ੍ਰਹਮਾ ਗੁਣ ਉਚਰੈ, ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥ ਬ੍ਰਹਮੰਡ ਖੰਡ ਪੂਰਨ ਬ੍ਰਹਮੁ, ਗੁਣ ਨਿਰਗੁਣ ਸਮ ਜਾਣਿਓ ॥ ਜਪੁ ਕਲ ਸੁਜਸੁ ਨਾਨਕ ਗੁਰ, ਸਹਜੁ ਜੋਗੁ ਜਿਨਿ ਮਾਣਿਓ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹਿੰ, ਮਹਾਂਦੇਉ।

**ਫੁਟਕਲ:** (੧) 'ਪਾਯਾਲਿ' ਦਾ ਉਚਾਰਨ 'ਪਇਆਲ'ਹੈ ਅਤੇ ਭੁਯੰਗਮ ਦਾ'ਭੁਇਅੰਗਮ' ਹੈ।

(੨) ਬ੍ਯਾਸੁ ਨੂੰ 'ਬਿਆਸੁ' ਉਚਾਰਨਾ ਹੈ। (੩) 'ਬ੍ਯਾਕਰਣ ਬੀਚਾਰਿਆ' ਨੂੰ 'ਬਿਆਕਰਣ ਬੀਚਾਰੇ' ਪਾਠ ਕਰਨਾ ਹੈ।

(੪) 'ਸਵਾਰੀਅ' =ਸਵਾਰੀ ('ਸਵਾਰੀਆ' ਅਸ਼ੁੱਧ ਉਚਾਰਨ ਹੈ) 'ਅ' ਅਵਾਜ ਲੰਮਕਾਉਣ ਦਾ ਪ੍ਰਤੀਕ ਹੈ ਨਾ ਕਿ ਕੰਨਾ (ਾ) ਉਚਾਰਨ ਦਾ?

**ਪਦ ਅਰਥ:** ਗਾਵਹਿ=ਗਾਉਂਦੇ ਹਨ। ਪਾਯਾਲਿ=ਪਾਤਾਲ (ਲੋਕ) ਵਿਚ। ਨਾਗਾਦਿ=(ਸ਼ੇਸ਼) ਨਾਗ ਆਦਿਕ। ਭੁਯੰਗਮ=ਸੱਪ। ਮਹਾਦੇਉ=ਸ਼ਿਵ ਜੀ। ਜਤਿ=ਜਤੀ। ਜੰਗਮ=ਛੇ ਭੇਖਾਂ ਵਿਚੋਂ ਇਕ ਭੇਖ। ਮੁਨਿ=ਸ਼ਿਵ ਜੀ। ਜਤਿ=ਜਤੀ। ਜੰਗਮ=ਛੇ ਭੇਖਾਂ ਵਿਚੋਂ ਇਕ ਭੇਖ। ਮੁਨਿ ਬ੍ਯਾਸੁ=ਵਿਆਸ ਮੁਨੀ। ਜਿਨਿ=ਜਿਸ (ਵਿਆਸ ਮੁਨੀ) ਨੇ। ਹੁਕਮਿ=ਹੁਕਮ ਵਿਚ। ਬ੍ਰਹਮੰਡ ਖੰਡ=ਖੰਡਾਂ ਬ੍ਰਹਮੰਡਾਂ ਵਿਚ। ਪੂਰਨ ਬ੍ਰਹਮੁ=ਸਰਬ ਵਿਆਪਕ ਅਕਾਲ ਪੁਰਖ। ਗੁਣ=ਸਰਗੁਣ। ਨਿਰਗੁਣ=ਅਦ੍ਰਿਸ਼ਟ ਰੂਪ। ਸਮ=ਇਕੋ ਜਿਹਾ। ਕਲ=ਭੱਟ ਕਵੀ ਦਾ ਨਾਂ। ਸਹਜੁ=ਅਡੋਲ ਅਵਸਥਾ। ਜਿਨਿ=ਜਿਸ (ਗੁਰੂ ਨਾਨਕ ਜੀ) ਨੇ।੯।

**ਅਰਥ:** (ਹੇ ਭਾਈ!) ਪਾਤਾਲ (ਲੋਕ) ਵਿਚ ਸ਼ੇਸ਼ ਨਾਗ ਆਦਿਕ ਭਗਤ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦੇ ਹਨ। ਸ਼ਿਵ ਜੀ ਜੋਗੀ, ਜਤੀ ਅਤੇ ਜੰਗਮ ਸਦਾ ਹੀ (ਗੁਰੂ ਜੀ ਦੇ ਗੁਣ ਗਾਉਂਦੇ ਹਨ)। ਜਿਸ (ਬਿਆਸ ਮੁਨੀ) ਨੇ (ਸਾਰੇ) ਵੇਦ ਵਿਆਕਰਣ ਵੀਚਾਰੇ (ਉਹ ਵੀ ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ। ਜਿਸ (ਬ੍ਰਹਮਾ) ਨੇ ਅਕਾਲ ਪੁਰਖ ਜੀ ਦੇ ਹੁਕਮ ਵਿਚ ਸਾਰੀ ਸ੍ਰਿਸ਼ਟੀ ਸਵਾਰੀ (ਉਹ ਵੀ ਗੁਰੂ ਨਾਨਕ ਜੀ ਦੇ) ਗੁਣ ਉਚਾਰਨ ਕਰਦਾ ਹੈ।

(ਹੇ ਭਾਈ!) ਜਿਸ (ਗੁਰੂ ਨਾਨਕ) ਨੇ ਸਭ ਸ੍ਰਿਸ਼ਟੀ ਵਿਚ ਵਿਆਪਕ ਅਕਾਲ ਪੁਰਖ ਨੂੰ ਸਰਗੁਣ ਤੇ ਨਿਰਗੁਣ ਰੂਪ ਵਿਚ ਇਕੋ ਜਿਹਾ ਜਾਣਿਆ ਹੈ, ਕਲ (ਕਵੀ ਉਸ) ਗੁਰੂ ਨਾਨਕ ਜੀ ਦਾ ਸੁੰਦਰ ਜਪ ਤੇ ਜਸ ਗਾਉਂਦਾ ਹੈ।੯।

## ਸਾਰਥਕ ਵੀਚਾਰ

ਸ੍ਰੀ ਗੁਰੂ ਨਾਨਕ ਦੇਵ ਜੀ ਗੁਣ ਸਾਰੇ ਭਗਤ ਗਾਇਨ ਕਰ ਰਹੇ ਹਨ ਭਾਵੇਂ ਕੋਈ ਧਰਤੀ ਜਾਂ ਅਕਾਸ਼ ਉਤੇ ਵਸਦਾ ਹੈ, ਭਾਵੇਂ ਧਰਤੀ ਦੇ ਹੇਠ ਪਾਤਾਲ ਲੋਕ ਵਿਚ ਰਹਿੰਦਾ ਹੈ। ਸ਼ੇਸ਼ਨਾਗ ਸਮੇਤ ਨਾਗ-ਕੁਲੀ ਦੇ, ਗੁਰੂ ਪਾਤਿਸ਼ਾਹ ਜੀ ਦਾ ਜਸ ਕਰ ਰਿਹਾ ਹੈ। ਸ਼ਿਵ ਜੀ, ਜੋਗੀ, ਜਤੀ, ਜੰਗਮ, ਵਿਆਸ ਮੁਨੀ ਜਿਸ ਨੇ ਬੇਦਾਂ ਨੂੰ ਬਿਆਕਰਣ ਸਹਿਤ ਵੀਚਾਰਿਆ ਹੈ, ਬ੍ਰਹਮਾ ਜਿਸ ਨੇ ਅਕਾਲ ਪੁਰਖ ਦੇ ਹੁਕਮ ਨਾਲ ਸ੍ਰਿਸ਼ਟੀ ਨੂੰ ਸਵਾਰਿਆ, ਸ਼ਿੰਗਾਰਿਆ ਹੈ, ਸਾਰੇ ਹੀ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਜੀ ਦੇ ਗੁਣ ਗਾ ਰਹੇ ਹਨ।

ਬ੍ਰਹਮੰਡ ਤੇ ਬ੍ਰਹਮੰਡ ਦੇ ਵਖੋ ਵਖਰੇ ਖੰਡਾਂ ਵਿਚ ਵਾਹਿਗੁਰੂ ਜੀ ਦੇ ਨਿਰਗੁਣ ਤੇ ਸਰਗੁਣ ਸਰੂਪ ਦੇ ਦਰਸ਼ਨ, ਨਾਨਕ ਨਿਰੰਕਾਰੀ ਜੀ ਦੀ ਜੋਤਿ ਵਿਚੋਂ ਹੋ ਰਹੇ ਹਨ। ਕਲ ਕਵੀ ਜੀ ਆਖਦੇ ਹਨ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਸ੍ਰੇਸ਼ਟ ਜਸ ਉਚਾਰਨ ਕਰੋ, ਜਿਨ੍ਹਾਂ ਨੇ ਸਹਜ-ਜੋਗ ਦਾ ਰਸ ਮਾਣਿਆ ਹੈ।

ਗੁਣ ਗਾਉਣਾ ਸਹਿਜ ਦਾ ਮਾਰਗ ਹੈ, ਹੱਠ ਦਾ ਮਾਰਗ ਨਹੀਂ ਹੈ। ਗੁਰ-ਪਰਮੇਸ਼ਰ ਜੀ ਨਾਲ ਜੁੜੇ ਰਹਿਣ ਦਾ ਨਾਂ ਹੀ ਸਹਜ ਜੋਗ ਹੈ ਅਤੇ ਗੁਣ ਗਾਉਣਾ ਆਤਮ-ਰੰਗ ਦਾ ਪ੍ਰਤੀਕ ਹੈ।

**ਗੁਣ ਗਾਵਹਿ ਨਵ ਨਾਥ, ਧੰਨਿ ਗੁਰੁ ਸਾਚਿ ਸਮਾਇਓ ॥ ਮਾਂਧਾਤਾ ਗੁਣ ਰਵੈ, ਜੇਨ ਚਕ੍ਰਵੈ ਕਹਾਇਓ ॥ ਗੁਣ ਗਾਵੈ ਬਲਿ ਰਾਉ, ਸਪਤ ਪਾਤਾਲਿ ਬਸੰਤੌ ॥ ਭਰਥਰਿ ਗੁਣ ਉਚਰੈ, ਸਦਾ ਗੁਰ ਸੰਗਿ ਰਹੰਤੌ ॥ ਦੂਰਬਾ, ਪਰੂਰਉ, ਅੰਗਰੈ, ਗੁਰ ਨਾਨਕ ਜਸੁ ਗਾਇਓ ॥ ਕਬਿ ਕਲ, ਸੁਜਸੁ ਨਾਨਕ ਗੁਰ, ਘਟਿ ਘਟਿ ਸਹਜਿ ਸਮਾਇਓ ॥ ੧੦ ॥**

**ਪਦ ਅਰਥ:** ਨਵ ਨਾਥ=ਨੌ ਨਾਥ (ਗੋਰਖ, ਮਛਿੰਦਰ ਆਦਿਕ)। ਧੰਨਿ=ਧੰਨਤਾ ਯੋਗ। ਸਾਚਿ=ਸਦਾ ਥਿਰ (ਪਰਮਾਤਮਾ) ਵਿਚ। ਸਮਾਇਓ=ਲੀਨ ਹੋਇਆ ਹੈ। ਮਾਂਧਾਤਾ=ਮਾਨ ਧਾਤਾ, ਇਕ ਬਲੀ ਰਾਜਾ। ਜੇਨ=ਜਿਸ ਨੇ। ਚਕ੍ਰਵੀ=ਚਕ੍ਰਵਰਤੀ। ਕਹਾਇਓ=ਅਖਵਾਇਆ। ਬਲਿ ਰਾਉ=ਬਲਿ ਰਾਜਾ। ਸਪਤ ਪਾਤਾਲ=ਸਤਵੇਂ ਪਾਤਾਲ ਵਿਚ। ਬਸੰਤੌ=ਵਸਦਾ ਹੋਇਆ। ਭਰਥਰਿ=ਭਰਥਰੀ (ਜੋਗੀ)। ਸਦਾ=ਹਮੇਸ਼ਾਂ। ਗੁਰ ਸੰਗਿ ਰਹੰਤੌ=ਗੁਰੂ (ਗੋਰਖ ਦੇ) ਨਾਲ ਰਹਿੰਦਾ ਹੈ। ਦੂਰਬਾ=ਦੁਰਵਾਸਾ ਰਿਸ਼ੀ। ਪਰੂਰਉ=ਰਾਜਾ ਪਰੂਰਵ। ਅੰਗਰੈ=ਅੰਗਿਰਾ ਰਿਖੀ ਨੇ। ਘਟ ਘਟਿ=ਹਰੇਕ ਹਿਰਦੇ ਵਿਚ। ਸਹਜਿ=ਸੁਤੇ ਹੀ।

**ਅਰਥ:** ਨੌ ਨਾਥ (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦੇ ਹਨ (ਕਿਉਂਕਿ) ਗੁਰੂ ਧੰਨਤਾ ਯੋਗ

ਹੈ (ਜੋ) ਸਦਾ ਥਿਰ ਪਰਮਾਤਮਾ ਵਿਚ ਲੀਨ (ਸਮਾਇਆ) ਹੋਇਆ ਹੈ। ਮਾਨਧਾਤਾ ਜਿਸ ਨੇ (ਆਪਣੇ ਆਪ ਨੂੰ) ਚਕ੍ਰਵਰਤੀ ਰਾਜਾ ਅਖਵਾਇਆ (ਉਹ ਵੀ ਗੁਰੂ ਬਾਬਾ ਜੀ ਦੇ) ਗੁਣ ਗਾਉਂਦਾ ਹੈ।

ਬਲਿ ਰਾਜਾ ਸਤਵੇਂ ਪਾਤਾਲ ਵਿਚ ਵਸਦਾ ਹੋਇਆ (ਵੀ ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ। ਭਰਥਰੀ (ਜੋਗੀ ਜੋ) ਸਦਾ ਗੁਰੂ (ਗੋਰਖ ਦੇ) ਨਾਲ ਰਹਿੰਦਾ ਹੈ, (ਗੁਰੂ ਨਾਨਕ ਦੇਵ ਜੀ ਦੇ) ਗੁਣ ਉਚਾਰਦਾ ਹੈ।

ਦੁਰਵਾਸਾ ਰਿਸ਼ੀ ਨੇ, ਰਾਜਾ ਪਰੂਰਵ ਨੇ, ਤੇ ਅੰਗਿਰਾ ਰਿਖੀ ਨੇ ਗੁਰੂ ਨਾਨਕ ਦਾ ਜਸ ਗਾਇਨ ਕੀਤਾ ਹੈ। ਕਲ ਕਵੀ ਵੀ (ਉਸ) ਗੁਰੂ ਨਾਨਕ ਜੀ ਦਾ ਸ੍ਰੇਸ਼ਟ ਜਸ (ਗਾਉਂਦਾ ਹੈ, ਜਿਸ ਦਾ ਜਸ) ਹਰੇਕ ਹਿਰਦੇ ਵਿਚ ਸੁਤੇ ਹੀ ਸਮਾਇਆ ਹੋਇਆ ਹੈ।੧੦।

## ਸਾਰਥਕ ਵੀਚਾਰ

ਗੁਰੂ ਨਾਨਕ ਸਚੇ ਪਾਤਿਸ਼ਾਹ, ਵਾਹਿਗੁਰੂ ਜੀ ਵਿਚ ਲੀਨ ਹੋਏ ਪਏ ਹਨ, ਅਤੇ ਅੰਤਰ ਆਤਮੇ ਉਨ੍ਹਾਂ ਦਾ ਅਨੁਭਵੀ ਦਰਸ਼ਨ ਕਰਨ ਵਾਲੇ ਨੌਂ ਨਾਥ ਭਾਵ ਗੋਰਖ ਨਾਥ ਅਤੇ ਚੌਰਾਸੀ ਸਿਧ ਆਦਿ ਹੋਰ ਚੱਕ੍ਰਵਰਤੀ ਰਾਜੇ ਜਿਵੇਂ ਬਲਿ ਰਾਜਾ ਹੈ ਜਿਸ ਨੂੰ ਬਾਵਨ ਅਵਤਾਰ ਦੀ ਉਪਾਧੀ ਪ੍ਰਾਪਤ ਹੈ ਜੋ ਪਾਤਾਲ ਵਿਚ ਵਸ ਰਿਹਾ ਹੈ, ਭਰਥਰੀ ਜੋਗੀ ਜੋ ਰਾਜ ਛਡ ਕੇ ਗੁਰੂ ਗੋਰਖ ਨਾਥ ਦਾ ਪੱਕਾ ਚੇਲਾ ਹੈ, ਇਨ੍ਹਾਂ ਸਾਰਿਆਂ ਨੇ ਹੀ ਗੁਰੂ ਨਾਨਕ ਜੀ ਦਾ ਜਸ ਗਾਇਨ ਕੀਤਾ ਹੈ।

ਦੁਰਬਾਸ਼ਾ ਰਿਖੀ ਜੋ ਜਾਦਵ ਕੁਲ ਦਾ ਪੂਜਯ ਸੀ, ਅੰਬਰੀਕ ਰਾਜਾ ਦੀ ਸ਼ਰਨ ਲੈ ਕੇ ਸੁਦਰਸ਼ਨ ਚੱਕ੍ਰ ਦੀ ਮਾਰ ਤੋਂ ਬਚਿਆ, ਇਹ ਭੀ ਸਚੇ ਪਾਤਿਸ਼ਾਹ ਗੁਰੂ ਨਾਨਕ ਜੀ ਦੇ ਗੁਣ ਹੀ ਗਾਉਂਦਾ ਹੈ। ਊਧਉ ਤੇ ਅੰਗਰੈ ਭੀ ਰਿਸ਼ੀ ਹੋਏ ਹਨ ਜੋ ਵੇਦ-ਗਿਆਤਾ ਮੰਨੇ ਜਾਂਦੇ ਹਨ, ਕਲ ਕਵੀ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਜਸ ਗਾਉਣ ਵਾਲੇ ਅਨਗਿਣਤ ਜੀਵ ਹਨ। ਮੁਕਦੀ ਗਲ ਸਤਿਗੁਰੂ ਜੀ ਦਾ ਜਸ ਘਟਾਂ ਘਟਾਂ ਵਿਚ ਵਿਆਪਕ ਹੋ ਰਿਹਾ ਹੈ।



# ਸਵਈਏ ਮਹਲੇ ਦੂਜੇ ਕੇ ੨

**ੴ ਸਤਿਗੁਰ ਪ੍ਰਸਾਦਿ ॥ ਸੋਈ ਪੁਰਖੁ ਧੰਨੁ ਕਰਤਾ, ਕਾਰਣ ਕਰਤਾਰੁ, ਕਰਣ ਸਮਰਥੋ ॥ ਸਤਿਗੁਰੂ ਧੰਨੁ ਨਾਨਕੁ, ਮਸਤਕਿ ਤੁਮ ਧਰਿਓ ਜਿਨਿ ਹਥੋ ॥ ਤ ਧਰਿਓ ਮਸਤਕਿ ਹਥੁ ਸਹਜਿ ॥ ਅਮਿਉ ਵੁਠਉ ਛਜਿ, ਸੁਰਿ ਨਰ ਗਣ ਮੁਨਿ, ਬੋਹਿਯ ਅਗਾਜਿ ॥ ਮਾਰਿਓ ਕੰਟਕੁ ਕਾਲੁ ਗਰਜਿ, ਧਾਵਤੁ ਲੀਓ ਬਰਜਿ, ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥ ਜਗੁ ਜੀਤਉ ਗੁਰ ਦੁਆਰਿ, ਖੇਲਹਿ ਸਮਤ ਸਾਰਿ, ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥ ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥**

## ਉਚਾਰਨ ਸੇਧ

**ਫੁਟਕਲ:** 'ਸਮਜਿ' ਨੂੰ 'ਸਮੱਜਿ' ਅੱਧਕ ਸਹਿਤ ਉਚਾਰਨ ਕਰਨਾ ਹੈ। 'ਬੋਹਿਯ' ਦਾ ਉਚਾਰਨ 'ਬੋਹਿਆ' 'ਹ' ਨੂੰ ਲਗੇ ਹ੍ਰਸ੍ਵ ਸੂਰ (ਿ) ਦੀ ਧੁਨੀ ਅੰਤਲੇ ਸੂਰ (ਅ) ਦੀ ਧੁਨੀ ਨਾਲ ਮਿਲਾ ਕੇ ਲਾਉਣੀ ਹੈ।

**ਨੋਟ**– ਸਿਰਲੇਖ ਦੇ ਅੰਤ ਵਿਚ '੨' ਅੰਕ 'ਦੂਜੇ ਦੇ' ਦਾ ਸੰਕੇਤਕ ਹੈ, ਇਸ ਲਈ ਵਖਰਾ 'ਦੋ' ਉਚਾਰਨ ਕਰਨ ਦੀ ਲੋੜ ਨਹੀਂ।

**ਪਦ ਅਰਥ:** ਸੋਈ=ਉਹ। ਪੁਰਖੁ=(ਅਕਾਲ) ਪੁਰਖ। ਕਰਤਾ=ਕਰਤਾਰ। ਕਾਰਣ ਕਰਣੁ=ਸ੍ਰਿਸ਼ਟੀ ਦਾ ਰਚਣਹਾਰ। ਸਮਰਥੋ=ਸਮਰਥ, ਸਰਬ-ਸ਼ਕਤੀਵਾਨ। ਮਸਤਕਿ ਤੁਮ=ਤੇਰੇ ਮੱਥੇ ਉਤੇ। ਜਿਨਿ=ਜਿਸ (ਗੁਰੂ ਨਾਨਕ) ਨੇ। ਹਥੋ=ਹੱਥ। ਤ=ਤਦੋਂ। ਸਹਜਿ=ਸਹਿਜੇ ਹੀ। ਅਮਿਉ=ਅੰਮ੍ਰਿਤ। ਵੁਠਉ=ਵਸਿਆ। ਛਜਿ=ਛੱਜੀ ਭਾਵ ਝੜੀ, ਛਹਬਰ ਲਾ ਕੇ। ਸੁਰਿ=ਦੇਵਤੇ। ਨਰ=ਮਨੁੱਖ। ਗਣ=ਜਨ। ਮੁਨਿ=ਮੁਨੀ। ਬੋਹਿਯ=ਭਿਜ ਗਏ, ਸੁਗੰਧਤ ਹੋ ਗਏ। ਅਗਾਜਿ=ਪ੍ਰਤੱਖ ਤੌਰ ਤੇ। ਕੰਟਕੁ=ਕੰਡਾ ਭਾਵ ਦੁਖਦਾਈ। ਕਾਲੁ=ਮੌਤ। ਗਰਜਿ=ਗਰਜ ਕੇ ਭਾਵ ਆਪਣਾ ਬਲ ਦਿਖਾ ਕੇ। ਧਾਵਤ=ਦੌੜਦਾ (ਮਨ)। ਪੰਚ ਭੂਤ=(ਕਾਮਾਦਿਕਾਂ) ਪੰਜਾਂ ਨੂੰ। ਏਕ ਘਰਿ=ਇਕ ਘਰ ਵਿਚ। ਸਮਜਿ=ਸਮੇਟ ਕੇ।

ਜੀਤਉ=ਜਿਤ ਲਿਆ ਹੈ। ਗੁਰ ਦੁਆਰਿ=ਗੁਰੂ ਦੇ ਦਰ ਤੇ (ਪੈ ਕੇ)। ਖੇਲਹਿ=(ਤੂੰ) ਖੇਡਦਾ ਹੈਂ। ਸਮਤ=ਸਮਤਾ, ਇਕੋ ਜਿਹੇ ਵੇਖਣ। ਸਾਰਿ=ਸਾਰੀ, ਨਰਦਾਂ ਦੀ ਖੇਡ, ਬਾਜ਼ੀ। ਉਨਮਨਿ=ਉਨਮਨੀ ਅਵਸਥਾ ਵਿਚ, ਮਸਤੀ ਤੇ ਖਿੜਾਉ ਵਿਚ। ਰਾਖਿ=ਰਖ ਕੇ। ਨਿਰੰਕਾਰਿ=ਅਕਾਲ ਪੁਰਖ ਵਿਚ। ਕੀਰਤਿ=ਕੀਰਤੀ, ਸੋਭਾ, ਵਡਿਆਈ। ਕਲ ਸਹਾਰ=(ਭੱਟ ਦਾ ਨਾਂ)।

ਲਹਣਾ=(ਭਾਈ) ਲਹਿਣਾ ਜੀ। ਜਗਤ੍ਰ ਗੁਰੁ=ਜਗਤ ਗੁਰੂ। ਪਰਸਿ ਮੁਰਾਰਿ=ਮੁਰਾਰੀ ਰੂਪ (ਗੁਰੂ ਨਾਨਕ ਜੀ ਨੂੰ) ਪਰਸ (ਛੁਹ) ਕੇ।੧।

**ਅਰਥ:** ਉਹ ਪੁਰਖ ਕਰਤਾਰ ਜੋ ਸ੍ਰਿਸ਼ਟੀ ਦਾ ਸਿਰਜਣਹਾਰ ਹੈ ਧੰਨ ਹੈ (ਕਿਉਂਕਿ ਸਰਬ ਕਲਾ)

ਸਮਰਥ ਹੈ, ਸਤਿਗੁਰੂ ਨਾਨਕ ਜੀ ਧੰਨ ਹੈ ਜਿਸ ਨੇ (ਹੇ ਗੁਰੂ ਅੰਗਦ ਜੀ!) ਤੁਹਾਡੇ ਮਥੇ ਉਤੇ (ਆਪਣਾ) ਹੱਥ ਰਖਿਆ ਹੈ। (ਜਦੋਂ) ਮਥੇ ਉਤੇ ਹਥ ਰਖਿਆ ਤਦੋਂ ਸਹਿਜੇ ਹੀ ਅੰਮ੍ਰਿਤ (ਨਾਮ ਦਾ ਮੀਂਹ) ਛਹਿਬਰ ਲਾ ਕੇ ਵਸ ਪਿਆ। (ਜਿਸ ਦੇ ਫਲ ਸਰੂਪ) ਦੇਵਤੇ, ਮਨੁੱਖ, ਗਣ ਤੇ ਰਿਸ਼ੀ ਮੁਨੀ ਪ੍ਰਤੱਖ ਤੌਰ ਤੇ (ਨਾਮ ਨਾਲ) ਸੁਗੰਧਿਤ ਹੋ ਗਏ (ਭਾਵ ਭਿੱਜ ਗਏ)। (ਹੇ ਗੁਰੂ ਅੰਗਦ ਜੀ! ਤੁਸਾਂ) ਦੁਖਦਾਈ ਕਾਲ ਨੂੰ (ਆਪਣਾ) ਬਲ ਵਿਖਾ ਕੇ ਨਾਸ਼ ਕਰ ਦਿਤਾ (ਅਤੇ) ਦੌੜਦਾ ਮਨ (ਭਟਕਣਾ ਤੋਂ) ਰੋਕ ਲਿਆ, (ਕਾਮਾਦਿਕ) ਪੰਜਾਂ ਨੂੰ ਇਕ ਘਰ (ਥਾਂ) ਵਿਚ ਸਮੇਟ ਕੇ (ਕਾਬੂ ਕਰ ਲਿਆ)।

(ਹੇ ਗੁਰੂ ਅੰਗਦ ਦੇਵ ਜੀ! ਤਸਾਂ) ਗੁਰੂ (ਨਾਨਕ ਦੇਵ ਜੀ ਦੇ) ਦਰ ਉਤੇ (ਲੰਮੇ ਪੈ ਕੇ, ਸਾਰੇ) ਜਗਤ ਨੂੰ ਜਿਤ ਲਿਆ ਹੈ (ਤੁਸੀਂ) ਸਭ ਨੂੰ ਇਕੋ ਜਿਹਾ (ਵੇਖਣ ਦੀ) ਬਾਜੀ ਖੇਡਦੇ ਹੋ, (ਅਤੇ) ਨਿਰੰਕਾਰ ਦੇ (ਧਿਆਨ) ਵਿਚ (ਆਪਣਾ) ਲਿਵ ਰੂਪੀ ਰਥ ਉਨਮਨੀ (ਮਸਤੀ ਵਾਲੀ ਅਵਸਥਾ) ਵਿਚ ਟਿਕਾਈ ਰਖਦੇ ਹੋ। ਹੇ ਕਲ ਸਹਾਰ! ਤੂੰ ਲਹਿਣਾ ਜੀ ਦੀ ਸਿਫਤ ਆਖ, (ਜਿਨ੍ਹਾਂ ਦੀ ਕੀਰਤੀ) ਸਤਾਂ ਦੀਪਾਂ ਵਿਚ (ਪਸਰੀ ਹੋਈ ਹੈ, ਕਿਉਂਕਿ ਆਪ) ਮੁਰਾਰੀ ਰੂਪ (ਗੁਰੂ ਨਾਨਕ) ਨੂੰ ਛੂਹ ਕੇ ਜਗਤ-ਗੁਰੂ (ਬਣੇ ਹਨ)।੧।

## ਸਾਰਥਕ ਵੀਚਾਰ

ਕਲ ਸਹਾਰ ਭੱਟ ਨੇ ਸਭ ਤੋਂ ਪਹਿਲਾਂ ਜਗਤ ਦੇ ਮੂਲ ਕਰਤਾ ਪੁਰਖ ਜੋ ਸਰਬ ਕਲਾ ਸਮਰਥ ਅਤੇ ਪਰੀ ਪੂਰਨ ਹਨ, ਨੂੰ ਧੰਨ ਕਹਿ ਕੇ ਮੰਗਲਾ ਚਰਨ ਵਜੋਂ ਛੰਤ ਉਚਾਰਨ ਕੀਤਾ ਹੈ। ਕਰਤਾਰ ਸੰਸਾਰ ਦਾ ਸਿਰਜਣਹਾਰ, ਪਾਲਣਹਾਰ ਤੇ ਕੌਤਕਹਾਰ ਹੈ। ਜੀਵ ਵਿਚਾਰਾ ਨਿਮਾਣਾ ਹੋ ਕੇ ਸਿਵਾਏ ਉਸ ਨੂੰ ਧੰਨ ਧੰਨ ਕਰਨ ਦੇ ਹੋਰ ਕਹਿ ਵੀ ਕੀ ਸਕਦਾ ਹੈ? ਇਹ ਵੀ ਤਾਂ ਹੀ ਕਹਿ ਸਕਦਾ ਹੈ ਜੇ ਉਹ ਪ੍ਰਭੂ ਕਹਿਣ ਦੀ ਸਮਰਥਾ ਦੇਵੇ:-

**ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ,**
**ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥** [ਪੰਨਾ ੩੦੬

**ਜਾ ਕੀ ਦ੍ਰਿਸਟਿ ਅੰਮ੍ਰਿਤ ਧਾਰ, ਕਾਲੁਖ ਖਨਿ ਉਤਾਰ, ਤਿਮਰ ਅਗ੍ਯਾਨ ਜਾਹਿ, ਦਰਸ ਦੁਆਰ ॥ ਓਇ ਜੁ ਸੇਵਹਿ ਸਬਦੁ ਸਾਰੁ, ਗਾਖੜੀ ਬਿਖਮ ਕਾਰ, ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥ ਸਤਸੰਗਤਿ ਸਹਜ ਸਾਰਿ, ਜਾਗੀਲੇ ਗੁਰ ਬੀਚਾਰਿ, ਨਿੰਮਰੀ ਭੂਤ, ਸਦੀਵ ਪਰਮ ਪਿਆਰਿ ॥ ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਹਿੰ, ਸੇਵਹਿੰ,

**ਫੁਟਕਲ :** 'ਅਗ੍ਯਾਨ' ਦਾ ਉਚਾਰਨ 'ਅਗਿਆਨ' ਕਰਨਾ ਹੈ। 'ਕਾਲੁਖ' ਦੇ 'ਲ' ਨੂੰ ਲੱਗਾ

ਔਕੜ ਉਚਾਰਨਾ ਚਾਹੀਦਾ ਹੈ।

**ਪਦ ਅਰਥ:** ਜਾ ਕੀ=ਜਿਸ (ਗੁਰੂ) ਦੀ। ਦ੍ਰਿਸਟਿ ਅੰਮ੍ਰਿਤ ਧਾਰ=ਅੰਮ੍ਰਿਤ ਵਰਸਾਉਣ ਵਾਲੀ (ਪਵਿੱਤਰ) ਦ੍ਰਿਸ਼ਟੀ। ਕਾਲੁਖ=(ਪਾਪਾਂ ਰੂਪੀ) ਕਾਲਖ। ਖਨਿ=ਖਣ ਕੇ। ਉਤਾਰ=ਲਾਹ ਦੇਂਦੀ ਹੈ। ਤਿਮਰ ਅਗ੍ਯਾਨ=ਅਗਿਆਨਤਾ ਦੇ ਹਨੇਰੇ। ਜਾਹਿ=ਦੂਰ ਹੋ ਜਾਂਦੇ ਹਨ। ਦਰਸ ਦੁਆਰ=ਦਰ ਦੇ ਦਰਸ਼ਨ (ਕਰਨ ਨਾਲ)। ਓਇ=ਓਹ ਮਨੁੱਖ। ਸੇਵਹਿ=ਸੇਂਵਦੇ ਹਨ, ਭਾਵ ਸਿਮਰਦੇ ਹਨ। ਸਬਦੁ ਸਾਰ=ਸ੍ਰੇਸ਼ਟ ਸ਼ਬਦ ਨੂੰ। ਗਾਖੜੀ ਬਿਖਮ ਕਾਰ=ਔਖੀ ਤੇ ਬਿਖੜੀ ਕਾਰ ਹੈ। ਤੇ ਨਰ=ਓਹ ਮਨੁੱਖ। ਭਵ ਉਤਾਰਿ=ਸੰਸਾਰ-ਸਮੁੰਦਰ ਤੋਂ ਪਾਰ ਕਰਕੇ। ਕੀਏ ਨਿਰਭਾਰ=ਭਾਰ ਰਹਿਤ ਕਰ ਦਿਤੇ ਹਨ।

ਸਤ ਸੰਗਤਿ=ਸਤ-ਸੰਗਤ ਰਾਹੀਂ। ਸਹਜ ਸਾਰਿ=ਸਹਜ ਦੀ (ਅਵਸਥਾ) ਸੰਭਾਲ ਕੇ। ਜਾਗੀਲੇ=ਜਾਗ ਪੈਂਦੀ ਹੈ। ਗੁਰ ਬਿਚਾਰਿ=ਗੁਰੂ ਦੀ ਵੀਚਾਰ ਦੁਆਰਾ। ਨਿੰਮਰੀ ਭੂਤ=ਨਿਮਰਤਾ ਦੀ ਮੂਰਤਿ। ਪਰਮ ਪਿਆਰਿ=ਵੱਡੇ ਪਿਆਰ ਵਿਚ ।੨।

**ਅਰਥ:** ਜਿਸ (ਗੁਰੂ ਅੰਗਦ ਦੇਵ ਜੀ) ਦੀ ਅੰਮ੍ਰਿਤ ਵਰਸਾਉਣ ਵਾਲੀ (ਪਵਿਤਰ) ਦ੍ਰਿਸ਼ਟੀ (ਪਾਪਾਂ ਦੀ) ਕਾਲਖ ਖੁਣ ਕੇ ਲਾਹ ਦਿੰਦੀ ਹੈ, ਉਸ ਦੇ ਦਰ ਦੇ ਦਰਸ਼ਨ (ਕਰਨ ਨਾਲ) ਅਗਿਆਨਤਾ ਦੇ ਹਨੇਰੇ ਦੂਰ ਹੋ ਜਾਂਦੇ ਹਨ। ਓਹ (ਮਨੁੱਖ) ਜੋ (ਗੁਰੂ ਦੇ) ਸ੍ਰੇਸ਼ਟ ਸ਼ਬਦ ਨੂੰ ਸਿਮਰਦੇ ਹਨ (ਇਕ) ਔਖੀ ਤੇ ਬਿਖੜੀ ਕਾਰ (ਕਰਦੇ ਹਨ) ਓਹ ਮਨੁੱਖ ਸੰਸਾਰ ਸਾਗਰ ਤੋਂ ਪਾਰ ਕਰਕੇ ਭਾਰ-ਰਹਿਤ ਕਰ ਦਿਤੇ ਹਨ। ਸਤ-ਸੰਗਤ ਰਾਹੀਂ ਸਹਜ ਦੀ ਅਵਸਥਾ ਸੰਭਾਲ ਕੇ ਗੁਰੂ ਦੀ ਵੀਚਾਰ ਦੁਆਰਾ (ਉਨ੍ਹਾਂ ਦੀ ਬੁੱਧੀ) ਜਾਗ ਪੈਂਦੀ ਹੈ, (ਅਤੇ ਉਹ) ਸਦਾ ਨਿੰਮਰਤਾ ਵਾਲੇ ਸੁਭਾਉ ਤੇ ਪਰਮ ਪਿਆਰ ਵਿਚ (ਵਿਚਰਦੇ ਹਨ)। ਹੇ ਕਲ ਸਹਾਰ! ਤੂੰ (ਭਾਈ) ਲਹਿਣਾ ਜੀ ਦੀ ਸਿਫਤਿ ਆਖ (ਜੋ) ਸਤ ਦੀਪਾਂ ਵਿਚ (ਫੈਲੀ ਹੋਈ ਹੈ ਅਤੇ ਆਪ) ਮੁਰਾਰੀ ਰੂਪ (ਗੁਰੂ ਨਾਨਕ ਦੇਵ ਜੀ ਦੀ) ਛੁਹ ਪ੍ਰਾਪਤ ਕਰਕੇ ਜਗਤ ਗੁਰੂ ਬਣੇ ਹਨ।੨।

## ਸਾਰਥਕ ਵੀਚਾਰ

ਇਸ ਸਵਈਏ ਵਿਚ ਕਲ ਸਹਾਰ ਨੂੰ ਸਤਿਗੁਰੂ ਅੰਗਦ ਦੇਵ ਜੀ ਦੇ ਪਾਵਨ ਦਰਸ਼ਨਾਂ ਦੀ ਝਲਕ, ਅੰਮ੍ਰਿਤ ਦ੍ਰਿਸ਼ਟੀ ਦੀ ਸ਼ਕਤੀ, ਜੋ ਪਾਪਾਂ ਤੇ ਕਲੰਕਾਂ ਨੂੰ ਜੜ੍ਹੋਂ ਉਖੇੜਨ ਵਾਲੀ ਹੈ, ਦਾ ਜ਼ਿਕਰ ਕਰਦੇ ਹਨ। ਗੁਰੂ ਜੀ ਦੇ ਦਰਬਾਰ ਦੁਆਰ ਤੇ ਦਰਸ਼ਨ ਕੀਤਿਆਂ ਅਗਿਆਨਤਾ ਦੂਰ ਹੋ ਜਾਂਦੀ ਹੈ। ਜਿਹੜੇ ਜੀਵ ਗੁਰੂ ਅੰਗਦ ਦੇਵ ਜੀ ਦੇ ਬਖਸ਼ੇ ਸ੍ਰੇਸ਼ਟ ਸ਼ਬਦ ਨੂੰ ਜਪਦੇ ਹਨ, ਜਿਸ ਦੀ ਘਾਲ ਕਮਾਈ ਕਰਨੀ ਔਖੀ ਹੈ, ਅਜਿਹੇ ਮਨੁੱਖਾਂ ਨੂੰ ਗੁਰੂ ਸਾਹਿਬ ਸੰਸਾਰ ਸਾਗਰ ਤੋਂ ਪਾਰ ਕਰ ਦਿੰਦੇ ਹਨ। ਉਨ੍ਹਾਂ ਦੇ ਜਨਮ ਮਰਣ ਦੇ ਗੇੜ ਵਾਲੇ ਸਾਰੇ ਭਾਰ ਉਤਾਰ ਦਿੰਦੇ ਹਨ।

ਗੁਰੂ ਦੀ ਬਖਸ਼ੀ ਹੋਈ ਸੰਗਤ ਤੇ ਨਾਮ ਦੇ ਪਰਤਾਪ ਨਾਲ ਜੀਵ ਨਿੰਮਰ ਸੁਭਾਉ ਵਾਲੇ ਬਣ ਜਾਂਦੇ ਹਨ । ਉਹਨਾਂ ਦੀ ਸੁਰਤਿ ਸਾਵਧਾਨ ਰਹਿੰਦੀ ਹੈ, ਅਤੇ ਪ੍ਰਭੂ-ਪ੍ਰੇਮ ਵਿਚ ਸਹਜ ਅਵਸਥਾ ਦੇ ਧਾਰਨੀ ਬਣ ਜਾਂਦੇ ਹਨ। ਕਲ ਸਹਾਰ ਕਹਿੰਦਾ ਹੈ ਕਿ ਗੁਰੂ ਅੰਗਦ ਦੇਵ ਜੀ ਦੀ ਕੀਰਤੀ ਸਤ ਦੀਪਾਂ

ਅਥਵਾ ਸਾਰੇ ਜਗਤ ਵਿਚ ਹੋ ਰਹੀ ਹੈ।

ਸਿਧਾਂਤ ਇਹ ਹੈ ਕਿ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦਾ ਹੁਕਮ ਮੰਨਣ ਵਾਲੀ ਸਭ ਤੋਂ ਬਿਖਮ ਕਾਰ ਕੀਤੀ, ਜਿਸ ਦੀ ਸੰਸਾਰ ਚੋਂ ਮਿਸਾਲ ਮਿਲਣੀ ਸ਼ਾਇਦ ਸੰਭਵ ਨਾ ਹੋਵੇ।

'ਪਰਚੀਆਂ ਸੇਵਾ ਦਾਸ' ਵਿਚ ਗੁਰੂ ਅੰਗਦ ਦੇਵ ਜੀ ਉਪਰ ਗੁਰੂ ਨਾਨਕ ਦੇਵ ਜੀ ਦੀ ਖੁਸ਼ੀ ਦਾ ਰਾਜ਼ ਇਉ ਵਰਨਣ ਕੀਤਾ ਹੈ:–

''ਏਕ ਬੇਰ ਅਰਧ ਰਾਤ ਕਾ ਸਮਾ ਥਾ। ਉਸ ਸਮੇਂ ਉਹ ਹੀ ਪਾਸਿ ਥਾ ਅਉਰ ਕੋਊ ਨ ਥਾ। ਹੁਕਮ ਹੋਆ 'ਅੰਗਦਾ ਦਿਨ ਹੋਇ ਗਇਆ ਹੈ'। ਫਿਰਿ ਮੈ ਭੀ ਇਉਂ ਹੀ ਕਹਿਆ ''ਜੋ ਸਚੇ ਪਾਤਸ਼ਾਹ ਦਿਨ ਹੋਇ ਗਇਆ ਹੈ''। ਤਾਂ ਗੁਰੂ ਜੀ ਕਪੜੇ ਉਤਾਰਿ ਕਰਿ ਦੀਏ। ਮੈ ਲੀਏ ਫਿਰ ਉਸੀ ਸਮੇਂ ਤਾਲ ਊਪਰਿ ਗਇਆ ਊਹਾ ਦੁਪਹਰਿ ਚੜ੍ਹ ਪਏ। ਮੈ ਭਲੀ ਪ੍ਰਕਾਰ ਕਪੜੇ ਧੋਇ ਕਰਿ ਸੁਕਾਏ। ਸੁਕਾਇ ਕਰਿ ਫੇਰਿ ਗੁਰੂ ਜੀ ਕਉ ਆਨਿ ਪਹਿਰਾਏ। ਜਬ ਸਭ ਕਾਰਜ ਕਰਿ ਰਹੇ ਤਬ ਫੇਰਿ ਰਾਤ ਹੋਇ ਗਈ। ਫਿਰਿ ਹੁਕਮ ਹੋਆ 'ਅੰਗਦਾ ਦਿਨ ਸੀ ਕੇ ਰਾਤ ਸੀ ''ਤਾਂ ਮੈਂ ਕਹਿਆ ਸਚੇ ਪਾਤਸ਼ਾਹ ਰਾਤੀ ਤੇ ਦਿਹੁ ਸਭ ਤੇਰੇ ਬਨਾਏ ਹੋਏ ਹੈਨ। ਜੇ ਤੂ ਰਾਤ ਚਾਂਹਦਾ ਹੈਂ ਤਾਂ ਰਾਤ ਹੋਇ ਜਾਂਦੀ ਹੈ, ਜੇ ਤੂ ਦਿਹੁ ਚਾਂਹਦਾ ਹਹਿ ਤਾਂ ਦਿਹੁ ਹੋਇ ਜਾਂਦਾ ਹੈ। ਤਾਂ ਇਹ ਬਾਤ ਸਿਦਕ ਦੀ ਸੁਨ ਕਰਿ ਫੇਰਿ ਮੇਰੇ ਊਪਰਿ ਖੁਸ਼ੀ ਹੋਈ।''

**ਤੈ ਤਉ ਦ੍ਰਿੜਿਓ ਨਾਮੁ ਅਪਾਰੁ, ਬਿਮਲ ਜਾਸੁ ਬਿਥਾਰੁ, ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥ ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ, ਰਹਹਿ ਜਗਤ੍ਰ, ਜਲ ਪਦਮ ਬੀਚਾਰ ॥ ਕਲਿਪ ਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ, ਆਤਮਾ ਤ੍ਰਿਬਿਧਿ, ਤੇਰੈ ਏਕ ਲਿਵ ਤਾਰ ॥ ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਤਉਂ, ਜੀਆਂ, ਤਾਂ, ਰਹਹਿਂ।

**ਫੁਟਕਲ:** 'ਕਲਿਪ-ਤਰ' ਸਮਾਸੀ ਸ਼ਬਦ ਹੈ, ਇਸਦਾ ਉਚਾਰਨ 'ਕਲਿ-ਪਤਰੁ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਤੈ ਤਉ=ਤੂੰ ਤਾਂ। ਦ੍ਰਿੜਿਓ=ਦ੍ਰਿੜ (ਪੱਕਾ) ਕੀਤਾ ਹੈ। ਅਪਾਰੁ=ਬੇਅੰਤ। ਬਿਮਲ=ਪਵਿੱਤਰ। ਜਾਸੁ=ਜਸ। ਬਿਥਾਰੁ=ਵਿਸਥਾਰ, ਫੈਲਿਆ ਹੋਇਆ। ਸਾਧਿਕ=ਸਾਧਨਾ ਕਰਨ ਵਾਲੇ। ਸਿਧ=ਸਾਧਨਾ ਚੋਂ ਪੁੱਗੇ ਹੋਏ। ਸੁਜਨ=ਸ੍ਰੇਸ਼ਟ ਜਨ। ਜੀਅ ਕੋ ਅਧਾਰੁ=ਜੀਆਂ ਦਾ ਆਸਰਾ। ਜਨਕ ਰਾਜਾ ਅਉਤਾਰ=ਰਾਜ ਜਨਕ ਦਾ ਅਵਤਾਰ ਹੈਂ। ਸੰਸਾਰਿ=ਸੰਸਾਰ ਵਿਚ। ਸਾਰੁ=ਤੱਤ (ਵਸਤੂ)। ਰਹਹਿ=(ਤੂੰ) ਰਹਿੰਦਾ ਹੈਂ। ਜਗਤ੍ਰ=ਜਗਤ ਵਿਚ। ਜਲ ਪਦਮ ਬੀਚਾਰ=(ਜਿਵੇਂ) ਜਲ ਤੇ ਕੰਵਲ (ਪਾਣੀ ਵਿਚ ਕੰਵਲ ਦੇ ਨਿਰਲੇਪ ਰਹਿਣਾ ਦਾ) ਵੀਚਾਰ ਹੈ। ਕਲਿਪ-ਤਰ=(ਸਵਰਗ ਦੇ) ਕਲਪ ਬ੍ਰਿਛ ਵਾਂਗ (ਕਾਮਨਾ

ਪੂਰੀਆਂ ਕਰਨ ਵਾਲਾ ਹੈਂ। ਰੋਗ ਬਿਦਾਰੁ=ਰੋਗਾਂ ਨੂੰ ਦੂਰ ਕਰਨ ਵਾਲਾ। ਸੰਸਾਰ ਤਾਪ ਨਿਵਾਰੁ=ਸੰਸਾਰ ਦੇ ਦੁਖਾਂ-ਕਲੇਸ਼ਾਂ ਨੂੰ ਦੂਰ ਕਰਨ ਵਾਲਾ।

ਆਤਮਾ ਤ੍ਰਿਬਿਧਿ=ਤਿੰਨਾਂ ਗੁਣਾਂ (ਵਿਚ ਵਿਚਰਨ ਵਾਲੇ) ਜੀਵ-ਆਤਮਾਂ। ਤੇਰੈ=ਤੇਰੇ ਵਿਚ। ਏਕ ਲਿਵਤਾਰ=ਇਕ ਲਿਵ।੩।

**ਅਰਥ:** (ਹੇ ਗੁਰੂ ਅੰਗਦ ਜੀ!) ਤੂੰ ਤਾਂ (ਆਪਣੇ ਹਿਰਦੇ ਵਿੱਚ ਪ੍ਰਭੂ ਦੇ) ਪਾਰ-ਰਹਤਿ ਨਾਮ ਨੂੰ ਦ੍ਰਿੜ ਕੀਤਾ ਹੈ। (ਤੇਰਾ) ਨਿਰਮਲ ਜਸ (ਜਗਤ ਵਿਚ) ਫੈਲਿਆਂ ਹੋਇਆ ਹੈ, (ਤੂੰ) ਸਾਧਿਕ ਸਿਧ ਅਤੇ ਸ੍ਰੇਸ਼ਟ ਜਨਾਂ ਦੇ (ਜੀਵਨ ਦਾ) ਆਸਰਾ ਹੈਂ। (ਹੇ ਗੁਰੂ ਅੰਗਦ ਪਾਤਿਸ਼ਾਹ ਜੀ!) ਤੂੰ ਤਾਂ ਬ੍ਰਹਮ ਦਾ ਗਿਆਨੀ ਅਤੇ ਪ੍ਰਕਾਸ਼ਕ ਰੂਪ ਮਾਤ ਲੋਕ ਵਿਚ ਅਉਤਾਰ (ਪ੍ਰਗਟ ਹੋਇਆ ਹੈ)। ਸੰਸਾਰ ਵਿਚ (ਤੇਰਾ) ਸ਼ਬਦ (ਉਪਦੇਸ਼) ਸ੍ਰੇਸ਼ਟ ਹੈ, ਤੂੰ ਜਗਤ ਵਿਚ (ਇਸ ਤਰ੍ਹਾਂ) ਨਿਰਲੇਪ ਰਹਿੰਦਾ ਹੈਂ, ਜਿਵੇਂ ਜਲ ਤੇ ਕੰਵਲ ਦਾ ਵੀਚਾਰ ਹੈ (ਭਾਵ ਪਾਣੀ ਵਿਚ ਕੰਵਲ ਨਿਰਲੇਪ ਰਹਿੰਦਾ ਹੈ)।

ਹੇ ਗੁਰੂ ਅੰਗਦ (ਜੀ)! ਤੂੰ ਸਵਰਗ ਦੇ ਕਲਪ ਬ੍ਰਿਛ ਵਾਂਗ ਕਾਮਨਾ ਪੂਰੀਆਂ ਕਰਨ ਵਾਲਾ ਹੈ। ਰੋਗਾਂ ਦੇ ਦੂਰ ਕਰਨ ਵਾਲਾ ਹੈਂ। ਸੰਸਾਰ ਦੇ ਦੁਖਾਂ ਕਲੇਸ਼ਾਂ ਨੂੰ ਦੂਰ ਕਰਨ ਵਾਲਾ ਹੈਂ, (ਸਾਰੇ) ਜੀਵਾਤਮਾ ਤਿੰਨਾਂ ਗੁਣਾਂ ਵਿਚ ਵਿਚਰਨ ਵਾਲੇ ਹਨ, ਪਰ ਤੇਰੇ (ਹਿਰਦੇ) ਵਿਚ ਇਕ (ਵਾਹਿਗੁਰੂ ਦੀ) ਲਿਵ (ਲਗੀ ਰਹਿੰਦੀ ਹੈ)। ਹੇ ਕਲ ਸਹਾਰ ! ਤੂੰ (ਭਾਈ) ਲਹਿਣਾ ਦੀ ਸਿਫਤਿ ਆਖ (ਜਿਸ ਦੀ ਕੀਰਤੀ ਸਤ ਦੀਪਾਂ ਵਿਚ ਫੈਲੀ ਹੋਈ ਹੈ ਅਤੇ ਉਹ ਆਪ) ਮੁਰਾਰੀ ਰੂਪ (ਗੁਰੂ ਨਾਨਕ ਦੇਵ ਜੀ ਦੇ ਚਰਨਾ ਦੀ) ਛੁਹ (ਪ੍ਰਾਪਤ ਕਰਕੇ) ਜਗਤ-ਗੁਰੂ (ਬਣੇ ਹਨ)।੩।

## ਅਰਥ ਭੇਦ ਅਤੇ ਨਿਰਣੈ

**ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ,**
**ਰਹਹਿ ਜਗਤ੍ਰ, ਜਲ ਪਦਮ ਬੀਚਾਰ ॥**

ਇਸ ਪੰਗਤੀ ਵਿਚ 'ਜਨਿਕ ਰਾਜਾ ਅਉਤਾਰੁ' ਬਾਰੇ ਕਈ ਪ੍ਰਕਾਰ ਦੇ ਵੀਚਾਰ ਪ੍ਰਚਲਤ ਹਨ।

੧. ਸਰਬ ਕਾ (ਜਨਕ) ਪਿਤਾ ਔ ਸਰਬ ਕਾ ਜੋ ਰਾਜਾ ਸ੍ਰੀ ਅਕਾਲ ਪੁਰਖ ਹੈ ਤੂੰ ਤੋ ਤਿਸ ਕਾ ਅਵਤਾਰ ਹੈਂ ਔ ਇਸ ਸੰਸਾਰ ਮੈ ਤੇਰਾ ਸਬਦ ਹੀ ਸਾਰ ਰੂਪ ਹੈ ਪੁਨਾ ਬੀਚਾਰ ਕਰਕੇ ਜਗਤ ਮੈਂ ਐਸੇ ਨਿਰਲੇਪ ਰਹਿਤੇ ਹੋ ਜੈਸੇ ਜਲ ਕੇ ਬੀਚ ਕਮਲ ਮਨ ਅਲੇਪ ਰਹਿਤਾ ਹੈ। [ਫ. ਸ.

੨. ਭਾਵ ਜਿਵੇਂ ਜਨਕ ਰਾਜ ਭਾਗ ਮਾਣਦਾ ਹੋਇਆ ਫਿਰ ਨਿਰਲੇਪ ਰਹਿੰਦਾ ਸੀ, ਤਿਵੇਂ ਤੂੰ ਰਹਿੰਦਾ ਹੈਂ। ਦੇਖੋ ਗੀਤਾ, ਅਧਿਆ ੩-੨੦

ਜਗਤ ਵਿਚ ਤੇਰੀ ਬਾਣੀ ਤਤ ਵਸਤੂ ਹੈ, ਤੂੰ ਜਗਤ ਵਿਚ ਇਉਂ ਰਹਿੰਦਾ ਹੈ, ਜਿਵੇਂ ਜਲ ਤੇ ਪਦਮ (ਕਉਲ) ਦਾ ਵਿਚਾਰ ਹੈ। [ਸ਼ਬਦਾਰਥ

੩. ਹੇ ਸ਼ਬਦ ਅਵਤਾਰ ਜੀ ਜੀਕੁਣ ਰਾਜਾ ਜਨਕ ਜੀ ਪਾਣੀ ਵਿਚ ਕੋਲ ਫੂਲ ਵਾਂਗੂ ਸੰਸਾਰ ਵਿਚ

ਰਹਿ ਕੇ ਨਿਰਲੇਪ ਰਹੇ, ਓਦਾਂ ਜਗਤ ਵਿਚ ਰਹਿ ਕੇ ਆਪ ਨਿਰਲੇਪ ਹੋ ਗਏ। [ਸੰ. ਪੋ.

੪. ਹੇ (ਗੁਰੂ ਅੰਗਦ) ਤੂੰ ਤਾਂ (ਨਿਰਲੇਪਤਾ ਵਿਚ) ਰਾਜਾ ਜਨਕ ਦਾ ਅਵਤਾਰ ਹੈ। ਭਾਵ ਜਿਵੇਂ ਰਾਜਾ ਜਨਕ ਨਿਰਲੇਪ ਰਹਿੰਦਾ ਸੀ ਤਿਵੇਂ ਤੂੰ ਨਿਰਲੇਪ ਰਹਿੰਦਾ ਹੈ)। ਜਗਤ ਵਿਚ (ਤੇਰਾ) ਸ਼ਬਦ ਸ੍ਰੇਸ਼ਟ ਹੈ, ਤੂੰ ਜਗਤ ਵਿਚ ਇਉਂ ਨਿਰਲੇਪ ਰਹਿੰਦਾ ਹੈ, ਜਿਵੇਂ ਕੋਲ ਫੁੱਲ ਜਲ ਵਿਚ।

[ਦਰਪਣ

**ਨਿਰਣੈ:** ਫਰੀਦਕੋਟੀ ਸਟੀਕ ਵਾਲੇ ਅਰਥ ਠੀਕ ਨਹੀਂ ਜਾਪਦੇ। ਇਥੇ 'ਜਨਿਕ' ਤੋਂ ਭਾਵ ਅਕਾਲ ਪੁਰਖ ਨਹੀਂ ਹੈ। ਇਥੇ 'ਭਗਤ ਵੱਡਾ ਰਾਜਾ ਜਨਕ ਹੈ, ਗੁਰਮੁਖਿ ਮਾਇਆ ਵਿਚ ਉਦਾਸੀ' ਨਾਲ ਤੁਲਨਾ ਦਿਤੀ ਹੈ ਜਿਵੇਂ ਉਹ ਮਾਇਆ ਵਿਚ ਨਿਰਲੇਪ ਰਹਿੰਦਾ ਸੀ ਤਿਵੇਂ ਹੇ ਗੁਰੂ ਅੰਗਦ ਦੇਵ ਜੀ! ਆਪ ਵੀ ਨਿਰਲੇਪ ਹੋ। ਇਸ ਤੋਂ ਇਲਾਵਾ ਹੋਰ ਕੋਈ ਭਾਵ ਨਹੀਂ ਹੈ। ਜੇ 'ਜਨਕੁ ਸੋਇ ਜਿਨਿ ਜਾਣਿਆ' ਨੂੰ ਮੁਖ ਰਖੀਏ ਤਾਂ ਇਸ ਦੇ ਅਰਥ ਗਿਆਨ ਸਰੂਪ, ਵਿਆਪਕਤਾ ਵਾਲੇ ਰੂਪ ਵਿਚ ਅਨੁਭਵ ਹੋਣਗੇ ਕਿਉਂਕਿ ਅਗੇ ਸਵਈਏ ਮਹਲੇ ਪੰਜਵੇਂ ਵਿਚ 'ਜਨਕ ਰਾਜੁ ਬਰਤਾਇਆ ਸਤਿਜੁਗੁ ਆਲੀਣਾ' ਤੋਂ ਭਾਵ ਰੂਹਾਨੀ ਪਾਤਿਸ਼ਾਹ ਹੈ।

ਇਸ ਤੋਂ ਬ੍ਰਹਮ ਦਾ ਗਿਆਨ ਅਤੇ ਪ੍ਰਕਾਸ਼ ਪ੍ਰਗਟ ਹੋਇਆ ਹੈ। ਸੰਸਾਰ ਵਿਚ ਤੇਰਾ ਸ਼ਬਦ (ਨਾਮ) ਸ੍ਰੇਸ਼ਟ ਹੈ (ਤੂੰ) ਜਗਤ ਤੇ (ਇਸ ਤਰ੍ਹਾਂ) ਨਿਰਲੇਪ ਰਹਿੰਦਾ ਹੈ ਜਿਵੇਂ ਜਲ ਤੇ ਕੰਵਲ (ਨਿਰਲੇਪ ਰਹਿੰਦਾ ਹੈ)।

## ਸਾਰਥਕ ਵੀਚਾਰ

ਗੁਰੂ ਅੰਗਦ ਦੇਵ ਜੀ ਨੇ ਜੋ ਨਾਮ ਦੀ ਕਮਾਈ ਕੀਤੀ ਉਸ ਦਾ ਨਿਰਮਲ ਜਸ ਵਿਸਥਾਰ, ਸਿਧ ਸਾਧਕ ਤੇ ਹੋਰ ਸ੍ਰੇਸ਼ਟ ਜਨਾ ਲਈ ਆਤਮ-ਆਧਾਰ ਬਣ ਗਿਆ। ਨਾਮ-ਧਰਮ ਨੂੰ ਦ੍ਰਿੜ ਕਰਨਾ ਗਿਆਨੀ ਪੁਰਖਾਂ ਦਾ ਕੰਮ ਹੈ, ਉਹ ਗੁਰੂ ਦੇ ਗਿਆਨ ਆਸਰੇ ਨਾਮ ਵਿਚ ਟਿਕਦੇ ਹਨ। ਗੁਰੂ ਸਾਹਿਬ ਨੇ ਸੰਸਾਰ ਵਿਚ ਕੌਲ ਫੁਲ ਵਾਂਗ ਨਿਰਲੇਪ ਰਹਿਣਾ, ਸ਼ਬਦ-ਗਿਆਨ ਦੀ ਵਡਿਆਈ ਕਰਨੀ ਸਿਖਾਈ ਹੈ। ਗੁਰਵਾਕ ਹਨ:–

**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥**

**ਗੁਰ ਵਾਕੁ ਨਿਰਮਲੁ ਸਦਾ ਚਾਨਣੁ, ਨਿਤ ਸਾਚੁ ਤੀਰਥ ਮਜਨਾ॥** [ਪੰਨਾ ੬੮੭

ਗੁਰੂ ਅੰਗਦ ਦੇਵ ਮਹਾਰਾਜ ਜੀ ਦੀ ਦ੍ਰਿਸ਼ਟੀ ਨਾਲ ਰੋਗੀਆਂ ਦਾ ਅਰੋਗ ਹੋਣਾ, ਇਹ ਵੀ ਨਾਮ ਦੀ ਮਹਿਮਾਂ ਹੈ। ਸੂਰਜ ਪ੍ਰਕਾਸ਼ ਵਿਚ ਅੰਕਿਤ ਹੈ ਕਿ ਸਵੇਰ ਤੋਂ ਹੀ ਦੂਰੋਂ ਦੂਰੋਂ ਰੋਗੀ ਜੀਵ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਵਾਜੇ ਤੇ ਬਾਹਰ ਆ ਬੈਠਦੇ ਸਨ। ਜਦੋਂ ਆਪ ਘਰੋਂ ਬਾਹਰ ਨਿਕਲਦੇ ਸਨ, ਜਿਨ੍ਹਾਂ ਜਿਨ੍ਹਾਂ ਉਤੇ ਅੰਮ੍ਰਿਤ ਦ੍ਰਿਸ਼ਟੀ ਨੂੰ ਪੈ ਜਾਂਦੀ ਸੀ, ਉਹ ਰੋਗੀ ਅਰੋਗ ਹੋ ਜਾਂਦੇ ਸਨ। ਆਪ ਕੇਵਲ ਸਰੀਰਕ ਤਾਪ ਹੀ ਨਹੀਂ ਸੰਸਾਰ ਦੇ ਹਰ ਪ੍ਰਕਾਰ ਦੇ ਤਾਪ ਨਿਵਾਰਨ ਨੂੰ ਸਮਰਥ ਸਨ ਅਤੇ ਨਿਰੰਤਰ ਵਾਹਿਗੁਰੂ ਜੀ ਦੇ

ਧਿਆਨ ਵਿਚ ਲੀਨ ਰਹਿੰਦੇ ਹਨ। ਇਸ ਤਰ੍ਹਾਂ, ਗੁਰੂ ਸਾਹਿਬ ਦੀ ਕੀਰਤੀ ਸਾਰੇ ਸੰਸਾਰ ਵਿਚ ਵਿਆਪਕ ਹੋ ਰਹੀ ਹੈ।

**ਤੈ ਤਾ ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ, ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥ ਹਰਿ ਹਰਿ ਦਰਸ ਸਮਾਨ, ਆਤਮਾਵੰਤ ਗਿਆਨ, ਜਾਣੀਅ ਅਕਲ ਗਤਿ ਗੁਰ ਪਰਵਾਨ ॥ ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ ਸੁਥਾਨ, ਪਹਿਰਿ ਸੀਲ ਸਨਾਹੁ, ਸਕਤਿ ਬਿਦਾਰਿ ॥ ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ, ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਤਾਂ।

**ਫੁਟਕਲ:** ੧) 'ਆਤਮਾਵੰਤ ਗਿਆਨ' ਨੂੰ 'ਆਤਮਾ ਵੰਤਗਿਆਨ' ਪਦ ਛੇਦ ਕਰਨਾ ਠੀਕ ਨਹੀਂ ਹੈ ਜਿਵੇਂ ਕਿ ਅਜੋਕੇ ਵਿਦਵਾਨਾਂ ਨੇ ਕੀਤਾ ਹੈ। (ਵੇਖੋ ਮਹਾਨ ਕੋਸ਼)

੨) ਜਾਣੀਅ ਦਾ 'ਅ' ਬਿਹਾਰੀ ਨੂੰ ਲਮਕਾਉਣ ਲਈ ਹੈ 'ਜਾਣੀਆ' ਉਚਾਰਨ ਕਰਨਾ ਅਸ਼ੁੱਧ ਹੈ।

੩) ਜੇ 'ਅਕਲ' ਦੇ ਲਲੇ ਨੂੰ ਸਿਹਾਰੀ ਹੁੰਦੀ ਤਾਂ 'ਅਕਲ' ਉਚਾਰਨ ਠੀਕ ਹੁੰਦਾ ਪਰ ਇਥੇ 'ਅ ਕਲ' ਪਾਠ ਕਰਨਾ ਹੈ।

੪) 'ਸਨਾਹੁ' ਦਾ ਉਚਾਰਨ 'ਸਨਾਹੋ' ਕਰਨਾ ਠੀਕ ਨਹੀਂ ਹੈ, ਔਂਕੜ ਇਕ ਵਚਨ ਪੁਲਿੰਗ ਨਾਵ ਦਾ ਸੂਚਕ ਹੈ।

੫) 'ਸਕਤਿ' ਵਿੱਚ 'ਸ' ਦੀ ਉਚਾਰਨ ਵਿਸ਼ੇਸ਼ ਧੁਨੀ ਨਾਲ 'ਸ਼ਕਤਿ' ਕਰਨਾ ਹੈ।

**ਪਦ ਅਰਥ:** ਹਦਰਥਿ=ਹਜ਼ੂਰ (ਗੁਰੂ ਨਾਨਕ ਦੇਵ ਜੀ) ਤੋਂ। ਮਾਨੁ=ਮਾਣ, ਆਦਰ-ਸਤਿਕਾਰ। ਗੁਰੁ ਪਰਵਾਨੁ=ਪ੍ਰਮਾਣੀਕ ਗੁਰੂ। ਸਾਧਿ=ਸਾਧ ਕੇ, ਕਾਬੂ ਕਰਕੇ। ਅਜਗਰ=ਸੱਪ (ਭਾਵ ਸੱਪ ਵਰਗੇ ਮਨ ਨੂੰ)। ਜਿਨਿ=ਜਿਸ (ਗੁਰੂ ਨਾਨਕ ਜੀ) ਨੇ। ਕੀਆ ਉਨਮਾਨੁ=ਉਚਾ ਕੀਤਾ ਹੈ। ਹਰਿ ਹਰਿ ਦਰਸ ਸਮਾਨ=ਹਰੀ ਦੇ ਦਰਸ਼ਨ ਸਮਾਨ (ਬਰਾਬਰ) ਹੈ। ਆਤਮਾਵੰਤ ਗਿਆਨ=ਆਤਮਾ ਵਾਲਾ ਗਿਆਨ। ਜਾਣੀਅ=ਤੂੰ ਜਾਣੀ (ਸਮਝੀ) ਹੈ। ਅਕਲ=ਕਲਾ ਤੋਂ ਰਹਿਤ ਵਾਹਿਗੁਰੂ ਜੀ ਦੀ। ਗਤਿ=ਅਵਸਥਾ। ਗੁਰ ਪਰਵਾਨ=ਗੁਰੂ ਦੇ (ਦਰ ਤੇ) ਪਰਵਾਨ। ਜਾ ਕੀ=ਜਿਸ (ਗੁਰੂ) ਦੀ। ਦ੍ਰਿਸਟਿ=ਦ੍ਰਿਸ਼ਟੀ। ਅਚਲ ਠਾਣ=ਅਚਲ ਟਿਕਾਣੇ ਤੇ। ਬਿਮਲ ਬੁਧਿ=ਨਿਰਮਲ ਬੁੱਧੀ। ਸੁ ਥਾਨ=ਸ੍ਰੇਸ਼ਟ ਟਿਕਾਣੇ ਤੇ। ਪਹਿਰਿ=ਪਹਿਨ ਕੇ। ਸੀਲ=ਸੰਨਾਹੁ=ਸ਼ਾਂਤੀ ਦੀ ਸੰਜੋਅ। ਸਕਤਿ=ਸ਼ਕਤੀ (ਮਾਇਆ)। ਬਿਦਾਰਿ=ਦੂਰ ਕੀਤੀ ਹੈ।੪।

**ਅਰਥ:** (ਹੇ ਗੁਰੂ ਅੰਗਦ ਜੀ!) ਤੁਸਾਂ ਤਾਂ ਹਜ਼ਰਤ (ਨਾਨਕ) ਤੋਂ ਸਤਿਕਾਰ ਪ੍ਰਾਪਤੀ ਕੀਤਾ ਹੈ (ਅਤੇ ਉਸ) ਪ੍ਰਮਾਣੀਕ ਗੁਰੂ ਨੂੰ ਸੇਵਿਆ ਹੈ, ਜਿਸ (ਗੁਰੂ ਨਾਨਕ) ਨੇ ਤੁਹਾਡੇ ਸੱਪ ਰੂਪ (ਅਸਾਧ ਮਨ ਨੂੰ) ਸਾਧ ਕੇ ਉਚਾ ਕੀਤਾ ਹੈ। (ਆਪ ਜੀ ਦਾ) ਦਰਸ਼ਨ ਹਰੀ ਦੇ ਦਰਸ਼ਨ ਵਰਗਾ ਹੈ (ਕਿਉਂਕਿ ਆਪ) ਆਤਮਿਕ ਗਿਆਨੀ ਹੋ (ਆਪ ਜੀ ਨੇ) ਗੁਰੂ ਦੇ (ਦਰ ਤੇ) ਪਰਵਾਨ (ਹੋ ਕੇ) ਵਾਹਿਗੁਰੂ ਜੀ ਦੀ ਗਤੀ ਜਾਣੀ ਹੈ। ਜਿਸ (ਗੁਰੂ) ਦੀ ਦ੍ਰਿਸ਼ਟੀ (ਨਿਗਾਹ) ਅਚੱਲ ਟਿਕਾਣੇ (ਤੇ ਟਿਕੀ ਹੋਈ ਹੈ, ਜਿਸ ਦੀ) ਨਿਰਮਲ ਬੁਧੀ ਸ੍ਰੇਸ਼ਟ ਥਾਂ ਤੇ ਲਗੀ (ਭਾਵ ਜੁੜੀ ਹੋਈ) ਹੈ, (ਅਤੇ ਜਿਸ ਨੇ) ਸ਼ਾਂਤੀ ਦੀ ਸੰਜੋਇ ਪਹਿਨ ਕੇ ਮਾਇਆ ਦਾ (ਪ੍ਰਭਾਵ) ਦੂਰ ਕੀਤਾ ਹੈ, ਹੇ ਕਲਸਹਾਰ! ਤੂੰ (ਉਸ ਭਾਈ) ਲਹਿਣਾ ਜੀ ਦੀ ਸਿਫਤਿ ਆਖ (ਜਿਸ ਦੀ ਕੀਰਤੀ) ਸਤ ਦੀਪਾਂ ਵਿਚ (ਫੈਲੀ ਹੋਈਹੈ, ਅਤੇ ਉਹ) ਮੁਰਾਰੀ ਰੂਪ (ਗੁਰੂ ਨਾਨਕ ਦੇਵ ਜੀ ਨੂੰ) ਛੁਹ ਕੇ ਜਗਤ-ਗੁਰੂ ਬਣੇ ਹਨ।੪।

## ਸਾਰਥਕ ਵੀਚਾਰ

ਗੁਰੂ ਨਾਨਕ ਦੇਵ ਜੀ ਦਾ ਆਗਿਆਕਾਰੀ ਹੋ ਕੇ ਸੇਵਾ ਕਰਕੇ ਜੋ ਪਦਵੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰਾਪਤ ਕੀਤੀ ਉਹ ਗੁਰੂ ਨਾਨਕ ਦੇਵ ਜੀ ਦੀ ਅਦੁਤੀ ਪ੍ਰਸੰਨਤਾ ਦੀ ਪ੍ਰਤੀਕ ਹੈ। ਆਪ ਜੀ ਸਦਾ ਗੁਰੂ ਸਾਹਿਬ ਦੇ ਸਨਮੁਖ ਰਹੇ। ''**ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥ ਸਹਜੁ ਅਨੰਦੁ ਰਖਿਓ ਗ੍ਰਿਹਿ ਭੀਤਰਿ ਉਠਿ ਉਆਹੂ ਕਉ ਦਉਰਿਓ॥**'' (ਪੰਨਾ ੧੦੦੦), ਗੁਰ-ਸੇਵਾ ਦੀ ਤੁਫੈਲ ਹੀ ਸਾਰੀਆਂ ਬਰਕਤਾਂ ਆਪ ਜੀ ਦੀ ਝੋਲੀ ਵਿਚ ਪਈਆਂ। ਕਲਸਹਾਰ ਭੱਟ ਜੀ ਇਥੋਂ ਤਕ ਮਹਿਮਾ ਕਰਦੇ ਹਨ ਕਿ ਗੁਰੂ ਅੰਗਦ ਦੇਵ ਜੀ ਦਾ ਦਰਸ਼ਨ ਹਰੀ ਦਰਸ਼ਨ ਦੇ ਸਮਾਨ ਹੈ। ਗੁਰੂ ਜੀ ਦਾ ਆਤਮਾ ਮਹਾਨ ਗਿਆਨਵਾਨ ਹੈ ਜਿਸ ਨੇ ਪਰਵਾਨ ਗੁਰੂ ਵਾਲੀ ਅਵਸਥਾ ਪ੍ਰਾਪਤ ਕਰ ਲਈ, ਜਿਥੋਂ ਤਕ ਕਿਸੇ ਦਾ ਪਹੁੰਚਣਾ ਸੰਭਵ ਨਹੀਂ। ਸ਼ਾਂਤੀ ਦੀ ਸੰਜੋਅ ਪਹਿਨ ਕੇ ਅਜਰ ਵਸਤੂ ਨੂੰ ਜਰਨ ਵਾਲੀ ਹਾਲਤ ਦੇ ਵਾਰਸ ਬਣੇ। ਮਾਇਆ ਨੂੰ ਨੇੜੇ ਹੀ ਨਹੀਂ ਫੜਕਣ ਦਿਤਾ।

''**ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ॥ (ਪੰਨਾ ੧੩੮੪)** ਵਾਲੀ ਭਾਵਨਾ ਦੇ ਜੇ ਪਰਤਖ ਦਰਸ਼ਨ ਕਰਨੇ ਹੋਣ ਤਾਂ ਪੜ੍ਹੋ ਗੁਰੂ ਅੰਗਦ ਦੇਵ ਜੀ ਨਾਲ ਹੋਈ ਖੰਡੂਰ ਵਾਲੇ ਤਪੇ ਦੀ ਘਟਨਾ।

**ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ॥ ਸਬਦ ਸੂਰ ਬਲਵੰਤ, ਕਾਮ ਅਰੁ ਕ੍ਰੋਧ ਬਿਨਾਸਨ ॥ ਲੋਭ ਮੋਹ ਵਸਿ ਕਰਣ, ਸਰਣ ਜਾਚਿਕ ਪ੍ਰਤਿਪਾਲਣ ॥ ਆਤਮ ਰਤ ਸੰਗ੍ਰਹਣ, ਕਹਣ ਅੰਮ੍ਰਿਤ ਕਲ ਢਾਲਣ ॥ ਸਤਿਗੁਰੂ ਕਲ ਸਤਿਗੁਰ ਤਿਲਕੁ, ਸਤਿ ਲਾਗੈ ਸੋ ਪੈ ਤਰੈ ॥ ਗੁਰੁ ਜਗਤ, ਫਿਰਣ ਸੀਹ ਅੰਗਰਉ, ਰਾਜੁ ਜੋਗੁ ਲਹਣਾ ਕਰੈ ॥ ੫ ॥**

## ਉਚਾਰਨ ਸੇਧ

**ਫੁਟਕਲ:** ਜਿਹੜੇ ਵੀਰ 'ਕਹਣ' ਨੂੰ 'ਕਾਹਣ' ਉਚਾਰਦੇ ਹਨ, ਠੀਕ ਨਹੀਂ ਹੈ, ਇਸ ਤਰ੍ਹਾਂ ਪਦ ਦਾ ਅਸਲੀ ਅਰਥ ਅਲੋਪ ਹੋ ਜਾਂਦਾ ਹੈ। ਇਥੇ 'ਕਹਣ' ਬਹੁ ਬਚਨ ਦਾ ਲਖਾਇਕ ਹੈ। ਕਿਉਂਕਿ 'ਣ' ਅਖਰ ਮੁਕਤਾ ਹੈ ।

**ਪਦ ਅਰਥ:** ਦ੍ਰਿਸਟਿ ਧਰਤ=(ਕ੍ਰਿਪਾ) ਦ੍ਰਿਸ਼ਟੀ ਕਰਦੇ ਹੋ। ਤਮ ਹਰਨ=ਹਨੇਰਾ ਦੂਰ ਕਰ ਦਿੰਦੇ ਹੋ। ਦਹਨ=ਸਾੜ ਦਿੰਦੇ ਹੋ। ਅਘ=ਪਾਪ। ਪ੍ਰਨਾਸਨ=ਚੰਗੀ ਤਰ੍ਹਾਂ ਨਾਸ਼ ਕਰ ਦਿੰਦੇ ਹੋ। ਸਬਦ ਸੂਰ ਬਲਵੰਤ=ਬਚਨ ਦੇ ਬਲੀ ਸੂਰਮੇ ਹੋ। ਬਿਨਾਸਨ=ਨਾਸ਼ ਕਰਨ ਵਾਲੇ।

ਵਸਿ ਕਰਣ=ਵਸ ਵਿਚ ਕੀਤਾ ਹੋਇਆ ਹੈ। ਸਰਣ ਜਾਚਕ=ਸ਼ਰਣ ਆਏ ਜਾਚਕਾਂ (ਮੰਗਤਿਆਂ) ਨੂੰ। ਪ੍ਰਤਿਪਾਲਣ=ਚੰਗੀ ਤਰ੍ਹਾਂ ਪਾਲਣ ਵਾਲੇ ਹੋ। ਆਤਮ ਤਤ=ਆਤਮਾ ਦੀ ਪ੍ਰੀਤੀ, ਲਗਨ। ਸੰਗ੍ਰਹਣ=ਇਕੱਠੀ ਕਰਨ ਵਾਲੇ ਹੋ। ਕਹਣ=ਕਥਨ। ਕਲ=ਕਲਾ, ਸ਼ਕਤੀ। ਢਾਲਣ=ਨਰਮ ਕਰਨਾ।

ਕਲ=ਹੇ ਕਲ ਸਹਾਰ!। ਸਤਿਗੁਰ ਤਿਲਕੁ=ਗੁਰ-ਗਦੀ ਦਾ (ਸੁੰਦਰ) ਤਿਲਕ ਸ਼ਬਦ ਨੀਸਾਣੁ। ਸਤਿ ਲਾਗੈ=(ਜੋ) ਸਤ ਕਰਕੇ (ਨਿਸਚੇ ਨਾਲ ਗੁਰੂ ਦੇ ਲੜ) ਲਗਦਾ ਹੈ। ਸੋ=ਉਹ। ਪੈ ਤਰੈ=ਪੈਰੀਂ (ਚਰਨੀ ਲਗ ਕੇ) ਤਰ ਜਾਂਦਾ ਹੈ। ਗੁਰੁ ਜਗਤ=ਜਗਤ ਦਾ ਗੁਰੂ। ਫਿਰਣ ਸੀਹ=(ਬਾਬਾ) ਫੇਰੂ ਜੀ ਦਾ ਸ਼ੀਂਹ (ਵਰਗਾ ਸਪੁੱਤਰ)। ਅੰਗਰਉ=ਗੁਰੂ ਅੰਗਦ ਦੇਵ ਜੀ।

**ਅਰਥ:** (ਹੇ ਗੁਰੂ ਅੰਗਦ ਦੇਵ ਜੀ! ਜਿਸ ਉਤੇ ਤੁਸੀਂ ਕਿਰਪਾ) ਦ੍ਰਿਸ਼ਟੀ ਕਰਦੇ ਹੋ (ਉਸ ਦਾ ਅਗਿਆਨ ਰੂਪੀ) ਹਨੇਰਾ ਦੂਰ ਕਰ ਦੇਂਦੇ ਹੋ, (ਉਸ ਦੇ) ਸਾਰੇ ਪਾਪ ਨਾਸ਼ ਕਰ ਦਿੰਦੇ ਹੋ। (ਆਪ) ਬਚਨ ਦੇ ਬਲੀ ਸੂਰਮੇ ਹੋ, ਕਾਮ ਅਤੇ ਕ੍ਰੋਧ (ਆਦਿ ਵੈਰੀ) ਨਾਸ਼ ਕਰ ਦਿੰਦੇ ਹੋ।

(ਤੁਸੀਂ) ਲੋਭ, ਮੋਹ ਨੂੰ ਵਸ ਵਿਚ (ਕਾਬੂ) ਕਰਨ ਵਾਲੇ ਹੋ (ਅਤੇ) ਸ਼ਰਨ ਲੈਣ ਵਾਲੇ ਜਾਚਕਾਂ ਨੂੰ ਪਾਲਣ ਵਾਲੇ ਹੋ (ਆਪ ਜੀ ਨੇ) ਆਤਮਿਕ ਪ੍ਰੀਤੀ ਨੂੰ ਇਕੱਠਾ ਕੀਤਾ ਹੋਇਆ ਹੈ (ਅਤੇ ਆਪ ਜੀ ਦੇ) ਬਚਨਾਂ ਵਿਚ ਅੰਮ੍ਰਿਤ ਢਾਲਣ ਦੀ ਕਲਾ (ਸ਼ਕਤੀ) ਹੈ।

ਹੇ ਕਲ ਸਹਾਰ! ਸਤਿਗੁਰੂ (ਅੰਗਦ ਜੀ ਨੂੰ) ਸਤਿਗੁਰੂ (ਨਾਨਕ ਦੇਵ ਜੀ ਗਦੀ ਦਾ) ਸ਼ਬਦ-ਨੀਸਾਣ ਪ੍ਰਾਪਤ ਹੈ, ਜੋ ਨਿਸਚੇ ਕਰਕੇ (ਗੁਰੂ ਜੀ ਦੀ) ਚਰਨੀ ਲਗਦਾ ਹੈ (ਉਹ ਸੰਸਾਰ ਸਾਗਰ ਤੋਂ) ਤਰ ਜਾਂਦਾ ਹੈ। ਜਗਤ ਦਾ ਗੁਰੂ, ਬਾਬਾ ਫੇਰੂ ਜੀ ਦਾ ਸ਼ੀਂਹ ਵਰਗਾ ਪੁੱਤਰ ਭਾਈ ਲਹਿਣਾ, ਗੁਰੂ ਅੰਗਦ ਹੋ ਕੇ ਰਾਜ-ਜੋਗ ਮਾਣਦਾ ਹੈ।੫।

## ਸਾਰਥਕ ਵੀਚਾਰ

ਗੁਰੂ ਅੰਗਦ ਸਾਹਿਬ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਪਾਪਾਂ ਨੂੰ ਨਾਸ਼ ਕਰਨ ਵਾਲੀ ਹੈ। ਆਪ ਜੀ ਨੇ ਜਿਸ ਉਪਰ ਇਕ ਵਾਰੀ ਮਿਹਰ ਦੀ ਨਜ਼ਰ ਕੀਤੀ ਉਸ ਦਾ ਤਿਮਰ ਅਗਿਆਨ ਦੂਰ ਕੀਤਾ। ਆਪ

ਸ਼ਬਦ ਦੇ ਸੂਰੇ ਹਨ, ਕਾਮ, ਕ੍ਰੋਧ ਦਾ ਨਾਸ਼ ਕਰਨ ਵਾਲੇ ਮਹਾਂ ਬਲੀ ਹਨ। ਲੋਭ ਮੋਹ ਨੂੰ ਵਸਗਤਿ ਕਰਨ ਵਾਲੇ ਅਤੇ ਸ਼ਰਣ ਆਏ ਜਾਚਕਾਂ ਦੀ ਪਾਲਨਾ ਕਰਨ ਵਾਲੇ ਹਨ। ਆਤਮ-ਪ੍ਰੇਮ ਵਾਲੇ ਮਿਠੇ ਬੋਲਾਂ ਦਾ ਸੰਗ੍ਰਹਿ ਕਰਨ ਵਾਲੇ ਹਨ। ਆਪ ਜੀ ਦੇ ਮਿਠੇ ਬੋਲਾਂ ਚੋਂ ਮਾਨੋ ਅੰਮ੍ਰਿਤ ਟਪਕ ਰਿਹਾ ਹੈ:-

੧. **ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥** [ਪੰਨਾ ੩੨੦

੨. **ਸਤਿਗੁਰ ਸੰਗਿ ਨਾਹੀ ਮਨੁ ਡੋਲੈ, ਅੰਮ੍ਰਿਤ ਬਾਣੀ ਗੁਰਮਖਿ ਬੋਲੈ॥੧॥**[ਪੰ. ੧੯੩

ਕਲ ਭੱਟ ਜੀ ਆਖਦੇ ਹਨ ਕਿ ਗੁਰੂ ਅੰਗਦ ਜੀ ਦੇ ਮਥੇ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਹੱਥੀਂ ਗੁਰਿਆਈ ਦਾ ਟਿਕਾ ਲਾਇਆ ਹੈ।

**ਸਦਾ ਅਕਲ ਲਿਵ ਰਹੈ, ਕਰਨ ਸਿਉ ਇਛਾਚਾਰਹ ॥ ਦ੍ਰੁਮ ਸਪੂਰ ਜਿਉ ਨਿਵੈ, ਖਵੈ ਕਸੁ ਬਿਮਲ ਬੀਚਾਰਹ ॥ ਇਹੈ ਤਤੁ ਜਾਣਿਓ, ਸਰਬ ਗਤਿ ਅਲਖੁ ਬਿਡਾਣੀ ॥ ਸਹਜ ਭਾਇ ਸੰਚਿਓ, ਕਿਰਣਿ ਅੰਮ੍ਰਿਤ ਕਲ ਬਾਣੀ ॥ ਗੁਰ ਗਮਿ ਪ੍ਰਮਾਣੁ ਤੈ ਪਾਇਓ, ਸਤੁ ਸੰਤੋਖੁ ਗ੍ਰਾਹਜਿ ਲਯੌ ॥ ਹਰਿ ਪਰਸਿਓ ਕਲੁ ਸਮੁਲਵੈ, ਜਨ ਦਰਸਨੁ ਲਹਣੇ ਭਯੌ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਜਿਉਂ, ਨਿਵੇਂ, ਬੀਚਾਰਹੰ, ਤੈਂ। ਛੁਟਕਲ: ਅ+ਕਲ' ਅ+ਲਪ।

**ਨੋਟ:** 'ਲਯੋ, ਭਯੋ' ਦਾ ਉਚਾਰਨ 'ਲਇਅਉ, ਭਇਅਉ' ਕਰਨਾ ਹੈ।

**ਪਦ ਅਰਥ:** ਅਕਲ=ਕਲਾ (ਬਣਾਵਟ) ਤੋਂ ਰਹਿਤ ਵਾਹਿਗੁਰੂ ਨਾਲ। ਲਿਵ ਰਹੇ=ਬ੍ਰਿਤੀ ਜੁੜੀ ਰਹਿੰਦੀ ਹੈ। ਕਰਨ ਸਿਉ=ਕਰਨੀ ਵਿਚ। ਇਛਾਚਾਰਹ=ਸੁਤੰਤਰ, ਆਜ਼ਾਦ। ਦ੍ਰੁਮ=ਦਰਖਤ, ਬ੍ਰਿਛ। ਸਪੂਰ=(ਫਲਾਂ) ਨਾਲ ਭਰਪੂਰ। ਜਿਉ=ਜਿਵੇਂ। ਨਿਵੈ=ਨਿਉਂਦਾ ਹੈਂ। ਖਵੈ=ਸਹਾਰਦਾ ਹੈ। ਕਸ=ਕਸ਼ਟ (ਖੇਚਲ)। ਬਿਮਲ=ਮਲ ਤੋਂ ਰਹਿਤ, ਨਿਰਮਲ। ਬੀਚਾਰਹ=ਵੀਚਾਰ। ਤਤੁ=ਭੇਤ, ਅਸਲੀਅਤ। ਸਰਬ ਗਤਿ=ਸਾਰਿਆਂ ਵਿਚ (ਵਿਆਪਕ)। ਅਲਖ ਵਿਡਾਣੀ=ਨਾ ਲਖਿਆ ਜਾਣ ਵਾਲਾ ਤੇ ਅਸਚਰਜ ਹੈ। ਸਹਜ ਭਾਇ=ਸਹਜ ਸੁਭਾਵਿਕ ਹੀ। ਸੰਚਿਓ=ਇਕੱਠੀ ਕੀਤੀ ਹੈ। ਕਿਰਣਿ=ਕਿਰਨ ਦੁਆਰਾ। ਅੰਮ੍ਰਿਤ ਕਲ ਬਾਣੀ=ਅੰਮ੍ਰਿਤ ਦੀ ਸ਼ਕਤੀ ਵਾਲੀ ਬਾਣੀ। ਗੁਰ ਗਮਿ=(ਜਿਥੋਂ ਤਕ) ਗੁਰੂ ਦੀ ਪਹੁੰਚ ਹੈ। ਪ੍ਰਮਾਣੁ=ਦਰਜਾ। ਤੈ=ਤੂੰ। ਗ੍ਰਾਹਜਿ ਲਯੌ=ਗ੍ਰਹਣ ਕਰ ਲਿਆ ਹੈ। ਕਲ ਸਮੁਲਵੈ=ਕਲ (ਭੱਟ) ਪੁਕਾਰ ਕੇ ਕਹਿੰਦਾ ਹੈ। ਜਨ=ਜਨਾਂ ਨੂੰ। ਦਰਸਨੁ ਲਹਣੇ ਭਯੋ=ਲਹਿਣੇ ਜੀ ਦਾ ਦਰਸਨ ਹੋਇਆ ਹੈ।੬।

**ਅਰਥ:** (ਹੇ ਗੁਰੂ ਅੰਗਦ ਦੇਵ ਜੀ!) ਆਪ ਜੀ ਦੀ ਲਿਵ ਬਣਾਵਟ ਤੋਂ ਰਹਿਤ (ਅਕਾਲ ਪੁਰਖ ਨਾਲ) ਜੁੜੀ ਰਹਿੰਦੀ ਹੈ (ਤੁਸੀਂ) ਕਰਨੀ ਵਿਚ ਸੁਤੰਤਰ ਹੋ। ਜਿਵੇਂ ਫਲਾਂ ਨਾਲ ਭਰਪੂਰ ਬ੍ਰਿਛ ਨਿਉਂਦਾ ਹੈ (ਅਤੇ) ਕਸ਼ਟ ਸਹਾਰਦਾ ਹੈ, ਤਿਵੇਂ (ਆਪ ਜੀ ਦੇ) ਵੀਚਾਰ ਨਿਰਮਲ ਹਨ।

ਹੇ ਗੁਰੂ ਅੰਗਦ ਜੀ! ਤੁਸਾਂ) ਇਹ ਤੱਤ ਜਾਣ ਲਿਆ ਹੈ ਕਿ ਲਖਤਾ ਤੋਂ ਰਹਿਤ ਅਸਚਰਜ ਹਰੀ ਸਰਬ ਵਿਆਪਕ ਹੈ। (ਆਪ ਜੀ ਨੇ ਸਹਜ ਸੁਭਾਵਿਕ ਹੀ ਸੰਗਤਾਂ ਵਿਚ) ਗਿਆਨ ਦੀ ਕਿਰਣ ਇਕੱਠੀ ਕੀਤੀ ਹੈ।

(ਹੇ ਗੁਰੂ ਅੰਗਦ ਦੇਵ ਜੀ!) ਤੁਸਾਂ ਉਹ ਦਰਜਾ ਪ੍ਰਾਪਤ ਕੀਤਾ ਜਿਥੋਂ ਤਕ ਗੁਰੂ (ਨਾਨਕ ਜੀ ਦੀ) ਪਹੁੰਚ ਸੀ (ਅਤੇ) ਸਤ-ਸੰਤੋਖ (ਆਦਿ ਸ੍ਰੇਸ਼ਟ ਗੁਣਾਂ ਨੂੰ) ਗ੍ਰਹਿਣ ਕਰ ਲਿਆ ਹੈ, ਕਲ-ਸਹਾਰ (ਕਵੀ) ਪੁਕਾਰ ਕੇ ਕਹਿੰਦਾ ਹੈ ਕਿ ਜਿਨ੍ਹਾਂ (ਜੀਆਂ) ਨੂੰ ਲਹਿਣੇ ਦਾ ਦਰਸ਼ਨ ਹੋਇਆ (ਉਨ੍ਹਾਂ ਨੂੰ ਮਾਨੋ) ਹਰੀ ਮਿਲ ਪਿਆ ਹੈ।੬।

## ਅਰਥ ਭੇਦ ਅਤੇ ਨਿਰਣੈ

**ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾਚਾਰਹ ॥**
**ਦ੍ਰੁਮ ਸਪੂਰ ਜਿਉ ਨਿਵੈ, ਖਵੈ ਕਸੁ, ਬਿਮਲ ਬੀਚਾਰਹ ॥**

ਵਖ ਵਖ ਅਰਥ:

੧. ਆਪ ਕੀ (ਲਿਵ) ਬ੍ਰਿਤੀ ਸਦਾ (ਅਕਲ) ਕਲਪਨਾ ਸੇ ਰਹਿਤ ਰਹਿਤੀ ਹੈ ਔਰ ਅਪਨੀ ਇਛਾ ਅਨੁਸਾਰ (ਕਰਨ) ਇੰਦ੍ਰੀਓਂ ਕੋ ਬਿਚਰਾਵਤੇ ਹੋ ਭਾਵ ਅਪਨੇ ਇੰਦ੍ਰ ਦਮਨ ਕੀਏ ਹੈ।
ਜੈਸੇ ਬ੍ਰਿਛ ਫਲੋਂ ਸਾਥ ਪੂਰਨ ਹੂਆ ਨਿਵਤਾ ਹੈ ਤੈਸੇ ਆਪ ਸਰਬ ਸਮਰਥ ਹੋ ਕਰ ਨਿਮਰਤਾ ਸੰਯੁਗਤ ਹੋ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤਾੜਨਾ ਰੂਪੀ (ਦਸ਼ਾ) ਕਸੌਟੀ (ਖਵੈ) ਸਹਾਰ ਕਰ ਨਿਰਮਲ ਵੀਚਾਰਵਾਨ ਭਏ ਹੈ। [ਫ.ਸ.

੨. ਆਪ ਦੀ ਲਿਵ ਬਣਾਵਟ ਤੋਂ ਰਹਿਤ ਹੈ ਅਤੇ ਤੁਸੀਂ ਕਰਨੀ ਵਿਚ ਆਜ਼ਾਦ ਹੋ। ਜਿਵੇਂ ਫਲ ਨਾਲ ਭਰਪੂਰ ਬ੍ਰਿਛ ਨਿਉਂਦਾ ਹੈ ਅਤੇ ਤਕਲੀਫ ਸਹਾਰਦਾ ਹੈ, ਤਿਵੇਂ ਆਪ ਦੀ ਵਿਚਾਰ ਵੀ ਸਾਫ਼ ਹੈ। [ਸ਼ਬਦਾਰਥ

੩. (ਹੇ ਗੁਰੂ ਅੰਗਦ!) ਤੇਰੀ ਬ੍ਰਿਤੀ ਸਦਾ ਅਕਾਲ ਪੁਰਖ ਵਿਚ ਟਿਕੀ ਰਹਿੰਦੀ ਹੈ, ਕਰਣੀ ਵਿਚ ਤੂੰ ਸੁਤੰਤਰ ਹੈਂ (ਭਾਵ ਤੇਰੇ ਉਤੇ ਮਾਇਆ ਆਦਿਕ ਦਾ ਬਲ ਨਹੀਂ ਪੈ ਸਕਦਾ) ਜਿਵੇਂ ਫਲ ਵਾਲਾ ਰੁਖ ਨਿਉਂਦਾ ਹੈ ਤੇ ਖੇਚਲ ਸਹਾਰਦਾ ਹੈ, ਤਿਵੇਂ (ਗੁਰੂ ਅੰਗਦ ਦੀ) ਨਿਰਮਲ ਵਿਚਾਰ ਹੈ (ਭਾਵ ਗੁਰੂ ਅੰਗਦ ਵੀ ਇਸੇ ਤਰ੍ਹਾਂ ਨਿਉਂਦਾ ਹੈ ਤੇ ਸੰਸਾਰੀ ਜੀਵ ਦੀ ਖਾਤਰ ਖੇਚਲ ਸਹਾਰਦਾ ਹੈ)। [ਦਰਪਣ

**ਨਿਰਣੈ:** ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਅਕਲ' ਪਦ ਦੇ ਅਰਥ 'ਅਖੰਡ' ਕੀਤੇ ਹਨ ਅਤੇ ਇਹੋ ਪੰਗਤੀ ਦਿਤੀ ਹੈ- 'ਸਦਾ ਅਕਲ ਲਿਵ ਰਹੈ।।' ਉਚਾਰਨ ਸਮੇਂ ਵੀ ਇਸ ਸ਼ਬਦ ਦਾ ਸ਼ੁੱਧ ਉਚਾਰਨ 'ਅ-ਕਲ' ਕਰਨਾ ਹੈ। 'ਅਕਲਿ' ਤੇ 'ਅਕਲ' ਦੋਵੇਂ ਸਰੂਪ ਵਖੋਂ ਵਖਰੇ ਹਨ। ਇਸ ਲਈ ਅਰਥ ਸ਼ਬਦ ਸਰੂਪ ਅਨੁਸਾਰ ਕਰਨੇ ਹੀ ਉਚਿਤ ਹਨ। ਸੋ ਇਥੇ 'ਅਕਲ ਲਿਵ

ਰਹੈ' ਦੇ ਅਰਥ, ਆਪ ਜੀ ਦੀ ਲਿਵ ਕਲਾ (ਬਣਾਵਟ ਤੋਂ) ਰਹਿਤ ਹੈ ਭਾਵ ਅਕਾਲ ਪੁਰਖ ਨਾਲ ਸਦਾ ਜੁੜੀ ਰਹਿੰਦੀ ਹੈ।

## ਸਾਰਥਕ ਵੀਚਾਰ

ਗੁਰੂ ਅੰਗਦ ਦੇਵ ਜੀ ਨੇ ਸਾਰੀਆਂ ਇੰਦ੍ਰੀਆਂ ਆਪਣੇ ਵਸ ਵਿਚ ਕੀਤੀਆਂ ਹੋਈਆਂ ਅਤੇ ਅਕਾਲ ਪੁਰਖ ਨਾਲ ਆਪਣੀ ਲਿਵ ਜੋੜੀ ਹੋਈ ਹੈ। ਇਹ ਲਿਵ ਸਹਜ ਅਵਸਥਾ ਵਾਲੀ ਹੈ ਜਿਥੇ ਸਦਾ ਖੀਵਾਪਨ ਤੇ ਨਿਰਮਲਤਾ ਰਹਿੰਦੀ ਹੈ। ਜਿਵੇਂ ਬ੍ਰਿਛ ਨੂੰ ਜਦ ਵਧੇਰੇ ਫਲ ਲਗਦੇ ਹਨ ਤਾਂ ਉਹ ਝੁਕਦਾ ਹੈ, ਦੂਜਿਆਂ ਵਲੋਂ ਦੁਖ ਦੇਣ ਤੇ ਵੀ ਉਹ ਛਾਂ ਤੇ ਫਲ ਦਿੰਦਾ ਹੈ, ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਗੁਰਿਆਈ ਦੀ ਵਡਿਆਈ ਉਚਤਾ ਮਿਲਣ ਤੇ ਆਪ ਜੀ ਦੀ ਲਿਵ ਚੋਂ ਨਿੰਮਰਤਾ ਦੇ ਦਰਸ਼ਨ ਹੁੰਦੇ ਹਨ। ਆਪ ਜੀ ਗੰਭੀਰਤਾ ਵਾਲੀ ਅਵਸਥਾ ਵਿਚ ਰਹਿੰਦੇ ਹਨ, ਸਰਬਤ ਦਾ ਭਲਾ ਹੀ ਕਰਦੇ ਹਨ। ਵਾਹਿਗੁਰੂ ਸਭ ਵਿਚ ਵਿਆਪਕ ਹੈ, ਇਸ ਸਿਧਾਂਤ ਨੂੰ ਆਪ ਜੀ ਨੇ ਕਰਣੀ ਦੇ ਖੇਤਰ ਵਿਚ ਵਰਤਿਆ ਹੈ ਅਤੇ ਸਤ, ਸੰਤੋਖ ਆਦਿ ਦੈਵੀ ਗੁਣਾਂ ਨੂੰ ਗ੍ਰਹਿਣ ਕੀਤਾ ਹੈ।

ਕਲ ਸਹਾਰ ਜੀ ਆਖਦੇ ਹਨ ਕਿ ਗੁਰੂ ਅੰਗਦ ਦਾ ਦਰਸ਼ਨ ਕਰਨਾ ਮਾਨੋ ਵਾਹਿਗੁਰੂ ਜੀ ਦੇ ਚਰਨ ਪਰਸ ਲਏ ਹਨ।

ਇਹ ਪੰਗਤੀ ''ਗੁਰੁ ਪਰਮੇਸਰੁ ਏਕੋ ਜਾਣੁ'' (ਪੰਨਾ ੮੬੪) ਵਾਲੇ ਭਾਵ ਨੂੰ ਪ੍ਰਗਟਾਉਂਦੀ ਹੈ।

**ਮਨਿ ਬਿਸਾਸੁ ਪਾਇਓ, ਗਹਰਿ ਗਹੁ ਹਦਰਥਿ ਦੀਓ ॥ ਗਰਲ ਨਾਸੁ ਤਨਿ ਨਠਯੋ, ਅਮਿਉ ਅੰਤਰਗਤਿ ਪੀਓ ॥ ਰਿਦਿ ਬਿਗਾਸੁ ਜਾਗਿਓ, ਅਲਖਿ ਕਲ ਧਰੀ ਜੁਗੰਤਰਿ ॥ ਸਤਿਗੁਰੁ ਸਹਜ ਸਮਾਧਿ, ਰਵਿਓ ਸਾਮਾਨਿ ਨਿਰੰਤਰਿ ॥ ਉਦਾਰਉ ਚਿਤ, ਦਾਰਿਦ ਹਰਨ, ਪਿਖੰਤਿਹ ਕਲਮਲ ਤ੍ਰਸਨ ॥ ਸਦ ਰੰਗ ਸਹਜਿ ਕਲੁ ਉਚਰੈ, ਜਸੁ ਜੰਪਉ ਲਹਣੇ ਰਸਨ ॥ ੭ ॥**

## ਉਚਾਰਨ ਸੇਧ

**ਫੁਟਕਲ:** 'ਨਠਯੋ' ਦਾ ਉਚਾਰਨ 'ਨਠਿਅਉ' ਪਿਖੰਤਿਹ, ਸੰਧੀ, ਪਿਖੰਤ।

**ਪਦ ਅਰਥ:** ਮਨਿ=ਮਨ ਵਿਚ। ਬਿਸਾਸੁ=ਵਿਸ਼ਵਾਸ਼, ਸ਼ਰਧਾ। ਗਹਰਿ=ਗੰਭੀਰ (ਹਰੀ) ਵਿਚ। ਗਹੁ=ਪਹੁੰਚ। ਹਦਰਥਿ=ਹਜ਼ਰਤ (ਗੁਰੂ ਨਾਨਕ) ਨੇ। ਗਰਲ=ਜ਼ਹਿਰ। ਤਨਿ=ਸਰੀਰ ਵਿਚੋਂ। ਨਠਯੋ=ਨੱਸ ਗਿਆ। ਅਮਿਉ=ਅੰਮ੍ਰਿਤ। ਅੰਤਰਗਤਿ=(ਆਪਣੇ) ਅੰਦਰੋਂ ਹੀ।

ਰਿਦ=ਹਿਰਦੇ ਵਿਚ। ਬਿਗਾਸੁ=ਖੇੜਾ, ਪ੍ਰਕਾਸ਼। ਅਲਖਿ=ਲਖਤਾ ਤੋਂ ਪਰੇ (ਹਰੀ) ਨੇ। ਕਲ=ਸੱਤਾ। ਧਰੀ=ਰਖੀ ਹੈ। ਜੁਗੰਤਰਿ=ਜੁਗ (ਸੰਸਾਰ) ਦੇ ਅੰਦਰੇ ਸਹਜ ਸਮਾਧਿ=ਅਡੋਲ ਅਵਸਥਾ ਵਿਚ। ਰਵਿਓ=ਵਿਆਪਕ ਹੋ ਰਿਹਾ ਹੈ। ਸਾਮਾਨਿ=ਇਕੋ ਜਿਹਾ। ਨਿਰੰਤਰਿ=ਇਕ ਰਸ। ਉਦਾਰਉ

ਚਿਤ=ਖੁਲ੍ਹੇ ਦਿਲ ਵਾਲਾ। ਦਾਰਦਿ ਹਰਨ=ਗਰੀਬੀ ਦੂਰ ਕਰਨ ਵਾਲਾ। ਪਿਖੰਤਿਹ=ਵੇਖਦਿਆਂ (ਦਰਸ਼ਨ ਕਰਦਿਆਂ)। ਕਲਮਲ=ਪਾਪ। ਤ੍ਰਸਨ=ਤ੍ਰਾਹ (ਡਰ) ਜਾਂਦੇ ਹਨ। ਸਦ=ਸਦਾ, ਸਦੀਵੀ। ਰੰਗਿ=ਪ੍ਰੇਮ ਵਿਚ। ਸਹਜ=ਸਹਜੇ ਹੀ। ਕਲੁ=ਕਲ ਸਹਾਰ। ਜੰਪਉ=ਉਚਾਰਦਾ ਹਾਂ। ਲਹਣੇ=(ਭਾਈ) ਲਹਿਣੇ ਜੀ ਦਾ। ਰਸਨ=ਜੀਭ ਨਾਲ।੭।

**ਅਰਥ** : (ਹੇ ਗੁਰੂ ਅੰਗਦ ਜੀ! ਤੁਸਾਂ ਆਪਣੇ) ਮਨ ਵਿਚ ਸ਼ਰਧਾ ਪ੍ਰਾਪਤ ਕੀਤੀ, ਹਜ਼ਰਤ ਨਾਨਕ ਨੇ (ਆਪ ਜੀ ਨੂੰ) ਗਹਿਰ-ਗੰਭੀਰ (ਹਰੀ) ਵਿਚ ਪਹੁੰਚ ਦਿਤੀ ਹੈ। ਨਾਸ਼ ਕਰਨ ਵਾਲਾ ਜ਼ਹਿਰ (ਆਪ ਜੀ ਦੇ) ਸਰੀਰ ਚੋਂ ਦੂਰ ਹੋ ਗਿਆ ਹੈ (ਅਤੇ ਆਪ ਜੀ ਨੇ) ਅੰਦਰੋਂ ਹੀ (ਭਾਵ ਅੰਤਰਮੁਖਿ ਬ੍ਰਿਤੀ ਦੁਆਰਾ) ਅੰਮ੍ਰਿਤ ਪੀਤਾ ਹੈ। (ਜਿਸ) ਅਲਖ (ਹਰੀ) ਨੇ ਜੁਗ (ਸੰਸਾਰ) ਵਿਚ (ਆਪਣੀ) ਸੱਤਾ ਰਖੀ ਹੈ (ਉਸ ਦਾ) ਪ੍ਰਕਾਸ਼ (ਆਪ ਜੀ ਦੇ) ਹਿਰਦੇ ਵਿਚ ਜਾਗ ਪਿਆ ਹੈ। (ਪਰਮਾਤਮਾ ਜੋ) ਇਕ ਰਸ ਹੋ ਕੇ ਵਿਆਪਕ ਹੈ (ਉਸ ਵਿੱਚ) ਸਤਿਗੁਰੂ (ਅੰਗਦ ਦੇਵ ਜੀ) ਅਡੋਲਤਾ ਵਾਲੀ ਸਮਾਧੀ (ਲਾਈ ਰਖਦੇ ਹਨ)। (ਗੁਰੂ ਅੰਗਦ ਦੇਵ) ਖੁਲ੍ਹੇ ਦਿਲ ਵਾਲੇ ਹਨ, ਗਰੀਬੀ ਦੂਰ ਕਰਨ ਵਾਲੇ ਹਨ। (ਜਿਨ੍ਹਾਂ ਨੂੰ) ਵੇਖਦਿਆਂ ਪਾਪ ਵੀ ਤ੍ਰਾਂਹੰਦੇ (ਡਰਦੇ) ਹਨ। ਕਲ (ਭੱਟ ਆਖਦਾ ਹੈ ਕਿ ਮੈਂ) ਸਦੀਵੀ ਪ੍ਰੇਮ ਵਿੱਚ ਸਹਜੇ ਹੀ (ਆਪਣੀ) ਜੀਭ ਨਾਲ ਲਹਣਾ ਜੀ ਦਾ ਜਸ ਉਚਾਰਦਾ ਹਾਂ ।੭।

## ਸਾਰਥਕ ਵੀਚਾਰ

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਮਨ ਵਿਚ ਦ੍ਰਿੜ ਭਰੋਸਾ ਪਾ ਲਿਆ ਸੀ ਕਿ ਜੋ ਇਲਾਹੀ ਦਾਤਿ ਹਜ਼ਰਤ ਗੁਰੂ ਬਾਬਾ ਨਾਨਕ ਜੀ ਨੇ ਆਪ ਜੀ ਨੂੰ ਬਖਸ਼ੀ ਉਹ ਬੜੀ ਗੌਰਵਤਾ ਵਾਲੀ ਹੈ। ਜਦੋਂ ਆਪ ਜੀ ਨੇ ਅੰਤਰਮੁਖਿ ਹੋ ਕੇ ਗੁਰੂ ਬਾਬਾ ਜੀ ਪਾਸੋਂ ਅੰਮ੍ਰਿਤ ਨਾਮ ਪੀਤਾ, ਸਰੀਰ ਨੂੰ ਨਾਸ਼ ਕਰਨ ਵਾਲੀ ਸਾਰੀ ਜ਼ਹਿਰ ਦੌੜ ਗਈ। ਆਪ ਜੀ ਦੇ ਹਿਰਦੇ ਵਿਚ ਨਿਰੰਜਨੀ ਜੋਤਿ ਦਾ ਪ੍ਰਕਾਸ਼ ਹੋਣ ਨਾਲ ਸੁਰਤਿ ਵਿਚ ਅਤੇ ਸਭ ਪਾਸੇ ਸਿਖੀ ਦਾ ਆਦਰਸ਼ਕ ਖੇੜਾ ਹੀ ਨੂਰ ਜਗਮਗਾ ਉਠਿਆ, ਇਹ ਸਤਿਗੁਰੂ ਜੀ ਦੀ ਜ਼ਾਹਰ ਕਲਾ ਵਰਤੀ। ਆਪ ਜੀ ਦੀ ਸਮਾਧੀ ਵਿਚ ਸਤਿਗੁਰੂ ਇਕ ਰਸ ਹੋ ਕੇ ਪੂਰਨ ਹੈ। ਗੁਰੂ ਬਾਬਾ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਕਈ ਵਾਰੀ ਪ੍ਰੀਖਿਆ ਲਈ ਅਤੇ ਆਪ ਹਰੇਕ ਪਰਚੇ ਚੋਂ ਪਾਸ ਹੋਏ, ਅਡੋਲ ਰਹੇ। ਆਪ ਉਦਾਰਚਿਤ ਵਾਲੇ, ਦੁਖ ਦਰਦਿਰਾਂ ਨੂੰ ਹਰਨ ਵਾਲੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਦਰਸ਼ਨ ਕਰਨ ਵਾਲਿਆਂ ਦੇ ਪਾਪ ਤ੍ਰਾਹ ਤ੍ਰਾਹ ਕਰ ਉਠਦੇ ਹਨ ਭਾਵ ਡਰਦੇ ਹੋਏ ਭਜ ਜਾਂਦੇ ਹਨ।

ਕਲ (ਭੱਟ) ਕਹਿੰਦਾ ਹੈ ਕਿ ਮੈਂ ਅਜਿਹੇ ਮਹਾਨ ਗੁਰੂ ਅੰਗਦ ਦੇਵ ਜੀ ਦਾ ਜਸ ਜੀਭ ਨਾਲ ਜਪਦਾ ਹੀ ਰਹਾਂ ਅਤੇ ਇਸੇ ਰਸ ਵਿਚ ਮਗਨ ਰਹਾਂ, ਇਹ ਮੇਰੀ ਦਿਲੀ ਇੱਛਾ ਹੈ।

**ਨਾਮੁ ਅਵਖਧੁ, ਨਾਮੁ ਆਧਾਰੁ, ਅਰੁ ਨਾਮੁ ਸਮਾਧਿ ਸੁਖੁ, ਸਦਾ ਨਾਮ ਨੀਸਾਣੁ ਸੋਹੈ ॥ ਰੰਗਿ ਰਤੌ ਨਾਮ ਸਿਉ, ਕਲ, ਨਾਮੁ ਸੁਰਿ ਨਰਹ ਬੋਹੈ ॥ ਨਾਮ ਪਰਸੁ ਜਿਨਿ ਪਾਇਓ, ਸਤੁ ਪ੍ਰਗਟਿਓ ਰਵਿ ਲੋਇ॥ ਦਰਸਨਿ ਪਰਸਿਐ ਗੁਰੂ ਕੈ,**

**ਅਠਸਠਿ ਮਜਨੁ ਹੋਇ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ । **ਫੁਟਕਲ** : 'ਪਰਸਿਐ' ਨੂੰ ਪਰਸੀਐ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਅਵਖਧੁ=ਦਵਾਈ। ਆਧਾਰੁ=ਆਸਰਾ। ਅਰੁ=ਅਤੇ। ਸਮਾਧਿ ਸੁਖੁ=ਸਮਾਧੀ ਵਾਲਾ ਸੁਖ। ਨੀਸਾਣੁ=ਝੰਡਾ। ਸੋਹੈ=ਸੋਭਦਾ ਹੈ। ਰੰਗਿ ਰਤੌ=ਪ੍ਰੇਮ ਵਿਚ ਰੰਗਿਆ ਹੈ। ਨਾਮ ਸਿਉ=ਨਾਮ ਨਾਲ। ਕਲ=ਹੇ ਕਲ ਸਹਾਰ !। ਸੁਰਿ ਨਰਹ=ਦੇਵਤਿਆਂ ਤੇ ਮਨੁੱਖਾਂ ਨੂੰ। ਬੋਹੈ=ਸੁਗੰਧਿਤ ਕਰਦਾ ਹੈ। ਨਾਮ ਪਰਸੁ=ਨਾਮ ਦੀ ਛੁਹ। ਜਿਨਿ=ਜਿਸ (ਮਨੁੱਖ) ਨੇ। ਸਤੁ ਪ੍ਰਗਟਿਓ=ਧਰਮ ਪ੍ਰਗਟ ਹੋਇਆ ਹੈ। ਰਵਿ=ਸੂਰਜ। ਲੋਇ=ਸੰਸਾਰ ਵਿਚ। ਦਰਸਨਿ ਪਰਸਿਐ=ਦਰਸ਼ਨ ਪਰਸਨ (ਕਰਨ) ਨਾਲ। ਅਠਸਠਿ=ਅਠਾਹਠ (ਤੀਰਥਾਂ ਦਾ)। ਮਜਨੁ=ਇਸ਼ਨਾਨ ।੮।

**ਅਰਥ:** (ਪਰਮਾਤਮਾ ਦਾ) ਨਾਮ (ਸਾਰੇ ਰੋਗਾਂ ਦੀ) ਦਵਾਈ ਹੈ, ਨਾਮ (ਸਭ ਜੀਆਂ ਦਾ) ਆਸਰਾ ਹੈ ਅਤੇ ਨਾਮ ਹੀ ਸਮਾਧੀ ਵਾਲਾ ਸੁਖ, (ਅਤੇ ਹੇ ਗੁਰ ਅੰਗਦ ਦੇਵ ਜੀ!) ਨਾਮ ਦਾ ਨੀਸਾਣ (ਝੰਡਾ) ਸਦੀਵੀ (ਆਪ ਜੀ ਦੇ ਪਾਵਨ ਹੱਥਾਂ ਵਿਚ) ਸੋਭਦਾ ਹੈ। ਹੇ ਕਲ ਸਹਾਰ! (ਗੁਰੂ ਅੰਗਦ ਦੇਵ ਜੀ ਦਾ ਮਨ) ਨਾਮ ਨਾਲ ਪ੍ਰੇਮ ਵਿਚ ਰੰਗਿਆ ਹੋਇਆ ਹੈ (ਅਤੇ ਉਹ) ਨਾਮ ਦੇਵਤਿਆਂ ਤੇ ਮਨੁੱਖਾਂ (ਸਭ) ਨੂੰ ਸੁਗੰਧਿਤ ਕਰਦਾ ਹੈ। ਜਿਸ (ਮਨੁੱਖ ਨੇ) ਨਾਮ ਦੀ ਛੁਹ (ਗੁਰੂ ਅੰਗਦ ਦੇਵ ਜੀ ਤੋਂ) ਪ੍ਰਾਪਤ ਕੀਤੀ ਹੈ (ਉਸ ਦਾ) ਸਤ (ਧਰਮ) ਦੁਨੀਆ ਵਿਚ ਸੂਰਜ ਵਾਂਗ ਪ੍ਰਗਟ ਹੋਇਆ ਹੈ। (ਭੱਟ ਜੀ ਨਿਸ਼ਚੇ ਨਾਲ ਇਹ ਕਹਿ ਰਹੇ ਹਨ ਕਿ) ਗੁਰੂ (ਅੰਗਦ ਦੇਵ ਜੀ ਦਾ) ਦਰਸ਼ਨ ਕਰਨ ਨਾਲ ਅਠਾਹਠ (ਤੀਰਥਾਂ ਦਾ) ਇਸ਼ਨਾਨ ਹੋ ਜਾਂਦਾ ਹੈ।੮।

## ਸਾਰਥਕ ਵੀਚਾਰ

ਇਸ ਸਵਈਏ ਵਿਚ ਪਰਮੇਸ਼ਰ ਦੇ ਨਾਮ ਦੀ ਵਡਿਆਈ ਕੀਤੀ ਹੈ। ਪ੍ਰਭੂ ਦਾ ਨਾਮ ਹੀ ਸਭ ਰੋਗਾਂ ਦੀ ਦਵਾਈ, ਨਾਮ ਹੀ ਸਭ ਦਾ ਆਸਰਾ, ਸਭ ਨੂੰ ਢਾਰਸ ਦੇਣ ਵਾਲਾ ਹੈ। ਨਾਮ ਹੀ ਸਮਾਧੀ ਵਿਚ ਸੁਖ ਰੂਪ ਅਤੇ ਨਾਮ ਦਾ ਝੰਡਾ ਹਰ ਪਾਸੇ ਝੂਲਦਾ ਸੋਭਾ ਦੇ ਰਿਹਾ ਹੈ। ਕਲ ਕਵੀ ਜੀ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਉਸ ਨਾਮ ਵਿਚ ਰਤੇ ਹੋਏ ਹਨ ਜੋ ਦੇਵਤਿਆਂ ਤੇ ਮਨੁੱਖਾਂ ਨੂੰ ਸੁਗੰਧਿਤ ਕਰਨ ਵਾਲਾ ਹੈ।

ਗੁਰਬਾਣੀ ਦਾ ਅਧਿਐਨ ਕਰੀਏ ਤਾਂ ਪਤਾ ਲਗਦਾ ਹੈ ਕਿ ''ਦਰਸਨ ਡਿਠੇ ਲਹਨਿ ਵਿਜੋਗਾ ਜੀਉ'' ਦਰਸ਼ਨ ਨਾਲ ਰੋਗ ਦੂਰ ਹੋ ਜਾਂਦੇ ਹਨ, ਅੋਰਗਤਾ ਪ੍ਰਾਪਤ ਹੋ ਜਾਂਦੀ ਹੈ। ਸੁਖਮਨੀ ਸਾਹਿਬ ਵਿਚ ''ਸਰਬ ਰੋਗ ਕਾ ਅਉਖਧੁ ਨਾਮ' ਦਸਿਆ ਹੈ:–

**ਸਿਮਰਿ ਸਿਮਰਿ ਨਾਮੁ ਬਾਰੰਬਾਰ ॥**
**ਨਾਨਕ ਜੀਅ ਕਾ ਇਹੈ ਅਧਾਰ ॥** [ਪੰਨਾ ੨੯੫

ਨਾਮ, ਨਾਮੀ ਤੇ ਨਾਮ ਜਪਣ ਵਾਲੇ ਤਿੰਨਾਂ ਦਾ ਇਕ ਰੂਪ ਹੋਣਾ ਇਹ ਨਿਰ-ਵਿਕਲਪ ਸਮਾਧੀ ਹੈ। ਜੇ ਨਾਮ ਜਪਣ ਵਾਲਾ ਨਾਮ ਵਿਚ ਲੀਨ ਨਹੀਂ ਹੁੰਦਾ ਤਾਂ ਇਸ ਤੋਂ ਵੱਡਾ ਵਿਕਲਪ ਕੋਈ ਨਹੀਂ।

ਸਮਾਧੀ ਦਾ ਸੁਖ ਨਾਮ ਹੈ ਕਿਉਂਕਿ ਨਾਮ ਨੇ ਮਨ ਨੂੰ ਇਕਾਗਰ ਤੇ ਸ਼ਾਂਤ ਚਿਤ ਕਰਨਾ ਹੈ। ਨਾਮ ਦੀ ਸੁਗੰਧੀ ਸਭ ਦੇ ਅੰਦਰ ਹੈ ਪਰ ਨਾਮ ਹੀਣੇ ਮਨੁੱਖ ਦੀ ਹਾਲਤ 'ਜਿਉ ਝਾੜ ਮ੍ਰਿਗ ਭਾਲੇ' ਵਾਲੀ ਬਣੀ ਹੋਈ ਹੈ। ਨਾਮ ਦਾ ਰਸੀਆ ਬਣੇ ਬਿਨਾ ਆਤਮਿਕ ਅਨੰਦ ਪ੍ਰਾਪਤ ਨਹੀਂ ਹੁੰਦਾ।

ਇਕ ਗਲ ਯਾਦ ਰਖੀਏ ਕਿ ਜਿਸ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੋ ਜਾਂਦਾ ਹੈ ਅਥਵਾ ਜਿਸ ਨੂੰ ਨਾਮ ਦਾ ਪਰਸ਼ਾਦ ਪ੍ਰਾਪਤ ਹੋ ਜਾਂਦਾ ਹੈ, ਉਸ ਦੇ ਅੰਦਰ ''ਕੋਟਿ ਸੂਰ ਨਾਨਕ ਪ੍ਰਕਾਸ' ਵਾਲੀ ਹਾਲਤ ਬਣ ਜਾਂਦੀ ਹੈ। ਗੁਰੂ ਦਾ ਦਰਸ਼ਨ ਪਰਸਣ ਦੀ ਮਹੱਤਤਾ ਮਹਾਨ ਹੈ ਕਿਉਂਕਿ ਸਮੂਹ ਤੀਰਥਾਂ ਦਾ ਇਸ਼ਨਾਨ ਅੰਤਰਗਤਿ ਤੀਰਥ ਤੇ ਹੋ ਜਾਂਦਾ ਹੈ।

**ਸਚੁ ਤੀਰਥੁ, ਸਚੁ ਇਸਨਾਨੁ, ਅਰੁ ਭੋਜਨੁ ਭਾਉ ਸਚੁ, ਸਦਾ ਸਚੁ ਭਾਖੰਤੁ ਸੋਹੈ ॥ ਸਚੁ ਪਾਇਓ ਗੁਰ ਸਬਦਿ, ਸਚੁ ਨਾਮੁ ਸੰਗਤੀ ਬੋਹੈ ॥ ਜਿਸੁ ਸਚੁ ਸੰਜਮੁ ਵਰਤੁ ਸਚੁ, ਕਬਿ ਜਨ ਕਲ ਵਖਾਣੁ ॥ ਦਰਸਨਿ ਪਰਸਿਐ ਗੁਰੂ ਕੈ, ਸਚੁ ਜਨਮੁ ਪਰਵਾਣੁ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੰਗਤੀਂ।

**ਪਦ ਅਰਥ:** ਸਚੁ=ਸਦਾ ਥਿਰ ਰਹਿਣ ਵਾਲਾ। ਭਾਉ=ਪ੍ਰੇਮ। ਭਾਖੰਤੁ=ਜਪਣ ਵਾਲਾ। ਸੋਹੈ=ਸੋਭਦਾ ਹੈ। ਗੁਰ ਸਬਦਿ=ਗੁਰੂ ਦੇ ਸ਼ਬਦ ਦੁਆਰਾ। ਸੰਗਤੀ ਬੋਹੈ=ਸੰਗਤਾਂ ਨੂੰ ਸੁਗੰਧਤ ਕਰਦਾ ਹੈ। ਸੰਜਮੁ=। ਵਰਤੁ=। ਕਲ=ਹੇ ਕਲ ਸਹਾਰ!। ਵਖਾਣੁ=ਆਖ। ਪਰਵਾਣੁ=ਪ੍ਰਮਾਣੀਕ, ਭਾਵ ਸਫਲ।੯।

**ਅਰਥ:** ਸਦਾ ਥਿਰ ਪ੍ਰਭੂ ਦਾ ਨਾਮ (ਹੀ ਗੁਰੂ ਅੰਗਦ ਦੇਵ ਜੀ ਲਈ) ਤੀਰਥ ਹੈ, ਨਾਮ ਹੀ ਇਸ਼ਨਾਨ ਹੈ, ਨਾਮ ਰੂਪ ਪ੍ਰੀਤੀ ਭੋਜਨ ਹੈ, ਅਤੇ ਨਾਮ ਜਪਣ ਵਾਲੇ (ਗੁਰੂ ਅੰਗਦ ਜੀ) ਸੋਭਾ ਪਾ ਰਹੇ ਹਨ। ਗੁਰੂ ਦੇ ਸ਼ਬਦ ਦੁਆਰਾ ਹੀ (ਆਪ ਨੇ) ਸਚ (ਨਾਮ) ਪ੍ਰਾਪਤ ਕੀਤਾ (ਅਤੇ) ਸਚ ਰੂਪ ਨਾਮ ਹੀ ਸੰਗਤ ਨੂੰ ਸੁਗੰਧਤ ਕਰਦਾ ਹੈ।

ਹੇ ਕਲਸਹਾਰ ਜਨ ਕਵੀ ! ਆਖ ਜਿਸ (ਗੁਰੂ ਗੁਰੂ ਅੰਗਦ ਜੀ) ਦਾ ਸੰਜੰਮ ਸਚ (ਨਾਮ) ਹੈ (ਅਤੇ) ਵਰਤ (ਪ੍ਰਭੂ ਦਾ) ਨਾਮ ਹੈ, (ਉਸ ਗੁਰੂ ਦਾ) ਦਰਸ਼ਨ ਕਰਨ ਨਾਲ ਸਦਾ ਥਿਰ ਰਹਿਣ ਵਾਲਾ ਨਾਮ (ਪ੍ਰਾਪਤ) ਹੋ ਜਾਂਦਾ ਹੈ ਅਤੇ ਮਨੁੱਖਾ ਜਨਮ ਸਫਲ ਹੋ ਜਾਂਦਾ ਹੈ।੯।

## ਸਾਰਥਕ ਵੀਚਾਰ

ਗੁਰੂ ਅੰਗਦ ਦੇਵ ਜੀ ਨੇ ਸਦਾ ਥਿਰ ਪ੍ਰਭੂ ਦੇ ਨਾਮ ਨੂੰ ਤੀਰਥ ਅਤੇ ਸਤਿਨਾਮ ਨੂੰ ਹੀ ਇਸ਼ਨਾਨ

ਮੰਨਿਆ ਹੈ। ਗੁਰਬਾਣੀ ਵਿਚ 'ਤੀਰਥੁ ਹਮਰਾ ਹਰਿ ਕੋ ਨਾਮੁ' ਅਥਵਾ 'ਤੀਰਥ ਨਾਵਣੁ ਜਾਉ ਤੀਰਥੁ ਨਾਮੁ ਹੈ' ਨੂੰ ਪਰਵਾਨਿਆ ਹੈ। ਜਿਸ ਅਸਥਾਨ ਨੇ ਪਰਮੇਸ਼ਰ ਦਾ ਨਾਮ ਜਪਿਆ ਜਾਂਦਾ ਹੈ, ਸਹੀ ਅਰਥਾਂ ਵਿਚ ਓਹੀ ਤੀਰਥ ਹੈ। ਗੁਰੂ ਪਾਤਿਸ਼ਾਹ ਜੀ ਨੇ 'ਅੰਤਰਿ ਗਤਿ ਤੀਰਥ' ਨੂੰ ਮਹਾਨਤਾ ਦਿਤੀ ਹੈ ਜਿਹੜਾ ਸਚ ਰੂਪ, ਤੀਰਥ ਤੇ ਇਸ਼ਨਾਨ ਕਰਦਾ ਉਹ ਸਦਾ ਸਚ ਬੋਲਦਾ ਹੈ। ਉਹ ਸਚ ਰੂਪ ਸੁਗੰਧੀ ਹੀ ਸੰਗਤਾਂ ਰਾਹੀਂ ਵੰਡਦਾ ਹੈ। ਜਿਸ ਗੁਰੂ ਦਾ ਸੰਜਮ ਹੀ ਨਾਮ ਹੈ, ਵਰਤ ਹੀ ਸਚ ਹੈ, ਉਸ ਗੁਰੂ ਦੇ ਦਰਸ਼ਨ ਕੀਤਿਆਂ ਮਨੁੱਖਾ ਜਨਮ ਸਫਲ ਹੋ ਜਾਂਦਾ ਹੈ।

ਗੁਰਮਤਿ ਵਿਚ ਕਰਮਕਾਂਡੀ ਵਰਤਾਂ, ਹਠ-ਸੰਜਮਾਂ ਲਈ ਕੋਈ ਥਾਂ ਨਹੀਂ ਹੈ।

'ਪ੍ਰੇਮ ਸੁਮਾਰਗ' ਵਿਚ ਯਥਾਰਥ ਬ੍ਰਤ ਰਖਣ ਦਾ ਜੋ ਗਿਆਨ ਦਿਤਾ ਹੈ, ਉਹ ਸਲਾਹੁਣ ਯੋਗ ਹੈ-

''ਅੱਖਾਂ ਦਾ, ਜਿਹਬਾ ਦਾ, ਸ੍ਰਵਣੋਂ ਕਾ, ਹੱਥੋਂ ਕਾ, ਪੈਰੋਂ ਕਾ, ਇੰਦ੍ਰੀ ਕਾ, ਏਹ ਬਰਤ ਰਖੇ, ਜੋ ਅਖੀਆਂ ਕਰ ਪਰਤ੍ਰਿਯਾ ਪਰਦਰਬ ਨ ਦੇਖੈ, ਜਿਹਬਾ ਕਰ ਮਿਥਯਾ ਨ ਬੋਲੇ, ਨਿੰਦਿਆ ਨ ਕਰੈ ਅਰੁ ਬਹੁਤਾ ਸ੍ਵਾਦ ਨ ਚਖੇ ਜੋ ਸਹਿਜ ਮੈ ਆਵੈ ਸੋ ਅੰਗੀਕਾਰ ਕਰੈ, ਪਰਤ੍ਰਿਯਾ ਨੂੰ ਹੱਥ ਨ ਲਾਏ, ਪੈਰਾਂ ਕਰ ਬੁਰੇ ਕਰਮ ਨੂੰ ਨਾ ਖਾਏ, ਇੰਦ੍ਰੀ ਕੋ ਸਿਵਾਇ ਅਪਨੀ ਇਸਤ੍ਰੀ ਸਪਰਸ ਨ ਕਰੇ ਅਰੁ ਧਯਾਨ ਸ੍ਰੀ ਗੁਰੂ ਪਰਮ ਗੁਰੂ ਕਾ ਕਰੈ। ਏਹ ਬ੍ਰਤ ਜੋ ਪ੍ਰਾਨੀ ਸਿਖ ਰਖੇਗਾ ਅੰਤ ਕਾਲ ਸ੍ਵਾਸ ਸੁਖਾਲੇ ਨਿਕਲਨਗੇ ਅਰੁ ਗੁਰੂ ਸ੍ਰੀ ਅਕਾਲ ਪੁਰਖ ਚਿਤ ਆਵੇਗਾ। [ਗੁਰਮਤਿ ਸੁਧਾਕਰ ਚੋਂ

**ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ ॥ ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ ॥ ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥ ਗੁਰੁ ਨਵ ਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥ ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥ ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥ ੧੦ ॥**

## ਉਚਾਰਨ ਸੇਧ

**ਫੁਟਕਲ:** (੧) 'ਸਕਲ ਮਲ' ਸੰਗੀ ਵਾਚਕ ਸ਼ਬਦ ਹੈ।

(੨) 'ਸੰਸਾਰਹ' ਨੂੰ 'ਸੰਸਾਰਾ' ਪੜ੍ਹਨਾ ਅਸ਼ੁੱਧ ਹੈ।

(੩) 'ਸੁ ਕਹੁ' ਨੂੰ 'ਸੁਕਹੁ' ਪੜ੍ਹਨਾ ਅਸ਼ੁੱਧ ਹੈ। ਇਸੇ ਤਰ੍ਹਾਂ ਬੇਧਿਆਨਾ ਹੋ ਕੇ 'ਟਲ' ਨੂੰ 'ਅਟਲ' ਪੜ੍ਹਨਾ ਠੀਕ ਨਹੀਂ ਹੈ।

(੪) 'ਅਮਿਅ' ਦਾ ਉਚਾਰਨ 'ਅਮਿਉ' ਕਰਨਾ ਅਸ਼ੁੱਧ ਹੈ। ਕੇਵਲ 'ਅ' ਨੂੰ ਲੰਮਕਾ ਕੇ ਪੜ੍ਹਨਾ ਹੈ।

(੫) 'ਸੰਸਾਰਹ' ਦਾ ਉਚਾਰਨ 'ਸੰਸਾਰਹਂ' ਬਿੰਦੀ ਸਹਿਤ ਕਰਨਾ ਅਸ਼ੁੱਧ ਹੈ।

(੬) 'ਦਰਸਨਿ ਪਰਸਿਐ' ਨੂੰ 'ਦਰਸਨਿ ਪਰਸੀਐ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ:** ਅਮਿਅ ਦ੍ਰਿਸਟਿ=ਅੰਮ੍ਰਿਤ ਦ੍ਰਿਸ਼ਟੀ। ਸੁਭ ਕਰੈ=ਚੰਗੀ (ਨਿਗਾਹ) ਕਰਦਾ ਹੈ। ਹਰੈ=ਦੂਰ ਕਰਦਾ ਹੈ। ਅਘ=ਪਾਪ। ਸਕਲ ਮਲ=ਸਾਰੀਆਂ ਮੈਲਾਂ। ਵਸਿ ਕਰੈ=ਵਸ ਵਿਚ ਭਾਵ ਕਾਬੂ ਕਰਦਾ ਹੈ। ਮਨਿ=ਮਨ ਵਿਚ। ਸੰਸਾਰਹ=ਸੰਸਾਰ ਦਾ। ਖੋਵੈ=ਨਾਸ਼ ਕਰਦਾ ਹੈ। ਨਵਨਿਧਿ ਦਰੀਆਉ=ਨੌ ਨਿਧੀਆਂ ਦਾ ਦਰਯਾ। ਜਨਮ ਹਮ=ਸਾਡੇ ਜਨਮਾਂ ਦੀ। ਟਲ=ਹੇ ਕਲ ਸਹਾਰ!। ਅਹਿਨਿਸਿ=ਦਿਨ ਰਾਤ। ਦਰਸਨਿ ਪਰਸਿਐ=ਦਰਸ਼ਨ ਪਰਸਣ ਨਾਲ। ਦੁਖੁ ਜਾਇ=ਦੁਖ ਚਲਾ ਜਾਂਦਾ ਹੈ।

**ਅਰਥ:** (ਹੇ ਸਤਿਸੰਗੀਓ ! ਗੁਰੂ ਅੰਗਦ ਦੇਵ ਪਾਤਿਸ਼ਾਹ ਜਿਸ ਮਨੁੱਖ ਉਤੇ ਆਪਣੀ) ਸ੍ਰੇਸ਼ਟ ਅੰਮ੍ਰਿਤ ਦ੍ਰਿਸ਼ਟੀ ਕਰਦਾ ਹੈ (ਦ੍ਰਿਸ਼ਟੀ ਸਾਰੇ) ਪਾਪਾਂ ਅਤੇ ਸਾਰੀਆਂ ਮੈਲਾਂ ਨੂੰ ਦੂਰ ਕਰ ਦਿੰਦੀ ਹੈ। ਕਾਮ, ਕ੍ਰੋਧ, ਲੋਭ, ਮੋਹ ਸਾਰੇ (ਵਿਕਾਰੀ) ਬਲ (ਉਸ ਦੇ) ਵਸ ਵਿਚ ਕਰ ਦਿੰਦਾ ਹੈ।

(ਗੁਰੂ ਅੰਗਦ ਦੇਵ ਜੀ ਦੇ) ਮਨ ਵਿਚ ਸਦਾ ਸੁਖ ਵੱਸ ਰਿਹਾ ਹੈ (ਉਹ ਜੋ) ਸੰਸਾਰ ਦਾ (ਹਰੇਕ) ਦੁਖ ਨਾਸ਼ ਕਰ ਦਿੰਦਾ ਹੈ। ਗੁਰੂ (ਅੰਗਦ ਦੇਵ ਜੀ) ਨੌ ਨਿਧਾਂ (ਦੇਣ ਵਾਲਾ) ਦਰਿਆ (ਸੋਮਾ) ਹੈ (ਜੋ) ਸਾਡੇ (ਕਈ) ਜਨਮਾਂ ਦੀ ਕਾਲਖ ਧੋ ਦਿੰਦਾ ਹੈ।

ਹੇ ਟਲ (ਕਲ ਕਵੀ !) ਆਖ (ਐਸੇ) ਗੁਰੂ (ਅੰਗਦ ਦੇਵ ਸਾਹਿਬ ਜੀ ਨੂੰ ਸਹਜ ਸੁਭਾਵਿਕ ਰਾਤ ਦਿਨ ਸੇਵਨਾ (ਸਿਮਰਨਾ) ਚਾਹੀਦਾ ਹੈ (ਕਿਉਂਕਿ ਐਸੇ) ਸਤਿਗੁਰੂ ਜੀ ਦੇ ਦਰਸ਼ਨ ਕਰਨ ਨਾਲ ਜਨਮ ਮਰਨ ਦਾ ਦੁਖ ਚਲਾ ਜਾਂਦਾ ਹੈ।੧੦।

## ਅਰਥ ਭੇਦ ਅਤੇ ਨਿਰਣੈ

### ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ॥

ਵਖ ਵਖ ਅਰਥ:

੧. 'ਟਲ' ਜੀ ਕਹਿਤੇ ਹੈ ਹੇ ਭਾਈ ਐਸੇ ਸਤਿਗੁਰੋਂ ਕੋ ਸਹਜ ਸੁਭਾਵਕ ਨਿਰੰਤਰ ਹੀ ਸੇਵੀਐ। [ਫ਼. ਸ.

੨. 'ਟਲ: 'ਕਲਾ ਤੇ' ਕਲ-ਸਹਾਰ' ਇਕੋ ਕਵੀ ਦੇ ਨਾਮ ਹਨ। ਇਸ ਸਵੱਯੇ ਦੀ ਅੰਤਲੀ ਤੁਕ ਭੀ ਓਹੀ ਹੈ ਜੋ ਉਤਲੇ ਦੋਹਾਂ ਸਵੱਯਾਂ ਦੀ ਹੈ। ਨਾਲੇ ਅੰਕ ਨਹੀਂ ਬਦਲਦਾ। [ਸ਼ਬਦਾਰਥ

੩. ਹੇ ਕਲ ਸਹਾਰ ! ਆਖ (ਐਸੇ) ਗੁਰੂ ਅੰਗਦ ਦੇਵ ਜੀ ਨੂੰ ਦਿਨ ਰਾਤ ਆਤਮਿਕ ਅਡੋਲਤਾ ਅਤੇ ਪ੍ਰੇਮ ਵਿਚ ਟਿਕ ਕੇ ਸੇਵਨਾ ਚਾਹੀਦਾ ਹੈ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ ਵਰਤੇ 'ਟਲ' ਸ਼ਬਦ ਬਾਰੇ ਖੋਜੀਆਂ ਵਿਚ ਮਤ ਭੇਦ ਹਨ। ਵੇਖੋ ਪਿਛੇ ਪੰਨਾ ੧੨੩, ੧੨੫ ।

## ਸਾਰਥਕ ਵੀਚਾਰ

ਪਿਛਲੇ ਸਵਈਏ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਫਲ ਦਰਸ਼ਨ ਦੀ ਮਹਿਮਾਂ ਨੂੰ ਨਿਰੂਪਣ

ਕੀਤਾ ਗਿਆ ਸੀ। ਹੁਣ ਅੰਤਲੇ ਸਵਈਏ ਵਿਚ ਗੁਰੂ ਸਾਹਿਬ ਦੀ ਅੰਮ੍ਰਿਤ-ਦ੍ਰਿਸ਼ਟੀ ਦੇ ਪ੍ਰਭਾਵ ਨੂੰ ਇਉਂ ਪ੍ਰਗਟਾਇਆ ਗਿਆ ਹੈ:–

ਜਿਸ ਮਨੁੱਖ ਉਤੇ ਗੁਰੂ ਆਪਣੀ ਅੰਮ੍ਰਿਤ ਦ੍ਰਿਸ਼ਟੀ ਕਰਦਾ ਹੈ, ਉਸ ਦੇ ਸਾਰੇ ਪਾਪਾਂ ਦੀ ਮੈਲ ਦੂਰ ਕਰ ਦਿੰਦਾ ਹੈ।

ਕਾਮ, ਕ੍ਰੋਧ, ਲੋਭ ਮੋਹ ਆਦਿ ਦੇ ਬਲ ਸਭ ਵਸ ਵਿਚ ਕਰ ਦਿੰਦਾ ਹੈ।

ਗੁਰੂ ਸਾਹਿਬ ਦੇ ਮਨ ਵਿਚ ਸਦਾ ਹੀ ਅਬਿਨਾਸ਼ ਸੁਖ ਮੌਜੂਦ ਰਹਿੰਦਾ ਹੈ ਜੋ ਸੰਸਾਰ ਦੇ ਦੁਖ ਦੂਰ ਕਰ ਦਿੰਦਾ ਹੈ। ਸਤਿਗੁਰੂ ਨਾਮ ਰੂਪੀ ਨੌ ਨਿਧੀਆਂ ਨਾਲ ਭਰਿਆ ਹੋਇਆ ਇਹੋ ਜਿਹਾ ਦਰਿਆ ਹੈ ਜੋ ਸਮੂਹ ਪਾਪਾਂ ਦੀ ਕਾਲਖ ਨੂੰ ਧੋ ਦਿੰਦਾ ਹੈ। ਗਲ ਕੀ, ਸਾਰੇ ਦੁਖ ਕਲੇਸ਼ਾਂ ਨੂੰ ਨਾਸ਼ ਕਰਨ ਵਾਲੀ ਨਾਮ-ਸ਼ਕਤੀ ਹੈ।

ਅੰਤ ਵਿਚ ਟਲ ਕਵੀ ਜੀ ਕਹਿੰਦੇ ਹਨ ਕਿ ਅਜਿਹੇ ਗੁਰੂ ਨੂੰ ਸਹਜ ਸੁਭਾਵਕ ਭਾਵ ਪ੍ਰੇਮ ਨਾਲ ਦਿਨ ਰਾਤ ਸੇਵਣਾ (ਸਿਮਰਨਾ) ਚਾਹੀਦਾ ਹੈ ਕਿਉਂਕਿ ਸਤਿਗੁਰੂ ਦਾ ਦਰਸ਼ਨ ਕੀਤਿਆਂ ਜਨਮ ਮਰਨ ਦਾ ਦੁਖ (ਭਾਵ ਆਵਾਗਵਨ) ਮੁੱਕ ਜਾਂਦਾ ਹੈ।

ਗੁਰੂ ਘਰ ਵਿਚ ਸਹਿਜ ਨਾਲ ਕੀਤੀ ਕਾਰ ਸੇਵਾ ਹੀ ਥਾਇ ਪੈਂਦੀ ਹੈ। ਸਤਿਗੁਰੂ ਵਿਚ ਅਥਾਹ ਸ਼ਕਤੀ ਹੈ। ਗੁਰੂ ਨੂੰ ਪਰਸਿਆਂ ਮਨੁੱਖ ਨੂੰ ਪਰਮ ਪਦ ਪ੍ਰਾਪਤ ਹੋ ਜਾਂਦਾ ਹੈ। ਗੁਰਬਾਣੀ ਵਿੱਚ ਸਤਿਗੁਰੂ ਜੀ ਦੀ ਸਫਲ ਸੇਵਾ ਕਰਨ ਦਾ ਇਉਂ ਆਦੇਸ਼ ਦਿੱਤਾ ਹੈ:-

**ਸੋ ਸਤਿਗੁਰੁ ਸੇਵਿਹੁ ਸਾਧ ਜਨੁ, ਜਿਨਿ ਹਰਿ ਹਰਿ ਨਾਮੁ ਦ੍ਰਿੜਾਇਆ ॥**
**ਸੋ ਸਤਿਗੁਰੁ ਪੂਜਹੁ ਦਿਨਸੁ ਰਾਤਿ, ਜਿਨਿ ਜਗੰਨਾਥੁ ਜਗਦੀਸੁ ਜਪਾਇਆ ॥**
**ਸੋ ਸਤਿਗੁਰ ਦੇਖਹੁ ਇਕ ਨਿਮਖ ਨਿਮਖ,**
**ਜਿਨਿ ਹਰਿ ਕਾ ਹਰਿ ਪੰਥੁ ਬਤਾਇਆ ॥**
**ਤਿਸ ਸਤਿਗੁਰ ਕੀ ਸਭ ਪਗੀ ਪਵਹੁ, ਜਿਨਿ ਮੋਹ ਅੰਧੇਰੁ ਚੁਕਾਇਆ ॥**
**ਸੋ ਸਤਿਗੁਰੁ ਕਹਹੁ ਸਭਿ ਧੰਨੁ ਧੰਨੁ,**
**ਜਿਨਿ ਹਰਿ ਭਗਤਿ ਭੰਡਾਰ ਲਹਾਇਆ ॥੩॥**

**[ਵਡਹੰਸ ਕੀ ਵਾਰ ਮਹਲਾ ੪- ਪੰਨਾ ੫੯੬**



# ਸਵਈਏ ਮਹਲੇ ਤੀਜੇ ਕੇ ੩

ੴ ਸਤਿਗੁਰ ਪ੍ਰਸਾਦਿ ॥ ਸੋਈ ਪੁਰਖੁ ਸਿਵਰਿ ਸਾਚਾ, ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥ ਜਿਨਿ ਭਗਤ ਭਵਜਲ ਤਾਰੇ, ਸਿਮਰਹੁ ਸੋਈ ਨਾਮੁ ਪਰਧਾਨੁ ॥ ਤਿਤੁ ਨਾਮਿ ਰਸਿਕੁ ਨਾਨਕੁ, ਲਹਣਾ ਥਪਿਓ, ਜੇਨ ਸ੍ਰਬ ਸਿਧੀ ॥ ਕਵਿ ਜਨ ਕਲ੍ਯ ਸਬੁਧੀ, ਕੀਰਤਿ ਜਨ ਅਮਰਦਾਸ ਬਿਸ੍ਰੀਯਾ ॥ ਕੀਰਤਿ ਰਵਿ ਕਿਰਣਿ ਪ੍ਰਗਟਿ ਸੰਸਾਰਹ, ਸਾਖ ਤਰੋਵਰ ਮਵਲਸਰਾ ॥ ਉਤਰਿ ਦਖਿਣਹਿ ਪੁਬਿ ਅਰੁ ਪਸ੍ਚਮਿ, ਜੈ ਜੈਕਾਰੁ ਜਪੰਥਿ ਨਰਾ ॥ ਹਰਿ ਨਾਮੁ ਰਸਨਿ ਗੁਰਮੁਖਿ ਬਰਦਾਯਉ, ਉਲਟਿ ਗੰਗ ਪਸ੍ਚਮਿ ਧਰੀਆ ॥ ਸੋਈ ਨਾਮੁ ਅਛਲੁ, ਭਗਤਹ ਭਵ ਤਾਰਣੁ, ਅਮਰਦਾਸ ਗੁਰ ਕਉ ਫੁਰਿਆ ॥ ੧ ॥

## ਉਚਾਰਨ ਸੇਧ

**ਫੁਟਕਲ:** (੧) ਸਿਰਲੇਖ ਦੇ ਅੰਤ ਵਿਚ '੩' ਅੰਕ 'ਤੀਜੇ ' ਦਾ ਸੰਕੇਤਕ ਹੈ। ਇਸ ਲਈ ਵਖਰਾ ਪੜ੍ਹਨ ਦੀ ਲੋੜ ਨਹੀਂ।

(੨) 'ਜਾ' ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ।

(੩) 'ਸ੍ਰਬ' ਨੂੰ 'ਸਰਬ' ਪੜ੍ਹਨਾ ਠੀਕ ਨਹੀਂ। 'ਸੰਸਾਰਹ' ਨੂੰ 'ਸੰਸਾਰਾ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਸਿਵਰਿ=ਸਿਮਰ। ਅਛਲੁ=ਨਾ ਛਲਿਆ ਜਾਣ ਵਾਲਾ। ਸੰਸਾਰੇ=ਸੰਸਾਰ ਵਿਚ। ਜਿਹਿ=ਜਿਸ (ਨਾਮ) ਨੇ। ਪਰਧਾਨੁ=ਸ਼੍ਰੋਮਣੀ, ਵੱਡਾ। ਤਿਤੁ ਨਾਮਿ=ਉਸ ਨਾਮ ਦੁਆਰਾ। ਰਸਿਕੁ=ਰਸੀਆ। ਥਪਿਓ=ਥਾਪਿਆ, ਟਿਕਾਇਆ। ਜੇਨ=ਜਿਸ ਨੇ। ਸ੍ਰਬ ਸਿਧੀ=ਸਾਰੀਆਂ ਸਿੱਧੀਆਂ। ਸਬੁਧੀ=ਚੰਗੀ ਬੁਧੀ ਵਾਲੇ। ਕੀਰਤਿ=ਕੀਰਤੀ, ਜੱਸ, ਵਡਿਆਈ। **ਬਿਸ੍ਰੀਯਾ**=ਖਿਲਰੀ, ਫੈਲੀ ਹੋਈ ਹੈ। ਰਵਿ ਕਿਰਣਿ= ਸੂਰਜ ਦੀਆਂ ਕਿਰਨਾਂ ਵਾਂਗ। ਸੰਸਾਰਹ=ਸੰਸਾਰ ਵਿਚ। ਸਾਖ=ਸ਼ਾਖਾਂ। ਤਰੋਵਰ=ਦਰਖ਼ਤ, ਬ੍ਰਿਛ। ਮਵਲ ਸਰਾ=ਮੌਲ ਸਰੀ। ਉਤਰਿ=ਪਹਾੜੀ ਪਾਸਾ। ਦਖਿਣਹਿ=ਦੱਖਣ ਵਾਲੀ ਦਿਸ਼ਾ ਵਿਚ। ਪੁਬਿ=ਪੂਰਬ ਦਿਸ਼ਾ ਵਿਚ। ਅਰੁ=ਅਤੇ। **ਪਸ੍ਚਮਿ**=ਪੱਛਮ ਦਿਸ਼ਾ ਵਿਚ। ਜਪੰਥਿ=ਜਪ (ਕਰ) ਰਹੇ ਹਨ। ਨਰਾ=ਮਨੁੱਖ। ਰਸਨਿ=ਰਸਨਾ ਨਾਲ। ਗੁਰਮੁਖਿ=ਗੁਰੂ (ਨਾਨਕ ਦੇਵ ਜੀ) ਨੇ। ਉਲਟਿ ਗੰਗ=(ਮਾਨੋ) ਗੰਗਾ ਉਲਟਾ ਕੇ। ਪਸਚਮਿ ਧਰੀਆ=ਪੱਛਮ ਵਲ ਵਹਾ ਦਿਤੀ। ਭਗਤਹ=ਭਗਤਾਂ ਨੂੰ। ਭਵ ਤਾਰਣੁ=ਸੰਸਾਰ ਤੋਂ ਤਾਰਨ ਵਾਲਾ। ਫੁਰਿਆ=ਸਫੁਰਨ ਹੋਇਆ ਭਾਵ ਅਨੁਭਵ ਹੋਇਆ।੧।

**ਅਰਥ:** (ਹੇ ਭਾਈ!) ਜਿਸ (ਵਾਹਿਗੁਰੂ) ਦਾ ਇਕ ਨਾਮ ਸੰਸਾਰ ਵਿਚ ਨਾ ਛਲਿਆ ਜਾਣ ਵਾਲਾ ਹੈ ਓਹੀ ਸਦਾ ਥਿਰ ਰਹਿਣ ਵਾਲਾ ਪੁਰਖ ਸਿਮਰ। ਜਿਸ (ਨਾਮ) ਨੇ ਭਗਤ ਸੰਸਾਰ ਤੋਂ ਤਾਰ ਦਿਤੇ ਹਨ ਉਸ ਸ਼੍ਰੋਮਣੀ ਨਾਮ ਨੂੰ ਸਿਮਰੋ। ਉਸ ਨਾਮ ਦੁਆਰਾ ਨਾਨਕ (ਗੁਰੂ ਆਤਮ) ਰਸੀਆ ਬਣਿਆ (ਉਸ

ਨਾਮ ਦੁਆਰਾ ਹੀ ਨਾਨਕ ਗੁਰੂ ਜੀ ਨੇ) ਲਹਿਣਾ (ਜੀ ਨੂੰ ਗੁਰੂ) ਥਾਪਿਆ (ਟਿਕਾਇਆ), ਜਿਸ ਕਰਕੇ ਸਾਰੀਆਂ ਸਿਧੀਆਂ (ਉਸ ਨੂੰ ਪ੍ਰਾਪਤ ਹੋਈਆਂ)। ਕਲ੍ਹ ਕਵੀ! (ਉਸੇ ਨਾਮ ਦੀ ਬਰਕਤ ਨਾਲ) ਚੰਗੀ ਬੁੱਧੀ ਵਾਲੇ ਅਮਰਦਾਸ ਜਨ ਦੀ ਕੀਰਤੀ ਲੋਕਾਂ ਵਿਚ ਖਿਲਰੀ ਹੋਈ ਹੈ। ਜਿਸ ਤਰ੍ਹਾਂ ਮਵਲਸਰੀ ਦੇ ਬ੍ਰਿਛ ਦੀਆਂ ਸ਼ਾਖਾਂ ਸੁਗੰਧੀ ਖਿਲਾਰਦੀਆਂ ਹਨ, (ਤਿਵੇਂ ਗੁਰੂ ਅਮਰਦਾਸ ਜੀ ਦੀ) ਕੀਰਤੀ ਸੂਰਜ ਦੀਆਂ ਕਿਰਨਾਂ ਵਾਂਗ ਸੰਸਾਰ ਵਿਚ ਪ੍ਰਗਟ ਹੋ ਰਹੀ ਹੈ (ਭਾਵ ਖਿਲਰੀ ਹੋਈ ਹੈ)। (ਆਪ ਜੀ ਦੀ ਕੀਰਤੀ) ਉਤਰ, ਦਖਣ, ਪੂਰਬ ਅਤੇ ਪਛਮ (ਭਾਵ ਚੌਹਾਂ ਦਿਸ਼ਾਂ ਵਲ ਵਸਣ ਵਾਲੇ) ਲੋਕ (ਸ੍ਰੀ ਗੁਰੂ ਅਮਰਦਾਸ ਜੀ ਦੀ) ਜੈ-ਜੈਕਾਰ ਕਰ ਰਹੇ ਹਨ। (ਜਿਹੜਾ) ਹਰੀ ਦਾ ਨਾਮ (ਆਪਣੀ ਪਾਵਨ) ਰਸਨਾ ਦੁਆਰਾ ਗੁਰੂ (ਨਾਨਕ ਦੇਵ ਜੀ) ਨੇ ਵਰਤਾਇਆ (ਉਹ ਮਾਨੋ) ਗੰਗਾਂ ਉਲਟਾ ਕੇ ਲਹਿੰਦੇ ਵਲ ਚਲਾ ਦਿਤੀ ਹੈ (ਭਾਵ ਲੋਕਾਂ ਦਾ ਸੁਭਾਉ ਬਦਲਾਅ ਦਿਤਾ ਹੈ)। ਓਹੀ ਨਾ ਛਲੇ ਜਾਣ ਵਾਲਾ ਅਤੇ ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਜੀ ਨੂੰ (ਅਜਪਾ ਜਾਪ ਵਾਂਗੂ) ਸਫੁਰਨ ਹੋਇਆ ।੧।

## ਸਾਰਥਕ ਵੀਚਾਰ

ਕਲ ਕਵੀ ਜੀ ਨੇ ਇਸ ਛੰਦ ਦੇ ਆਰੰਭ ਵਿਚ ਪਹਿਲਾਂ ਉਸ ਅਕਾਲ ਪੁਰਖ ਜੀ ਦੀ ਉਸਤਤਿ ਕੀਤੀ ਹੈ ਜਿਸ ਦਾ ਨਾਮ ਸਦਾ ਥਿਰ ਰਹਿਣ ਵਾਲਾ ਅਤੇ ਸ਼ੋਮਣੀ ਹੈ। ਹੁਣ ਤਕ ਜਗਤ ਵਿਚ ਜਿਤਨੇ ਭਗਤ ਆਏ ਹੋਏ ਹਨ ਸਾਰੇ ਨਾਮ ਦੇ ਆਸਰੇ ਹੀ ਇਸ ਬਿਖਮ ਸਾਗਰ ਤੋਂ ਤਰੇ ਹਨ ਕਿਉਂਕਿ ਕਲਿਜੁਗ ਵਿਚ ਨਾਮ ਦੀ ਪਰਧਾਨਤਾ ਹੈ:–

**੧. ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ ॥**
**ਸੋਈ ਨਾਮੁ ਪਦਾਰਥੁ ਅਮਰ ਗੁਰ, ਤੁਸਿ ਦੀਓ ਕਰਤਾਰਿ॥੬॥**

**੨. ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ, ਭਗਤ ਜਨਾ ਉਧਰੇ ॥** [ਪੰਨਾ ੬੯੫

**੩. ਇਸੁ ਜੁਗ ਮਹਿ ਸੋਭਾ ਨਾਮ ਕੀ, ਬਿਨੁ ਨਾਵੈ ਸੋਭ ਨ ਹੋਇ॥** [ਪੰਨਾ ੪੨੯

ਜੇ ਗਿਆਨ ਦ੍ਰਿਸ਼ਟੀ ਨਾਲ ਵੇਖੀਏ ਤਾਂ ਸੰਸਾਰ ਦੀ ਹਰੇਕ ਵਸਤੂ ਛਲੀ ਜਾ ਸਕਦੀ ਹੈ ਪਰ ਨਾਮ ਹੀ ਇਕ ਅਜਿਹੀ ਵਸਤੂ ਹੈ ਜੋ ਅਛੱਲ ਹੈ। ਗਿਆਨ ਨੇਤਰਾਂ ਨਾਲ ਵੇਖੀਏ ਤਾਂ ਜਗਤ ਵੀ ਸੁਪਨੇ ਵਾਂਗ ਇਕ ਛਲ ਹੀ ਹੈ:–

**ਜਗੁ ਸੁਪਨਾ ਬਾਜੀ ਬਨੀ, ਖਿਨ ਮਹਿ ਖੇਲੁ ਖੇਲਾਇ॥** [ਪੰਨਾ ੧੮

ਇਸ ਸੰਸਾਰ ਤੋਂ ਚਲਣ ਸਮੇਂ ਕੇਵਲ ਨਾਮ ਹੀ ਸਾਥੀ ਰੂਪ ਬਣ ਕੇ ਨਾਲ ਜਾਂਦਾ ਹੈ ਬਾਕੀ ਆਸਾ, ਤ੍ਰਿਸ਼ਨਾ ਦੇ ਅਧੀਨ ਕਮਾਇਆ ਮਾਲ ਮਤਾ ਸਭ ਕੁਝ ਜੀਵ ਇਥੇ ਹੀ ਛਡ ਜਾਂਦਾ ਹੈ। ਇਸ ਦੇ ਬਾਵਜੂਦ ਵੀ ਜੀਵ ਦੁਨਿਆਵੀ ਝਗੜੇ ਖੜੇ ਕਰਕੇ ਸੈਂਕੜੇ ਵਰ੍ਹਿਆਂ ਦੇ ਜੀਵਣ ਦਾ ਘੋਲ ਰਚੀ ਰਖਦਾ ਹੈ। ਗੁਰਵਾਕ ਹਨ:–

**ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥**

**ਖਾਧਾ ਹੋਇ ਸੁਆਹ, ਭੀ ਖਾਣੇ ਸਿਉ ਦੋਸਤੀ ॥**
**ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ॥**
**ਭੀ ਉਠਿ ਰਚਿਓਨੁ ਵਾਦੁ, ਸੈ ਵਰ੍ਹਿਆ ਕੀ ਪਿੜ ਬਧੀ॥** [ਪੰਨਾ ੧੪੬

ਕਰਤਾ ਪੁਰਖ ਦੇ ਮਿਲਾਪ ਦਾ ਅਸਲੀ ਮਾਰਗ ਨਾਮ ਹੈ। ਨਾਮ ਪ੍ਰਾਪਤੀ ਦੀ ਚਾਹ ਹੀ ਨਾਮ ਸਿਮਰਨ ਨਾਲ ਸਾਂਝ ਪਵਾਉਣ ਵਿਚ ਸਹਾਇਕ ਹੁੰਦੀ ਹੈ। ਨਾਮ ਦੀ ਆਸ਼ਕੀ ਪ੍ਰਭੂ ਨਾਲ ਮਿਲਾਉਂਦੀ ਹੈ। ਇਸ ਰਸਿਕ ਨਾਮ ਦੀ ਕਮਾਈ ਕਰਨ ਦੀ ਲੀਹ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਪਾਈ।

ਭਾਈ ਲਹਿਣਾ ਜੀ ਨੂੰ ਨਾਮ ਦੀ ਕਮਾਈ ਸਦਕਾ ਹੀ ਗੁਰਗਦੀ ਤੇ ਬਿਰਾਜਮਾਨ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਗੁਰੂ ਨਾਨਕ ਦੇਵ ਜੀ ਦੇ ਅੰਗ ਲਗਣ ਨਾਲ 'ਅੰਗਦ ਦੇਵ' ਬਣ ਗਏ। ਗੁਰੂ ਅਮਰਦਾਸ ਜੀ ਨੇ ਬ੍ਰਿਧ ਅਵਸਥਾ ਵਿਚ ਜੋ ਸੇਵਾ ਗੁਰੂ ਅੰਗਦ ਦੇਵ ਜੀ ਦੀ ਕੀਤੀ, ਉਸ ਦੀ ਮਿਸਾਲ ਮਿਲਣੀ ਸੰਭਵ ਨਹੀਂ। ਇਸ ਸੇਵਾ ਦੇ ਫਲ ਸਰੂਪ ਹੀ ਆਪ ਗੁਰ-ਗਦੀ ਦੇ ਅਧਿਕਾਰੀ ਬਣੇ:—

**ਲਹਣੈ ਪਾਈ ਨਾਨਕੋ, ਦੇਣੀ ਅਮਰਦਾਸ ਘਰਿ ਆਈ॥** [ਭਾ. ਗੁ. ੧-੪੬

ਕਲ ਸਹਾਰ ਕਵੀ ਜੀ ਦਸਦੇ ਹਨ ਕਿ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਸੂਰਜ ਦੀਆਂ ਕਿਰਨਾਂ ਵਾਂਗੂੰ ਜਗਤ ਤੇ ਪਸਰੀ ਹੋਈ ਹੈ, ਮੌਲਸਰੀ ਦੇ ਦਰਖਤ ਵਾਂਗੂੰ ਆਪਣੀ ਨਿਰਮਲ ਸੁਗੰਧੀ ਵੰਡ ਰਹੀ ਹੈ। ਇਹ ਸਾਰੀ ਬਰਕਤ ਨਾਮ ਦੀ ਹੈ ਜੋ ਸ੍ਰੀ ਗੁਰੂ ਅਮਰਦਾਸ ਜੀ ਨੂੰ ਸਫੁਰਨ ਹੋਇਆ, ਭਾਵ ਆਪ ਦੇ ਹਿਰਦੇ ਵਿਚ ਸੁਤੇ ਸਿਧ ਹੀ ਨਾਮ ਦਾ ਅਮੁੱਕ ਪਰਵਾਹ ਚਲ ਪਿਆ। ਆਪ ਜੀ ਨੇ ਰਸਨਾ ਦੁਆਰਾ ਅੰਮ੍ਰਿਤ ਨਾਮ ਜਪ ਕੇ ਸੰਗਤਾਂ ਵਿਚ ਵਰਤਾਇਆ।

ਸ੍ਰੀ ਗੁਰੂ ਅਮਰਦਾਸ ਜੀ ਧਰਮ ਦੇ ਪ੍ਰਚਾਰ ਲਈ ੨੨ ਮੰਜੀਆਂ ਥਾਪੀਆਂ 'ਉਲਟਿ ਗੰਗ ਪਸਚਮ ਧਰੀਆ' ਦਾ ਉਲੇਖ ਗੁਰ ਨਾਨਕ ਦੇਵ ਜੀ ਦੇ ਪੁਤਰਾਂ ਨੂੰ ਛਡ ਕੇ ਸੇਵਕਾਂ ਨੂੰ ਗੁਰਗੱਦੀ ਦੇਣ ਵਲ ਸੰਕੇਤ ਹੈ:—

ੳ- **ਹੋਰਿਓ ਗੰਗ ਵਹਾਈਐ, ਦੁਨਿਆਈ ਆਖੈ ਕਿ ਕਿਓਨੁ॥** [ਪੰਨਾ ੯੬੭
**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥**
ਅ- **ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ॥** [ਪੰਨਾ ੯੬੮

ਭਾਵ ਪਿਉ (ਗੁਰੂ ਅੰਗਦ) ਅਤੇ ਦਾਦਾ ਗੁਰੂ ਨਾਨਕ ਵਾਂਗ ਪੋਤਰਾ (ਗੁਰੂ ਅਮਰਦਾਸ) ਭੀ ਪ੍ਰਮਾਣੀਕ ਹੈ। ਇਹ ਪਦਵੀ ਨਾਮ-ਸਿਮਰਨ ਅਤੇ ਸੇਵਾ ਸਦਕਾ ਹੀ ਪ੍ਰਾਪਤ ਹੋਈ।

**ਸਿਮਰਹਿ ਸੋਈ ਨਾਮੁ ਜਖ੍ਯ ਅਰੁ ਕਿੰਨਰ, ਸਾਧਿਕ ਸਿਧ ਸਮਾਧਿ ਹਰਾ ॥ ਸਿਮਰਹਿ ਨਖ੍ਯਤ੍ਰ ਅਵਰ ਧ੍ਰੂ ਮੰਡਲ, ਨਾਰਦਾਦਿ ਪ੍ਰਹਲਾਦਿ ਵਰਾ ॥ ਸਸੀਅਰੁ ਅਰੁ ਸੂਰੁ ਨਾਮੁ ਉਲਾਸਹਿ, ਸੈਲ ਲੋਅ ਜਿਨਿ ਉਧਰਿਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਨੁ, ਅਮਰਦਾਸ ਗੁਰ ਕਉ ਫੁਰਿਆ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਮਰਹਿੰ, ਉਲਾਸਹਿੰ, ਭਗਤਹਂ।

**ਫੁਟਕਲ:** 'ਜਖ੍ਹ' ਦਾ ਉਚਾਰਨ 'ਜਖਿਅ' ਕਰਨਾ ਹੈ।

**ਫੁਟਕਲ:** 'ਨਖ੍ਹਤ੍ਰ' ਦਾ ਉਚਾਰਨ 'ਨਖਿਅਤ੍ਰ' ਕਰਨਾ ਹੈ। ਉਧਰਿਆ ਦਾ ਉਚਾਰਨ ਉੱਧਰਿਆ ਕਰਨਾ ਹੈ। ਅਛਲ ਨੂੰ ਅ+ਛੱਲ ਉਚਾਰਨਾ ਹੈ।

**ਪਦ ਅਰਥ:** ਸਿਮਰਹਿ=ਸਿਮਰਦੇ ਹਨ। ਜਖ੍ਹ=ਯਖਸ਼ ਤੇ ਕਿਨਰ ਦੇਵਤਿਆਂ ਦੀਆਂ ਜਾਤਾਂ ਹਨ। ਸਮਾਧਿ=ਸਮਾਧੀ ਵਿਚ। ਹਰਾ=ਸ਼ਿਵ ਜੀ। ਨਖ੍ਹਤ੍ਰ=ਤਾਰੇ। ਅਵਰ=ਹੋਰ। ਧ੍ਰੂ ਮੰਡਲ= ਧ੍ਰੂ ਮੰਡਲ (ਦੇ ਤਾਰੇ)। ਨਾਰਦਾਦਿ=ਨਾਰਦ ਆਦਿ। ਪ੍ਰਹਲਾਦਿ=ਪ੍ਰਹਲਾਦ ਆਦਿਕ। ਵਰਾ=ਸ੍ਰੇਸ਼ਟ। ਸਸੀਅਰੁ=ਚੰਨ। ਅਰੁ=ਅਤੇ। ਸੂਰੁ=ਸੂਰਜ। ਉਲਾਸਹਿ=ਚਾਹੁੰਦੇ ਹਨ। ਸੈਲ ਲੋਅ=ਪਥਰਾਂ ਦੇ ਢੇਰ, ਪਹਾੜਾਂ ਦੇ ਸਮੂਹ। ਜਿਨਿ=ਜਿਸ (ਨਾਮ) ਨੇ। ਉਧਰਿਆ=ਤਾਰ ਦਿਤੇ।੨।

**ਅਰਥ:** (ਹੇ ਭਾਈ !) ਉਸੇ ਨਾਮ ਨੂੰ ਯਖਸ਼ ਤੇ ਕਿਨਰ, ਸਾਧਿਕ, ਸਿੱਧ ਅਤੇ ਸ਼ਿਵ ਜੀ ਸਮਾਧੀ ਲਾ ਕੇ ਸਿਮਰਦੇ ਹਨ (ਉਸ ਨਾਮ ਨੂੰ ਅਨੇਕਾਂ) ਤਾਰੇ ਹੋਰ ਧ੍ਰੂ ਮੰਡਲ, ਨਾਰਦ ਆਦਿਕ ਤੇ ਪ੍ਰਹਲਾਦ ਆਦਿਕ ਸ੍ਰੇਸ਼ਟ ਭਗਤ ਸਿਮਰਦੇ ਹਨ।

ਚੰਨ ਅਤੇ ਸੂਰਜ (ਉਸੇ ਨਾਮ ਨੂੰ) ਚਾਹੁੰਦੇ ਹਨ ਜਿਸ (ਨਾਮ) ਨੇ ਪਥਰ ਚਿਤ ਜੀਆਂ ਦੇ ਸਮੂਹ ਤਾਰ ਦਿਤੇ। ਓਹੀ ਅਛਲ ਨਾਮ ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ, ਗੁਰੂ ਅਮਰਦਾਸ ਜੀ ਨੂੰ ਅਨੁਭਵ ਹੋਇਆ।੨।

## ਸਾਰਥਕ ਵੀਚਾਰ

ਇਸ ਛੰਦ ਵਿਚ ਭੱਟ-ਕਵੀ ਜੀ ਨੇ ਇਹ ਦਸਿਆ ਹੈ ਕਿ ਪੁਰਾਤਨ ਜਿਤਨੇ ਭਗਤ ਤੇ ਮਹਾਂ ਪੁਰਖ ਹੋਏ ਹਨ, ਉਨ੍ਹਾਂ ਨੇ ਨਾਮ ਦੀ ਅਰਾਧਨਾ ਕੀਤੀ। ਸਾਧਕ, ਜਖ ਕਿੰਨਰ, ਸਿਧ, ਸ਼ਿਵ ਜੀ, ਨਾਰਦ ਭਗਤ ਪ੍ਰਹਲਾਦ, ਸਾਰੇ ਪ੍ਰਭੂ ਦੇ ਸਿਮਰਨ ਵਿਚ ਰਹੇ ਤੇ ਨਾਮ ਦੇ ਪ੍ਰਭਾਵ ਆਸਰੇ ਉਚੇ ਪਦ ਨੂੰ ਪ੍ਰਾਪਤ ਹੋਏ। ਤਾਰਾ ਗਣ ਤੇ ਧ੍ਰੂਅ ਮੰਡਲ, ਨਾਰਦ ਆਦਿ ਮੁਨੀ ਨਾਮ ਕਰਕੇ ਸੰਸਾਰ ਵਿਚ ਪ੍ਰਗਟ ਹੋਏ। ਨਾਮ, ਪੱਥਰ ਵਤ ਭਾਰੀ ਪਾਪੀ ਲੋਕਾਂ ਦਾ ਉਧਾਰ ਕਰਨ ਵਿਚ ਵੀ ਸਮਰਥ ਹੈ।

ਸ੍ਰੀ ਗੁਰੂ ਅਮਰਦਾਸ ਜੀ ਦੀ ਕੀਰਤੀ ਦਾ ਧੁਰਾ ਉਨ੍ਹਾਂ ਦੇ ਸਿਖੀ ਜੀਵਨ ਦੀ ਸੁਗੰਧੀ ਹੈ। ਆਪ ਸਦਾ ਡੇਢ ਪਹਿਰ ਰਾਤ ਰਹਿੰਦੀ ਉਠਦੇ, ਬੱਲੂ ਸਿੱਖ ਜੋ ਰੋਜ਼ ਦਰਯਾ ਤੋਂ ਜਲ ਲਿਆਉਂਦਾ ਉਸ ਨਾਲ ਇਸ਼ਨਾਨ ਕਰਦੇ, ਸਫ਼ੈਦ ਬਸਤਰ ਪਹਿਨ ਕੇ ਦਰਬਾਰ ਵਿਚ ਜਾਂਦੇ, ਆਸਾ ਕੀ ਵਾਰ ਦਾ ਕੀਰਤਨ ਸੁਣਦੇ, ਦਿਨ ਚੜ੍ਹੇ, ਸਿਖਾਂ ਨੂੰ ਗੁਰਮਤਿ ਉਪਦੇਸ਼ ਦਿੰਦੇ, ਲੋਕਾਂ ਦੀਆਂ ਸ਼ੁਭ-ਇਛਾਵਾਂ ਪੂਰੀਆਂ ਕਰਦੇ। ਅਮੀਰ ਗਰੀਬ ਸਭ ਨਾਲ ਇਕੋ ਜਿਹਾ ਪਿਆਰ ਕਰਦੇ। ਆਪ ਵਲੋਂ ਚਲਾਏ ਲੰਗਰ ਦੀ ਅਪਾਰ

ਮਹਿਮਾ ਸੀ "ਲੰਗਰਿ ਦਉਲਤਿ ਵੰਡੀਐ ਰਸ ਅੰਮ੍ਰਿਤ ਖੀਰ ਘਿਆਲੀ॥" ਗਰੀਬਾਂ ਅਮੀਰਾਂ ਨੂੰ ਇਕੋ ਪੰਗਤ ਵਿਚ ਬਿਠਾਉਣਾ ਇਹ ਗੁਰੂ ਬਾਬਾ ਜੀ ਦੇ ਹਿੱਸੇ ਹੀ ਆਇਆ ਹੈ। ਆਪ ਜੀ ਰਾਤ ਨੂੰ ਲੰਗਰ ਦੇ ਭਾਂਡੇ ਮੂਧੇ ਮਰਵਾ ਦੇਂਦੇ ਸਨ, ਦਿਨ ਰਾਤ ਨਾਮ ਵਿਚ ਮਗਨ ਰਹਿੰਦੇ ਸਨ। ਬਾਉਲੀ ਸਾਹਿਬ ਦੀ ਤਿਆਰੀ ਲਈ ਹਰੀਪੁਰ ਤੇ ਹੋਰ ਪਹਾੜਾਂ ਤੋਂ ਲਕੜ ਮੰਗਾਈ। ਆਪ ਜੀ ਨੇ ਪਥਰ ਵਤ ਪਾਪੀ ਲੋਕਾਂ ਨੂੰ ਨਾਮ ਬਾਣੀ ਨਾਲ ਜੋੜ ਦਿਤਾ। ਆਪ ਜੀ ਦੇ ਦਰਸ਼ਨਾਂ ਦਾ ਜੋ ਪ੍ਰਭਾਵ ਸੰਗਤ ਤੇ ਪਿਆ ਉਹ ਅਜ ਤਕ ਇਤਿਹਾਸ ਵਿੱਚ ਆਪ ਜੀ ਦੀ ਇਕ ਅਭੁਲ ਯਾਦ ਬਣੀ ਹੋਈ ਹੈ।

**ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ, ਸਿਵ ਸਨਕਾਦਿ ਸਮੁਧਰਿਆ ॥ ਚਵਰਾਸੀਹ ਸਿਧ ਬੁਧ ਜਿਤੁ ਰਾਤੇ, ਅੰਬਰੀਕ ਭਵਜਲੁ ਤਰਿਆ ॥ ਉਧਉ, ਅਕ੍ਰੂਰੁ ਤਿਲੋਚਨੁ, ਨਾਮਾ, ਕਲਿ ਕਬੀਰ ਕਿਲਵਿਖ ਹਰਿਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ, ਅਮਰਦਾਸ ਗੁਰ ਕਉ ਫੁਰਿਆ ॥ ੩ ॥**

## ਉਚਾਰਨ ਸੇਧ

**ਫੁਟਕਲ:** ਸਮੁਧਰਿਆ ਨੂੰ 'ਸਮੁ ਧਰਿਆ' ਪੜ੍ਹਨਾ ਅਸ਼ੁੱਧ ਹੈ। ਸ਼ੁੱਧ ਉਚਾਰਨ 'ਸਮੁੱਧਰਿਆ' ਹੈ।

**ਨੋਟ :** ਭਗਤਹ ਨੂੰ ਭਗਤਾਂ ਉਚਾਰਨ ਠੀਕ ਨਹੀਂ ਹੈ।

**ਪਦ ਅਰਥ:** ਸਿਮਰਿ=ਸਿਮਰ ਕੇ। ਨਵ ਨਾਥ=(ਜੋਗੀਆਂ ਦੇ ਉਤਮ) ਨੌਂ ਨਾਥ ਆਦਿ ਪ੍ਰਸਿਧ (ਵਿਅਕਤੀ)। ਨਿਰੰਜਨੁ=ਮਾਇਆ ਦੀ ਕਾਲਖ ਤੋਂ ਨਿਰਲੇਪ ਹਰੀ। ਸਿਵ=ਸ਼ਿਵ ਜੀ। ਸਨਕਾਦਿ=ਸਨਕ ਸੰਨਦਨ ਆਦਿ (ਬ੍ਰਹਮਾ ਦੇ ਚਾਰ ਪੁੱਤਰ)। ਸਮੁਧਰਿਆ=ਚੰਗੀ ਤਰ੍ਹਾਂ ਤਰ ਗਏ। ਚਵਰਾਸੀਹ ਸਿਧ=ਚੌਰਾਸੀ ਸਿਧ। ਬੁਧ=ਸਿਆਣੇ। ਜਿਤੁ ਰਾਤੇ=ਜਿਸ (ਰੰਗ ਵਿਚ) ਰੰਗੇ ਗਏ। ਅੰਬਰੀਕ=ਭਗਤ ਦਾ ਨਾਮ ਹੈ। ਉਧਉ **ਅਕ੍ਰੂਰੁ**=(ਦੋਵੇਂ) ਕ੍ਰਿਸ਼ਨ ਜੀ ਦੇ ਭਗਤ ਹਨ। ਤਿਲੋਚਨੁ ਨਾਮਾ=ਤ੍ਰਿਲੋਚਨ ਤੇ ਨਾਮਦੇਵ। ਕਲਿ=ਕਲਜੁਗ ਵਿਚ। ਕਿਲਵਿਖ=ਪਾਪ। ਹਰਿਆ=ਦੂਰ ਕੀਤੇ।੩।

**ਅਰਥ:** ਉਸ ਹਰੀ ਦੇ ਪਵਿਤਰ ਨਾਮ ਨੂੰ ਸਿਮਰ ਕੇ ਨੌਂ ਨਾਥ, ਸ਼ਿਵ ਜੀ, ਸਨਕ ਸਨੰਦਨ ਆਦਿ (ਤਰ ਗਏ)। ਚੌਰਾਸੀ, ਸਿਧ, (ਹੋਰ) ਸਿਆਣੇ ਜਿਸ (ਨਾਮ ਦੇ ਰੰਗ ਵਿਚ) ਰੰਗੇ ਗਏ (ਅਤੇ) ਅੰਬਰੀਕ (ਭਗਤ ਵੀ) ਸੰਸਾਰ ਸਾਗਰ ਤੋਂ ਤਰ ਗਿਆ।

ਕਲਜੁਗ ਵਿੱਚ (ਉਸ ਨਾਮ ਨੇ) ਊਧੌਂ, ਅਕਰੂਰ, ਤ੍ਰਿਲੋਚਨ, ਨਾਮਦੇਵ, ਕਬੀਰ (ਆਦਿ ਭਗਤਾਂ) ਦੇ ਪਾਪ ਦੂਰ ਕੀਤੇ। ਉਹ ਅਛੱਲ (ਨਾਮ ਜੋ) ਭਗਤ ਜਨਾਂ ਨੂੰ ਸੰਸਾਰ ਸਾਗਰ ਤੋਂ ਪਾਰ ਕਰਨ ਵਾਲਾ ਹੈ, ਗੁਰੂ ਅਮਰਦਾਸ ਜੀ ਨੂੰ ਅਨੁਭਵ ਹੋਇਆ।੩।

## ਸਾਰਥਕ ਵੀਚਾਰ

ਇਸ ਛੰਦ ਵਿਚ ਵੀ ਨਾਮ-ਸਿਮਰਨ ਦੀ ਵਡਿਆਈ ਦਾ ਹੀ ਉਲੇਖ ਹੈ। ਨੌ ਨਾਥਾਂ, ਸ਼ਿਵ ਜੀ,

ਬ੍ਰਹਮਾ ਦੇ ਚਾਰ ਪੁਤਰਾਂ (ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ) ਹੋਰ ਰਿਖੀਆਂ ਨੇ ਪਰਮਾਤਮਾ ਦਾ ਨਾਮ ਜਪਿਆ ਜਿਸ ਦੀ ਬਦੌਲਤ ਉਹ ਸੰਸਾਰ ਸਾਗਰ ਤੋਂ ਪਾਰ ਹੋਏ। ਰਾਜਾ ਅੰਬਰੀਕ, ਦੁਰਬਾਸ਼ਾ ਰਿਖੀ, ਚੌਰਾਸੀ, ਸਿਧ, ਬੁਧ ਆਦਿਕ ਸਾਰੇ ਨਾਮ ਜਪਣ ਵਾਲੇ ਹੀ ਹੋਏ ਹਨ। ਊਧਉ, ਅਕਰੂਰ, ਭਗਤ ਤ੍ਰਿਲੋਚਨ, ਨਾਮ ਦੇਵ, ਕਬੀਰ ਜੀ ਜੋ ਜੋ ਪ੍ਰਸਿਧ ਭਗਤ ਹੋਏ ਹਨ, ਸਭ ਨੇ ਨਾਮ ਦੇ ਆਸਰੇ ਹੀ ਪਾਪਾਂ ਦਾ ਵਿਨਾਸ਼ ਕੀਤਾ, ਭਗਤਾਂ ਨੂੰ ਤਾਰਣ ਵਾਲਾ ਓਹੀ ਸਤਿਨਾਮ ਵਾਹਿਗੁਰੂ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਸਦਕਾ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੁਤੇ ਹੀ ਅਨੁਭਵ ਹੋਇਆ।

੧੩ਵੇਂ ਛੰਦ ਵਿਚ ਵੀ ਉਪ੍ਰੋਕਤ ਭਗਤਾਂ ਦਾ ਜ਼ਿਕਰ ਆਇਆ ਹੈ, ਜਿਸ ਕਰਕੇ ਲੋੜੀਂਦੇ ਵੀਚਾਰ ਅਤੇ ਪ੍ਰਮਾਣ ਉਥੇ ਅੰਕਿਤ ਹਨ, ਵੇਖੋ ਸਵਈਆ ॥੪॥੧੩॥

**ਤਿਤੁ ਨਾਮਿ ਲਾਗਿ ਤੇਤੀਸ ਧਿਆਵਹਿ, ਜਤੀ ਤਪੀਸੁਰ ਮਨਿ ਵਸਿਆ ॥ ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ, ਚਰਣ ਚਿਤ ਅੰਮ੍ਰਿਤ ਰਸਿਆ ॥ ਤਿਤੁ ਨਾਮਿ ਗੁਰੂ ਗੰਭੀਰ ਗਰੂਅ ਮਤਿ, ਸਤ ਕਰਿ ਸੰਗਤਿ ਉਧਰੀਆ ॥ ਸੋਈ ਨਾਮੁ ਅਛਲੁ ਭਗਤਹ ਭਵ ਤਾਰਣੁ, ਅਮਰਦਾਸ ਗੁਰ ਕਉ ਫੁਰਿਆ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿੰ,

**ਪਦ ਅਰਥ:** ਤਿਤੁ ਨਾਮਿ ਲਾਗਿ=ਉਸ ਨਾਮ ਵਿਚ ਲਗ ਕੇ। ਤੇਤੀਸ ਧਿਆਵਹਿ=ਤੇਤੀ ਕ੍ਰੋੜ (ਦੇਵਤੇ) ਧਿਆਉਂਦੇ ਹਨ। ਜਤੀ ਤਪੀਸੁਰ=ਜਤੀਆਂ ਤਪੀਆਂ ਦੇ। ਮਨਿ ਵਸਿਆ=ਮਨ ਵਿਚ ਵਸਿਆ। ਗੰਗੇਵ ਪਿਤਾਮਹ=ਗੰਗਾ ਦਾ ਪੁਤਰ ਭੀਸ਼ਮ-ਪਿਤਾਮਾ। ਚਰਣ ਚਿਤ=ਚਰਨ ਵਿਚ ਚਿਤ (ਜੁੜਨ ਕਰਕੇ)। ਅੰਮ੍ਰਿਤ ਰਸਿਆ=ਅੰਮ੍ਰਿਤ ਚੋਇਆ। ਤਿਤੁ ਨਾਮਿ=ਉਸੇ ਨਾਮ ਵਿਚ ਲਗ ਕੇ। ਗਰੂਅ ਮਤਿ=ਡੂੰਘੀ ਮਤ ਵਾਲੇ। ਸਤ ਕਰਿ=ਨਿਸ਼ਚੇ ਕਰਕੇ। ਉਧਰੀਆ=ਤਰੀ ਹੈ।

**ਅਰਥ:** ਉਸ ਨਾਮ ਵਿਚ ਲਗ ਕੇ, ਤੇਤੀ ਕਰੋੜ ਦੇਵਤੇ (ਪਰਮਾਤਮਾ ਨੂੰ) ਧਿਆਉਂਦੇ ਹਨ, ਜਤੀਆਂ ਅਤੇ ਤਪੀਆਂ ਦੇ ਮਨ ਵਿਚ ਵੀ (ਉਹੀ ਨਾਮ) ਵਸਿਆ ਹੈ। ਉਸ ਨਾਮ ਨੂੰ ਗੰਗਾ ਦੇ ਪੁੱਤਰ ਭੀਸ਼ਮ ਪਿਤਾਮਾ ਨੇ (ਪਰਮਾਤਮਾ ਦੇ) ਚਰਨਾ ਵਿਚ ਚਿਤ ਅੰਮ੍ਰਿਤ (ਨਾਮ) ਚੋਇਆ।

ਉਸ ਨਾਮ ਵਿਚ (ਲਗ ਕੇ) ਗੰਭੀਰ ਤੇ ਡੂੰਘੀ ਸਮਝ ਵਾਲੇ ਸਤਿਗੁਰੂ (ਅਮਰਦਾਸ) ਦੀ ਰਾਹੀਂ ਨਿਸ਼ਚੇ ਕਰਕੇ ਸੰਗਤ (ਸੰਸਾਰ ਸਾਗਰ ਤੋਂ) ਤਰ ਰਹੀ ਹੈ। ਉਹ ਅਡੋਲ ਨਾਮ, ਭਗਤ ਜਨਾਂ ਨੂੰ ਸੰਸਾਰ ਸਾਗਰ ਤੋਂ ਤਾਰਨ ਵਾਲਾ ਨਾਮ ਗੁਰੂ ਅਮਰਦਾਸ ਨੂੰ ਅਨੁਭਵ ਹੋਇਆ।੪।

## ਸਾਰਥਕ ਵੀਚਾਰ

ਸੰਸਾਰ ਵਿਚ ਉਸੇ ਜੀਵ ਨੂੰ ਸਚਾ ਮਾਣ ਪ੍ਰਾਪਤ ਹੋਇਆ ਹੈ, ਜਿਸ ਨੇ ਪਰਮਾਤਮਾ ਨੂੰ ਸੇਵਿਆ

ਤੇ ਸਿਮਰਿਆ ਹੈ। ਗੁਰਮਤਿ ਵਿਚ ਨਾਮ ਦਾ ਅਰਾਧਣਾ ਹੀ ਪਰਮੇਸ਼ਰ ਦੀ ਪੂਜਾ ਹੈ:--

**੧. ਪ੍ਰਭ ਪੂਜਹੋ ਨਾਮੁ ਅਰਾਧਿ ॥** [ਪੰਨਾ ੧੩੧੪

**੨. ਜਾਪ ਤਾਪ ਕੋਟਿ ਲਖ ਪੂਜਾ,**
**ਹਰਿ ਸਿਮਰਣ ਤੁਲਿ ਨ ਲਾਇਣ ॥** [ਪੰਨਾ ੯੮੦

ਤੇਤੀ ਕਰੋੜ ਦੇਵਤੇ ਵੀ ਸਾਵਧਾਨ ਹੋ ਕੇ ਨਾਮ ਧਿਆਉਂਦੇ ਹਨ। ਜੇ ਜਤੀਆਂ ਤੇ ਤਪੀਆਂ ਵਲ ਨਿਗਾਹ ਮਾਰੀਏ ਤਾਂ ਉਨ੍ਹਾਂ ਦੇ ਮਨ ਵਿਚ ਨਾਮ ਹੀ ਵਸਿਆ ਹੈ। ਜਿਨ੍ਹਾਂ ਨੇ ਨਾਮ ਜਪਿਆ ਹੈ ਉਨ੍ਹਾਂ ਨੇ ਹੀ ਕਾਮ ਨੂੰ ਜਿਤਿਆ ਹੈ ਭਾਵ ਵਿਸ਼ੇ-ਵਾਸ਼ਨਾ ਤੇ ਕਾਬੂ ਪਾਇਆ ਹੈ। ਮਨ ਨੂੰ ਮਾਰਨਾ, ਭਾਵ ਇਸ ਨੂੰ ਟਿਕਾਉਣਾ ਹੀ ਸਭ ਤੋਂ ਵੱਡਾ ਤਪ ਹੈ। ਗੁਰ ਸ਼ਬਦ ਵੀਚਾਰ ਤੇ ਨਾਮ ਦਾ ਪਿਆਰ ਮਨੁੱਖ ਅੰਦਰ ਸਤੋ ਗੁਣਾਂ ਵਾਲੀ ਰਾਸ ਇਕੱਠੀ ਕਰਦਾ ਹੈ ਜਦੋਂ ਕਿ ਜਪ, ਤਪ, ਹਠ ਆਦਿ ਤਮੋ ਗੁਣਾਂ ਦੇ ਪ੍ਰਤੀਕ ਹਨ। ਗੁਰਵਾਕ ਹਨ:--

**ਨਾਮਿ ਲਾਗੈ ਦੂਖੁ ਭਾਗੈ, ਸਰਨਿ ਪਾਲਨੁ ਜੋਗੁ ॥**
**ਸਤਿਗੁਰੁ ਭੇਟੇ ਜਮ ਨ ਤੇਟੈ, ਜਿਸੁ ਧੁਰਿ ਹੋਵੈ ਸੰਜੋਗੁ ॥** [ਪੰਨਾ ੧੩੪

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਅੰਮ੍ਰਿਤ ਬਚਨ ਹਨ:--

**ਨਾਮ ਸਮਾਲਹਿ ਸੁਖਿ ਵਸਹਿ ਭਾਈ, ਸਦਾ ਸੁਖੁ ਸਾਂਤਿ ਸਰੀਰ ॥**
**ਨਾਨਕ ਨਾਮੁ ਸਮਾਲਿ ਤੂ ਭਾਈ, ਅਪਰੰਪਰ ਗੁਣੀ ਗਹੀਰ॥** [ਪੰਨਾ ੬੩੯

ਭੀਸ਼ਮ ਪਿਤਾਮਾ ਕੌਰਵਾਂ ਪਾਂਡਵਾਂ ਦੇ ਵੱਡੇ ਸਨਮਾਨ ਯੋਗ ਹੋਏ ਹਨ, ਆਪ ਜੀ ਦੀ ਮਾਤਾ ਦਾ ਨਾਮ ਗੰਗਾ ਸੀ ਜਿਸ ਕਰਕੇ ''ਸੋਈ ਨਾਮੁ ਸਿਮਰਿ ਗੰਗੇਵ ਪਿਤਾਮਹ ਚਰਣ ਚਿਤ ਅੰਮ੍ਰਿਤ ਰਸਿਆ'' ਦਾ ਸੰਕੇਤ ਦਿਤਾ ਗਿਆ ਸਮਝਿਆ ਜਾਂਦਾ ਹੈ। ਇਹ ਸਾਰੇ ਅੰਮ੍ਰਿਤ ਨਾਮ ਪੀ ਕੇ ਹੀ ਭਗਤ ਬਣੇ। ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਜੀ ਨੂੰ ਨਾਮ ਦ੍ਰਿੜ ਕਰਾਇਆ। ਅਗੋਂ ਆਪ ਨੇ ਨਾਮ ਦੁਆਰਾ ਸੰਗਤਾਂ ਦਾ ਉਧਾਰ ਕੀਤਾ ਅਤੇ ਓਹੀ ਸ਼ਕਤੀ ਸ਼ਾਲੀ ਨਾਮ ਸ੍ਰੀ ਗੁਰੂ ਅਮਰਦਾਸ ਜੀ ਦੇ ਹਿਰਦੇ ਵਿਚ ਸੁਤੇ ਹੀ ਪ੍ਰਕਾਸ਼ਮਾਨ ਹੋਇਆ। ਜਿਸ ਦੇ ਤੁਫੈਲ ਆਪ ਜੀ ਨੇ ਸਿਖ ਸੰਗਤਾਂ ਦੀ ਸੁਰਤਿ ਨੂੰ ਨਾਮ ਨਾਲ ਇਕ-ਸੁਰ ਕੀਤਾ।

**ਨਾਮ ਕਿਤਿ ਸੰਸਾਰਿ, ਕਿਰਣਿ ਰਵਿ ਸੁਰਤਰ ਸਾਖਹ ॥ ਉਤਰਿ ਦਖਿਣਿ ਪੁਬਿ ਦੇਸਿ, ਪਸ੍ਚਮਿ ਜਸੁ ਭਾਖਹ ॥ ਜਨਮੁ ਤ ਇਹੁ ਸਕਯਥੁ, ਜਿਤੁ ਨਾਮੁ ਹਰਿ ਰਿਦੈ ਨਿਵਾਸੈ ॥ ਸੁਰਿ ਨਰ ਗਣ ਗੰਧਰਬ, ਛਿਅ ਦਰਸਨ ਆਸਾਸੈ ॥ ਭਲਉ ਪ੍ਰਸਿਧੁ ਤੇਜੋ ਤਨੌ, ਕਲ੍ ਜੋੜਿ ਕਰ ਧੵਾਇਅਓ ॥ ਸੋਈ ਨਾਮੁ ਭਗਤ ਭਵਜਲ ਹਰਣੁ, ਗੁਰ ਅਮਰਦਾਸ ਤੈ ਪਾਇਓ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਖਹਂ, ਭਾਂਖਹ, ਤੈਂ।

**ਫੁਟਕਲ:** 'ਧ੍ਹਾਇਅਓ' ਨੂੰ 'ਧਿਆਇਓ' ਉਚਾਰਨਾ ਹੈ।

**ਪਦ ਅਰਥ:** ਨਾਮ ਕਿਤਿ=ਨਾਮ ਦੀ ਕੀਰਤੀ, ਸੋਭਾ। ਸੰਸਾਰਿ=ਸੰਸਾਰ ਵਿਚ। ਕਿਰਣਿ ਰਵਿ=ਸੂਰਜ ਦੀ ਕਿਰਨ ਦੁਆਰਾ। ਸੁਰਤਰ=ਸ੍ਵਰਗ ਦਾ ਬ੍ਰਿਛ। ਸਾਖਹ=ਸ਼ਾਖਾਂ। ਉਤਰਿ=ਉਤਰ (ਦੇਸ਼) ਵਿਚ। ਦਖਿਣਿ=ਦਖਣ (ਦੇਸ਼) ਵਿਚ। ਪੁਬ ਦੇਸਿ=ਪੂਰਬ ਦੇਸ਼ ਵਿਚ। ਪਸਚਮ=ਪਛਮ ਦੇਸ਼। ਭਾਖਹ=ਉਚਾਰਦੇ ਹਨ। ਸਕਯਥੁ=ਸਫਲ। ਰਿਦੈ=ਹਿਰਦੇ ਵਿਚ। ਸੁਰਿ=ਦੇਵਤੇ। ਨਰ=ਮਨੁੱਖ। ਗੰਧਰਬ=ਦੇਵਤਿਆਂ ਦੇ ਰਾਗੀ। ਛਿਅ ਦਰਸਨ=ਛੇ ਭੇਖ। ਆਸਾਸੈ=ਲੋਚਦੇ ਹਨ। ਭਲਉ ਪ੍ਰਸਿਧ=ਭਲਿਆਂ ਦੀ ਕੁਲ ਵਿਚ ਪ੍ਰਸਿਧ (ਮਸ਼ਹੂਰ)। ਤੇਜੋ ਤਨੌ=ਸ੍ਰੀ ਤੇਜ ਭਾਨ ਦਾ ਪੁੱਤਰ (ਗੁਰੂ ਅਮਰਦਾਸ)। ਕਲ੍=ਭੱਟ ਦਾ ਨਾਮ। ਜੋੜਿ ਕਰ=ਹੱਥ ਜੋੜ ਕੇ। ਧ੍ਹਾਇਅਓ=ਧਿਆਇਆ, ਸਿਮਰਿਆ। ਭਵਜਲ ਹੋਰਣ=ਸੰਸਾਰ ਦਾ ਆਵਾਗਵਣ ਦੂਰ ਕਰਨ ਵਾਲਾ। ਤੈ=ਤੂੰ (ਤੁਸਾਂ)।

**ਅਰਥ:** ਨਾਮ ਦੀ ਕੀਰਤੀ ਸੰਸਾਰ ਵਿਚ ਇਉਂ ਫੈਲ ਰਹੀ ਹੈ ਜਿਵੇਂ ਸੂਰਜ ਦੀ ਕਿਰਨ ਰੋਸ਼ਨੀ ਖਿਲਾਰਦੀ ਹੈ ਜਾਂ ਸਵਰਗ ਦੇ ਬ੍ਰਿਛ (ਕਲਪ ਬ੍ਰਿਛ) ਦੀਆਂ ਸ਼ਾਖਾਂ ਸੁਗੰਧੀ ਖਿਲਾਰਦੀਆਂ ਹਨ। ਉਤਰ ਦੱਖਣ, ਪੂਰਬ, ਪੱਛਮ (ਚੌਹਾਂ) ਕੋਨਿਆਂ (ਵਿਚ ਭਾਵ ਸਾਰੇ ਦੇਸ਼ਾਂ ਵਿਚ ਨਾਮ ਦਾ ਹੀ) ਜਸ ਉਚਾਰਦੇ ਹਨ। ਇਹ ਜਨਮ ਤਾਂ ਸਫਲ ਹੈ ਜਿਸ (ਨਾਲ) ਹਿਰਦੇ ਵਿਚ ਪਰਮਾਤਮਾ ਦਾ ਨਾਮ ਵਸ ਜਾਏ। ਦੇਵਤੇ, ਮਨੁੱਖ, ਗਣ, ਗੰਧਰਬ ਤੇ ਛੇ ਭੇਖ (ਇਸ ਨਾਮ ਨੂੰ ਹੀ) ਲੋਚਦੇ ਹਨ।

ਸ੍ਰੀ ਤੇਜ ਭਾਨ ਜੀ ਦਾ ਪੁੱਤਰ (ਸ੍ਰੀ ਗੁਰੂ ਅਮਰਦਾਸ) ਭਲਿਆਂ ਦੀ ਕੁਲ ਵਿਚ ਪ੍ਰਸਿਧ ਹੈ। ਕਲ ਕਵੀ (ਨੇ) ਹੱਥ ਜੋੜ ਕੇ (ਉਸ ਨੂੰ) ਧਿਆਇਆ ਹੈ। ਓਹ ਨਾਮ ਜੋ ਭਗਤਾਂ ਦਾ ਜਨਮ ਮਰਣ ਕਟਣ ਵਾਲਾ ਹੈ, ਹੇ ਗੁਰੂ ਅਮਰਦਾਸ ਜੀ! ਤੁਸਾਂ (ਉਸ ਨਾਮ ਨੂੰ) ਪ੍ਰਾਪਤ ਕੀਤਾ ਹੈ।੫।

## ਸਾਰਥਕ ਵੀਚਾਰ

ਚੰਦ, ਸੂਰਜ, ਬਿਜਲੀ ਆਦਿ ਦੀ ਰੋਸ਼ਨੀ ਸੀਮਤ ਅਤੇ ਬਾਹਰਮੁਖੀ ਚਾਨਣ ਦੇਣ ਨੂੰ ਸਮਰਥ ਹੈ ਪਰ ਜਿਥੇ ਕਮਰਾ ਬੰਦ ਹੋਵੇ, ਉਥੇ ਸੂਰਜ ਦੀਆਂ ਕਿਰਨਾਂ ਦਾਖਲ ਨਹੀਂ ਹੋ ਸਕਦੀਆਂ। ਇਹ ਰੋਸ਼ਨੀ ਵੀ ਇਹਨਾਂ ਦੀ ਆਪਣੀ ਨਹੀਂ, ਪ੍ਰਭੂ ਨੇ ਇਹਨਾਂ ਅੰਦਰ ਪਾਈ ਹੈ। ਪਰ ਨਾਮ-ਰੌਸ਼ਨੀ ਦੀ ਕਿਰਨ ਅੰਦਰ ਬਾਹਰ, ਦੂਰ ਦੂਰ ਤਕ ਅਗਿਆਨਤਾ ਦੇ ਹਨੇਰੇ ਵਿਚ ਭਟਕ ਰਹੇ ਪ੍ਰਾਣੀਆਂ ਨੂੰ ਠੇਡੇ ਖਾਣ ਤੋਂ ਬਚਾਉਂਦੀ ਹੈ। ਸੰਸਾਰ ਦੀਆਂ ਚੌਹਾਂ ਦਿਸ਼ਾਵਾਂ ਉਤਰ, ਦਖਣ, ਪੂਰਬ, ਪਛਮ ਜਿਸ ਪਾਸੇ ਜਾਓ, ਨਾਮ ਦਾ ਜਸ ਫੈਲ ਰਿਹਾ ਹੈ ਕਿਉਂਕਿ ਨਾਮ ਤੋਂ ਹਰੇਕ ਜੀਵ ਨੂੰ ਮਨ-ਇੱਛਤ ਸੁਖ ਮਿਲਦੇ ਹਨ। ਦੇਵਤਿਆਂ ਦਾ ਕਲਪਿਆ ਹੋਇਆ ਕਲਪ ਬ੍ਰਿਛ ਸਵਰਗਾਂ ਵਿਚ ਕਿਸੇ ਨੇ ਵੇਖਿਆ ਨਹੀਂ ਪਰ ਨਾਮ ਤਾਂ ਪਰਤੱਖ ਰੂਪ ਵਿਚ ਸਭ ਕਾਮਨਾਵਾਂ ਪੂਰੀਆਂ ਕਰਦਾ ਹੈ। ਇਸ ਲਈ ਵੱਡੇ ਵੱਡੇ ਦੇਵਤੇ, ਮਨੁੱਖ ਦੇਵਤਿਆਂ ਦੇ ਰਾਗੀ, ਛੇ ਦਰਸ਼ਨ

ਸਾਰੇ ਨਾਮ ਦੇ ਚਾਹਵਾਨ ਹਨ। ਜਿਸ (ਮਨੁੱਖ) ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ ਉਸ ਦੀ ਵਡਿਆਈ ਕਥਨ ਨਹੀਂ ਕੀਤੀ ਜਾ ਸਕਦੀ। ਸ੍ਰੀ ਗੁਰੂ ਅਰਜਨ ਦੇਵ ਜੀ ਰਾਮਕਲੀ ਰਾਗ ਵਿਚ ਫੁਰਮਾਉਂਦੇ ਹਨ:-

**ਕੋਟਿ ਜਾਪ ਤਾਪ ਬਿਸ੍ਰਾਮ॥ ਰਿਧਿ ਬੁਧਿ ਸਿਧਿ ਸੁਰ ਗਿਆਨ॥**
**ਅਨਿਕ ਰੂਪ ਰੰਗ ਭੋਗ ਰਸੈ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥੧॥**
**ਹਰਿ ਕੇ ਨਾਮ ਕੀ ਵਡਿਆਈ॥ ਕੀਮਤਿ ਕਹਣੁ ਨ ਜਾਈ ॥੧॥ਰਹਾਉ॥**
**ਸੂਰਬੀਰ ਧੀਰਜ ਮਤਿ ਪੂਰਾ ॥ ਸਹਜ ਸਮਾਧਿ ਧੁਨਿ ਗਹਿਰ ਗੰਭੀਰਾ॥**
**ਸਦਾ ਮੁਕਤੁ ਤਾ ਕੇ ਪੂਰੇ ਕਾਮ॥ ਜਾ ਕੈ ਰਿਦੈ ਵਸੈ ਹਰਿ ਨਾਮੁ ॥੨॥**
**ਸਗਲ ਸੂਖ ਆਨੰਦ ਅਰੋਗ ॥ ਸਮਦਰਸੀ ਪੂਰਨ ਨਿਰਜੋਗ ॥**
**ਆਇ ਨ ਜਾਇ ਡੋਲੈ ਕਤ ਨਾਹੀ॥ ਜਾ ਕੈ ਨਾਮੁ ਬਸੈ ਮਨ ਮਾਹੀ ॥੩॥**
**ਦੀਨ ਦਇਆਲ ਗੋਪਾਲ ਗੋਵਿੰਦ ॥ ਗੁਰਮੁਖਿ ਜਪੀਐ ਉਤਰੈ ਚਿੰਦ ॥**
**ਨਾਨਕ ਕਉ ਗੁਰਿ ਦੀਆ ਨਾਮੁ ॥**
**ਸੰਤਨ ਕੀ ਟਹਲ ਸੰਤ ਕਾ ਕਾਮੁ॥੪॥੧੫॥੨੬॥** [ਪੰਨਾ ੮੯੦-੯੧

ਅੰਤਲੇ ਪਦੇ ਵਿਚ ਕਲ੍ਹ ਕਵੀ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਿਤਾ ਤੇਜੋ (ਬਾਬਾ ਤੇਜ ਭਾਨ) ਜੀ ਦਾ ਨਾਮ ਅੰਕਿਤ ਕੀਤਾ ਹੈ ਜੋ ਭਲਿਆ ਦੀ ਕੁਲ ਵਿਚ ਨਾਮ ਜਪਣ ਵਾਲੇ ਮੰਨੇ ਪ੍ਰਮੰਨੇ ਵਿਅਕਤੀ ਸਨ, ਅਗੇ ੨੩ਵੇਂ ਛੰਦ ਵਿਚ ਵੀ ''ਭਲਉ ਭੂਹਾਲ ਤੇਜੋ ਤਨਾ, ਨ੍ਰਿਪਤਿ ਨਾਥੁ ਨਾਨਕ ਬਰਿ'' ਦਾ ਸੰਕੇਤ ਵੀ ਦਿਤਾ ਹੈ।

ਗੁਰਮਤਿ ਅਨੁਸਾਰ ਕਿਸੇ ਉਚੀ ਕੁਲ ਨੂੰ ਕੋਈ ਵਡਿਆਈ ਪ੍ਰਾਪਤ ਨਹੀ? ਅਸਲੀ ਵਡਿਆਈ ਹਰੀ ਦੇ ਦਾਸ ਦੀ ਹੈ ਜਿਸ ਕਰਕੇ ਉਸ ਦਾ ਨਾ ਵੀ ਜਗਤ ਵਿਚ ਉਚਾ ਮੰਨਿਆ ਗਿਆ ਹੈ। ਭਗਤ ਕਬੀਰ ਜੀ ਨੇ ਇਸ ਬਾਰੇ ਇਉਂ ਨਿਰਣਾ ਕੀਤਾ ਹੈ:-

**ਕਬੀਰ ਸੋਈ ਕੁਲ ਭਲੀ, ਜਾ ਕੁਲ ਹਰਿ ਕੋ ਦਾਸੁ ॥**
**ਜਿਹ ਕੁਲ ਦਾਸੁ ਨ ਊਪਜੈ, ਸੋ ਕੁਲ ਢਾਕੁ ਪਲਾਸ ॥** [ਪੰਨਾ ੧੩੭੦

ਸੋ ਜਿਹੜਾ ਨਾਮ ਭਗਤਾਂ ਨੂੰ ਭਵਜਲ ਤੋਂ ਤਾਰਣ ਵਾਲਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਪਾਸੋਂ ਪ੍ਰਾਪਤ ਕੀਤਾ, ਉਸ ਨਾਮ ਸਦਕਾ ਹੀ ਸਾਰੀ ਵਡਿਆਈ ਹੈ।

**ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ, ਨਾਮਿ ਖੰਡ ਬ੍ਰਹਮੰਡ ਧਾਰੇ ॥ ਜਹ ਨਾਮੁ ਸਮਾਧਿਓ, ਹਰਖੁ ਸੋਗੁ ਸਮ ਕਰਿ ਸਹਾਰੇ ॥ ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ ॥ ਸੋਈ ਨਾਮੁ ਪਦਾਰਥੁ ਅਮਰ ਗੁਰ, ਤੁਸਿ ਦੀਓ ਕਰਤਾਰਿ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਹਿੰ, ਜਹਂ, ਮੈਂ।

**ਫੁਟਕਲ:** ੧. 'ਜਹ' ਨੂੰ 'ਜਿਹ' ਪੜ੍ਹਨਾ ਉਚਿਤ ਨਹੀਂ ਜਿਵੇਂ ਕਿ ਆਮ ਪ੍ਰੇਮੀ ਪੜ੍ਹਦੇ ਹਨ।

੨. 'ਸ੍ਰਿਸਟਿ' ਵਾਂਗ 'ਸਿਰੋਮਣਿ' ਵੀ 'ਸ' ਦੀ ਵਿਸ਼ੇਸ਼ ਧੁਨੀ ਨਾਲ ਉਚਾਰਨਾ ਹੈ।

**ਪਦ ਅਰਥ:** ਧਿਆਵਹਿ=ਧਿਆਉਂਦੇ ਹਨ। ਦੇਵ ਤੇਤੀਸ=ਤੇਤੀ ਕ੍ਰੋੜ ਦੇਵਤੇ। ਅਰੁ=ਅਤੇ। ਸਾਧਿਕ=ਸਾਧਨਾ ਕਰਨ ਵਾਲੇ। ਨਾਮਿ=ਨਾਮ ਨੇ। ਧਾਰੇ=ਟਿਕਾਏ ਹੋਏ ਹਨ। ਜਹ=ਜਿਥੇ। ਸਮਾਧਿਓ=ਜਪਿਆ ਹੈ। ਹਰਖੁ=ਖੁਸ਼ੀ। ਸੋਗ=ਗ਼ਮੀ। ਸਮ ਕਰਿ=ਇਕੋ ਜਿਹੇ ਕਰਕੇ। ਸਹਾਰੇ=ਜਰੇ, ਝਲੇ। ਸਿਰੋਮਣਿ=ਸਭ ਤੋਂ ਉਤਮ। ਸਰਬ ਮੈ=ਸਾਰਿਆਂ ਵਿਚ। ਲਿਵ ਧਾਰਿ=ਲਿਵ ਲਾ ਕੇ, ਸੁਰਤਿ ਜੋੜ ਕੇ। ਤੁਸਿ=ਤੁੱਠ ਕੇ ਪ੍ਰਸੰਨ ਹੋ ਕੇ। ਕਰਤਾਰਿ=ਕਰਤਾਰ ਨੇ।੬।

**ਅਰਥ:** (ਜਿਸ) ਨਾਮ ਨੂੰ ਤੇਤੀ ਕ੍ਰੋੜ ਦੇਵਤੇ ਸਾਧਨਾ ਕਰਨ ਵਾਲੇ, ਸਿਧ ਮਨੁੱਖ ਆਦਿ ਧਿਆਉਂਦੇ ਹਨ (ਉਸ) ਨਾਮ ਨੇ (ਆਪਣੀ ਸ਼ਕਤੀ ਨਾਲ) ਖੰਡ ਬ੍ਰਹਮੰਡ (ਆਦਿ) ਟਿਕਾਏ ਹੋਏ ਹਨ। ਜਿਥੇ ਨਾਮ ਨੂੰ ਸਮਾਧੀ ਲਾ ਕੇ (ਅਰਾਧਿਆ ਜਾਂਦਾ ਹੈ, ਉਥੇ) ਖੁਸ਼ੀ ਤੇ ਗਮੀ (ਆਦਿ) ਇਕੋ ਜਿਹੇ ਕਰਕੇ ਸਹਾਰੇ ਜਾਂਦੇ ਹਨ।

ਸਾਰਿਆਂ ਵਿਚ ਨਾਮ ਹੀ ਸ਼੍ਰੋਮਣੀ (ਸਭ ਤੋਂ ਉਤਮ ਗਿਣਿਆ ਜਾਂਦਾ ਹੈ ਅਤੇ) ਭਗਤ ਜਨ (ਉਸ ਨਾਮ ਵਿਚ) ਬ੍ਰਿਤੀ ਜੋੜ ਕੇ (ਇਸਥਿਤ ਹਨ)। ਹੇ ਗੁਰੂ ਅਮਰਦਾਸ ਜੀ ਉਹੀ ਨਾਮ ਪਦਾਰਥ ਕਰਤਾਰ ਨੇ ਪ੍ਰਸੰਨ ਹੋ ਕੇ (ਤੁਹਾਨੂੰ) ਦਿਤਾ ਹੈ। ੬।

## ਸਾਰਥਕ ਵੀਚਾਰ

ਨਾਮ ਸਾਧਨਾ ਨਹੀਂ, ਪਰਮ ਸ਼ਕਤੀ ਹੈ। ਇਸ ਲਈ ਤੇਤੀ ਕ੍ਰੋੜ ਦੇਵਤੇ, ਸਿਧ ਸਾਧਿਕ, ਮਨੁਖ, ਖੰਡਾਂ ਬ੍ਰਹਮੰਡਾਂ ਵਿਚ ਵਸਣ ਵਾਲੇ ਸਾਰੇ ਜੀਵ ਪਰਮੇਸ਼ਰ ਦਾ ਨਾਮ ਸਿਮਰਦੇ ਹਨ। ਜਿਥੇ ਨਾਮ ਦਾ ਜਾਪ ਹੋਵੇ ਉਥੇ ਦੁਖ ਪਾਪ ਸਭ ਨਸ ਜਾਂਦੇ ਹਨ। ਨਾਮ ਵਿਚ ਸਮਾਧੀ ਲਾਉਣ ਵਾਲਿਆਂ ਅੰਦਰ ਦੁਖ ਸੁਖ ਸਮ ਕਰਕੇ ਸਹਾਰਨ ਦੀ ਸਮਰਥਾ ਆ ਜਾਂਦੀ ਹੈ। ਨਾਮ ਸਭ ਦਾ ਸਿਰਮੋਰ ਹੋਣ ਕਰਕੇ ਸਾਰੇ ਭਗਤ ਨਾਮ ਵਿਚ ਆਪਣੀ ਬ੍ਰਿਤੀ ਟਿਕਾਉਣੀ ਹੀ ਜੀਵਨ ਦਾ ਮੁਖ ਪ੍ਰਯੋਜਨ ਸਮਝਦੇ ਹਨ।

ਸਮਾਧੀ ਦੇ ਤਿੰਨ ਅੰਗ ਹਨ- ਧਿਆਤਾ, ਧਿਆਨ, ਧੇ। ਜਿਥੇ ਇਨ੍ਹਾਂ ਤਿੰਨਾਂ ਦੀ ਧਾਰਨਾ ਵਿਚ ਇਕ- ਸੁਰਤਾ ਹੈ, ਉਥੇ ਅਡੋਲ ਅਵਸਥਾ ਬਣੀ ਰਹਿੰਦੀ ਹੈ। ਸੰਸਾਰ ਵਿਚ ਜਿਤਨੇ ਵੀ ਧਰਮਾਤਮਾ ਪੁਰਸ਼ ਹੋਏ ਹਨ ਨਾਮ ਦੀ ਬਦੌਲਤ ਹੀ ਉਨ੍ਹਾਂ ਦੀ ਗੁਡੀ ਚੜ੍ਹੀ ਹੈ। ਸ੍ਰੀ ਗੁਰੂ ਅਮਰਦਾਸ ਜੀ ਨੂੰ ਆਪਣੇ ਗੁਰਦੇਵ ਪਿਤਾ ਜੀ ਨੇ ਹੀ ਤੁਠ ਕੇ ਨਾਮ ਦੀ ਦਾਤ ਬਖਸ਼ੀ। ਪ੍ਰਭੂ ਦੇ ਨਾਮ ਤੇ ਦਰਸ਼ਨ ਦੀ ਦਾਤਿ ਭਾਗਾਂ ਨਾਲ ਹੀ ਪ੍ਰਾਪਤ ਹੁੰਦੀ ਹੈ। ਗੁਰਵਾਕ ਹਨ:--

**ਦਰਸਨ ਕਉ ਲੋਚੈ ਸਭੁ ਕੋਈ॥ ਪੂਰੈ ਭਾਗਿ ਪਰਾਪਤਿ ਹੋਈ॥** [ਪੰਨਾ ੭੪੫

ਭਗਤੀ ਤੇ ਨਾਮ ਖਜ਼ਾਨੇ ਦੇ ਚਾਹਕ ਤੇ ਗਾਹਕ ਸ੍ਰੀ ਗੁਰੂ ਅਮਰਦਾਸ ਜੀ ਨੂੰ ਕਰਤਾਰ ਨੇ ਆਪ ਤੁਠ ਕੇ (ਪ੍ਰਸੰਨ ਹੋ ਕੇ) ਨਾਮ ਪਦਾਰਥ ਬਖਸ਼ਿਆ ਹੈ:—

੧. ਏਕ ਬੂੰਦ ਗੁਰਿ ਅੰਮ੍ਰਿਤ ਦੀਨੋ, ਤਾ ਅਟਲ ਅਮਰੁ ਨ ਮੁਆ ॥
ਭਗਤਿ ਭੰਡਾਰ ਗੁਰਿ, ਨਾਨਕ ਕਉ ਸਉਪੇ,
ਫਿਰਿ ਲੇਖਾ ਮੂਲਿ ਨ ਲਇਆ॥ [ਪੰਨਾ ੬੧੨

੨. ਮਿਟਿ ਗਈ ਭਾਲ, ਮਨੁ ਸਹਜਿ ਸਮਾਨਾ ॥
ਨਾਨਕ, ਪਾਇਆ ਨਾਮ ਖਜਾਨਾ ॥ [ਪੰਨਾ ੩੯੯

**ਸਤਿ ਸੂਰਉ, ਸੀਲਿ ਬਲਵੰਤੁ, ਸਤ ਭਾਇ, ਸੰਗਤਿ ਸਘਨ, ਗਰੂਅ ਮਤਿ, ਨਿਰਵੈਰਿ ਲੀਣਾ ॥ ਜਿਸੁ ਧੀਰਜੁ ਧੁਰਿ ਧਵਲੁ, ਧੁਜਾ ਸੇਤਿ, ਬੈਕੁੰਠ ਬੀਣਾ ॥ ਪਰਸਹਿ ਸੰਤ ਪਿਆਰੁ, ਜਿਹ ਕਰਤਾਰਹ ਸੰਜੋਗੁ ॥ ਸਤਿਗੁਰੂ ਸੇਵਿ ਸੁਖੁ ਪਾਇਓ, ਅਮਰਿ ਗੁਰਿ ਕੀਤਉ ਜੋਗੁ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਰਸਹਿੰ, ਜਿਹੰ, ਕਰਤਾਰਹੰ।

**ਪਦ ਅਰਥ:** ਸਤਿ ਸੂਰਉ=ਸਚ ਕਰਕੇ ਸੂਰਮਾ ਹੈ। ਸੀਲਿ=ਮਿਠੇ ਸੁਭਾਉ ਵਾਲਾ। ਬਲਵੰਤ=ਬਲ ਵਾਲਾ। ਸਤ ਭਾਇ=ਨਿਸ੍ਚੇ ਕਰਕੇ। ਸੰਗਤਿ ਸਘਨ=ਬਹੁਤੀ ਸੰਗਤ ਵਾਲਾ। ਗਰੂਅ ਮਤਿ=ਡੂੰਘੀ ਮਤ ਵਾਲਾ। ਨਿਰਵੈਰਿ=ਨਿਰਵੈਰ (ਪ੍ਰਭੂ) ਵਿਚ। ਲੀਣਾ=ਲੀਨ (ਜੁੜਿਆ) ਹੋਇਆ ਹੈ। ਧੀਰਜੁ=ਸਬਰ। ਧੁਰਿ=ਧੁਰ ਤੋਂ। ਧਵਲੁ=(ਧਰਮ ਰੂਪੀ) ਧੌਲ। ਧੁਜਾ=ਝੰਡਾ। ਸੇਤਿ ਬੈਕੁੰਠ ਬੀਣਾ=ਬੈਕੁੰਠ ਦੇ ਪੁਲ ਉਤੇ। ਬੀਣਾ=ਬਣਿਆ ਹੋਇਆ ਹੈ। ਪਰਸਹਿ ਸੰਤ=ਸੰਤ ਜਨ (ਚਰਨ) ਪਰਸਦੇ ਹਨ। ਜਿਹ=ਜਿਨ੍ਹਾਂ ਦਾ। ਕਰਤਾਰਹ ਸੰਜੋਗ=ਕਰਤਾਰ (ਵਾਹਿਗੁਰੂ) ਨਾਲ ਮਿਲਾਪ ਹੈ। ਸੇਵਿ=ਸੇਵ ਕੇ। ਅਮਰਿ ਗੁਰਿ=ਸ੍ਰੀ ਗੁਰੂ ਅਮਰਦਾਸ ਜੀ ਨੇ।ਕੀਤਉ ਜੋਗੁ=ਜੋਗ (ਮੇਲ) ਬਣਾ ਦਿਤਾ ਹੈ।

**ਅਰਥ:** ਇਹ ਸਚ ਕਰਕੇ (ਜਾਣੋ ਕਿ ਗੁਰੂ ਅਮਰਦਾਸ ਮਹਾਨ) ਸੂਰਮਾ ਹੈ, ਬਲ ਵਾਲਾ ਹੈ, ਸਚ ਕਰਕੇ ਜਾਣੋ ਕਿ ਸ਼ਾਂਤ ਸੁਭਾਉ ਵਾਲਾ, ਘਣੀ ਸੰਗਤ ਵਾਲਾ ਡੂੰਘੀ ਮਤ ਵਾਲਾ, ਨਿਰਵੈਰ (ਪ੍ਰਭੂ) ਵਿਚ ਜੁੜਿਆ ਹੋਇਆ ਹੈ। ਜਿਸ ਨੂੰ ਧੁਰ ਤੋਂ ਧੀਰਜਵਾਨ ਸੁਭਾਅ ਚਿੱਟਾ ਝੰਡਾ (ਮਿਲਿਆ ਹੋਇਆ ਹੈ ਭਾਵ ਭਗਤ ਜਨ ਦੀ ਸੁਰਖਿਆ ਤੇ ਪਾਰ ਉਤਾਰੇ ਹਿਤ) ਨਿਸ਼ਾਨ ਸਾਹਿਬ ਬੈਕੁੰਠ ਦੇ ਪੁਲ ਉਤੇ ਬਣਿਆ ਹੋਇਆ ਹੈ। ਜਿਨ੍ਹਾਂ (ਸੰਤਾਂ) ਦਾ ਵਾਹਿਗੁਰੂ ਨਾਲ ਪਿਆਰ ਹੈ (ਉਹ) ਸੰਤ (ਗੁਰੂ ਅਮਰਦਾਸ ਜੀ ਦੇ ਚਰਨਾ ਨੂੰ) ਪਰਸਦੇ ਹਨ। ਸਤਿਗੁਰੂ ਨੂੰ ਸੇਵ ਕੇ (ਉਨ੍ਹਾਂ ਨੇ ਆਤਮਿਕ) ਸੁਖ ਪਾਇਆ ਹੈ (ਅਤੇ) ਗੁਰੂ ਅਮਰਦਾਸ ਜੀ ਨੇ (ਉਨ੍ਹਾਂ ਨੂੰ ਇਸ) ਜੋਗ ਬਣਾ ਦਿਤਾ ਹੈ।੭।

# ਸਾਰਥਕ ਵੀਚਾਰ

ਕਵੀ ਜੀ ਨੇ ਇਸ ਛੰਦ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਸਤਿਵਾਦੀ ਜੀਵਨ ਬਾਰੇ ਕੁਝ ਅੰਗਾਂ ਨੂੰ ਕਵੀ ਨੇ ਸਾਹਮਣੇ ਰਖ ਕੇ ਵਿਸ਼ੇਸ਼ ਗੁਣਾਂ ਨੂੰ ਇਉਂ ਬਿਆਨ ਕੀਤਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਸਦਾ ਸਚੁ ਰੂਪ, ਸੀਲ ਸੁਭਾਵ ਵਾਲੇ, ਪ੍ਰੇਮ ਵਾਲੀ ਵਾਦੀ ਦੇ ਮਾਲਕ, ਸਦਾ ਨਿਰਵੈਰ ਪ੍ਰਭੂ ਵਿਚ ਲੀਨ ਰਹਿੰਦੇ ਹਨ। ਸੁਭਾਅ ਦੇ ਇਤਨੇ ਮਿੱਠੇ ਹਨ, ਜੇ ਕੋਈ ਵੈਰੀ ਮੰਦਾ ਅਲਾਏ ਤਾਂ ਵੀ ਕ੍ਰੋਧ ਦੇ ਵੇਗ ਵਿਚ ਨਹੀਂ ਆਉਂਦੇ, ਸਗੋਂ ਸ਼ਾਂਤੀ ਧੀਰਜ ਵਾਲੇ ਸੁਭਾਉ ਨੂੰ ਕਾਇਮ ਰਖਦੇ ਹਨ।

ਧਰਮ ਦੇ ਖੇਤਰ ਵਿਚ ਪਖੰਡੀ ਲੋਕ ਆਪਣੇ ਜੀਵਨ ਦੀਆਂ ਬਣਾਉਟੀ ਸਿਫਤਾਂ ਬਾਰੇ ਬਹੁਤ ਫੜਾ ਮਾਰਦੇ ਹਨ ਪਰ ਓਹ ਗੁਰਸਿਖ ਮਤ ਤੋਂ ਸਖਣੇ ਹੁੰਦੇ ਹਨ। ਗੁਰੂ ਪਾਤਿਸ਼ਾਹ ਇਤਨੀ ਮਹਾਨ ਹਸਤੀ ਹਨ ਕਿ ਸਭ ਨੂੰ ਧੀਰਜਵਾਨ ਬਣਨ ਦੀ ਸਿਖਿਆ ਦੇਂਦੇ ਹਨ। ਮਨ ਨੀਵਾਂ ਤੇ ਮਤਿ ਉਚੀ ਰਖਣ ਦਾ ਸਬਕ ਸਿਖਾਂਦੇ ਹਨ। ਗੁਰਦੇਵ ਪਿਤਾ ਰਹਿਣੀ ਦੇ ਸੂਰੇ, ਕਰਣੀ ਦੇ ਪੂਰੇ ਹਨ, ਆਪ ਕਾਇਰ ਨਹੀਂ, ਕਲਾਵਾਨ ਹਨ, ਸੰਗਤਾਂ ਨੂੰ ਉਜਲ ਮਤਿ ਬਖਸ਼ ਕੇ ਬਲਵਾਨ ਬਣਾਉਂਦੇ ਹਨ।

ਪਰਉਪਕਾਰੀ ਸਤਿਗੁਰੂ ਜੀ ਨੂੰ ਧੀਰਜਵਾਨ ਸੁਭਾਅ ਧੁਰ ਤੋਂ ਪ੍ਰਭੂ ਜੀ ਨੇ ਪਰਦਾਨ ਕੀਤਾ ਹੋਇਆ ਹੈ। ਆਪ ਜੀ ਨੇ ਸੰਸਾਰੀ ਲੋਕਾਂ ਨੂੰ ਭਵਜਲ ਤੋਂ ਪਾਰ ਕਰਨ ਅਤੇ ਗੋਬਿੰਦ ਧਾਮ ਵਿਚ ਪਹੁੰਚਾਣ ਹਿੱਤ ਨਾਮ-ਬਾਣੀ ਕੀਰਤਨ ਦਾ ਮਾਨੋ ਪੁਲ ਬੰਨ੍ਹ ਦਿਤਾ ਹੈ। ਆਪ ਦੇ ਉਜਲ ਜਸ ਦਾ ਝੰਡਾ ਹਰ ਪਾਸੇ ਲਹਿਰਾਅ ਰਿਹਾ ਹੈ। ਜਿਹੜੇ ਜੀਵ ਗੁਰੂ ਨੂੰ ਪਰਸਦੇ ਹਨ, ਉਨ੍ਹਾਂ ਨੂੰ ਸਚਾ ਪ੍ਰੇਮ ਪਦਾਰਥ ਮਿਲਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਹਿਤੋਂ ਚਿਤੋਂ ਸੇਵਾ ਕੀਤੀ, ਨਾਮ ਸਿਮਰਿਆ, ਜਿਸ ਦੀ ਬਰਕਤ ਨਾਲ ਆਪ ਗੁਰਿਆਈ-ਗਦੀ ਦੇ ਯੋਗ ਬਣੇ।

ਤੱਤ ਇਹ ਹੈ ਕਿ ਜਿਨ੍ਹਾਂ ਸੰਤਾਂ ਦੀ ਰਬੀ ਦਰਗਾਹ ਵਿਚ ਪਹੁੰਚ ਹੈ, ਓਹ ਵੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਪਿਆਰ ਤੇ ਸਤਿਕਾਰ ਨਾਲ ਪੂਜਦੇ ਹਨ। ਸੁਖਮਨੀ ਸਾਹਿਬ ਵਿਚ ਅਜਿਹੇ ਸਤਿਗੁਰੂ ਜੀ ਦੇ ਸਫਲ ਦਰਸਨ ਦੀ ਵਿਆਖਿਆ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਉਂ ਕੀਤੀ ਹੈ:—

**ਸਫਲ ਦਰਸਨੁ ਪੇਖਤ ਪੁਨੀਤ ॥**
**ਪਰਸਤ ਚਰਨ ਗਤਿ ਨਿਰਮਲ ਰੀਤਿ ॥**
**ਭੇਟਤ ਸੰਗਿ ਰਾਮ ਗੁਨ ਰਵੇ ॥ ਪਾਰਬ੍ਰਹਮ ਕੀ ਦਰਗਹ ਗਵੇ ॥**
**ਸੁਨਿ ਕਰਿ ਬਚਨ ਕਰਨ ਆਘਾਨੇ ॥**
**ਮਨਿ ਸੰਤੋਖੁ ਆਤਮ ਪਤੀਆਨੇ ॥**
**ਪੂਰਾ ਗੁਰੁ ਅਖ੍ਉ ਜਾ ਕਾ ਮੰਤ੍ਰ ॥ ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥**
**ਗੁਣ ਬਿਅੰਤ ਕੀਮਤਿ ਨਹੀ ਪਾਇ ॥**
**ਨਾਨਕ, ਜਿਸੁ ਭਾਵੈ ਤਿਸੁ ਲਏ ਮਿਲਾਇ ॥** [ਪੰਨਾ ੨੮੭

**ਨਾਮੁ ਨਾਵਣੁ, ਨਾਮੁ ਰਸ ਖਾਣੁ ਅਰੁ ਭੋਜਨੁ ਨਾਮ ਰਸੁ, ਸਦਾ ਚਾਯ ਮੁਖਿ ਮਿਸ੍ਟ ਬਾਣੀ ॥ ਧਨਿ, ਸਤਿਗੁਰੁ ਸੇਵਿਓ, ਜਿਸੁ ਪਸਾਇ ਗਤਿ ਅਗਮ ਜਾਣੀ ॥ ਕੁਲ ਸੰਬੂਹ ਸਮੁਧਰੇ, ਪਾਯਉ ਨਾਮ ਨਿਵਾਸੁ ॥ ਸਕਯਥੁ ਜਨਮੁ ਕਲ੍ਯ੍ਚਰੈ, ਗੁਰੁ ਪਰਸਿ੍ਉ ਅਮਰ ਪ੍ਰਗਾਸੁ ॥ ੮ ॥**

## ਉਚਾਰਨ ਸੇਧ

**ਫੁਟਕਲ:** 'ਨਾਵਣੁ' ਦਾ ਉਚਾਰਨ 'ਨ੍ਹਾਵਣ' ਕਰਨਾ ਹੈ। 'ਚਾਯ' ਨੂੰ 'ਚਾਇ' ਉਚਾਰਨਾ ਹੈ। 'ਪਾਯਉ' ਨੂੰ 'ਪਾਇਅਉ' ।

**ਪਦ ਅਰਥ:** ਨਾਵਣੁ=ਇਸ਼ਨਾਨ। ਖਾਣੁ=ਭੋਜਨ, ਖਾਣਾ। ਅਰੁ=ਅਤੇ। ਸਦਾ ਚਾਯ=ਸਦੀਵੀ ਉਤਸ਼ਾਹ ਦੇਣ ਵਾਲਾ। ਮੁਖਿ=ਮੁਖ ਵਿਚ। **ਮਿਸ੍ਟ**=ਮਿੱਠੀ। ਧਨਿ ਸਤਿਗੁਰੁ=ਧੰਨ ਗੁਰੂ (ਅੰਗਦ ਦੇਵ ਜੀ) ਨੂੰ। ਜਿਸੁ ਪਸਾਇ=ਜਿਸ ਦੀ ਕਿਰਪਾ ਨਾਲ। ਗਤਿ ਅਗਮ=ਅਪਹੁੰਚ (ਹਰੀ) ਦੀ ਗਤੀ। ਕੁਲ ਸੰਬੂਹ=ਕੁਲਾਂ ਦੇ ਸਮੂਹ। ਸਮੁਧਰੇ=ਤਰ ਗਏ। ਪਾਯਉ=ਪਾਇਆ। ਨਾਮ ਨਿਵਾਸੁ=ਨਾਮ ਦਾ ਵਾਸਾ। ਸਕਯਥੁ=ਸਫ਼ਲ। **ਕਲ੍ਯ੍ਚਰੈ**=ਕਲ ਉਚਾਰਦਾ (ਆਖਦਾ) ਹੈ। **ਗੁਰੁ ਪਰਸਿ੍ਉ**=(ਜਿਸ ਨੇ) ਗੁਰੂ ਨੂੰ ਪਰਸਿਆ ਹੈ। ਅਮਰ ਪ੍ਰਗਾਸੁ=ਪ੍ਰਕਾਸ਼ ਰੂਪ ਗੁਰੂ ਅਮਰਦਾਸ ਜੀ ਨੂੰ।੮।

**ਅਰਥ** : (ਗੁਰੂ ਅਮਰਦਾਸ ਜੀ ਲਈ) ਨਾਮ ਹੀ ਇਸ਼ਨਾਨ ਹੈ, ਨਾਮ ਹੀ ਰਸਾਂ ਦਾ ਖਾਨ-ਪਾਨ ਅਤੇ ਭੋਜਨ ਹੈ, ਨਾਮ ਦਾ ਰਸ (ਆਪ ਜੀ ਨੂੰ) ਸਦੀਵੀ ਉਤਸ਼ਾਹ ਦੇਣ ਵਾਲਾ ਹੈ, (ਆਪ ਜੀ) ਦੇ ਮੁਖਾਰਬਿੰਦ ਵਿਚ ਮਿਠੀ ਬਾਣੀ ਹੈ (ਭਾਵ ਆਪ ਜੀ ਸਦਾ ਅੰਮ੍ਰਿਤ ਬਚਨ ਬੋਲਦੇ ਹਨ)। (ਆਪ ਜੀ ਨੇ) ਧੰਨਤਾ ਯੋਗ ਸਤਿਗੁਰੂ (ਅੰਗਦ ਦੇਵ ਜੀ ਨੂੰ) ਸੇਵਿਆ ਹੈ ਜਿਸ ਦੀ ਕਿਰਪਾ ਨਾਲ (ਆਪ ਜੀ ਨੇ) ਅਪਹੁੰਚ (ਪ੍ਰਭੂ) ਦੀ ਗਤੀ ਜਾਣ ਲਈ ਹੈ। (ਹੇ ਗੁਰੂ ਅਮਰਦਾਸ ਜੀ! ਆਪ ਜੀ ਨੇ) ਨਾਮ ਦਾ ਨਿਵਾਸ ਆਪਣੇ ਹਿਰਦੇ ਵਿਚ ਪ੍ਰਾਪਤ ਕੀਤਾ ਹੈ (ਜਿਸ ਸਦਕਾ ਆਪ ਜੀ ਦੇ) ਕੁਲ ਦੇ ਸਮੂਹ (ਭਾਵ ਸਾਰੇ ਜੀਵ ਸੰਸਾਰ ਸਾਗਰ ਤੋਂ) ਤਰ ਗਏ। ਕਲ੍ਯ ਕਵੀ ਆਖਦਾ ਹੈ ਜਿਸ ਨੇ ਪ੍ਰਕਾਸ਼ ਸਰੂਪ ਗੁਰੂ ਅਮਰਦਾਸ ਜੀ ਨੂੰ ਪਰਸਿਆ ਹੈ (ਉਸ ਦਾ ਮਨੁੱਖਾ) ਜਨਮ ਸਫਲ ਹੋ ਗਿਆ ਹੈ।੮।

## ਸਾਰਥਕ ਵੀਚਾਰ

ਗੁਰੂ ਅਮਰਦਾਸ ਜੀ ਨੂੰ ਪਰਸਣ ਵਾਲਿਆਂ ਦਾ ਜਨਮ ਕਿਸ ਤਰ੍ਹਾਂ ਸਫਲ ਹੁੰਦਾ ਹੈ? ਇਸ ਦਾ ਭੇਦ ਗੁਰੂ ਨਾਲ ਜਾਣ-ਪਛਾਣ ਤੇ ਨਾਮ-ਰਸ ਮਾਣਨ ਮਗਰੋਂ ਪਤਾ ਲਗਦਾ ਹੈ। ਇਸ ਜਨਮ ਦਾ ਲਾਹ ਹੀ ਨਾਮ-ਰਸ ਦੀ ਪ੍ਰਾਪਤੀ ਹੈ। ਨਾਮ-ਰਸ ਪੀਤਿਆਂ ਮਨ ਦੀ ਮੈਲ ਉਤਰ ਜਾਂਦੀ ਹੈ, ਦੁਰਮਤਿ ਦੇ ਨਾਸ਼ ਹੋਣ ਨਾਲ ਮਨ ਵਿਚ ਨਾਮ ਦਾ ਵਿਗਾਸ ਆ ਜਾਂਦਾ ਹੈ। ਮਨ ਦੀਆਂ ਸਾਰੀਆਂ ਮਾਇਕੀ ਭੁਖਾਂ ਦੂਰ ਹੋ ਜਾਂਦੀਆਂ ਹਨ। ਨਾਮ-ਭੋਜਨ ਨਾਲ ਮਨ ਵਿਚ ਸਾਈਂ ਦੇ ਮਿਲਾਪ ਲਈ ਸਦਾ ਚਾਉ ਬਣਿਆ ਰਹਿੰਦਾ ਹੈ।

ਨਾਮ-ਰਸ ਦੀ ਸਿਫਤਿ ਦੇ ਦਰਸ਼ਨ ਕਰਨੇ ਹੋਣ ਤਾਂ ਪੜ੍ਹੋ:—

**ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ, ਕਿਤੁ ਬਿਧਿ ਮਿਲੈ ਰਸੁ ਖਾਇ॥**
**ਜਾਇ ਪੁਛਹੁ ਸੋਹਾਗਣੀ, ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ॥**
**ਓਇ ਵੇਪਰਵਾਹ ਨ ਬੋਲਨੀ, ਹਉ ਮਲਿ ਮਲਿ ਧੋਵਾ ਤਿਨ ਪਾਇ ॥** [ਪੰਨਾ ੪੧

ਸਤਿਗੁਰੂ ਜੀ ਦਾ ਇਸ਼ਨਾਨ, ਖਾਣ-ਪਾਨ ਸਭ ਕੁਝ ਨਾਮ ਹੈ ਜਿਵੇਂ ਆਪ ਫੁਰਮਾਉਂਦੇ ਹਨ:—

**੧. ਨਾਮ ਹਮਾਰਾ ਭੋਜਨੁ ਛਤੀਹ ਪਰਕਾਰ,**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥** [ਪੰਨਾ ੫੯੩

**੨. ਨਾਮੁ ਹਮਾਰੈ ਭੋਜਨ ਭਾਉ॥ ਨਾਮੁ ਹਮਾਰੈ ਮਨ ਕਾ ਸੁਆਉ॥** [ਪੰਨਾ ੧੧੪੦

ਜਿਸ ਗੁਰੂ ਦੇ ਦਰਬਾਰ ਵਿਚ ਸਦਾ ਹੀ ਸਾਚ ਨਾਮ ਦੀ ਅੰਮ੍ਰਿਤ ਬਰਖਾ ਹੋ ਰਹੀ ਸੀ ਉਸ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਅਪਹੁੰਚ ਪ੍ਰਭੂ ਦੀ ਗਤੀ ਦਾ ਗਿਆਨ ਜਾਣਿਆ। ਨਾਮ ਦੀ ਬਰਕਤ ਨਾਲ ਮਾਨੋ ਆਪ ਜੀ ਨੇ ਸਾਰੀਆਂ ਕੁਲਾਂ ਦਾ ਉਧਾਰ ਕਰ ਦਿਤਾ ਹੈ। ਪਾਰਸ ਆਪਣੀ ਛੋਹ ਨਾਲ ਲੋਹੇ ਨੂੰ ਸੋਨਾ ਬਣਾ ਸਕਦਾ ਹੈ ਪਰ ਸਤਿਗੁਰੂ ਅਜਿਹਾ ਪਾਰਸ ਹੈ ਜੋ ਆਪਣੇ ਨਾਲ ਅਭੇਦ ਕਰ ਕੇ ਆਪਣੇ ਵਰਗਾ ਬਣਾ ਲੈਂਦਾ ਹੈ:—

**ਮਨੁ ਸਤਿਗੁਰ ਸਰਨਿ ਧਿਆਵੈਗੋ॥**
**ਲੋਹਾ ਹਿਰਨ ਹੋਵੈ ਸੰਗਿ ਪਾਰਸ, ਗੁਨੁ ਪਾਰਸ ਕੋ ਹੋਇ ਆਵੈਗੋ॥੧॥ਰਹਾਉ॥**
**ਸਤਿਗੁਰੁ ਮਹਾਪੁਰਖੁ ਹੈ ਪਾਰਸੁ, ਜੋ ਲਾਗੈ ਸੋ ਫਲੁ ਪਾਵੈਗੋ ॥** [ਪੰਨਾ ੧੩੧੧

ਸੋ, ਸ੍ਰੀ ਗੁਰੂ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਮਹਾਰਾਜ ਨਾਲ ਲਗ ਕੇ 'ਇਕ ਜੋਤਿ' ਹੋ ਗਏ।

**ਬਾਰਿਜੁ ਕਰਿ ਦਾਹਿਣੈ, ਸਿਧਿ ਸਨਮੁਖ ਮੁਖੁ ਜੋਵੈ ॥ ਰਿਧਿ ਬਸੈ ਬਾਂਵਾਂਗਿ, ਜੁ ਤੀਨਿ ਲੋਕਾਂਤਰ ਮੋਹੈ ॥ ਰਿਦੈ ਬਸੈ ਅਕਹੀਉ, ਸੋਇ ਰਸ ਤਿਨ ਹੀ ਜਾਤਉ ॥ ਮੁਖਹੁ ਭਗਤਿ ਉਚਰੈ, ਅਮਰੁ ਗੁਰੁ ਇਤੁ ਰੰਗਿ ਰਾਤਉ ॥ ਮਸਤਕਿ ਨੀਸਾਣੁ ਸਚਉ ਕਰਮੁ, ਕਲ੍ ਜੋੜਿ ਕਰ ਧ੍ਹਾਇਅਉ ॥ ਪਰਸਿਅਉ ਗੁਰੂ ਸਤਿਗੁਰ ਤਿਲਕੁ, ਸਰਬ ਇਛ ਤਿਨਿ ਪਾਇਅਉ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੁਖਹੁਂ।

**ਫੁਟਕਲ:** (੧) 'ਲੋਕਾਂਤਰ' ਜੁੜਤ ਪਦ ਹੈ ਇਸ ਦਾ ਉਚਾਰਨ 'ਲੋਕਾਂ ਤਰ' ਕਰਨਾ ਅਸ਼ੁੱਧ ਹੈ।
(੨) 'ਅਕਹੀਉ' ਪਦ ਨੂੰ 'ਅ-ਕਹੀਉ' ਉਚਾਰਨਾ ਹੈ, 'ਅਕ ਹੀਉ' ਪੜ੍ਹਨਾ ਅਸ਼ੁੱਧ ਹੈ।
(੩) 'ਧ੍ਹਾਇਅਉ' ਦਾ ਉਚਾਰਨ 'ਧਿਆਇਅਉ' ਕਰਨਾ ਹੈ।

**ਪਦ ਅਰਥ:** ਬਾਰਿਜ=ਪਾਣੀ ਤੋਂ ਪੈਦਾ ਹੋਇਆ ਕਮਲ। ਕਰਿ ਦਾਹਿਣੈ=ਸਜੇ ਹੱਥ ਵਿਚ। ਸਨਮੁਖੁ=ਸਾਹਮਣੇ। ਮੁਖ ਜੋਹੈ=ਮੂੰਹ ਤਕ ਰਹੀ ਹੈ। ਰਿਧਿ=ਰਿਧੀ। ਬਾਵਾਂਗਿ=ਖੱਬੇ ਅੰਗ ਪਾਸੇ। ਤੀਨਿ ਲੋਕਾਂਤਰ=ਤਿੰਨ ਲੋਕਾਂ ਨੂੰ। ਮੋਹੈ=ਮੋਹ ਰਹੀ ਹੈ।

ਰਿਦੈ=ਹਿਰਦੇ ਵਿਚ। ਅਕਹੀਉ=ਜੋ ਕਥਨ ਨਹੀਂ ਹੋ ਸਕਦਾ। ਸੋਇ ਰਸੁ=ਉਹ ਰਸ। ਤਿਨ ਹੀ=ਉਸ (ਸ੍ਰੀ ਅਮਰਦਾਸ ਜੀ) ਨੇ। ਜਾਤਉ=ਜਾਣਿਆ ਹੈ। ਮੁਖਹੁ=ਮੂੰਹ ਤੋਂ। ਭਗਤਿ=ਭਗਤੀ। ਇਤ ਰੰਗਿ ਰਾਤਉ=ਇਸ ਰੰਗ ਵਿਚ ਰਤਾ ਹੋਇਆ ਹੈ। ਮਸਤਕਿ ਨੀਸਾਣੁ=ਮੱਥੇ ਤੇ ਨਿਸ਼ਾਨ ਹੈ। ਸਚਉ ਕਰਮੁ=ਸੱਚੀ ਬਖਸ਼ਿਸ਼। ਜੋੜਿ ਕਰ=ਹੱਥ ਜੋੜ ਕੇ। ਧ੍ਯਾਇਅਉ=ਧਿਆਇਆ ਹੈ। ਪਰਸਿਅਉ=ਪਰਸਿਆ, ਛੋਹਿਆ ਹੈ। ਸਤਿਗੁਰ ਤਿਲਕੁ=ਤਿਲਕੁ ਰੂਪ ਗੁਰੂ (ਅੰਗਦ ਦੇਵ ਜੀ ਨੂੰ)। ਤਿਨਿ=ਉਸ (ਮਨੁੱਖ) ਨੇ। ਪਾਇਅਉ=ਪ੍ਰਾਪਤ ਕੀਤਾ ਹੈ।

**ਅਰਥ:** (ਗੁਰੂ ਅਮਰਦਾਸ ਜੀ ਦੇ ਹੁਕਮ ਦੀ ਪਾਲਨਾ ਲਈ) ਸਜੇ ਹੱਥ ਵਿਚ ਪਦਮ ਹੈ, ਸਿਧੀ ਸਾਹਮਣੇ (ਖੜੀ ਆਪ ਜੀ ਦਾ ਕੰਵਲ ਫੁਲ ਵਰਗਾ ਖਿੜਿਆ ਹੋਇਆ) ਮੁਖ ਦੇਖ ਰਹੀ ਹੈ। (ਆਪ ਜੀ ਦੇ) ਖੱਬੇ ਪਾਸੇ ਰਿਧੀ (ਮਾਇਕ ਸ਼ਕਤੀ) ਵਸਦੀ ਹੈ ਜੋ ਤਿੰਨਾ ਲੋਕਾਂ ਨੂੰ ਮੋਹ ਰਹੀ ਹੈ। (ਆਪ ਦੇ) ਹਿਰਦੇ ਵਿਚ ਅਕਥ ਹਰੀ ਵਸਦਾ ਹੈ (ਉਸ ਹਰੀ ਨਾਮ ਦੇ) ਰਸ ਨੂੰ ਤਿਨ ਹੀ (ਭਾਵ ਗੁਰੂ ਅਮਰਦਾਸ ਜੀ ਨੇ ਹੀ) ਜਾਣਿਆ ਹੈ। (ਗੁਰੂ) ਅਮਰਦਾਸ (ਆਪਣੇ) ਮੁਖ ਤੋਂ (ਪ੍ਰਭੂ ਦੀ) ਭਗਤੀ ਉਚਾਰਦਾ ਹੈ (ਅਤੇ) ਇਸ ਰੰਗ (ਪ੍ਰੇਮ) ਵਿਚ ਰੱਤਾ ਹੋਇਆ ਹੈ।

(ਗੁਰੂ ਅਮਰਦਾਸ ਜੀ ਦੇ) ਮੱਥੇ ਉਤੇ ਬਖਸ਼ਿਸ਼ ਰੂਪੀ ਨਿਸ਼ਾਨ ਹੈ, ਕਲ੍ਯ (ਕਵੀ ਨੇ) ਹੱਥ ਜੋੜ ਕੇ (ਗੁਰੂ ਅਮਰਦਾਸ ਜੀ ਨੂੰ) ਧਿਆਇਆ ਹੈ। (ਜਿਸ ਮਨੁੱਖ ਨੇ) ਸ਼੍ਰੋਮਣੀ ਸਤਿਗੁਰੂ ਨੂੰ ਪਰਸਿਆ ਹੈ, ਉਸ ਨੇ ਆਪਣੀਆਂ ਸਾਰੀਆਂ ਕਾਮਨਾਵਾਂ ਪ੍ਰਾਪਤ ਕਰ ਲਈਆਂ ਹਨ ।੯।

**ਨੋਟ—** ਇਹ ਨੌਂ ਸਵਈਏ ਭਟ ਕਲ-ਸਹਾਰ (ਕਲ੍ਯ ਕਵੀ) ਨੇ ਉਚਾਰੇ ਹਨ, ਅਗੇ ਜਾਲਪ ਭਟ ਦੇ ਉਚਾਰੇ ਸਵਈਏ ਆਰੰਭ ਹੁੰਦੇ ਹਨ।

## ਸਾਰਥਕ ਵੀਚਾਰ

ਇਸ ਛੰਦ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਅਦਭੁਤ ਸ਼ਕਤੀ ਦਾ ਵਰਣਨ ਹੈ। ਭੱਟ ਆਪਣੀ ਵਿਦਿਆ ਦੇ ਬਲ ਤੇ ਪ੍ਰਾਪਤ ਪ੍ਰਭਾਵ ਅਨੁਸਾਰ ਇਉਂ ਆਖਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਸਜੇ ਹੱਥ ਦੀ ਰੇਖਾ ਤੋਂ (ਅਠਾਰਾਂ) ਸਿੱਧੀਆਂ ਦਾ ਚਿੰਨ ਚਮਕਦਾ ਦਿਖਾਈ ਦਿੰਦਾ ਹੈ ਅਤੇ ਖੱਬੇ ਹੱਥ ਵਿਚ ਮਾਨੋ ਰਿਧੀਆਂ ਵਸ ਰਹੀਆਂ ਹਨ। ਇਨ੍ਹਾਂ ਰਿਧੀਆਂ ਸਿਧੀਆਂ ਦੀ ਚਾਹਨਾ ਲਈ ਕੇਵਲ ਸੰਸਾਰੀ ਲੋਕ ਹੀ ਧਕੇ ਨਹੀਂ ਖਾਈ ਫਿਰਦੇ ਪਾਤਾਲਾਂ ਤੇ ਆਕਾਸ਼ਾਂ ਦੇ ਵਾਸੀ ਵੀ ਇਨ੍ਹਾਂ ਦੇ ਪੁਜਾਰੀ ਹਨ। ਨਾਮ ਰਸ ਤੋਂ ਸਖਣੇ ਮਨੁਖਾਂ ਦੀ ਮੰਗ ਹੀ ਮਾਇਕੀ ਪਦਾਰਥਾਂ ਦੀ ਹੈ। ਜਿਹੜੇ ਮਨੁੱਖ ਹਿਰਦੇ ਵਿਚ ਹਰੀ ਦਾ ਨਾਮ-ਸਿਮਰਨ ਕਰਦੇ ਹਨ, ਰਿਧੀ ਸਿਧੀ ਮੁਕਤੀ ਤੇ ਜੁਗਤੀ ਆਦਿ ਸਭ ਉਨ੍ਹਾਂ ਦੀਆਂ ਦਾਸੀਆਂ ਹਨ ਅਤੇ ਉਨ੍ਹਾਂ ਦੇ

ਪਿਛੇ ਲਗੀਆਂ ਫਿਰਦੀਆਂ ਹਨ।

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ,**
**ਜੋ ਹਰਿ ਹਿਰਦੈ ਸਦਾ ਵਸਾਇ ॥** [ਪੰਨਾ ੬੪੯

ਭਾਈ ਸਾਹਿਬ ਗੁਰਦਾਸ ਜੀ ਦਾ ਕਥਨ ਹੈ:–

**ਮੁਕਤਿ ਜੁਗਤਿ ਨਾਵੈ ਕੀ ਦਾਸੀ ॥** [ਭਾ. ਗੁ. ਵਾ. ੧੦-੫

ਗੁਰੂ ਅਮਰਦਾਸ ਜੀ ਨੇ ਅਕਥ ਵਾਹਿਗੁਰੂ ਜੀ ਦੇ ਹਿਰਦੇ ਵਿਚ ਵਸਣ ਵਾਲਾ ਰਸ ਜਾਣਿਆ ਹੈ ਜਿਸ ਨੇ ਇਹ ਰੱਸ ਲਭਣਾ ਹੋਵੇ, ਗੁਰੂ ਸਾਹਿਬ ਦਾ ਫੁਰਮਾਨ ਹੈ:–

**ਰਾਮ ਨਾਮੁ ਗੁਰਬਚਨੀ ਬੋਲਹੁ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ॥**
**ਗੁਰਮਤਿ ਖੋਜਿ ਲਹਹੁ ਘਰੁ ਅਪਨਾ,**
**ਬਹੁੜਿ ਨ ਗਰਭ ਮਝਾਰਾ ਹੇ ॥ ੪ ॥** [ਪੰਨਾ ੧੦੩੦

ਕਲ ਸਹਾਰ ਕਵੀ ਆਖਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਸਾਹਮਣੇ ਰਿਧੀਆਂ ਸਿਧੀਆਂ ਨੌਕਰਾਂ ਚਾਕਰਾਂ ਵਾਗ ਹੱਥ ਜੋੜ ਕੇ ਖੜੀਆਂ ਹਨ ਅਤੇ ਗੁਰੂ ਪਾਤਿਸ਼ਾਹ ਜੀ ਦਾ ਹੁਕਮ ਸੁਣਨ ਲਈ ਸਾਵਧਾਨ ਹਨ ਪਰ ਗੁਰੂ ਸਾਹਿਬ ਦੇ ਹਿਰਦੇ ਵਿਚ ਭਗਤੀ ਰਸ ਭਰਪੂਰ ਹੈ ਜਿਸ ਨਾਲ ਉਹ ਪ੍ਰੇਮ-ਰੰਗ ਵਿਚ ਅਭੇਦ ਰਹਿੰਦੇ ਹਨ। ਆਪ ਜੀ ਰਿਧੀਆਂ ਸਿਧੀਆਂ ਦੀ ਕੋਈ ਪਰਵਾਹ ਨਹੀਂ ਕਰਦੇ।

ਕਵੀ ਇਹ ਗਵਾਹੀ ਭਰਦਾ ਹੈ ਕਿ ਜਿਸ ਨੇ ਸਤਿਗੁਰੂ ਅਮਰਦਾਸ ਜੀ ਨੂੰ ਪਰਸਿਆ ਹੈ, ਉਸ ਦੀਆਂ ਸਾਰੀਆਂ ਮਨੋ-ਕਾਮਨਾਵਾਂ ਪੂਰਨ ਹੋ ਗਈਆਂ ਹਨ। ਗੁਰਬਾਣੀ ਦੇ ਪਾਵਨ ਵਾਕ ਹਨ:–

**ਸਤਿਗੁਰ ਕੈ ਵਸਿ ਚਾਰਿ ਪਦਾਰਥ॥ ਤੀਨਿ ਸਮਾਏ ਏਕ ਕ੍ਰਿਤਾਰਥ॥੫॥**
**ਸਤਿਗੁਰਿ ਦੀਏ ਮੁਕਤਿ ਧਿਆਨਾ ॥**
**ਹਰਿਪਦੁ ਚੀਨ੍ਹਿ ਭਏ ਪਰਧਾਨਾ ॥੬॥** [ਪੰਨਾ ੧੩੪੫

**ਚਰਣ ਤ ਪਰ ਸਕਯਥ, ਚਰਣ, ਗੁਰ ਅਮਰ ਪਵਲਿ ਰਯ ॥ ਹਥ ਤ ਪਰ ਸਕਯਥ, ਹਥ ਲਗਹਿ ਗੁਰ ਅਮਰ ਪਯ ॥ ਜੀਹ ਤ ਪਰ ਸਕਯਥ, ਜੀਹ ਗੁਰ ਅਮਰੁ ਭਣਿਜੈ ॥ ਨੈਣ ਤ ਪਰ ਸਕਯਥ, ਨਯਣਿ ਗੁਰੁ ਅਮਰੁ ਪਿਖਿਜੈ ॥ ਸ੍ਰਵਣ ਤ ਪਰ ਸਕਯਥ, ਸ੍ਰਵਣਿ ਗੁਰੁ ਅਮਰੁ ਸੁਣਿਜੈ ॥ ਸਕਯਥੁ ਸੁ ਹੀਉ ਜਿਤੁ ਹੀਅ ਬਸੈ, ਗੁਰ ਅਮਰਦਾਸੁ ਨਿਜ, ਜਗਤ ਪਿਤ ॥ ਸਕਯਥੁ ਸੁ ਸਿਰੁ, ਜਾਲਪੁ ਭਣੈ, ਜੁ ਸਿਰੁ ਨਿਵੈ ਗੁਰ ਅਮਰ ਨਿਤ ॥ ੧ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਗਹਿਂ।

**ਫੁਟਕਲ:** (੧) 'ਸਕਯਥ' ਦਾ ਉਚਾਰਨ 'ਸਕਇਅਥ' ਕਰਨਾ ਹੈ।

(੨) 'ਪਵਲਿ ਰਯ' ਦੋ ਪਦ ਹਨ ਇਹ ਜੁੜਤ ਰੂਪ ਵਿਚ ਨਹੀਂ ਪੜ੍ਹਨਾ।

(੩) 'ਪਯ' ਦਾ ਉਚਾਰਨ 'ਪੈ' ਨਹੀਂ ਕਰਨਾ 'ਪਇ' ਕਰਨਾ ਹੈ।

(੩) ਭਣਿਜੈ, ਪਿਖਿਜੈ, ਸੁਣਿਜੈ, ਅੱਧਕ ਸਹਿਤ ਉਚਾਰਨੇ ਹਨ।

(੪) 'ਹੀਅ' ਨੂੰ 'ਹੀਆ' ਪੜ੍ਹਨਾ ਅਸ਼ੁੱਧ ਹੈ। 'ਅ' ਦੀ ਧੁਨੀ ਲਮਕਾਉਂਣੀ ਹੈ।

**ਪਦ ਅਰਥ:** ਪਰ ਸਕਯਥ=ਚੰਗੀ ਤਰ੍ਹਾਂ ਸਫਲ। ਪਵਲਿ ਰਯ=ਰਸਤੇ ਵਲ ਚਲਦੇ ਹਨ। ਲਗਹਿ=ਲਗਦੇ ਹਨ। ਪਯ=ਪੈਰਾਂ ਉਤੇ। ਜੀਹ=ਜੀਭ। ਭਣਿਜੈ=ਉਚਾਰਦੀ ਹੈ। ਨੈਣ=ਅੱਖਾਂ। ਨਯਣਿ=ਅੱਖਾਂ ਨਾਲ। ਪਿਖਿਜੈ=ਵੇਖੀਦਾ ਹੈ। ਸ੍ਰਵਣ=ਕੰਨ। ਸੁਣਿਜੈ=ਸੁਣੀਦਾ ਹੈ। ਸੁ ਹੀਉ=ਉਹ ਹਿਰਦਾ। ਜਿਤੁ ਹੀਅ ਬਸੈ=ਜਿਸ ਹਿਰਦੇ ਵਿਚ ਵਸਦਾ ਹੈ। ਨਿਜ=ਆਪਣਾ। ਜਗਤ ਪਿਤ=ਜਗਤ ਦਾ ਪਿਤਾ। ਜਾਲਪੁ=ਭੱਟ ਦਾ ਨਾ। ਭਣੈ=ਉਚਾਰਦਾ ਹੈ।

**ਅਰਥ;** (ਉਹ) ਚਰਨ ਚੰਗੀ ਤਰ੍ਹਾਂ ਸਫਲ ਹਨ (ਜਿਹੜੇ) ਚਰਨ ਗੁਰੂ ਅਮਰਦਾਸ ਜੀ ਦੇ ਰਸਤੇ ਵਲ ਚਲਦੇ ਹਨ। (ਉਹ) ਹੱਥ ਚੰਗੀ ਤਰ੍ਹਾਂ ਸਫਲ ਹਨ (ਜਿਹੜੇ) ਹੱਥ ਗੁਰੂ ਅਮਰਦਾਸ ਜੀ ਦੇ ਚਰਨਾਂ ਤੇ ਲਗਦੇ ਹਨ (ਭਾਵ ਚਰਨ ਪਰਸਦੇ ਹਨ)। ਉਹ ਜੀਭ ਸਫਲ ਹੈ (ਜੋ) ਗੁਰੂ ਅਮਰਦਾਸ ਜੀ ਦਾ (ਜਸ) ਉਚਾਰਨ ਕਰਦੀ ਹੈ। (ਉਹ) ਨੇਤਰ ਚੰਗੀ ਤਰ੍ਹਾਂ ਸਫਲ ਹਨ (ਜਿਨ੍ਹਾਂ) ਨੇਤਰਾਂ ਨਾਲ ਗੁਰੂ ਅਮਰਦਾਸ ਜੀ ਨੂੰ ਵੇਖੀਦਾ ਹੈ (ਭਾਵ ਦਰਸ਼ਨ ਕਰੀਦਾ ਹੈ)। (ਉਹ) ਕੰਨ ਚੰਗੀ ਤਰ੍ਹਾਂ ਸਫਲ ਹਨ (ਜਿਨ੍ਹਾਂ) ਕੰਨਾਂ ਨਾਲ ਗੁਰੂ ਅਮਰਦਾਸ ਜੀ ਦਾ (ਜਸ) ਸੁਣੀਦਾ ਹੈ।

ਉਹ ਹਿਰਦਾ ਸਫਲ ਹੈ ਜਿਸ ਹਿਰਦੇ ਵਿਚ ਆਪਣਾ ਜਗਤ-ਪਿਤਾ ਗੁਰੂ ਅਮਰਦਾਸ ਵਸਦਾ ਹੈ। ਜਾਲਪ (ਭੱਟ) ਆਖਦਾ ਹੈ ਉਹ ਸਿਰ ਸਫਲ ਹੈ ਜਿਹੜਾ ਸਿਰ ਹਰ ਰੋਜ਼ ਗੁਰੂ ਅਮਰਦਾਸ ਜੀ ਦੇ (ਚਰਨਾ ਤੇ) ਨਿਉਂਦਾ ਹੈ।੧।੧੦।

## ਸਾਰਥਕ ਵੀਚਾਰ

ਅਕਾਲ ਪੁਰਖ ਜੀ ਨੇ ਹਰੇਕ ਮਨੁੱਖ ਨੂੰ ਸਿਰ ਅੱਖਾਂ, ਮੂੰਹ, ਰਸਨਾ, ਨੱਕ, ਕੰਨ, ਹੱਥ, ਪੈਰ, ਹਿਰਦਾ ਭਾਵ ਦੇਹੀ ਦਿਤੀ ਹੈ ਪਰ ਇਹਨਾਂ ਦੀ ਸਫਲਤਾ ਗੁਰੂ ਦੇ ਚਰਨ ਪਰਸਣ ਨਾਲ ਗੁਰੂ ਦਾ ਦਰਸ਼ਨ ਕਰਨ ਨਾਲ, ਗੁਰੂ ਦਾ ਜਾਪ ਕਰਨ ਨਾਲ ਗੁਰੂ ਦੇ ਬਚਨ ਸੁਣਨ ਨਾਲ, ਗੁਰੂ ਦੀ ਸੇਵਾ ਕਰਨ ਨਾਲ, ਗੁਰੂ ਦੇ ਦਰ ਤੇ ਚਲ ਕੇ ਜਾਣ ਨਾਲ ਅਤੇ ਗੁਰੂ ਦੇ ਬਚਨ ਹਿਰਦੇ ਵਿਚ ਵਸਾਉਣ ਨਾਲ ਹੈ। ਸ੍ਰੀ ਗੁਰੂ ਅਮਰਦਾਸ ਜੀ ਧੰਨ ਹਨ ਜੋ ਸ੍ਰੀ ਗੁਰੂ ਅੰਗਦ ਸਾਹਿਬ ਦੀ ਸੇਵਾ ਕਰਕੇ ਸਾਰੇ ਸਰੀਰਕ ਅੰਗ ਸਕਾਰਥੇ ਕਰਦੇ ਰਹੇ, ਆਪ ਜੀ ਕਿਵੇਂ ਬ੍ਰਿਧ ਅਵਸਥਾ ਵਿਚ ਜਲ ਦੀਆਂ ਗਾਗਰਾਂ ਭਰ ਭਰ ਕੇ ਗੁਰਦੇਵ ਜੀ ਨੂੰ ਇਸ਼ਨਾਨ ਕਰਾਉਂਦੇ ਰਹੇ, ਲੰਗਰ ਵਿਚ ਜਲ ਲਿਆਉਂਦੇ ਤੇ ਸੰਗਤਾਂ ਦੀ ਸੇਵਾ ਕਰਦੇ ਰਹੇ। ਸਾਨੂੰ ਵੀ ਅਜਿਹੀ ਸੇਵਾ-ਸ੍ਰੋਤ ਨਾਲ ਜੁੜਨਾ ਚਾਹੀਦਾ ਹੈ। ਜੇ ਮਨੁੱਖ ਇਹਨਾਂ ਅੰਗਾਂ ਦੀ ਵਰਤੋਂ ਇਸ ਤਰ੍ਹਾਂ ਨਹੀਂ

ਕਰਦਾ ਤਾਂ ਸਤਿਗੁਰੂ ਦੀ ਪ੍ਰਸੰਨਤਾ ਦਾ ਪਾਤਰ ਨਹੀਂ ਬਣ ਸਕਦਾ।

ਗੁਰਬਾਣੀ ਵਿਚ ਸਾਰੇ ਅੰਗਾਂ ਦੀ ਸੋਭਾ ਨੂੰ ਇਉਂ ਦਰਸਾਇਆ ਹੈ:–

੧. **ਸੋ ਸੀਸੁ ਭਲਾ ਪਵਿਤ੍ਰ ਪਾਵਨ ਹੈ ਮੇਰੀ ਜਿੰਦੁੜੀਏ,**
**ਜੋ ਜਾਇ ਲਗੈ ਗੁਰ ਪੈਰੇ ਰਾਮ ॥** [ਪੰਨਾ ੫੪੦

੨. **ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ,**
**ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥**

੩. **ਨਾਨਕ, ਸੇ ਮੁਹ ਸੋਹਣੇ ਸਚੈ ਦਰਿ ਦਿਸੰਨਿ ॥** [ਪੰਨਾ ੪੧੯

੪. **ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ,**
**ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥** [ਪੰਨਾ ੫੪੦

੫. **ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ,**
**ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ ॥** [ਪੰਨਾ ੫੪੦

੬. **ਤੇ ਹਸਤ ਪੁਨੀਤ ਪਵਿਤ੍ਰ ਹੈ ਮੇਰੀ ਜਿੰਦੁੜੀਏ,**
**ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥**

੭. **ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ,**
**ਜੋ ਮਾਰਗਿ ਧਰਮ ਚਲੇਸਹਿ ਰਾਮ ॥** [ਪੰਨਾ ੫੪੦

੮. **ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ, ਹਿਰਦੈ ਵਸਾਇਆ ॥**
**ਨਾਨਕ, ਜਿਨ ਕੈ ਹਿਰਦੈ ਵਸਿਆ,**
**ਮੋਖ ਮੁਕਤਿ ਤਿਨ੍ ਪਾਇਆ ॥** [ਪੰਨਾ ੫੬੫

ਜਿਹੜਾ ਸਿੱਖ ਗੁਰੂ ਦੇ ਚਰਨ ਪਰਸਦਾ ਹੈ, ਉਸ ਨੂੰ ਕਿਸੇ ਪ੍ਰਕਾਰ ਦਾ ਦੁਖ ਨਹੀਂ ਲਗ ਸਕਦਾ, ਭੁੱਖ ਨਹੀਂ ਵਿਆਪ ਸਕਦੀ, ਓਹ ਸ਼ੋਕ ਗ੍ਰਸਤ ਨਹੀਂ ਹੁੰਦਾ, ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਕਰਨੀ ਪੈਂਦੀ। ਗੁਰੂ ਨੂੰ ਪਰਸਣ ਦੀ ਬਰਕਤ ਨਾਲ ਓਹ ਰਾਜਿਆਂ ਵਾਂਗ ਮਖਮਲੀ ਗਦੇਲਿਆਂ ਕਾਲੀਨਾਂ ਤੇ ਬੈਠਦਾ ਹੈ। ਓਹ ਨਿਰਭੈ ਹੋ ਕੇ ਸ਼ਾਹੀ ਸੁਖ ਮਾਣਦਾ ਹੈ। ਗੁਰਬਾਣੀ ਵਿਚ ਗੁਰੂ ਦੀ ਪ੍ਰਸੰਨਤਾ ਗੁਰੂ ਦੇ ਤੁਠ ਪੈਣ ਤੇ ਜੋ ਕੁਝ ਮਿਲਦਾ ਹੈ, ਉਸ ਦਾ ਇਉ ਜ਼ਿਕਰ ਕੀਤਾ ਹੈ:–

੧. **ਸਰਬ ਸੁਖਾ ਗੁਰ ਚਰਨਾ॥**
**ਕਲਿਮਲ ਡਾਰਨ ਮਨਹਿ ਸਧਾਰਨ, ਇਹ ਆਸਰ ਮੋਹਿ ਤਰਨਾ॥** [ਪੰਨਾ ੫੩੧

੨. **ਗੁਰ ਕੇ ਚਰਨ ਰਿਦੈ ਪਰਵੇਸਾ ॥**
**ਰੋਗ ਸੋਗ ਸਭਿ ਦੂਖ ਬਿਨਾਸੇ, ਉਤਰੇ ਸਗਲ ਕਲੇਸਾ ॥** [ਪੰਨਾ ੧੯੨

ਸਾਰੀ ਵੀਚਾਰ ਦਾ ਤਾਤਪਰਜ ਇਹ ਹੈ ਕਿ ਜਗਿਆਸੂ ਪੂਰਨ ਤੌਰ ਤੇ ਆਪਣਾ ਆਪ ਗੁਰੂ ਦੇ

ਸਮਰਪਿਤ ਕਰ ਦੇਵੇ, ਤਾਂ ਗੁਰੂ ਦੀ ਪ੍ਰਸੰਨਤਾ ਦਾ ਭਾਗੀ ਬਣ ਸਕਦਾ ਹੈ।

**ਤਿਨਰ ਦੁਖ ਨਹ ਭੁਖ, ਤਿ ਨਰ ਨਿਧਨ ਨਹੁ ਕਹੀਅਹਿ ॥ ਤਿਨਰ ਸੋਕੁ ਨਹੁ ਹੂਐ, ਤਿ ਨਰ ਸੇ ਅੰਤੁ ਨ ਲਹੀਅਹਿ ॥ ਤਿ ਨਰ ਸੇਵ ਨਹੁ ਕਰਹਿ, ਤਿਨਰ ਸਯ ਸਹਸ ਸਮਪਹਿ ॥ ਤਿ ਨਰ ਦੁਲੀਚੈ ਬਹਹਿ, ਤਿ ਨਰ ਉਥਪਿ ਬਿਥਪਹਿ ॥ ਸੁਖ ਲਹਹਿ ਤਿ ਨਰ ਸੰਸਾਰ ਮਹਿ, ਅਭੈ ਪਟੁ ਰਿਪ ਮਧਿ ਤਿਹ ॥ ਸਕਯਥ ਤਿ ਨਰ ਜਾਲਪੁ ਭਣੈ, ਗੁਰ ਅਮਰਦਾਸੁ ਸੁਪ੍ਰਸੰਨੁ ਜਿਹ ॥ ੨ ॥ ੧੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹਂ, ਨਹੁਂ, ਕਹੀਅਹਿਂ, ਲਹੀਅਹਿਂ, ਕਰਹਿਂ, ਬਹਹਿਂ, ਬਿਥਪਹਿਂ, ਲਹਹਿਂ, ਮਹਿਂ, ਜਿਹਂ। **ਫੁਟਕਲ:** 'ਸਮਪਹਿ' ਦਾ ਉਚਾਰਨ 'ਸਮੱਪਹਿ' (ਅੱਧਕ ਸਹਿਤ) ਕਰਨਾ ਹੈ।

ਤਿਨਰ ਸੰਪ੍ਰਦਾਨ ਕਾਰਕ ਸੰਧੀ ਤਿਨ+ਨਰ 'ਤਿਨਰ' ਨੂੰ 'ਤੇ ਨਰ' ਨਹੀਂ ਉਚਾਰਨਾ। 'ਪ੍ਰਸੰਨ' ਦੇ 'ਸੁ' ਅਗੇਤਰ ਲਾ ਕੇ 'ਸੁਪ੍ਰਸੰਨ' ਜੁੜਤ ਪਦ ਹੈ, ਇਸ ਨੂੰ 'ਸੁ ਪ੍ਰਸੰਨੁ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਤਿਨਰ=ਉਨ੍ਹਾਂ ਮਨੁੱਖਾਂ ਨੂੰ। ਨਹ=ਨਾ। ਨਿਧਨ=ਨਿਰਧਨ, ਗਰੀਬ। ਨਹੁ ਕਹੀਅਹਿ=ਨਹੀਂ ਕਹੇ ਜਾ ਸਕਦੇ। ਤਿ ਨਰ=ਉਹ ਮਨੁੱਖ। ਸੋਕੁ=ਸ਼ੋਕ, ਗ਼ਮ। ਨਹ ਹੂਐ=ਨਹੀਂ ਹੁੰਦਾ। ਸੇ=(ਕਿਸੇ) ਪਾਸੋਂ। ਅੰਤੁ ਨ ਲਹੀਅਹਿ=ਅੰਤ ਨਹੀਂ ਲਿਆ ਜਾ ਸਕਦਾ। ਨਹੁ ਕਰਹਿ=ਨਹੀਂ ਕਰਦੇ ਹਨ। ਸਯ=ਸੈਂਕੜੇ। ਸਹਸ=ਹਜ਼ਾਰਾਂ। ਸਮਪਹਿ=ਸਮਰਪਣ ਕਰ ਦਿੰਦੇ ਹਨ। ਦੁਲੀਚੈ ਬਹਹਿ=ਗ਼ਲੀਚੇ ਉਤੇ ਬੈਠਦੇ ਹਨ। ਉਥਪਿ=(ਰਾਜ ਗਦੀ ਤੋਂ) ਪੁਟ ਦਿੰਦੇ ਹਨ। ਬਿਥਪਹਿ=(ਰਾਜ ਗਦੀ ਤੇ) ਅਸਥਾਪਨ ਕਰ ਦਿੰਦੇ ਹਨ। ਲਹਹਿ=ਲੈਂਦੇ ਹਨ। ਅਭੈ ਪਟੁ=ਨਿਰਭੈਤਾ ਦਾ ਬਸਤਰ (ਪਾਂਦੇ ਹਨ)। ਰਿਪੁ=ਵੈਰੀ। ਮਧਿ=ਵਿਚਕਾਰ। ਸਕਯਥ=ਸਫਲ। ਜਾਲਪ=ਭੱਟ ਦਾ ਨਾਂ। ਭਣੈ=ਉਚਾਰਦਾ ਹੈ। ਸੁਪ੍ਰਸੰਨੁ=ਚੰਗੀ ਤਰ੍ਹਾਂ ਖੁਸ਼।

**ਅਰਥ:** ਉਨ੍ਹਾਂ ਆਦਮੀਆਂ ਨੂੰ ਨਾ ਦੁੱਖ ਹੈ ਨਾ ਭੁੱਖ ਹੈ, ਉਹ ਮਨੁੱਖ ਗਰੀਬ ਵੀ ਨਹੀਂ ਕਹੇ ਜਾਂਦੇ। ਉਨ੍ਹਾਂ ਮਨੁੱਖਾਂ ਨੂੰ ਕੋਈ (ਗ਼ਮ) ਵੀ ਨਹੀਂ ਹੁੰਦਾ, ਉਨ੍ਹਾਂ ਮਨੁੱਖਾਂ ਦਾ (ਕਿਸੇ) ਪਾਸੋਂ ਅੰਤ ਨਹੀਂ ਪਾਇਆ ਜਾ ਸਕਦਾ, ਓਹ ਮਨੁੱਖ (ਕਿਸੇ ਦੀ ਸੇਵਾ) ਚਾਕਰੀ ਨਹੀਂ ਕਰਦੇ ਹਨ, ਓਹ ਮਨੁੱਖ ਸੈਂਕੜੇ, ਹਜ਼ਾਰਾਂ (ਪਦਾਰਥ ਲੋਕਾਂ ਨੂੰ) ਬਖ਼ਸ਼ ਦੇਂਦੇ ਹਨ। ਉਹ ਮਨੁੱਖ ਗ਼ਲੀਚੇ (ਮਖ਼ਮਲੀ ਸੇਜਾ) ਉਤੇ ਬੈਠਦੇ ਹਨ, ਓਹ ਮਨੁੱਖ (ਕਿਸੇ ਨੂੰ ਰਾਜ-ਗੱਦੀ ਤੋਂ) ਪੁਟ ਦਿੰਦੇ ਹਨ (ਕਿਸੇ ਨੂੰ ਰਾਜ-ਗੱਦੀ) ਅਸਥਾਪਨ ਕਰ ਦਿੰਦੇ ਹਨ (ਭਾਵ ਇਤਨੇ ਸਮਰਥ ਹੁੰਦੇ ਹਨ)।

ਉਹ ਮਨੁੱਖ ਸੰਸਾਰ ਵਿਚ ਸੁਖ ਲੈਂਦੇ (ਭੋਗਦੇ) ਹਨ। ਵੈਰੀਆਂ ਵਿਚ ਰਹਿੰਦੇ ਹੋਇਆਂ ਉਨ੍ਹਾਂ ਨੇ ਨਿਰਭੈਤਾ ਰੂਪ ਬਸਤਰ ਪਾਇਆ ਹੁੰਦਾ ਹੈ। ਜਾਲਪ (ਭੱਟ) ਆਖਦਾ ਹੈ ਕਿ ਉਹ ਮਨੁੱਖ ਸਫਲ ਹਨ, ਜਿਨ੍ਹਾਂ ਉਤੇ ਗੁਰੂ ਅਮਰਦਾਸ ਜੀ (ਆਪ) ਚੰਗੀ ਤਰ੍ਹਾਂ ਪ੍ਰਸੰਨ ਹਨ ।੨।੧੧।

## ਸਾਰਥਕ ਵੀਚਾਰ

ਜਿਨ੍ਹਾਂ ਜਗਿਆਸੂਆਂ ਤੇ ਸਤਿਗੁਰੂ ਪ੍ਰਸੰਨ ਹੁੰਦੇ ਹਨ, ਕਿਸੇ ਪ੍ਰਕਾਰ ਦਾ ਦੁਖ ਉਨ੍ਹਾਂ ਦੇ ਨੇੜੇ ਨਹੀਂ ਆਉਂਦਾ, ਨਾਹ ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਭੁਖ ਰਹਿੰਦੀ ਹੈ। ਗੁਰਵਾਕ ਹਨ:–

**ਸਲੋਕ ਮ: ੫॥ ਤਿੰਨਾ ਭੁਖ ਨ ਕਾ ਰਹੀ, ਜਿਸਦਾ ਪ੍ਰਭੁ ਹੈ ਸੋਇ ॥**
**ਨਾਨਕ ਚਰਣੀ ਲਗਿਆ, ਉਧਰੈ ਸਭੋ ਕੋਇ ॥**
**ਮ: ੫॥ ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ ॥**
**ਨਾਨਕ ਪਰਮੇਸਰ ਜਜਮਾਨ, ਤਿਸਹਿ ਭੁਖ ਨ ਮੂਲਿ ॥**
**ਪਉੜੀ ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥**
**ਪ੍ਰੀਤਿ ਲਗੀ ਹਰਿ ਨਾਮ ਸਿਉ, ਏ ਹਸਤੀ ਘੋੜੇ ॥**
**ਰਾਜ ਮਿਲਖ ਖੁਸੀਆ ਘਣੀ, ਧਿਆਇ ਮੁਖੁ ਨ ਮੋੜੇ ॥**
**ਢਾਢੀ ਦਰਿ ਪ੍ਰਭ ਮੰਗਣਾ, ਦਰੁ ਕਦੇ ਨ ਛੋੜੇ ॥**
**ਨਾਨਕ ਮਨਿ ਤਨਿ ਚਾਉ ਏਹੁ, ਨਿਤ ਪ੍ਰਭ ਕਉ ਲੋੜੇ ॥** [ਪੰਨਾ ੩੨੩

ਗੁਰੂ ਦੀ ਪ੍ਰਸੰਨਤਾ ਪ੍ਰਾਪਤ ਹੋਣੀ ਕੋਈ ਛੋਟੀ ਜਿਹੀ ਗਲ ਨਹੀਂ। ਗੁਰੂ ਖ਼ਾਲੀ ਝੋਲੀਆਂ ਭਰ ਦਿੰਦਾ ਹੈ, ਕਿਸੇ ਪ੍ਰਕਾਰ ਸ਼ੋਕ ਨਹੀਂ ਰਹਿਣ ਦਿੰਦਾ, ਬੇਗਾਨੀ ਮੁਥਾਜੀ ਮੁਕ ਜਾਂਦੀ ਹੈ। ਰਾਜਿਆਂ ਵਰਗੇ ਸਾਰੇ ਸਰੀਰਕ ਸੁਖ ਤੇ ਰਾਜ-ਜੋਗੀਆਂ ਵਰਗੇ ਆਤਮਿਕ ਸੁਖ ਪ੍ਰਾਪਤ ਹੋ ਜਾਂਦੇ ਹਨ। ਜਾਲਪ ਭੱਟ ਨੇ ਗੁਰੂ ਪ੍ਰਸੰਨਤਾ ਤੋਂ ਪ੍ਰਾਪਤ ਹੋਣ ਵਾਲੇ ਸੁਖਾਂ ਦਾ ਸੰਖੇਪ ਮਾਤਰ ਜ਼ਿਕਰ ਕੀਤਾ ਹੈ। ਸਾਰੇ ਸੁਖ ਨਾਮ-ਬਾਣੀ ਵਿਚ ਸਮਾਏ ਹੋਏ ਹਨ ਪਰ ਗੁਰਬਾਣੀ ਵਿਚ ਵੀ ਓਹੀ ਓਤਿ ਪੋਤਿ ਹੁੰਦੇ ਹਨ ਜਿਨ੍ਹਾਂ ਉਤੇ ਮੇਰੇ ਸਤਿਗੁਰੂ ਦੀ ਦਇਆ-ਦ੍ਰਿਸ਼ਟੀ ਕਰਦੇ ਹਨ :–

ੳ. ਜਿਨ ਕਉ ਦਇਆਲ ਹੋਆ ਮੇਰਾ ਸੁਆਮੀ,
ਤਿਨਾ ਸਾਧ ਜਨਾ ਪਗ ਚਕਟੀ॥ [ਪੰਨਾ ੫੨੬

ਅ. ਜਿਨ ਕਉ ਕ੍ਰਿਪਾਲੁ ਹੋਆ ਪ੍ਰਭੁ ਮੇਰਾ,
ਸੇ ਲਾਗੇ ਗੁਰ ਕੀ ਬਾਣੀ ॥ [ਪੰਨਾ ੬੦੮

**ਤੈ ਪਢਿਅਉ ਇਕੁ, ਮਨਿ ਧਰਿਅਉ ਇਕੁ, ਕਰਿ ਇਕੁ ਪਛਾਣਿਓ ॥ ਨਯਣਿ ਬਯਣਿ ਮੁਹਿ ਇਕੁ ਇਕੁ, ਦੁਹੁ ਠਾਂਇ ਨ ਜਾਣਿਓ ॥ ਸੁਪਨਿ ਇਕੁ, ਪਰਤਖਿ ਇਕੁ, ਇਕਸ ਮਹਿ ਲੀਣਉ ॥ ਤੀਸ ਇਕੁ ਅਰੁ ਪੰਜਿ ਸਿਧੁ, ਪੈਤੀਸ ਨ ਖੀਣਉ ॥ ਇਕਹੁ ਜਿ ਲਾਖੁ ਲਖਹੁ ਅਲਖੁ, ਹੈ ਇਕੁ ਇਕੁ ਕਰਿ ਵਰਨਿਅਉ ॥ ਗੁਰ ਅਮਰਦਾਸ ਜਾਲਪੁ ਭਣੈ, ਤੂ ਇਕੁ ਲੋੜਹਿ ਇਕੁ ਮੰਨਿਅਉ ॥ ੩ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਮੁੰਹਿ, ਦੁਹੁੰ, ਮਹਿੰ, ਲੀਣਉਂ, ਪੈਂਤੀਸ, ਨ ਇਕਹੁੰ, ਲਖਹੁੰ, ਲੋੜਹਿੰ, ਮੰਨਿਅਉਂ।

**ਫੁਟਕਲ:** ਨਯਣਿ, ਬਯਣਿ ਦਾ ਉਚਾਰਨ ਨਇਣਿ, ਬਇਣਿ ਕਰਨਾ ਹੈ।

ਕਈ ਵੀਰ 'ਪੈਤੀਸ ਨਖਣੀਉ' ਪਾਠ ਕਰਦੇ ਹਨ ਜੋ ਕਿ ਠੀਕ ਨਹੀਂ ਹੈ।

**ਪਦ ਅਰਥ:** ਤੈ=ਤੂੰ। ਪਢਿਅਉ=ਪੜ੍ਹਿਆ ਹੈ। ਮਨਿ=ਮਨ ਵਿਚ। ਕਰਿ=(ਨਿਸਚੇ) ਕਰਕੇ। ਨਯਣਿ=ਅੱਖਾਂ ਨਾਲ। ਬਯਣਿ=ਬਚਨਾਂ ਨਾਲ। ਮੁਹਿ=ਮੂੰਹ ਵਿਚ। ਇਕੁ ਇਕੁ=ਕੇਵਲ ਇਕ (ਵਾਹਿਗੁਰੂ) ਹੀ। ਦੁਹ ਠਾਂਇ=ਦੋ ਥਾਵਾਂ ਨੂੰ। ਸੁਪਨਿ=ਸੁਪਨੇ ਵਿਚ। ਪਰਤਖਿ=ਪ੍ਰਗਟ ਤੌਰ ਤੇ ਭਾਵ ਜਾਗ੍ਰਤ ਅਵਸਥਾ ਵਿੱਚ। ਲੀਣਉ= ਲੀਨ ਰਹਿੰਦੇ ਹੋ। ਤੀਸ=ਤੀਹਾਂ (ਦਿਨਾਂ ਵਿਚ)। ਪੰਜਿ=ਪੰਜਾਂ (ਤੱਤਾਂ) ਵਿਚ। ਨ ਖੀਣਉ=ਨਾਸ਼ ਹੋਣ ਵਾਲਾ ਨਹੀਂ ਹੈ। ਇਕਹੁ ਜਿ=ਜਿਸ ਇਕ (ਵਾਹਿਗੁਰੂ) ਤੋਂ। ਲਾਖੁ=ਲੱਖਾਂ ਜੀਵ। ਲਖਹੁ=ਲੱਖਾਂ (ਜੀਵਾਂ) ਤੋਂ। ਅਲਖੁ=ਜੋ ਲਖਿਆ ਨਹੀਂ ਜਾ ਸਕਦਾ। ਵਰਨਿਅਉ=ਵਰਣਨ ਕੀਤਾ ਹੈ। ਭਣੈ=ਉਚਾਰਦਾ ਹੈ। ਮੰਨਿਅਉ=ਮੰਨਦਾ ਹੈਂ।

**ਅਰਥ:** (ਹੇ ਗੁਰੂ ਅਮਰਦਾਸ !) ਤੂੰ (ਭਾਵ ਆਪ ਜੀ ਨੇ) ਇਕ (ਵਾਹਿਗੁਰੂ-ਨਾਮ) ਪੜ੍ਹਿਆ ਹੈ, ਇਕ (ਵਾਹਿਗੁਰੂ ਨੂੰ ਹੀ ਆਪਣੇ) ਮਨ ਵਿਚ ਟਿਕਾਇਆ ਹੈ, (ਅਤੇ ਨਿਸ਼ਚੇ) ਕਰਕੇ ਇਕ (ਵਾਹਿਗੁਰੂ) ਨੂੰ ਹੀ ਪਛਾਣਿਆ ਹੈ। ਅੱਖਾਂ ਨਾਲ ਇਕ (ਨੂੰ ਵੇਖਿਆ ਹੈ, ਮੂੰਹ ਦੁਆਰਾ) ਬਚਨਾਂ ਨਾਲ ਇਕ ਨੂੰ (ਉਚਾਰਿਆ) ਹੈ, ਦੋਹਾਂ ਥਾਵਾਂ ਤੇ (ਭਾਵ ਲੋਕ ਪਰਲੋਕ) ਵਿਚ (ਇਕ ਤੋਂ ਬਿਨਾਂ ਹੋਰ ਕਿਸੇ ਨੂੰ) ਨਹੀਂ ਜਾਣਿਆ।

ਸੁਪਨੇ ਵਿਚ (ਵੀ ਆਪ ਜੀ ਨੇ) ਇਕ ਨੂੰ (ਵੇਖਿਆ ਹੈ ਅਤੇ) ਪਰਗਟ ਤੌਰ ਤੇ ਵੀ ਇਕ ਨੂੰ (ਹਾਜ਼ਰ ਨਾਜ਼ਰ ਵੇਖਿਆ ਹੈ ਅਤੇ ਤੁਸੀਂ) ਇਕ ਵਿਚ ਹੀ ਲੀਨ (ਜੁੜੇ ਹੋਏ) ਹੋ। (ਤੁਸਾਂ) ਤੀਹਾਂ (ਦਿਨਾਂ ਵਿਚ) ਇਕ (ਹਰੀ) ਨੂੰ ਵੇਖਿਆ ਹੈ, ਪੰਜਾਂ (ਤਤਾਂ ਵਾਲੇ ਜਗਤ) ਵਿਚ ਪੈਤੀ (ਅਖਰਾਂ) ਵਿਚ (ਉਸ ਇਕ ਅਕਾਲ ਪੁਰਖ ਨੂੰ ਹੀ ਵਿਆਪਕ ਵੇਖਿਆ ਹੈ, ਜੋ ਕਦੇ ਵੀ) ਨਾਸ਼ ਹੋਣ ਵਾਲਾ ਨਹੀਂ ਹੈ।

ਜਿਹੜਾ (ਪਰਮਾਤਮਾ) ਇਕ ਤੋਂ ਲਖ (ਭਾਵ ਅਨੰਤ ਰੂਪ ਧਾਰਨ ਕਰੀ ਬੈਠਾ ਹੈ, ਜੋ) ਲੱਖਾਂ (ਜੀਆਂ ਤੋਂ) ਲਖਿਆ ਨਹੀਂ ਜਾ ਸਕਦਾ (ਤੁਸਾਂ ਉਸ) ਇਕ ਨੂੰ ਇਕ ਕਰਕੇ ਹੀ ਵਰਣਨ ਕੀਤਾ ਹੈ। ਜਾਲਪ (ਭੱਟ) ਆਖਦਾ ਹੈ ਕਿ (ਹੇ ਗੁਰੂ ਅਮਰਦਾਸ ! ਪਾਤਿਸ਼ਾਹ) ਤੂੰ ਇਕ (ਅਕਾਲ ਪੁਰਖ ਨੂੰ ਹੀ) ਚਾਹੁੰਦਾ ਹੈਂ (ਅਤੇ) ਇਕ (ਅਕਾਲ ਪੁਰਖ ਨੂੰ ਹੀ) ਮੰਨਿਆ ਹੈ ।੩।੧੨।

## ਅਰਥ ਭੇਦ ਅਤੇ ਨਿਰਣੈ

**ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥**

ਵਖ ਵਖ ਅਰਥ:

੧. ਮੁਸਲਮਾਨੋ ਕੇ ਤੀਸ ਰੋਜੇ ਅਰ ਪੰਜ ਨਿਵਾਜੋਂ ਮੈਂ ਜਿਸ ਆਪ ਨੇ ਏਕ ਕੋ ਹੀ ਸਿਧ ਕੀਆ ਹੈ ਪੁਨਾ ਹਿੰਦੂਓ ਕੋ ਚੌਬੀਸ ਇਕਾਦਸੀ, ਗਣੇਸ ਚੌਥ, ਜਨਮ ਅਸ਼ਟਮੀ, ਰਾਮਨੌਮੀ, ਸੰਕ੍ਰਾਂਤ, ਅਮਾਵਸ, ਵਿਤੀਪਾਤ ਆਦਿਕ ਪੰਚ ਭੂਤ ਪੈਂਤੀਸ ਮੈਂ ਭੀ ਓਹ ਏਕ ਖੀਣ ਨਹੀਂ ਅਰਥਾਤ ਘਟ ਨਹੀਂ ਜਾਣਿਆ ਹੈ। [ਫ.ਸ.

੨. ਫ਼ਾਰਸੀ ਦੇ ਤੀਹ ਤੇ ਗੁਰਮੁਖੀ ਦੇ ਪੈਂਤੀ ਅਖਰਾਂ ਵਿਚ ਲਿਖੀਆਂ ਰਚਨਾਵਾਂ, ਅਤੇ ਸੰਗੀਤ ਦੇ ਪੰਜ ਅੰਗਾਂ (ਗਾਇਨ, ਵਾਦਨ, ਲੈ, ਤਾਲ, ਨ੍ਰਿਤ) ਦੁਆਰਾ ਇਕ ਹੀ ਸਾਬਤ ਕੀਤਾ, ਤੇ ਉਸ ਨੂੰ ਨਾਸ਼ਮਾਨ ਨਾ ਮੰਨਿਆ (ਭਾਵ ਇਹ ਅਖਰ ਤੇ ਸੰਗੀਤ ਨਾਸ਼ਮਾਨ ਹਨ)। ਕਈ ਏਥੇ ਦਿਤੇ ਅੰਕਾਂ ਨੂੰ ਜੋੜ ਕੇ ਗੁਰੂ ਜੀ ਦੀ ਉਮਰ ੯੧ ਵਰ੍ਹੇ ਦੀ ਲੈਂਦੇ ਹਨ, ਜਦੋਂ ਉਨ੍ਹਾਂ ਇਕ ਹਰੀ ਨੂੰ ਸਿਧ ਕੀਤਾ ਤੇ ਇਤਨੀ ਵੱਡੀ ਉਮਰ ਦੇ ਬਾਵਜੂਦ ਕਮਜ਼ੋਰੀ (ਖੀਣਉ) ਮਹਿਸੂਸ ਨਾ ਕੀਤੀ। [ਸ਼ਬਦਾਰਥ

੩. ਜੋ ਅਕਾਲ ਪੁਰਖ ਤੀਹਾਂ (ਦਿਨਾਂ ਵਿਚ ਭਾਵ ਮਹੀਨੇ ਸਾਲ ਸਦੀਆਂ ਜੁਗਾਂ ਵਿਚ ਸਦਾ ਹਰ ਸਮੇਂ) ਵਿਚ ਇਕੋ ਹੀ ਹੈ, ਜੋ ਅਕਾਲ ਪੁਰਖ ਪੰਜਾਂ ਤੱਤਾਂ ਦੇ ਸਮੂਹ ਵਿਚ (ਭਾਵ ਸਾਰੇ ਜਗਤ ਵਿਚ) ਪਰਗਟ ਹੈ, ਜੋ ਅਬਿਨਾਸ਼ੀ ਪ੍ਰਭੂ ਪੈਂਤੀ (ਅਖਰਾਂ ਵਿਚ ਨਾਮ ਸਾਰੀ ਹੀ ਬਾਣੀ ਵਿਚ ਜੋ ਇਹਨਾਂ ਅੱਖਰਾਂ ਦੁਆਰਾ ਲਿਖਤ ਵਿਚ ਆਈ ਹੈ, ਮੌਜੂਦ ਹੈ। [ਦਰਪਣ

੪. ਤੀਹਾਂ ਵਿਚ, ਪੰਜਾਂ ਵਿਚ ਤੇ ਪੈਂਤੀਆਂ ਵਿਚ (ਤੁਸਾਂ ਉਸੇ) ਇਕੋ ਨੂੰ ਸਿਧ ਕੀਤਾ ਹੈ ਤੇ ਥਕੇ ਨਹੀਂ ਹੋ। [ਸੰ.ਪੋ.

**ਨਿਰਣੈ:** ਗਿਣਤੀਆਂ ਵਾਲੀ ਸ਼ਬਦਾਵਲੀ ਦੇ ਅਰਥ ਸਭ ਟੀਕਾਕਾਰਾਂ ਨੇ ਆਪੋ ਆਪਣੀ ਬੁਧੀ ਅਨੁਸਾਰ ਵਖੋ ਵਖਰੇ ਕੀਤੇ ਹਨ। ਇਸ ਪੰਕਤੀ ਦੇ ਰਹੱਸ ਬਾਰੇ ਕੋਈ ਵਿਸ਼ੇਸ਼ ਖੋਜ ਨਹੀਂ ਹੋਈ। ਉਮਰ ਦੀ ਗਿਣਤੀ ਆਦਿ ਇਹ ਸਾਰੇ ਮਨੋਕਲਪਿਤ ਵੀਚਾਰ ਲਗਦੇ ਹਨ। ਯਥਾਰਥ ਗਲ ਇਹ ਹੈ ਕਿ ਇਸ ਸਵਯੇ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਵਡਿਆਈ ਕੀਤੀ ਹੈ ਕਿ 'ਐ ਸਤਿਗੁਰੂ' ਤੂੰ ਕਿਸੇ ਗਿਣਤੀ-ਮਿਣਤੀ ਵਿਚ ਨਹੀਂ ਪਿਆ, ਇਕ ਵਾਹਿਗੁਰੂ ਜੀ ਦੀ ਅਰਾਧਨਾ ਕੀਤੀ ਹੈ ਜੋ ਅਬਿਨਾਸ਼ੀ ਹੈ। ਜਿਹੜਾ ਅਬਿਨਾਸ਼ੀ ਨੂੰ ਸੇਂਵਦਾ ਹੈ, ਉਹ ਵੀ ਅਬਿਨਾਸ਼ੀ ਹੀ ਬਣ ਜਾਂਦਾ ਹੈ, ਭਾਵ ਕਦੇ ਵੀ ਨਾਸ਼ ਨਹੀਂ ਹੁੰਦਾ।"

## ਸਾਰਥਕ ਵੀਚਾਰ

ਜਾਲਪ ਭੱਟ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਗੁਣਾਂ ਤੇ ਪ੍ਰਭਾਵਾਂ ਨੂੰ ਅੰਤਰ ਆਤਮੇ ਜਿਵੇਂ ਵੇਖਿਆ ਬਾਹਰ ਸੰਗਤਾਂ ਉਤੇ ਕਲਾ ਵਰਤੀਂਦੀ ਵੇਖੀ, ਇਸ ਛੰਦ ਰਾਹੀਂ ਉਸਤਤਿ ਕੀਤੀ ਹੈ।

ਗੁਰੂ ਅਮਰਦਾਸ ਜੀ ਦਾ ਕੋਈ ਸਾਨੀ ਨਹੀਂ ਹੈ ਕਿਉਂਕਿ ਆਪ ਜੀ ਨੇ ਇਕ ਵਾਹਿਗੁਰੂ ਜੀ ਨੂੰ ਪੜ੍ਹਿਆ, ਇਕ ਨੂੰ ਹਿਰਦੇ ਵਿਚ ਧਿਆਇਆ ਤੇ ਟਿਕਾਇਆ, ਇਕ ਦਾ ਪ੍ਰਚਾਰ ਕੀਤਾ, ਨੈਣਾ ਨਾਲ

ਇਕ ਦੇ ਦਰਸ਼ਨ ਕੀਤੇ, ਬਚਨਾ ਦੁਆਰਾ ਵੀ ਕੇਵਲ ਇਕ ਦਾ ਹੀ ਜਾਪ ਜਪਿਆ।

ਵਿਦਵਾਨਾਂ ਨੇ ਚਾਰ ਅਵਸਥਾਵਾਂ ਦਾ ਜ਼ਿਕਰ ਕੀਤਾ ਹੈ:—

(੧) ਜਾਗ੍ਰਤ (੨) ਸੁਪਨ (੩) ਸਖੋਪਤ (੪) ਤੁਰੀਆ

ਹਰੇਕ ਅਵਸਥਾ ਵਿਚ ਇਕ ਨੂੰ ਵੇਖਣਾ, ਇਕ ਦਾ ਪਰਚਾ ਪਾਉਣਾ ਜੀਵਨ ਵਿਚ ਨਿਸ਼ਚਿਤ ਨਿਸ਼ਾਨੇ ਦੀ ਵੱਡੀ ਪ੍ਰਾਪਤੀ ਹੈ। ਗੁਰਬਾਣੀ ਵਿਚ ਇਸੇ ਭਾਵ ਨੂੰ ਇਉਂ ਨਿਰੂਪਣ ਕੀਤਾ ਹੈ:--

**ਏਕੈ ਏਕੈ ਏਕ ਤੂਹੀ, ਏਕੈ ਏਕੈ ਏਕੈ ਤੂ ਰਾਇਆ ॥**
**ਤਉ ਕਿਰਪਾ ਤੇ ਸੁਖੁ ਪਾਇਆ ॥** [ਪੰਨਾ ੯੯੪

ਇਕ ਨੂੰ ਜੀਵਨ ਦੀ ਟੇਕ ਬਣਾਉਣ ਦਾ ਲਕਸ਼ 'ਤੀਸ ਇਕੁ ਅਰੁ ਪੰਜਿ ਸਿਧ, ਪੈਤੀਸ ਨ ਖੀਣਉ' ਹੈ। ਜਾਲਪ ਭੱਟ ਆਖਦਾ ਹੈ ਗੁਰੂ ਅਮਰਦਾਸ ਜੀ! ਜਿਸ ਇਕ ਪ੍ਰਭੂ ਤੋਂ ਲਖਾਂ ਜੀਵ ਬਣੇ ਹਨ ਤੁਸਾਂ ਉਸ ਇਕ ਦੀ ਲੋੜ ਰਖੀ ਅਤੇ ਇਕ ਨੂੰ ਹੀ ਪੂਜਿਆ, ਮੰਨਿਆ ਹੈ, ਭਾਵ ਸਹਜ-ਅਵਸਥਾ ਨੂੰ ਪ੍ਰਾਪਤ ਕੀਤਾ ਹੈ, ਤੁਸੀਂ ੩੦, ੩੧ ਦੀ ਗਿਣਤੀ ਵਿਚ ਨਹੀਂ ਪਏ।

ਸ੍ਰੀ ਰਾਗੁ ਵਿਚ ਗੁਰੂ ਅਰਜਨ ਸਾਹਿਬ ਜੀ ਦੇ ਪਾਵਨ ਵਾਕਾਂ ਤੋਂ ਵੀ ਸਾਨੂੰ ਇਹੀ ਜੀਵਨ ਸੇਧ ਮਿਲਦੀ ਹੈ :-

**ਇਕੋ ਦਿਸੈ ਸਜਣੋ, ਇਕੋ ਭਾਈ ਮੀਤੁ ॥**
**ਇਕਸੈ ਦੀ ਸਾਮਗਰੀ, ਇਕਸੈ ਦੀ ਹੈ ਰੀਤਿ ॥**
**ਇਕਸ ਸਿਉ ਮਨੁ ਮਾਨਿਆ, ਤਾ ਹੋਆ ਨਿਹਚਲੁ ਚੀਤੁ ॥**
**ਸਚੁ ਖਾਣਾ ਸਚੁ ਪੈਨਣਾ, ਟੇਕ ਨਾਨਕ ਸਚੁ ਕੀਤੁ॥** [ਪੰਨਾ ੪੪

**ਜਿ ਮਤਿ ਗਹੀ ਜੈਦੇਵਿ, ਜਿ ਮਤਿ ਨਾਮੈ ਸੰਮਾਣੀ ॥ ਜਿ ਮਤਿ ਤ੍ਰਿਲੋਚਨ ਚਿਤਿ, ਭਗਤ ਕੰਬੀਰਹਿ ਜਾਣੀ ॥ ਰੁਕਮਾਂਗਦ ਕਰਤੂਤਿ, ਰਾਮੁ ਜੰਪਹੁ ਨਿਤ ਭਾਈ ॥ ਅੰਮਰੀਕਿ ਪ੍ਰਹਲਾਦਿ, ਸਰਣਿ ਗੋਬਿੰਦ ਗਤਿ ਪਾਈ ॥ ਤੈ ਲੋਭੁ ਕ੍ਰੋਧੁ ਤਿਸਨਾ* ਤਜੀ, ਸੁਮਤਿ ਜਲ੍ ਜਾਣੀ ਜੁਗਤਿ ॥ ਗੁਰੁ ਅਮਰਦਾਸੁ ਨਿਜ ਭਗਤੁ ਹੈ, ਦੇਖਿ ਦਰਸੁ ਪਾਵਉ ਮੁਕਤਿ ॥ ੪ ॥ ੧੩ ॥**

## ਉਚਾਰਨ ਸੇਧ

**ਬਿੰਦੀ ਰਹਿਤ:** ਕੰਬੀਰਹਿ, ਤੈ, ਪਾਵਉ। 'ਜਲ੍' ਦਾ ਉਚਾਰਨ 'ਜਲਿਅ' ਕਰਨਾ ਹੈ।

**ਫੁਟਕਲ :** 'ਕੰਬੀਰਹਿ' ਨੂੰ 'ਕਬੀਰਹਿ' ਨਹੀਂ ਉਚਾਰਨਾ 'ਕੰਬੀਰ' ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੩੫ ਉਤੇ ਵੀ ਉਪਲਬਧ ਹੈ।

---

*ਸ਼ਬਦਾਰਥ ਦੀ ੧੯੯੨ ਵਾਲੀ ਅਡੀਸ਼ਨ ਵਿਚ 'ਤਿਸਨਾ' ਦੀ ਥਾਂ 'ਤ੍ਰਿਸਨਾ' ਪਾਠ ਬਦਲ ਦਿਤਾ ਹੈ, ਜੋ ਠੀਕ ਨਹੀਂ ਹੈ।

**ਪਦ ਅਰਥ:** ਜਿ=ਜਿਹੜੀ। ਗਹੀ=ਪਕੜੀ ਭਾਵ ਲਈ। ਜੈ ਦੇਵਿ=ਜੈ ਦੇਵ (ਭਗਤ) ਨੇ। ਨਾਮੈ=ਨਾਮ ਦੇਵ (ਭਗਤ) ਨੇ। ਸੰਮਾਣੀ=ਸਮਾਈ ਹੋਈ ਸੀ। ਤ੍ਰਿਲੋਚਨ ਚਿਤਿ=ਤ੍ਰਿਲੋਚਨ (ਭਗਤ) ਦੇ ਚਿਤ ਵਿਚ ਕੰਬੀਰਹਿ=ਕਬੀਰ (ਭਗਤ) ਨੇ। ਰੁਕਮਾਂਗਦ=ਰਾਜੇ ਦਾ ਨਾਂ ਹੈ। ਕਰਤੂਤਿ=ਕੰਮ। ਜੰਪਹੁ=ਜਪੋ। ਭਾਈ=ਹੇ ਭਾਈ !। ਪ੍ਰਹਲਾਦਿ=ਪ੍ਰਹਲਾਦ (ਭਗਤ) ਨੇ। ਸਰਣਿ ਗੋਬਿੰਦ=ਗੋਬਿੰਦ ਦੀ ਸਰਣ ਵਿਚ। ਗਤਿ ਪਾਈ=ਉਚੀ ਆਤਮਿਕ ਅਵਸਥਾ ਪਾਈ। ਤੈ=(ਹੇ ਗੁਰੂ ਅਮਰਦਾਸ!) ਤੂੰ। ਤਜੀ=ਤਿਆਗ ਦਿਤੀ। ਸੁਮਤਿ ਜਲ ਜਾਣੀ ਜੁਗਤਿ=ਉਸ ਮਤਿ ਦੀ ਜੁਗਤੀ ਜਾਣੀ। ਜਲ੍ਹ=ਹੇ ਜਾਲਪ ! (ਭੱਟ)। ਨਿਜ ਭਗਤੁ=ਅਕਾਲ ਪੁਰਖ ਦਾ ਆਪਣਾ ਭਗਤ। ਦੇਖਿ=ਵੇਖ ਕੇ। ਪਾਵਉ ਮੁਕਤਿ=ਮੈ (ਮਾਇਆ ਮੋਹ ਤੋਂ) ਛੁਟਕਾਰਾ ਪਾਵਾਂ, ਮੁਕਤੀ ਪ੍ਰਾਪਤ ਕਰਾਂ ।

**ਅਰਥ:** (ਹੇ ਭਾਈ!) ਜਿਹੜੀ ਮਤਿ ਜੈ ਦੇਵ (ਭਗਤ) ਨੇ ਲਈ, ਜਿਹੜੀ ਮਤਿ ਨਾਮਦੇਵ (ਭਗਤ) ਵਿਚ ਸਮਾਈ, ਜੋ ਮਤਿ ਤ੍ਰਿਲੋਚਨ (ਭਗਤ) ਦੇ ਚਿਤ ਵਿਚ ਸੀ (ਅਤੇ ਜੋ ਮਤਿ) ਭਗਤ ਕਬੀਰ ਜੀ ਨੇ ਸਮਝੀ (ਉਹ ਮਤਿ ਨਾਮ ਜਪਣ-ਜਪਾਉਣ ਦੀ ਪ੍ਰੇਰਕ ਹੈ)।

ਰੁਕਮਾਂਗਦ (ਰਾਜੇ) ਦੀ ਨਿਤ ਦੀ ਕਾਰ ਸੀ (ਕਿ ਉਹ ਆਪ ਨਾਮ ਜਪਦਾ ਸੀ ਤੇ ਹੋਰਨਾਂ ਨੂੰ ਕਹਿੰਦਾ ਸੀ) ਹੇ ਭਾਈ! (ਸਾਰੇ ਪਰਮੇਸ਼ੁਰ ਦਾ) ਨਾਮ ਜਪੋ। ਅੰਬਰੀਕ, ਤੇ ਪ੍ਰਹਲਾਦ (ਭਗਤ) ਨੇ ਗੋਬਿੰਦ ਦੀ ਸ਼ਰਣ ਵਿਚ ਉਚੀ ਆਤਮਿਕ ਅਵਸਥਾ ਪ੍ਰਾਪਤ ਕੀਤੀ। (ਜਾਲਪ ਭਟ ਆਖਦਾ ਹੈ ਕਿ) ਉਸ ਗੁਰੂ ਅਮਰਦਾਸ ਜੀ ਨੇ ਲੋਭ, ਕ੍ਰੋਧ ਤੇ ਤ੍ਰਿਸ਼ਨਾ ਤਿਆਗ ਦਿਤੀ ਹੈ (ਅਤੇ) ਸ੍ਰੇਸ਼ਟ ਭਗਤਾਂ ਵਾਲੀ (ਗੁਰਮਤਿ) ਜੁਗਤੀ ਜਾਣੀ ਹੈ। ਗੁਰੂ ਅਮਰਦਾਸ ਜੀ ਪ੍ਰਭੂ ਦਾ ਆਪਣਾ (ਵਿਸ਼ੇਸ਼) ਭਗਤ ਹੈ, (ਇਸ ਲਈ ਉਸ ਦਾ) ਦਰਸ਼ਨ ਕਰਕੇ ਮੈਂ ਮੁਕਤੀ ਪ੍ਰਾਪਤ ਕਰਾਂ ।੪।੧੩।

## ਸਾਰਥਕ ਵੀਚਾਰ

**ਸਾ ਮਤਿ ਦੇਹੁ ਦਇਆਲ ਪ੍ਰਭੂ, ਜਿਤ ਤੁਮਹਿ ਅਰਾਧਾ।।**
**ਨਾਨਕ ਮੰਗੈ ਦਾਨੁ ਪ੍ਰਭ, ਰੇਨ ਪਗ ਸਾਧਾ ॥** [ਪੰਨਾ ੬੭੭

ਜਲ ਭੱਟ ਨੇ ਇਸ ਸਵਈਏ ਵਿਚ ਭਗਤ ਜੈ ਦੇਵ, ਤ੍ਰਿਲੋਚਨ, ਕਬੀਰ, ਰੁਕਮਾਂਗਦ, ਅੰਮਰੀਕ, ਪ੍ਰਹਿਲਾਦ ਆਦਿ ਭਗਤਾਂ ਵਾਲੀ ਮਤਿ (ਬੁਧੀ) ਨੂੰ ਸਨਮੁਖ ਰਖ ਕੇ ਸ੍ਰੀ ਗੁਰੂ ਅਮਰਦਾਸ ਜੀ ਦੀ ਉਪਮਾ ਕੀਤੀ ਹੈ।

ਇਹ ਉਹ ਬੁਧੀ ਹੈ ਜਿਸ ਬਾਰੇ ਭਗਤ ਕਬੀਰ ਜੀ ਨੇ ਲਿਖਿਆ:—

**ਜਬ ਬੁਧਿ ਹੋਤੀ ਤਬ ਬਲੁ ਕੈਸਾ, ਅਬ ਬੁਧਿ ਬਲੁ ਨ ਖਟਾਈ।।**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ,**
**ਬੁਧਿ ਬਦਲੀ ਸਿਧਿ ਪਾਈ ॥** [ਪੰਨਾ ੩੩੯

ਇਹ ਬੁਧੀ ਨਾ ਵਿਦਿਆ ਦੇ ਬਲ ਨਾਲ ਪ੍ਰਾਪਤ ਹੁੰਦੀ ਹੈ, ਨਾ ਹੀ ਕਿਸੇ ਸਾਧਨਾ ਜਾਂ ਚਤੁਰਾਈ

ਨਾਲ ਇਹ ਬ੍ਰਹਮ-ਬੇਤਾ ਬਣਾਉਣ ਵਾਲੀ ਬਿਬੇਕ ਬੁਧੀ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ। ਗੁਰਬਾਣੀ ਵਿਚ ਫੁਰਮਾਨ ਹੈ :-

**੧. ਬਿਬੇਕ ਬੁਧਿ ਸਤਿਗੁਰ ਤੇ ਪਾਈ,**
**ਗੁਰ ਗਿਆਨੁ ਗੁਰੂ ਪ੍ਰਭ ਕੇਰਾ ॥੩॥** [ਪੰਨਾ ੭੧੧

**੨. ਹਰਿ ਰਸੁ ਚਾਖਤ ਧ੍ਰਾਪਿਆ, ਮਨਿ ਰਸੁ ਲੈ ਹਸਨਾ ॥**
**ਬੁਧਿ ਪ੍ਰਗਾਸ ਪ੍ਰਗਟ ਭਈ, ਉਲਟਿ ਕਮਲੁ ਬਿਗਸਨਾ ॥** [ਪੰਨਾ ੮੧੧

ਜਿਨ੍ਹਾਂ ਭਗਤਾਂ ਨੂੰ ਬਿਬੇਕ ਬੁਧੀ ਮਿਲੀ ਉਨ੍ਹਾਂ ਦੀ ਜੀਵਨ-ਕ੍ਰਿਆ ਚੋਂ ਸਾਨੂੰ ਹੇਠ ਲਿਖੀਆਂ ਸੇਧਾਂ ਮਿਲਦੀਆਂ ਹਨ:—

**੧. (ੳ) ਜੈ ਦੇਵ ਤਿਆਗਿਓ ਅਹੰਮੇਵ ॥** [ਪੰਨਾ ੧੧੯੨
**(ਅ) ਬਦਤਿ ਜੈ ਦੇਉ ਜੈ ਦੇਵ ਕਉ ਰੰਮਿਆ,**
**ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ॥** [ਪੰਨਾ ੧੧੦੬

**੨. ਨਾਮ ਦੇਇ ਸਿਮਰਨੁ ਕਰਿ ਜਾਨਾਂ ॥**
**ਜਗ ਜੀਵਨ ਸਿਉ ਜੀਉ ਸਮਾਨਾਂ ॥** [ਪੰਨਾ ੮੫੮

**੩. ਅੰਤਿ ਕਾਲਿ ਨਾਰਾਇਣੁ ਸਿਮਰੈ, ਐਸੀ ਚਿੰਤਾ ਮਹਿ ਜੇ ਮਰੈ॥**
**ਬਦਤਿ ਤ੍ਰਿਲੋਚਨੁ ਤੇ ਨਰ ਮੁਕਤਾ, ਪੀਤੰਬਰੁ ਵਾ ਕੈ ਰਿਦੈ ਬਸੈ॥** [ਪੰਨਾ ੫੨੬

**੪. (ੳ) ਕਬੀਰਿ ਧਿਆਇਓ ਏਕ ਰੰਗ॥** [ਪੰਨਾ ੧੧੯੨
**(ਅ) ਅਬ ਤਉ ਜਾਇ ਚਢੇ ਸਿੰਘਾਸਨਿ, ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ॥** [ਪੰਨਾ ੯੬੯

**੫. ਅੰਬਰੀਕ ਕਉ ਦੀਓ ਅਭੈ ਪਦੁ,**
**ਰਾਜੁ ਭਭੀਖਨ ਅਧਿਕ ਕਰਿਓ ॥** [ਪੰਨਾ ੧੧੦੫

**੬. ਪ੍ਰਹਿਲਾਦੁ ਦੁਬਿਧਾ ਨ ਪੜੈ, ਹਰਿਨਾਮੁ ਨ ਛੋਡੈ,**
**ਡਰੈ ਨ ਕਿਸੈ ਦਾ ਡਰਾਇਆ ॥** [ਪੰਨਾ ੧੧੩੩

ਇਹਨਾਂ ਭਗਤਾਂ ਬਾਰੇ ਗੁਰੂ ਅਮਰਦਾਸ ਸਾਹਿਬ ਜੀ ਨੇ ਵੀ ਆਪਣੀਆਂ ਰਚਿਤ ਵਾਰਾਂ ਵਿਚ ਸਾਖੀਆਂ ਦਾ ਜ਼ਿਕਰ ਕੀਤਾ ਹੈ, ਪਾਠਕ ਉਨ੍ਹਾਂ ਤੋਂ ਜਾਣੂੰ ਹੀ ਹਨ

ਸੋ, ਭਗਤ ਜੀ ਦੀ ਮਨੀਖਾ ਬੁਧੀ ਸਦਾ ਨਾਮ-ਸਿਮਰਨ ਵਿਚ ਭਿਜੀ ਰਹਿੰਦੀ ਸੀ। ਜਿਨ੍ਹਾਂ ਰਾਜਿਆਂ ਦਾ ਜ਼ਿਕਰ ਹੈ, ਓਹ ਵੀ ਲੋਕ ਸੇਵਾ ਕਰਦੇ ਰਹੇ, ਭਗਤਿ-ਭਾਵਨੀ ਨਾਲ ਜੁੜੇ ਹੋਏ ਸ੍ਰੇਸ਼ਟ ਮਤਿ ਦੇ ਧਾਰਨੀ ਸਨ। ਵਿਵਹਾਰਕ ਤੇ ਧਾਰਮਿਕ ਬੁਧੀ ਵਿਚ ਅੰਤਰ ਤੋਂ ਜਾਣੂੰ ਸਨ। ਜਲ ਭਟ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਬੁਧੀ ਨੂੰ ਜੋ ਵਡਿਆਇਆ ਹੈ, ਉਸ ਵਿਚ ਲੋਭ, ਕ੍ਰੋਧ, ਤ੍ਰਿਸ਼ਨਾ ਦਾ ਅਭਾਵ ਹੈ। ਗੁਰੂ

ਅਮਰਦਾਸ ਜੀ ਆਪ ਹੀ ਵਾਹਿਗੁਰੂ ਦਾ ਰੂਪ ਧਾਰ ਕੇ ਭਗਤ ਪ੍ਰਗਟ ਹੋਏ ਹਨ। ਜਿਨ੍ਹਾਂ ਦਾ ਦਰਸ਼ਨ ਪਰਸ ਕੇ ਮੁਕਤੀ ਪ੍ਰਾਪਤ ਹੁੰਦੀ ਹੈ।

**ਗੁਰੁ ਅਮਰਦਾਸੁ ਪਰਸੀਐ, ਪੁਹਮਿ ਪਾਤਿਕ ਬਿਨਾਸਹਿ ॥ ਗੁਰੁ ਅਮਰਦਾਸੁ ਪਰਸੀਐ, ਸਿਧ ਸਾਧਿਕ ਆਸਾਸਹਿ ॥ ਗੁਰੁ ਅਮਰਦਾਸੁ ਪਰਸੀਐ, ਧਿਆਨੁ ਲਹੀਐ ਪਉ ਮੁਕਿਹਿ ॥ ਗੁਰੁ ਅਮਰਦਾਸੁ ਪਰਸੀਐ, ਅਭਉ ਲਭੈ ਗਉ ਚੁਕਿਹਿ ॥ ਇਕੁ ਬਿੰਨਿ, ਦੁਗਣ ਜੁ ਤਉ ਰਹੈ, ਜਾ ਸੁਮੰਤ੍ਰਿ ਮਾਨਵ ਹਿਲਹਿ ॥ ਜਾਲਪਾ ਪਦਾਰਥ ਇਤੜੇ, ਗੁਰ ਅਮਰਦਾਸਿ ਡਿਠੈ ਮਿਲਹਿ ॥ ੫ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਿਨਾਸਹਿਂ, ਆਸਾਸਹਿਂ, ਮੁਕਿਹਿਂ, ਚੁਕਿਹਿਂ, ਜਾਂ, ਹਿਲਹਿਂ, ਮਿਲਹਿਂ।

**ਫੁਟਕਲ:** ੧) 'ਜਾ ਸੁਮੰਤ੍ਰਿ' ਨੂੰ 'ਜਾਸੁ ਮੰਤ੍ਰਿ' ਪਦ ਛੇਦ ਕਰਨਾ ਠੀਕ ਨਹੀਂ ਹੈ।

੨) 'ਬਿੰਨਿ' ਨੂੰ 'ਬਿਨ' ਨਹੀਂ ਬੋਲਣਾ, ਟਿੱਪੀ ਦੀ ਆਵਾਜ਼ ਪ੍ਰਗਟਾਉਣੀ ਹੈ।

੩) 'ਦੁਗਣ' ਦਾ ਉਚਾਰਨ 'ਦੁ-ਗਣ' ਕਰਨਾ ਹੈ।

**ਪਦ ਅਰਥ :** ਪਰਸੀਐ=ਪਰਸਣ ਨਾਲ। ਪੁਹਮਿ=ਪ੍ਰਿਥਵੀ, ਧਰਤੀ। ਪਾਤਿਕ=ਪਾਪ। ਬਿਨਾਸਹਿ=ਨਾਸ਼ ਹੋ ਜਾਂਦੇ ਹਨ। ਆਸਾਸਹਿ=ਲੋਚਦੇ, ਚਾਹੁੰਦੇ ਹਨ। ਧਿਆਨੁ ਲਹੀਐ=ਧਿਆਨ ਲਭ ਲਈਦਾ ਹੈ। ਪਉ=ਪੈਂਡੇ, ਸਫਰ ਭਾਵ ਆਵਾਗਵਨ। ਮੁਕਹਿ=ਮੁੱਕ ਜਾਂਦੇ ਹਨ। ਇਕੁ ਬਿੰਨਿ=ਇਕ (ਹਰੀ) ਨੂੰ ਜਾਣ ਕੇ। ਦੁ-ਗਣ ਜੁ=ਜੋ ਦ੍ਵੈਤ ਭਾਵਨਾ ਹੈ। ਤਉ ਰਹੈ=ਤਦ ਰਹਿ ਜਾਂਦੀ ਹੈ ਭਾਵ ਦੂਰ ਹੋ ਜਾਂਦੀ ਹੈ। ਜਾ-ਜਦੋਂ। ਸੁਮੰਤ੍ਰਿ=ਸ੍ਰੇਸ਼ਟ ਮੰਤ੍ਰ, (ਵਿਸ਼ੇਸ਼ ਗੁਰ-ਉਪਦੇਸ਼) ਨਾਲ। ਮਾਨਵ=ਮਨੁੱਖ। ਹਿਲਹਿ=ਹਿਲ ਜਾਂਦੇ ਹਨ। ਇਤੜੇ=ਇਤਨੇ। ਗੁਰ ਅਮਰਦਾਸਿ ਡਿਠੈ=ਗੁਰੂ ਅਮਰਦਾਸ ਦੇ ਦਰਸ਼ਨ ਕਰਨ ਨਾਲ। ਮਿਲਹਿ= ਮਿਲਦੇ ਹਨ, ਪ੍ਰਾਪਤ ਹੁੰਦੇ ਹਨ।

**ਅਰਥ :** ਗੁਰੂ ਅਮਰਦਾਸ ਜੀ (ਦੇ ਚਰਨਾ) ਨੂੰ ਪਰਸਣ ਨਾਲ ਧਰਤੀ ਦੇ (ਭਾਵ ਸ੍ਰਿਸ਼ਟੀ ਦੇ ਜੀਆਂ ਦੇ) ਪਾਪ ਨਾਸ਼ ਹੋ ਜਾਂਦੇ ਹਨ। ਗੁਰੂ ਅਮਰਦਾਸ ਜੀ ਦੇ (ਚਰਨਾਂ ਨੂੰ) ਪਰਸਣਾ ਚਾਹੀਦਾ ਹੈ (ਕਿਉਂਕਿ) ਸਿਧੀ ਨੂੰ ਪ੍ਰਾਪਤ ਹੋਏ ਜੋਗੀ, ਸਾਧਨਾ ਕਰਨ ਵਾਲੇ ਜੀਵ (ਗੁਰੂ ਅਮਰਦਾਸ ਜੀ ਦੇ ਚਰਨ ਪਰਸਣ ਲਈ) ਲੋਚਦੇ ਹਨ।

ਗੁਰੂ ਅਮਰਦਾਸ ਜੀ (ਦੇ ਚਰਨ) ਪਰਸਣ ਨਾਲ (ਅਕਾਲ ਪੁਰਖ ਜੀ ਦਾ) ਧਿਆਨ ਲਗ ਜਾਂਦਾ ਹੈ (ਜਿਸ ਨਾਲ) ਆਵਾਗਉਣ ਦੇ ਗੇੜੇ ਮੁੱਕ ਜਾਂਦੇ ਹਨ।

ਜਿਸ (ਗੁਰੂ ਦੇ) ਉਪਦੇਸ਼ ਨਾਲ ਮਨੁੱਖ ਹਿਲ ਜਾਂਦੇ ਹਨ (ਫਿਰ ਉਸ ਨਾਲ ਪਿਆਰ ਕਰਦੇ ਹਨ) ਤਾਂ ਇਕ (ਹਰੀ) ਨੂੰ ਜਾਣ ਕੇ (ਉਨ੍ਹਾਂ ਦੀ) ਦ੍ਵੈਤ-ਭਾਵਨਾ (ਤ੍ਰਿਸ਼ਨਾ ਆਦਿ) ਦੂਰ ਹੋ ਜਾਂਦੀ ਹੈ।

ਜਿਸ (ਗੁਰੂ) ਦੇ ਸ੍ਰੇਸ਼ਟ ਮੰਤਰ ਨਾਲ (ਜੀਵ) ਹਿਲ ਜਾਂਦੇ ਹਨ (ਭਾਵ ਸਿਮਰਨ ਵਿੱਚ ਮੁਗਧ ਹੋ ਜਾਂਦੇ ਹਨ)। ਜਾਲਪ (ਭੱਟ ਜੀ ਕਹਿੰਦੇ ਹਨ ਕਿ) ਇਤਨੇ ਪਦਾਰਥ ਸ੍ਰੀ ਗੁਰੂ ਅਮਰਦਾਸ ਜੀ (ਦਾ) ਦਰਸ਼ਨ ਕਰਨ ਨਾਲ ਪ੍ਰਾਪਤ ਹੋ ਜਾਂਦੇ ਹਨ ।੫।੧੪।

## ਅਰਥ ਭੇਦ ਅਤੇ ਨਿਰਣੈ

**ਇਕੁ ਬਿੰਨਿ ਦੁਗਣ ਜੁ ਤਉ ਰਹੈ, ਜਾ ਸੁਮੰਤ੍ਰਿ ਮਾਨਵ ਹਿਲਹਿ ॥**

ਇਸ ਪੰਗਤੀ ਦੇ ਅੱਧੇ ਪਿਛਲੇ ਭਾਗ ਦਾ ਪਾਠ 'ਜਾ ਸੁਮੰਤ੍ਰਿ ਮਾਨਵਹਿ ਲਹਿ' ਅਤੇ 'ਜਾਸੁ ਮੰਤ੍ਰ ਮਾਨਵ ਹਿਲਹਿ' ਪਦ ਛੇਦ ਕਰਕੇ ਕੀਤਾ ਜਾਂਦਾ ਹੈ। ਵਖ ਵਖ ਟੀਕਾਕਾਰਾਂ ਨੇ ਇਸ ਪੰਗਤੀ ਦੇ ਇਉਂ ਅਰਥ ਕੀਤੇ ਹਨ:

੧. ਏਕ ਵਾਹਿਗੁਰੂ ਤੋਂ ਬਿਨਾ ਜੋ ਦੂਜਾ ਭਾਵ ਗਿਣੀਤਾ ਹੈ ਤਿਸ ਦ੍ਵੈਤ ਭਾਵ ਤੋ ਇਹ ਜੀਵ ਤਬ ਰਹਿਤ ਹੋਤਾ ਹੈ (ਜਾ) ਜਬ ਇਹ ਮਾਨਸੁ ਸਤਿਗੁਰੋਂ ਕੇ ਉਪਦੇਸ ਰੂਪ ਸ੍ਰੇਸ਼ਟ ਮੰਤਰ ਕੋ ਪਾਵਤਾ ਹੈ। [ਫ.ਸ.

੨. ਇਕ (ਹਰੀ) ਨੂੰ ਜਾਣ ਕੇ ਦੁਗਣ (ਦ੍ਵੈਤ ਭਾਵ) ਜੋ ਉਹ ਤਦ ਰਹੈ (ਦੂਰ ਹੁੰਦਾ ਹੈ), ਜੇ ਮਨੁੱਖ ਚੰਗੇ ਗੁਰ-ਉਪਦੇਸ਼ ਨਾਲ ਹਿਲ ਜਾਂਦੇ ਹਨ, ਪਿਆਰ ਕਰਦੇ ਹਨ। ਜਿਵੇਂ 'ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ॥ (ਗੌੜੀ ਛੰਤ ਮ:੫) । [ਸ਼ਬਦਾਰਥ

੩. ਜੋ ਦੂਜਾ ਭਾਉ ਹੈ ਉਹ ਤਦੋਂ ਹੀ ਦੂਰ ਹੁੰਦਾ ਹੈ ਜਦੋਂ ਮਨੁੱਖ ਗੁਰੂ ਦੇ ਸ੍ਰੇਸ਼ਟ ਉਪਦੇਸ਼ ਦੀ ਰਾਹੀਂ ਇਕ ਪਰਮਾਤਮਾ ਨੂੰ ਪਛਾਣ ਕੇ ਪ੍ਰਾਪਤ ਕਰ ਲੈਂਦੇ ਹਨ। [ਦਰਪਣ

੪. ਇਕ (ਵਾਹਿਗੁਰੂ ਜੀ) ਤੋਂ ਛੁਟ ਜੋ ਦਵੈਤ ਹੈ, ਤਦੋਂ ਹੀ ਮਿਟਦੀ ਹੈ, ਜਦੋਂ ਮਨੁੱਖ (ਸਤਿਗੁਰੂ ਦੇ) ਗੁਰ ਮੰਤਰ ਨੂੰ ਲੈਂਦਾ ਹੈ। [ਸਿੰ.ਸ.

**ਨਿਰਣੈ:** ਗੁਰਬਾਣੀ ਵਿਚ 'ਮਾਨਵਹਿ' ਸ਼ਬਦ ਕਿਤੇ ਵੀ ਨਹੀਂ ਵਰਤਿਆ ਗਿਆ। ਇਸ ਲਈ ਇਥੇ ਪਾਠ 'ਜਾ ਸੁਮੰਤ੍ਰਿ ਮਾਨਵ ਹਿਲਹਿ' ਠੀਕ ਹੈ ਜਿਸ ਦੀ ਪ੍ਰੋੜਤਾ ਗੁਰਬਾਣੀ ਦੇ ਹੇਠ ਲਿਖੇ ਪ੍ਰਮਾਣ ਰਾਹੀਂ ਹੋ ਜਾਂਦੀ ਹੈ:--

**੧. ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥ [ਪੰਨਾ ੨੪੯**

**੨. ਜਾਸੁ ਜਪਤ ਰਤਨੁ ਹਰਿ ਮਿਲੈ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ॥[ਪੰ. ੨੩੬**

ਸੰਪ੍ਰਦਾਈ ਪਾਠੀਆਂ ਤੇ ਵਿਦਵਾਨਾਂ ਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ। ਸ਼ੁੱਧ ਉਚਾਰਨ ਦੇ ਏਕੀਕਰਨ ਲਈ ਜਤਨਸ਼ੀਲ ਹੋਣਾ ਚਾਹੀਦਾ ਹੈ। ਵੈਸੇ 'ਜਾਸੁ ਮੰਤ੍ਰਿ' ਸਰੂਪ ਨੂੰ ਅਪਨਾਇਆਂ ਹੀ ਠੀਕ ਅਰਥ ਬਣਦੇ ਹਨ।

## ਸਾਰਥਕ ਵੀਚਾਰ

ਇਸ ਛੰਦ ਵਿਚ ਗੁਰੂ ਅਮਰਦਾਸ ਜੀ ਦੇ ਦਰਸ਼ਨ ਪਰਸਣ ਤੇ ਜੋ ਪ੍ਰਾਪਤੀ ਹੁੰਦੀ ਹੈ, ਉਸ ਦਾ

ਵਰਨਣ ਸੰਖੇਪ ਰੂਪ ਵਿਚ ਇਉਂ ਹੈ:

੧. ਪਾਪਾਂ ਦੀ ਨਵਿਰਤੀ

੨ ਰਿਧੀਆਂ ਸਿਧੀਆਂ ਦਾ ਗੁਪਤ ਰੂਪ ਵਿਚ ਆਗਿਆਕਾਰੀ ਬਣਨਾ।

੩. ਧਿਆਨ ਦੀ ਪ੍ਰਾਪਤੀ, ਰਾਹੀਂ ਜਨਮ ਮਰਨ ਦਾ ਪੈਂਡਾ ਮੁਕਣਾ।

੪. ਜੀਵਨ-ਮੁਕਤੀ

੫. ਕਰਤਾਪੁਰਖ ਜੀ ਦੇ ਪ੍ਰਤੱਖ ਦਰਸ਼ਨ।

੬ ਪਰਮਾਰਥ ਦੀ ਪੂਰਤੀ

ਜਿਸ ਮੁਕਤੀ ਦਾ ਜ਼ਿਕਰ ਵੇਦ ਪੁਰਾਣ ਕਰਦੇ ਹਨ, ਗੁਰਮਤਿ ਵਿਚ ਉਸ ਮੁਕਤੀ ਲਈ ਕੋਈ ਯਤਨ ਕਰਨ ਦੀ ਲੋੜ ਨਹੀਂ। ਗੁਰੂ ਘਰ ਵਿਚ 'ਮਰਨ-ਮੁਕਤੀ' ਪ੍ਰਾਪਤ ਕਰਨ ਲਈ ਕਿਸੇ ਪ੍ਰਯਤਨ ਦੀ ਭਾਲ ਨਹੀਂ, ਜੀਵਨ-ਮੁਕਤੀ ਦੀ ਚਾਹਨਾ ਹੈ। ''ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੇ ਕਿਆ'' (ਪੰਨਾ ੩੬੦) ਇਹ ਵਾਕ ਗੁਰਸਿਖ ਦੀ ਅਗਵਾਈ ਲਈ ਮੌਜੂਦ ਹਨ। ਗੁਰਬਾਣੀ ਵਿਚ 'ਮੁਕਤਿ ਪਦਾਰਥੁ ਭਗਤਿ ਹੈ'' (ਪੰਨਾ ੫੪) (੨) ਮੁਕਤਿ ਬੈਕੁੰਠ ਸਾਧ ਕੀ ਸੰਗਤਿ' (ਪੰਨਾ ੬੮੨) (੩) 'ਮੁਕਤਿ ਪਦਾਰਥੁ ਨਾਮੁ ਹੈ.. ' (ਪੰਨਾ ੨੧੧) ਅਥਵਾ 'ਰਾਜੁ ਨ ਚਾਹਉ ਮੁਕਤਿ ਨ ਚਾਹਉ, ਮਨ ਪ੍ਰੀਤਿ ਚਰਨ ਕਮਲਾਰੇ' (ਪੰ. ੫੨੪) ਵਾਲਾ ਅੰਤਮ-ਨਿਸ਼ਾਨਾ ਪ੍ਰਾਪਤ ਕਰਨ ਲਈ ਉਦਮਸ਼ੀਲ ਹੋਣਾ ਹੈ।

**ਸਚੁ ਨਾਮੁ ਕਰਤਾਰੁ, ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥ ਤਾ ਤੇ ਅੰਗਦੁ ਲਹਣਾ ਪ੍ਰਗਟਿ, ਤਾਸੁ ਚਰਣਹ ਲਿਵ ਰਹਿਅਉ ॥ ਤਿਤੁ ਕੁਲਿ ਗੁਰ ਅਮਰਦਾਸੁ ਆਸਾ ਨਿਵਾਸੁ, ਤਾਸੁ ਗੁਣ ਕਵਣ ਵਖਾਣਉ ॥ ਜੋ ਗੁਣ ਅਲਖ ਅਗੰਮ, ਤਿਨਹ ਗੁਣ ਅੰਤੁ ਨ ਜਾਣਉ ॥ ਬੋਹਿਥਉ ਬਿਧਾਤੈ ਨਿਰਮਯੌ, ਸਭ ਸੰਗਤਿ ਕੁਲ ਉਧਰਣ ॥ ਗੁਰ ਅਮਰਦਾਸ ਕੀਰਤੁ ਕਹੈ, ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥ ੧ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ ਤੇ, ਚਰਣਹਂ, ਵਖਾਣਉਂ, ਜਾਣਉਂ।

**ਫੁਟਕਲ:** 'ਨਿਰਮਯੌ' ਦਾ ਉਚਾਰਨ '**ਨਿਰਮਇਅਉ**' ਹੈ। 'ਉਧਰਣ' ਦਾ ਉਚਾਰਨ 'ਉ-ਧਰਣ' ਕਰਨਾ ਹੈ।

**ਪਦ ਅਰਥ: ਸੁ ਦ੍ਰਿੜੁ=ਚੰਗੀ ਤਰ੍ਹਾਂ** ਕੀਤਾ ਹੈ। ਨਾਨਕਿ=ਨਾਨਕ (ਗੁਰੂ) ਨੇ। ਸੰਗ੍ਰਹਿਅਉ= ਗ੍ਰਹਣ ਕੀਤਾ ਹੈ। ਤਾ ਤੇ=ਉਸੇ ਗੁਰੂ ਨਾਨਕ ਤੋਂ। ਅੰਗਦੁ ਲਹਣਾ ਪ੍ਰਗਟਿ=ਲਹਿਣਾ ਜੀ ਗੁਰੂ ਅੰਗਦ ਪ੍ਰਗਟ ਹੋ ਕੇ। ਤਾਸੁ ਚਰਣਹ=ਉਸ (ਗੁਰੂ ਨਾਨਕ ਦੇਵ ਜੀ ਦੇ) ਚਰਨਾਂ ਵਿਚ। ਲਿਵ ਰਹਿਅਉ=ਬ੍ਰਿਤੀ ਜੋੜੀ ਰਖੀ।

ਤਿਤੁ ਕੁਲਿ=ਉਸ (ਗੁਰੂ ਨਾਨਕ ਦੀ) ਕੁਲ ਵਿਚ। ਆਸਾ ਨਿਵਾਸੁ=ਆਸਾਂ ਦਾ ਟਿਕਾਣਾ। ਤਾਸੁ ਗੁਣ ਕਵਣ=ਉਸ (ਗੁਰੂ ਅਮਰਦਾਸ ਜੀ ਦੇ) ਕਿਹੜੇ ਗੁਣ। ਵਖਾਣਉ=ਮੈਂ ਬਿਆਨ ਕਰਾਂ। ਅਲਖ=ਲਖਤਾ ਤੋਂ ਪਰੇ। ਅਗੰਮ=ਅਪਹੁੰਚ। ਤਿਨਹ ਗੁਣ ਅੰਤੁ=ਉਨ੍ਹਾਂ ਗੁਣਾਂ ਦਾ ਅੰਤੁ। ਨ ਜਾਣਉ=ਮੈਂ ਨਹੀਂ ਜਾਣਦਾ ਹਾਂ।

**ਬੋਹਿਥਉ**=ਜਹਾਜ਼। **ਬਿਧਾਤੈ**=**ਸਿਰਜਣਹਾਰ** ਨੇ। ਨਿਰਮਯੌ=ਬਣਾਇਆ ਹੈ। ਕੁਲ ਉਧਰਣ= ਕੁਲਾਂ ਨੂੰ ਉਧਾਰਨ-ਤਾਰਨ ਲਈ। ਗੁਰ ਅਮਰਦਾਸ=ਹੇ ਗੁਰੂ ਅਮਰਦਾਸ ਜੀ! ਕੀਰਤੁ ਕਹੈ=ਕੀਰਤ (ਭੱਟ) ਆਖਦਾ ਹੈ। ਤ੍ਰਾਹਿ ਤ੍ਰਾਹਿ=ਰਖ ਲੈ, ਬਚਾਅ ਲੈ। ਤੁਅ ਪਾ ਸਰਣ=ਤੇਰੇ ਚਰਨਾ ਦੀ ਸ਼ਰਣ ਹਾਂ।

**ਅਰਥ** : ਨਾਨਕ (ਗੁਰੂ ਜੀ) ਨੇ (ਅਕਾਲ ਪੁਰਖ ਜੀ ਦਾ) ਸਤਿਨਾਮੁ ਕਰਤਾ (ਪੁਰਖ ਦਾ ਸਰੂਪ) ਚੰਗੀ ਤਰ੍ਹਾਂ ਦ੍ਰਿੜ (ਅਤੇ) ਗ੍ਰਹਣ ਕਰ ਲਿਆ। (ਗੁਰੂ ਨਾਨਕ ਦੇਵ ਜੀ) ਤੋਂ ਲਹਿਣਾ ਜੀ (ਜੋ) ਗੁਰੂ ਅੰਗਦ ਜੀ ਪ੍ਰਗਟ ਹੋਏ (ਆਪਣੀ) ਬ੍ਰਿਤੀ (ਗੁਰੂ ਨਾਨਕ ਦੇਵ ਜੀ ਦੇ) ਚਰਨਾ ਨਾਲ ਲਾਈ ਰਖੀ।

ਉਸ (ਗੁਰੂ ਨਾਨਕ) ਕੁਲ ਵਿਚ ਗੁਰੂ ਅਮਰਦਾਸ, (ਜਿਨ੍ਹਾਂ ਪਾਸ ਆਸਾਂ ਪੂਰੀਆਂ ਕਰਨ ਦਾ) ਟਿਕਾਣਾ ਹੈ, ਉਸ ਦੇ ਕਿਹੜੇ ਗੁਣਾਂ ਦਾ ਮੈਂ ਵਖਿਆਨ ਕਰਾਂ। ਜਿਹੜੇ ਗੁਣ ਲਖਤਾ ਤੋਂ ਰਹਿਤ ਅਤੇ ਅਪਹੁੰਚ ਹਨ ਮੈਂ ਉਨ੍ਹਾਂ ਗੁਣਾਂ ਦਾ ਅੰਤ ਨਹੀਂ ਜਾਣਦਾ।

ਸਿਰਜਣਹਾਰ (ਕਰਤਾਰ) ਨੇ ਸਾਰੀ ਸੰਗਤ ਤੇ ਕੁਲਾਂ ਨੂੰ ਉਧਾਰਣ-ਤਾਰਣ ਲਈ (ਗੁਰੂ ਅਮਰਦਾਸ ਜੀ ਨੂੰ ਮਾਨੋ) ਇਕ ਜਹਾਜ਼ ਬਣਾਇਆ ਹੈ। ਕੀਰਤ (ਭੱਟ) ਆਖਦਾ ਹੈ 'ਹੇ ਗੁਰੂ ਅਮਰਦਾਸ ਜੀ !' ਮੈਨੂੰ ਰਖ ਲਵੋ, ਬਚਾਅ ਲਵੋ, ਮੈਂ ਤੁਹਾਡੀ ਸ਼ਰਨ ਪੈਂਦਾ ਹਾਂ ।੧।੧੫।

ਨੋਟ— 'ਕੀਰਤ' ਭਟ ਦਾ ਇਹ ਪਹਿਲਾਂ ਸਵਈਆ ਹੈ।

## ਸਾਰਥਕ ਵੀਚਾਰ

ਇਸ ਛੰਦ ਤੋਂ 'ਕੀਰਤ' ਭਟ ਜੀ ਦੇ ਰਚਿਤ ਸਵਈਏ ਚਲਦੇ ਹਨ। ਪਹਿਲਾਂ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਪਮਾ ਕਰਦੇ ਹਨ ਜਿਨ੍ਹਾਂ ਤੋਂ ਕਰਤਾ ਪੁਰਖ ਜੀ ਦੇ ਚਰਨ ਸਾਦਕ ਭਾਈ ਲਹਿਣਾ (ਗੁਰੂ ਅੰਗਦ ਜੀ) ਪ੍ਰਗਟੇ। ਆਪ ਦਸਦੇ ਹਨ ਕਿ ਉਸੇ ਗੁਰੂ ਨਾਨਕ ਦੀ ਕੁਲ ਵਿਚ ਸ੍ਰੀ ਗੁਰੂ ਅਮਰਦਾਸ ਜੀ ਜੋ ਆਸਾਂ ਪੂਰਨ ਕਰਨ ਵਾਲੇ, ਦੁਖ ਨਿਵਾਰਨ ਵਾਲੇ ਹਨ, ਪ੍ਰਗਟ ਹੋਏ। ਆਪ ਜੀ ਦੇ ਬੇਅੰਤ ਗੁਣ ਹਨ, ਜੋ ਮਨ ਬੁਧੀ ਦੀ ਪਹੁੰਚ ਤੋਂ ਪਰੇ ਹਨ। ਕਵੀ ਜੀ ਕਹਿੰਦੇ ਹਨ ਕਿ ਉਹ ਗੁਰੂ ਅਮਰਦਾਸ ਜੀ ਦੇ ਕਿਹੜੇ ਕਿਹੜੇ ਗੁਣ ਕਥਨ ਕਰੀਏ। ਕਿਉਂਕਿ ਆਪ ਕਲਜੁਗ ਦੇ ਅਸਮਾਦਕ ਜੀਵਾਂ ਨੂੰ ਭਵ ਸਾਗਰ ਤੋਂ ਤਾਰਨ ਲਈ ਜਹਾਜ਼ ਰੂਪ ਹਨ। ਅੰਤ ਵਿਚ ਕਵੀ ਜੀ 'ਤ੍ਰਾਹਿ ਤ੍ਰਾਹਿ ਤੁਅ ਪਾ ਸਰਣਿ' ਨਾਲ ਛੰਦ ਨੂੰ ਸਮਾਪਤ ਕਰਦੇ ਹਨ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਉਪਮਾ ਮਨ ਬੁਧੀ ਤੋਂ ਪਰੇ ਹੈ, ਨਿਰਗੁਣਾ ਜੀਵ ਆਪ ਜੀ ਦੀ ਕੀ ਉਸਤਤਿ ਕਰਨ ਜੋਗਾ ਹੈ। ਇਸ ਲਈ ਗੁਰਬਾਣੀ ਦੀ ਹੇਠ ਲਿਖੀ ਪੰਗਤੀ ਰਾਹੀਂ ਇਉਂ ਕਹਿਣਾ

ਹੀ ਉਚਿਤ ਹੈ:-

ੳ. ਕਵਨ ਉਪਮਾ ਕਹਉ ਏਕ ਮੁਖ, ਨਿਰਗੁਣ ਕੇ ਦਾਤੇਰੈ ॥
ਕਾਟਿ ਸਿਲਕ ਜਉ ਅਪੁਨਾ ਕੀਨੋ, ਨਾਨਕ ਸੂਖ ਘਨੇਰੈ॥ [ਪੰਨਾ ੧੨੧੪

ਅ. ਕਵਨ ਉਪਮਾ ਦੇਉ ਕਵਨ ਵਡਾਈ,
ਨਾਨਕ ਖਿਨੁ ਖਿਨੁ ਵਾਰੇ ॥ [ਪੰਨਾ ੪੦੬

**ਆਪਿ ਨਰਾਇਣੁ ਕਲਾ ਧਾਰਿ, ਜਗ ਮਹਿ ਪਰਵਰਿਯਉ ॥ ਨਿਰੰਕਾਰਿ ਆਕਾਰੁ, ਜੋਤਿ ਜਗ ਮੰਡਲਿ ਕਰਿਯਉ ॥ ਜਹ ਕਹ ਤਹ ਭਰਪੂਰੁ, ਸਬਦੁ ਦੀਪਕਿ ਦੀਪਾਯਉ ॥ ਜਿਹ ਸਿਖਹ ਸੰਗ੍ਰਹਿਓ, ਤਤੁ ਹਰਿ ਚਰਣ ਮਿਲਾਯਉ ॥ ਨਾਨਕ, ਕੁਲਿ ਨਿੰਮਲੁ ਅਵਤਰ੍ਹਿਉ, ਅੰਗਦ ਲਹਣੇ ਸੰਗਿ ਹੁਅ ॥ ਗੁਰ ਅਮਰਦਾਸ ! ਤਾਰਣ ਤਰਣ, ਜਨਮ ਜਨਮ ਪਾ ਸਰਣਿ ਤੁਅ ॥ ੨ ॥ ੧੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਜਹੰ, ਕਹੰ, ਤਹੰ, ਜਿਹੰ, ਸਿਖਹੰ।

**ਫੁਟਕਲ:** ਪਰਵਰਿਯਉ, ਕਰਿਯਉ' ਦੀਪਾਯਉ ਤੇ 'ਮਿਲਾਯਉ' ਦਾ ਉਚਾਰਨ ਪਰਵਰਿਅਉ, ਕਰਿਅਉ, ਦੀਪਾਇਅਉ ਤੇ ਮਿਲਆਇਉ ਕਰਨਾ ਹੈ।

**ਪਦ ਅਰਥ:** ਕਲਾ ਧਾਰਿ=ਕਲਾ (ਸੱਤਾ) ਧਾਰ ਕੇ। ਜਗ ਮਹਿ=ਜਗਤ ਵਿਚ। ਪਰਵਰਿਯਉ=ਪਰਵੇਸ਼ ਕੀਤਾ। ਨਿਰੰਕਾਰਿ=ਨਿਰ ਅਕਾਰ (ਪਰਮਾਤਮਾ) ਨੇ। ਆਕਾਰੁ=(ਗੁਰੂ ਅਮਰਦਾਸ ਜੀ) ਅਕਾਰ (ਸਰਗੁਣ ਰੂਪ)। ਜੋਤਿ=(ਰਬੀ) ਜੋਤਿ ਦਾ ਚਾਨਣ। ਜਗ ਮੰਡਲਿ=ਜਗਤ ਦੇ ਮੰਡਲ ਵਿਚ। ਕਰਿਯਉ=(ਚਾਨਣ) ਕੀਤਾ।

ਜਹ ਕਹ ਤਹ=ਜਿਥੇ ਕਿਥੇ, ਤਿਥੇ। ਭਰਪੂਰ=ਵਿਆਪਕ, ਹਾਜ਼ਰ-ਨਾਜ਼ਰ। ਦੀਪਕਿ=ਦੀਵੇ ਨਾਲ। ਦੀਪਾਯਉ=ਜਗਾਇਆ ਹੈ। ਜਿਹ ਸਿਖਹ=ਜਿਨ੍ਹਾਂ ਸਿੱਖਾਂ ਨੇ। ਸੰਗ੍ਰਹਿਓ=(ਸ਼ਬਦ) ਗ੍ਰਹਿਣ ਕੀਤਾ। ਤਤ=ਤੁਰਤ, ਤਤਕਾਲ।

ਨਾਨਕ ਕੁਲਿ=ਨਾਨਕ (ਗੁਰੂ ਦੀ) ਕੁਲ ਵਿਚ। ਨਿੰਮਲੁ=ਨਿਰਮਲ। **ਅਵਤਰ੍ਹਿਉ**=ਅਵਤਾਰ ਹੋਇਆ। ਸੰਗਿ ਹੋਅ=ਨਾਲ ਹੋ ਕੇ, ਮਿਲ ਕੇ। ਤਾਰਣ ਤਰਣ=ਤਾਰਣ ਲਈ ਜਹਾਜ਼। ਪਾ ਸਰਣ ਤੁਆ=ਤੇਰੇ ਚਰਨਾ ਦੀ ਸ਼ਰਣ (ਪਿਆ ਰਹਾਂ)।

**ਅਰਥ:** (ਹੇ ਭਾਈ! ਗੁਰੂ ਅਮਰਦਾਸ) ਆਪ ਹੀ ਨਾਰਾਇਣ ਰੂਪ ਹੈ (ਜੋ ਆਪਣੀ) ਕਲਾ (ਸੱਤਾ) ਧਾਰ ਕੇ ਜਗਤ ਵਿਚ ਪ੍ਰਵੇਸ਼ ਹੋਇਆ ਹੈ। ਨਿਰੰਕਾਰ ਜੀ ਨੇ (ਗੁਰੂ ਅਮਰਦਾਸ ਜੀ ਦੇ) ਆਕਾਰ (ਸਰਗੁਣ ਸਰੂਪ ਨੇ) ਜਗਤ ਦੇ ਮੰਡਲ ਵਿਚ (ਰਬੀ) ਜੋਤ ਦਾ ਚਾਨਣ ਕੀਤਾ ਹੈ।

ਜਿਥੇ, ਕਿਥੇ, ਤਿਥੇ (ਭਾਵ ਹਰ ਥਾਂ ਤੇ) ਵਿਆਪਕ ਹੈ। (ਗੁਰੂ ਜੀ ਨੇ) ਸ਼ਬਦ ਦੀਪਕ ਰਾਹੀਂ (ਇਹ ਗਿਆਨ) ਪ੍ਰਗਟਾਇਆ। ਜਿਨ੍ਹਾਂ ਸਿਖਾਂ ਨੇ (ਸ਼ਬਦ ਨੂੰ) ਗ੍ਰਹਿਣ ਕੀਤਾ (ਗੁਰੂ ਅਮਰਦਾਸ ਜੀ ਨੇ ਉਨ੍ਹਾਂ ਨੂੰ) ਤੁਰਤ ਹਰੀ ਦੇ ਚਰਨਾ ਨਾਲ ਮਿਲਾ ਦਿਤਾ।

ਲਹਣੇ ਅੰਗਦ ਨਾਲ ਮਿਲ ਕੇ ਗੁਰੂ ਅਮਰਦਾਸ ਜੀ ਦਾ ਨਿਰਮਲ ਅਵਤਾਰ (ਗੁਰੂ) ਨਾਨਕ ਜੀ ਦੀ ਕੁਲ ਵਿਚ ਹੋਇਆ। ਹੇ ਗੁਰੂ ਅਮਰਦਾਸ ਜੀ !, ਹੇ ਸੰਸਾਰ ਦੇ ਤਾਰਨ ਨੂੰ ਜਹਾਜ਼ ! (ਰੂਪ) ਮੈਂ ਜਨਮਾਂ ਜਨਮਾਂ ਤੋਂ (ਭਉਂਦਾ ਹੋਇਆ) ਤੇਰੀ ਸ਼ਰਣ (ਆਇਆ ਹਾਂ, ਕਿਰਪਾ ਕਰਕੇ ਮੈਨੂੰ ਬਿਖ਼ਮ ਸਾਗਰ ਤੋਂ ਪਾਰ ਕਰ ਦਿਉ ਜੀ) ।੨।੧੬।

## ਅਰਥ ਭੇਦ ਅਤੇ ਨਿਰਣੈ

### ਜਹ ਕਹ ਤਹ ਭਰਪੂਰੁ, ਸਬਦੁ ਦੀਪਕਿ ਦੀਪਾਯਉ॥

ਵਖ ਵਖ ਅਰਥ:

੧. ਤੀਨੋਂ ਲੋਕੋ ਮੈਂ ਜਹਾਂ ਕਹਾਂ ਜੋ ਬ੍ਰਹਮ ਪੁਰੀ ਪੂਰਨ ਹੋਇ ਰਹਿਆ ਹੈਂ ਤਿਸ ਪਾਰਬ੍ਰਹਮ ਕੋ ਸਤਿਗੁਰ ਨੇ ਜੀਵ ਕੇ ਰਿਦੇ (ਸ਼ਬਦ) ਉਪਦੇਸ਼ ਰੂਪੀ ਦੀਪਕ ਕਰਕੇ ਪ੍ਰਕਾਰਿਆ ਹੈ ਭਾਵ ਸਿਖੋਂ ਕੇ ਰਿਦੇ ਮੈਂ ਤਿਸ ਪਾਰਬ੍ਰਹਮ ਕਾ ਗਿਆਨ ਕੀਆ ਹੈ। [ਫ.ਸ.

੨. ਗੁਰੂ ਦੀਪਕ ਦੇ ਰਾਹੀਂ ਪ੍ਰਗਟਾਇਆ। [ਸ਼ਬਦਾਰਥ

੩. ਸ਼ਬਦ ਦੇ ਦੀਵੇ ਦਾ ਉਜਾਲਾ ਕਰਕੇ ਜਿਥੇ ਕਿਥੇ ਪੂਰਨ (ਵਾਹਿਗੁਰੂ) ਦਿਖਾ ਦਿਤਾ। [ਸੰ.ਪੋ.

੪. (ਨਿਰੰਕਾਰ ਨੇ) ਆਪਣੇ ਸ਼ਬਦ (ਨਾਮ) ਨੂੰ ਜੋ ਹਰ ਥਾਂ ਹਾਜ਼ਰ-ਨਾਜ਼ਰ ਹੈ, (ਗੁਰੂ ਅਮਰਦਾਸ ਰੂਪ) ਦੀਵੇ ਦੀ ਰਾਹੀਂ ਪ੍ਰਗਟਾਇਆ ਹੈ। [ਦਰਪਣ

**ਨਿਰਣੈ:** 'ਦਰਪਣ' ਵਿਚ ਇਸ ਪੰਗਤੀ ਦਾ ਬਿਸਰਾਮ ਇਸ ਤਰ੍ਹਾਂ ਦਿਤਾ ਹੈ:--

**ਜਹ ਕਹ ਤਹ ਭਰਪੂਰੁ ਸਬਦੁ, ਦੀਪਕਿ ਦੀਪਾਯਉ ॥**

ਉਪ੍ਰੋਕਤ ਬਿਸਰਾਮ ਵੇਖਣ ਨੂੰ ਠੀਕ ਜਾਪਦਾ ਹੈ ਕਿਉਂਕਿ ਜਹ ਕਹ ਤਹ ਭਰਪੂਰੁ, ਤੋਂ ਬਾਅਦ ਬਿਸਰਾਮ ਦਿੱਤਿਆਂ ਭਾਵ ਪੂਰਤ ਅਰਥ ਬਣਦੇ ਹਨ। ਜਿਥੇ ਕਿਥੇ ਉਥੇ (ਉਹ ਜੋ ਗੁਪਤ ਰੂਪ) ਵਿਆਪਕ ਹੋ ਰਿਹਾ ਹੈ, (ਉਸ ਨੂੰ ਗੁਰੂ ਅਮਰਦਾਸ ਜੀ ਨੇ) ਸ਼ਬਦ ਰੂਪ ਦੀਪਕ ਦੁਆਰਾ (ਇਸ ਵੀਚਾਰ ਨੂੰ) ਪ੍ਰਕਾਸ਼ਤ ਕਰ ਦਿਤਾ। ਪਰ ਪਾਠ ਚਾਲ ਦਾ ਸੰਤੁਲਨ ਕਾਇਮ ਨਹੀਂ ਰਹਿੰਦਾ। ਜੇ ਗੁਰਬਾਣੀ ਦੀ ਪਾਵਨ ਪੰਕਤੀ ''ਸਬਦੁ ਦੀਪਕੁ ਵਰਤੈ ਤਿਹੁ ਲੋਇ'' ਨੂੰ ਸਾਹਮਣੇ ਰਖੀਏ ਤਾਂ ''ਜਹ ਕਹ ਤਹ ਭਰਪੂਰੁ, ਸਬਦੁ ਦੀਪਕਿ ਦੀਪਾਯਉ'' ਵਾਲਾ ਬਿਸਰਾਮ ਹੀ ਠੀਕ ਜਚਦਾ ਹੈ।

## ਸਾਰਥਕ ਵੀਚਾਰ

ਪੁਰਾਤਨ ਕਵੀਆਂ, ਮਿਰਾਸੀਆਂ, ਭੱਟਾਂ ਦਾ ਇਹ ਸੁਭਾਵ ਸੀ ਕਿ ਉਹ ਜਦੋਂ ਰਾਜਿਆਂ ਮਹਾਰਾਜਿਆਂ ਦੀ ਵਡਿਆਈ ਕਰਦੇ ਸਨ ਤਾਂ ਉਨ੍ਹਾਂ ਦੇ ਵੱਡੇ ਵਡੇਰਿਆਂ ਦੇ ਕਾਰਨਾਮਿਆਂ ਦਾ ਪਹਿਲਾਂ

ਜਿਕਰ ਕਰਦੇ ਸਨ। ਇਸ ਤਰ੍ਹਾਂ ਉਨ੍ਹਾਂ ਦੇ ਮਾਣ ਨਾਲ ਵਡਿਆਈ ਵਾਲੀ ਲੜੀ ਅਗੇ ਤੋਂ ਅਗੇ ਚਲਾਈ ਰਖਦੇ ਸਨ। ਸੋ, ਪੁਰਾਤਨ ਰੀਤੀ ਅਨੁਸਾਰ ਕੀਰਤ ਭਟ ਜੀ ਨੇ ਗੁਰੂ ਅਮਰਦਾਸ ਜੀ ਦੀ ਸਿਫਤਿ ਕਰਨ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਰਾਹੀਂ ਵਾਹਿਗੁਰੂ ਜੀ ਦੇ ਚਰਨਾ ਦਾ ਦਰਸ਼ਨ ਕਰਾਇਆ ਹੈ। ਫਿਰ ਗੁਰੂ ਨਾਨਕ ਸਾਹਿਬ ਦੀ ਪਵਿੱਤਰ ਕੁਲ ਵਿਚ ਗੁਰੂ ਅੰਗਦ ਸਾਹਿਬ ਜੀ ਦੇ ਪ੍ਰਗਟ ਹੋਣ ਦੀ ਗਲ ਕੀਤੀ। ਆਸਾਂ ਪੂਰੀਆਂ ਕਰਨ ਵਾਲੇ ਗੁਰੂ ਅਮਰਦਾਸ ਜੀ ਬਾਰੇ ਫਿਰ ਉਸੇ ਗੁਰੂ ਕੁਲ ਵਿਚੋਂ ਗੁਰੂ ਅਮਰਦਾਸ ਜੀ ਨੂੰ ਸੰਬੋਧਨ ਕਰਕੇ ਲੋਕ-ਪਰਲੋਕ ਦੀ ਰਖਿਆ ਲਈ 'ਤ੍ਰਾਹਿ ਤ੍ਰਾਹਿ ਤੁਅ ਪਾ ਸਰਣਿ' ਦੀ ਸ਼ਬਦਾਵਲੀ ਵਰਤ ਕੇ ਆਪਣੀ ਸ਼ਰਧਾਂਜਲੀ ਭੇਟ ਕੀਤੀ ਹੈ। ਗੁਰਬਾਣੀ ਵੀ ਸਾਨੂੰ ਅਜਿਹੀ ਬੇਨਤੀ ਕਰਨ ਦੀ ਪ੍ਰੇਰਨਾ ਦਿੰਦੀ ਹੈ:–

**ਮੋਹਿ ਅਨਾਥ ਪ੍ਰਿਅ ਨਾਥ, ਜਿਉ ਭਾਵੈ ਤਿਉ ਰਖਹੁ ॥**
**ਚਤੁਰਾਈ ਮੋਹਿ ਨਾਹਿ, ਰੀਝਾਵਉ ਕਹਿ ਮੁਖਹੁ ॥**
**ਨਹ ਚਤੁਰਿ ਸੁਘਰਿ ਸੁਜਾਨ ਬੇਤੀ, ਮੋਹਿ ਨਿਰਗੁਨਿ ਗੁਨੁ ਨਹੀ ॥**
**ਨਹ ਰੂਪ ਧੂਪ ਨ ਨੈਣ ਬੰਕੇ, ਜਹ ਭਾਵੈ ਤਹ ਰਖੁ ਤੁਹੀ ॥**
**ਜੈ ਜੈ ਜਇਅੰਪਹਿ ਸਗਲ ਜਾ ਕਉ, ਕਰੁਣਾਪਤਿ ਗਤਿ ਕਿਨਿ ਲਖਹੁ॥**
**ਨਾਨਕ ਪਇਅੰਪੈ ਸੇਵ ਸੇਵਕੁ, ਜਿਉ ਜਾਨਹੁ ਤਿਉ ਮੋਹਿ ਰਖਹੁ॥**[ਪੰਨਾ ੮੪੭

**ਜਪੁ ਤਪੁ ਸਤੁ ਸੰਤੋਖੁ, ਪਿਖਿ ਦਰਸਨੁ ਗੁਰ ਸਿਖਹ ॥ ਸਰਣਿ ਪਰਹਿ, ਤੇ ਉਬਰਹਿ, ਛੋਡਿ ਜਮ ਪੁਰ ਕੀ ਲਿਖਹ ॥ ਭਗਤਿ ਭਾਇ ਭਰਪੂਰੁ, ਰਿਦੈ ਉਚਰੈ ਕਰਤਾਰੈ ॥ ਗੁਰੁ ਗਉਹਰ ਦਰੀਆਉ, ਪਲਕ ਡੁਬੰਤ੍ਹ ਤਾਰੈ ॥ ਨਾਨਕ ਕੁਲਿ ਨਿੰਮਲੁ ਅਵਤਰ੍ਹਿਉ, ਗੁਣ ਕਰਤਾਰੈ ਉਚਰੈ ॥ ਗੁਰੁ ਅਮਰਦਾਸੁ ਜਿਨ੍ ਸੇਵਿਅਉ, ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥ ੩ ॥ ੧੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਖਹਂ, ਪਰਹਿਂ, ਉਬਰਹਿਂ, ਡੁਬੰਤਹਂ।

**ਫੁਟਕਲ:** 'ਡੁਬੰਤ੍ਹ' ਦਾ ਉਚਾਰਨ 'ਡੁਬੰਤਿਅਹ' ਕਰਨਾ ਹੈ।

**ਪਦ ਅਰਥ:** ਪਿਖਿ=ਵੇਖ ਕੇ। ਦਰਸਨੁ ਗੁਰ=ਗੁਰੂ (ਅਮਰਦਾਸ ਜੀ) ਦਾ ਦਰਸ਼ਨ। ਸਿਖਹ=ਸਿਖਾਂ ਨੂੰ। ਪਰਹਿ=ਪੈਂਦੇ ਹਨ। ਤੇ=ਓਹ। ਉਬਰਹਿ=ਤਰ ਜਾਂਦੇ ਹਨ। ਛੋਡਿ=ਛੱਡ ਕੇ। ਜਮਪੁਰ ਕੀ ਲਿਖਹ=ਜਮਪੁਰੀ ਦੀ ਲਿਖਤ।

ਭਗਤਿ ਭਾਇ=ਭਗਤੀ ਦੇ ਪ੍ਰੇਮ ਵਿਚ। ਭਰਪੂਰੁ=ਭਰਿਆ ਹੋਇਆ। ਰਿਦੈ=ਹਿਰਦੇ ਵਿਚ। ਕਰਤਾਰੈ=ਕਰਤਾਰ ਨੂੰ। ਗਉਹਰੁ=ਡੂੰਘਾ। ਪਲਕ=ਪਲਕ ਵਿਚ। ਡੁਬੰਤ੍ਹ=ਡੁਬਦਿਆਂ ਨੂੰ। ਨਾਨਕ

ਕੁਲਿ=ਨਾਨਕ (ਗੁਰੂ) ਦੀ ਕੁਲ ਵਿਚ। ਨਿੰਮਲੁ ਅਵਤਰ੍ਹਿਉ=ਨਿਰਮਲ ਅਵਤਾਰ ਹੋਇਆ ਹੈ। ਗੁਣ ਕਰਤਾਰੈ=ਕਰਤਾਰ ਦੇ ਗੁਣਾਂ ਨੂੰ। ਗੁਰੁ ਅਮਰਦਾਸ=ਗੁਰੂ ਅਮਰਦਾਸ ਨੂੰ। ਜਿਨ ਸੇਵਿਅਉ=ਜਿਨ੍ਹਾਂ (ਮਨੁੱਖਾਂ) ਨੇ ਸੇਵਿਆ ਹੈ। ਤਿਨ=ਉਨ੍ਹਾਂ ਦੇ। ਦਰਦ੍ਰਿ=ਗਰੀਬੀ। ਪਰਹਰਿ ਪਰੈ=ਦੂਰ ਹੋ ਜਾਂਦੀ ਹੈ।

**ਅਰਥ** : ਗੁਰੂ (ਅਮਰਦਾਸ ਜੀ) ਦਾ ਦਰਸ਼ਨ ਵੇਖ ਕੇ ਸਿਖਾਂ ਨੂੰ ਜਪ, ਤਪ, ਸਤ, ਸੰਤੋਖ (ਆਦਿ ਦੈਵੀ ਗੁਣ ਪ੍ਰਾਪਤ ਹੁੰਦੇ ਹਨ)। (ਜਿਹੜੇ ਮਨੁੱਖ ਗੁਰੂ ਅਮਰਦਾਸ ਜੀ ਦੀ) ਸ਼ਰਣੀ ਪੈਂਦੇ ਹਨ, ਓਹ ਜਮਪੁਰੀ ਦੀ ਲਿਖਤ ਨੂੰ ਛੱਡ ਕੇ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ। (ਗੁਰੂ ਅਮਰਦਾਸ ਜੀ ਦੇ) ਹਿਰਦੇ ਵਿਚ ਪ੍ਰੇਮਾ-ਭਗਤੀ ਭਰਪੂਰ ਹੋ ਗਈ ਹੈ (ਇਸ ਲਈ ਆਪ ਜੀ ਦਾ) ਹਿਰਦਾ ਕਰਤਾਰ ਦਾ ਨਾਮ ਉਚਾਰਦਾ ਰਹਿੰਦਾ ਹੈ। ਗੁਰੂ (ਅਮਰਦਾਸ ਜੀ ਦਾ ਦਿਲ) ਡੂੰਘਾ ਦਰਿਆ ਸਮਾਨ (ਵਿਸ਼ਾਲ ਹੈ, ਗੁਰੂ ਪਾਤਿਸ਼ਾਹ) ਪਲ ਵਿਚ ਡੁਬਦਿਆਂ (ਜੀਆਂ) ਨੂੰ ਤਾਰ ਦੇਂਦਾ ਹੈ।

ਨਾਨਕ (ਗੁਰੂ ਜੀ) ਦੀ ਕੁਲ ਵਿਚ (ਗੁਰੂ ਅਮਰਦਾਸ ਜੀ ਦਾ) ਨਿਰਮਲ ਅਵਤਾਰ ਹੋਇਆ ਹੈ (ਜੋ) ਕਰਤਾਰ ਦੇ ਗੁਣਾਂ ਨੂੰ ਉਚਾਰਦਾ ਹੈ। ਜਿਨ੍ਹਾਂ (ਮਨੁੱਖਾਂ) ਨੇ ਗੁਰੂ ਅਮਰਦਾਸ ਜੀ ਨੂੰ ਸੇਵਿਆ ਹੈ, ਉਨ੍ਹਾਂ ਦਾ ਦੁਖ, ਗਰੀਬੀ (ਆਦਿ ਸਭ ਕੁਝ) ਦੂਰ ਹੋ ਜਾਂਦਾ ਹੈ ।੩।੧੭।

## ਅਰਥ ਭੇਦ ਅਤੇ ਨਿਰਣੈ

### ਜਪੁ ਤਪੁ ਸਤੁ ਸੰਤੋਖੁ, ਪਿਖਿ ਦਰਸਨੁ ਗੁਰ, ਸਿਖਹ ॥

ਵਖ ਵਖ ਅਰਥ:

੧. ਹੇ ਸਤਿਗੁਰੂ ਜੀ ਆਪ ਕੇ ਸਿਖੋ ਕਾ ਦਰਸ਼ਨ ਕਰਨੇ ਸੇ ਜਪ ਤਪ ਸਤ ਸੰਤੋਖ ਆਦੀ ਗੁਣੋਂ ਕੀ ਪ੍ਰਾਪਤੀ ਹੋਤੀ ਹੈ। [ਫ਼.ਸ.

੨. ਸਤਿਗੁਰੂ ਜੀ ਦਾ ਦਰਸ਼ਨ ਦੇਖ ਕੇ ਸਿਖ ਨੂੰ ਜਪ, ਤਪ, ਸਤੁ ਤੇ ਸੰਤੋਖ (ਪ੍ਰਾਪਤ ਹੁੰਦੇ) ਹਨ। [ਸੰ.ਪੋ.

੩. ਸਤਿਗੁਰੂ (ਅਮਰਦਾਸ ਜੀ) ਦਾ ਦਰਸ਼ਨ ਕਰਕੇ ਸਿਖਾਂ ਨੂੰ ਜਪ ਤਪ ਸਤ ਸੰਤੋਖ (ਪ੍ਰਾਪਤ) ਹੁੰਦੇ ਹਨ। [ਦਰਪਣ

੪. ਗੁਰਸਿਖਾਂ ਦਾ ਦਰਸ਼ਨ ਵੇਖ ਕੇ ਜਪ, ਤਪ, ਸਤੁ, ਸੰਤੋਖ ਆਦਿ (ਵੇਖ ਵੇਖ) ਸੁਤੇ ਸਿਧ ਆਦਿ ਪ੍ਰਾਪਤ ਹੁੰਦੇ ਹਨ। [ਭਾ.ਸ. ਰਣਧੀਰ ਸਿੰਘ ਜੀ

**ਨਿਰਣੈ** : ਨੰਬਰ ੧ ਅਤੇ ੪ ਦੇ ਸਾਹਮਣੇ ਅੰਕਿਤ ਅਰਥ ਠੀਕ ਨਹੀਂ ਹਨ। ਇਥੇ 'ਗੁਰਸਿਖਾਂ' ਦੀ ਮਹਿਮਾਂ ਦਾ ਪ੍ਰਕਰਣ ਨਹੀਂ, ਸ੍ਰੀ ਗੁਰੂ ਅਮਰਦਾਸ ਜੀ ਦੀ ਵਡਿਆਈ ਦਾ ਵਰਨਣ ਹੈ। ਇਸ ਲਈ ਇਉਂ ਅਰਥ ਕਰਨੇ ਹੀ ਸੋਭਦੇ ਹਨ--

ਗੁਰੂ (ਅਮਰਦਾਸ ਜੀ) ਦਾ ਦਰਸ਼ਨ ਵੇਖ ਕੇ ਸਿਖਾਂ ਨੂੰ ਜਪ, ਤਪ, ਸਤੁ ਅਤੇ ਸੰਤੋਖ (ਆਦਿਕ ਸ਼ੁਭ ਗੁਣ ਪ੍ਰਾਪਤ ਹੋ ਜਾਂਦੇ ਹਨ)।

ਇਸ ਅਰਥ ਦੀ ਪੁਸ਼ਟੀ ਇਸੇ ਸਵਈਏ ਦੀ ਅੰਤਲੀ ਪੰਗਤੀ ਇਉਂ ਕਰਦੀ ਹੈ:--

**ਗੁਰੂ ਅਮਰਦਾਸੁ ਜਿਨ ਸੇਵਿਅਉ, ਤਿਨ ਦੁਖੁ ਦਰਿਦ੍ਰੁ ਪਰਹਰਿ ਪਰੈ ॥੩॥**

## ਸਾਰਥਕ ਵੀਚਾਰ

ਇਸ ਛੰਤ ਵਿਚ ਗੁਰੂ-ਦਰਸ਼ਨ ਦੀ ਮਹਿਮਾ ਕੀਤੀ ਗਈ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਆਪਣੇ ਪਾਵਨ ਬਚਨ ਹਨ:--

**ਹਰਿ ਦਰਸਨੁ ਪਾਵੈ ਵਡ ਭਾਗਿ ॥ ਗੁਰ ਕੈ ਸਬਦਿ ਸਚੈ ਬੈਰਾਗਿ ॥**
**ਖਟੁ ਦਰਸਨ ਵਰਤੈ ਵਰਤਾਰਾ ॥**
**ਗੁਰ ਕਾ ਦਰਸਨੁ ਅਗਮ ਅਪਾਰਾ ॥** [ਪੰਨਾ ੩੬੦

ਗੁਰ-ਦਰਸ਼ਨ ਦੀ ਲਖਤਾ ਬੇਅੰਨ ਅਖੜੀਆਂ ਨਾਲ ਹੋ ਸਕਦੀ ਹੈ। ਗੁਰੂ-ਦਰਸ਼ਨਾਂ ਵਿਚ ਆਤਮਿਕ ਹੁਲਾਰਾ ਹੁੰਦਾ ਹੈ। ਆਤਮਿਕ ਹੁਲਾਰਾ ਇਕ ਆਤਮਾ ਦੂਸਰੀ ਆਤਮਾ ਤੋਂ ਲੈ ਸਕਦੀ ਹੈ, ਹੋਰ ਕਿਸੇ ਤੋਂ ਨਹੀਂ। ਪਵਿਤਰ ਆਤਮਾਵਾਂ ਜਰੂਰੀ ਨਹੀਂ ਕਿ ਉਹ ਸਾਧੂਆਂ ਦੇ ਲਿਬਾਸ ਵਿਚ ਹੋਣ। ਕਈ ਗ੍ਰਿਹਸਤੀ ਜੀਵਨ ਵਾਲੇ "ਜਿਨ ਪਟ ਅੰਦਰਿ ਬਾਹਰਿ ਗੁਦੜ, ਤੇ ਭਲੇ ਸੰਸਾਰ॥ ਤਿਨ ਨੇਹੁ ਲਗਾ ਰਬ ਸੇਤੀ, ਦੇਖਨੇ ਵੀਚਾਰਿ॥ ਰੰਗਿ ਹਸਹਿ ਰੰਗਿ ਰੋਵਹਿ, ਚੁਪ ਭੀ ਕਰਿ ਜਾਹਿ॥ ਪਰਵਾਹ ਨਾਹੀ ਕਿਸੈ ਕੇਰੀ, ਬਾਝੁ ਸਚੇ ਨਾਹ ॥" (ਪੰਨਾ ੪੭੩) ਉਚੀਆਂ ਆਤਮਿਕ ਉਡਾਰੀਆਂ ਵਿਚ ਦੇਖੀਦੇ ਹਨ। ਅਜਿਹੀਆਂ ਰੂਹਾਂ ਵਾਹਿਗੁਰੂ ਜੀ ਦਾ ਪਾਵਨ ਦਰਸ਼ਨ ਪਰਸਦੀਆਂ ਹਨ। ਫਿਲਾਸਫ਼ਰ ਵਾਹਿਗੁਰੂ ਜੀ ਨੂੰ ਨਹੀਂ ਵੇਖ ਸਕੇ ਕਿਉਂਕਿ ਓਹ ਆਪਣੀ ਅਕਲ ਅਨੁਸਾਰ ਸਮਝਣ ਦੀ ਕੋਸ਼ਿਸ਼ ਕਰਦੇ ਹਨ। ਨਾਮ-ਰੰਗ ਵਿਚ ਭਿਜੀਆਂ ਆਤਮਾਵਾਂ ਦੇ ਹਿਰਦੇ ਚੋਂ ਜੋ ਬਚਨ ਨਿਕਲਦੇ ਹਨ ਓਹ ਲੋਕਾਂ ਦੇ ਦਿਲਾਂ ਵਿਚ ਧਸ ਜਾਂਦੇ ਹਨ, ਵਸ ਜਾਂਦੇ ਹਨ।

ਕੀਰਤ ਭੱਟ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਅਮਰਦਾਸ ਜੀ ਦਾ ਦਰਸ਼ਨ ਕਰਨ ਨਾਲ ਗੁਰਸਿਖਾਂ ਨੂੰ ਜਪ, ਤਪ, ਸਤ, ਸੰਤੋਖ ਆਦਿ ਦੈਵੀ ਗੁਣਾਂ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ। ਜੋ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੀ ਸ਼ਰਨੀ ਪੈਂਦੇ ਹਨ, ਓਹ ਜਗਤ ਤੋਂ ਤਰ ਜਾਂਦੇ ਹਨ, ਉਨ੍ਹਾਂ ਨੂੰ ਕਰਮਾਂ ਦਾ ਹਿਸਾਬ ਦੇਣ ਲਈ ਜਮਪੁਰੀ ਵਿਚ ਨਹੀਂ ਜਾਣਾ ਪੈਂਦਾ ਕਿਉਂਕਿ ਗੁਰਵਾਕ ਹਨ "ਨਾਨਕ ਜਿਨ ਕਉ ਸਤਿਗੁਰੁ ਮਿਲਿਆ ਤਿਨ ਕਾ ਲੇਖਾ ਨਿਬੜਿਆ॥ (ਪੰਨਾ ੪੩੫)।

ਗੁਰੂ ਅਜਿਹਾ ਦਰਯਾ ਹੈ ਜਿਸ ਵਿਚ ਇਸ਼ਨਾਨ ਕੀਤਿਆਂ, ਦੁਰਮਤਿ ਦੀ ਸਭ ਮੈਲ ਉਤਰ ਜਾਂਦੀ ਹੈ ਅਤੇ ਪਸ਼ੂ-ਪ੍ਰੇਤ ਤੋਂ ਦੇਵਤਾ ਬਣ ਜਾਈਦਾ ਹੈ:--

**ਗੁਰੁ ਦਰੀਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ ॥**
**ਸਤਿਗੁਰਿ ਪਾਈਐ ਪੂਰਾ ਨਾਵਣੁ, ਪਸੂ ਪਰੇਤਹੁ ਦੇਵ ਕਰੈ ॥** [ਪੰਨਾ ੧੩੨੯

ਇਥੇ "ਗੁਰੁ ਗਉਹਰ ਦਰੀਆਉ ਪਲਕ ਡੁਬੰਤਹ ਤਾਰੈ" ਤੋਂ ਭਾਵ ਹੈ ਸੰਸਾਰ ਜੋ ਅਥਾਹ

ਭਵਜਲ ਹੈ, ਜੋ ਜੀਵ ਇਸ ਵਿਚ ਡੁਬ ਰਹੇ ਹਨ, ਉਨ੍ਹਾਂ ਨੂੰ ਗੁਰੂ ਬਾਂਹ ਫੜ ਕੇ ਇਕ ਪਲ ਵਿਚ ਬਾਹਰ ਕਢ ਲੈਂਦੇ ਹਨ:–

੧. **ਗੁਰ ਸਤਿਗੁਰਿ ਨਾਮੁ ਦ੍ਰਿੜਾਇਓ ਹਰਿ ਹਰਿ, ਹਮ ਮੁਏ ਜੀਵੇ ਹਰਿ ਜਪਿਭਾ ॥**
**ਧਨੁ ਧੰਨੁ ਗੁਰੂ ਗੁਰੁ ਸਤਿਗੁਰੁ ਪੂਰਾ, ਬਿਖੁ ਡੁਬਦੇ ਬਾਹ ਦੇਇ ਕਢਿਭਾ ॥** [ਪੰਨਾ ੧੩੩੭

੨. **ਬਾਹ ਪਕੜਿ ਗੁਰਿ ਕਾਢਿਆ, ਸੋਈ ਉਤਰਿਆ ਪਾਰਿ ॥** [ਪੰਨਾ ੪੪

੩. **ਕਰਮੁ ਧਰਮੁ ਮੇਰਾ ਕਛੁ ਨ ਬੀਚਾਰਿਓ,**
**ਬਾਹ ਪਕਰਿ ਭਵਜਲੁ ਨਿਸਤਾਰਿਓ॥** [ਪੰਨਾ ੧੧੮੫

ਗੁਰੂ ਸਾਹਿਬ ਹਰ ਵੇਲੇ ਸਤਿ ਕਰਤਾਰ ਦਾ ਜਾਪ ਜਪਦੇ ਹਨ ਅਤੇ ਪ੍ਰੇਮਾ-ਭਗਤੀ ਨਾਲ ਆਪ ਜੀ ਦਾ ਹਿਰਦਾ ਲਬਾ-ਲਬ ਭਰਿਆ ਹੋਇਆ ਹੈ। ਕੀਰਤ ਭੱਟ ਜੀ ਦਸਦੇ ਹਨ ਕਿ ਸ੍ਰੀ ਗੁਰੂ ਅਮਰਦਾਸ ਜੀ ਵੀ ਗੁਰੂ ਨਾਨਕ ਦੇਵ ਜੀ ਦੀ ਪਵਿਤਰ ਕੁਲ ਵਿਚ ਪ੍ਰਗਟ ਹੋਏ ਹਨ। ਜਿਨ੍ਹਾਂ ਜਿਨ੍ਹਾਂ ਨੇ ਗੁਰੂ ਸਾਹਿਬ ਦੀ ਸੇਵਾ ਕੀਤੀ ਹੈ, ਦਰਸ਼ਨ ਪਰਸੇ ਹਨ, ਉਨ੍ਹਾਂ ਦੀ ਕੰਗਾਲਤਾ ਤੇ ਹਰ ਪ੍ਰਕਾਰ ਦਾ ਦੁਖ ਦੂਰ ਹੋ ਗਿਆ ਹੈ।

**ਚਿਤਿ ਚਿਤਵਉ, ਅਰਦਾਸਿ ਕਹਉ, ਪਰੁ ਕਹਿ ਭਿ ਨ ਸਕਉ ॥ ਸਰਬ ਚਿੰਤ ਤੁਝੁ ਪਾਸਿ, ਸਾਧਸੰਗਤਿ ਹਉ ਤਕਉ ॥ ਤੇਰੈ ਹੁਕਮਿ ਪਵੈ ਨੀਸਾਣੁ, ਤਉ ਕਰਉ ਸਾਹਿਬ ਕੀ ਸੇਵਾ ॥ ਜਬ ਗੁਰੁ ਦੇਖੈ ਸੁਭ ਦਿਸਟਿ, ਨਾਮੁ ਕਰਤਾ ਮੁਖਿ ਮੇਵਾ ॥ ਅਗਮ, ਅਲਖ, ਕਾਰਣ ਪੁਰਖ, ਜੋ ਫੁਰਮਾਵਹਿ ਸੋ ਕਹਉ ॥ ਗੁਰ ਅਮਰਦਾਸ ਕਾਰਣ ਕਰਣ, ਜਿਵ ਤੂ ਰਖਹਿ ਤਿਵ ਰਹਉ ॥ ੪ ॥ ੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਿਤਵਉਂ, ਕਹਉਂ, ਸਕਉਂ, ਹਉਂ ਤਕਉਂ, ਕਰਉਂ, ਫੁਰਮਾਵਹਿਂ, ਕਰਉਂ, ਰਖਹਿਂ, ਰਹਉਂ।

**ਪਦ ਅਰਥ:** ਚਿਤਿ=ਚਿਤ ਵਿਚ। ਚਿਤਵਉ=ਚਿਤਵਦਾ ਹਾਂ, ਸੋਚਦਾ ਹਾਂ। ਕਹਉ=ਮੈਂ ਆਖਾਂ। ਪਰੁ=ਲੇਕਿਨ, ਪ੍ਰੰਤੂ। ਕਹਿ ਭਿ ਨ ਸਕਉ=ਆਖ ਭੀ ਨਹੀਂ ਸਕਦਾ। ਸਰਬ ਚਿੰਤ=ਸਾਰੀ ਚਿੰਤਾ। ਤੁਝੁ ਪਾਸਿ=ਤੇਰੇ ਪਾਸ ਹੈ, (ਭਾਵ ਤੂੰ ਜਾਣਦਾ ਹੈਂ)। ਤਕਉ=ਮੈਂ ਤਕਦਾ (ਵੇਖਦਾ) ਹਾਂ।

ਤੇਰੈ ਹੁਕਮਿ=ਤੇਰੇ ਹੁਕਮ ਨਾਲ। ਪਵੈ ਨੀਸਾਣੁ=(ਮੱਥੇ ਉਤੇ ਪ੍ਰਵਾਨਗੀ ਦਾ) ਨਿਸ਼ਾਨ ਪੈ ਜਾਏ। ਕਰਉ=ਮੈਂ ਕਰਾਂ। ਸੁਭ ਦ੍ਰਿਸਟਿ=ਮਿਹਰ ਦੀ ਦ੍ਰਿਸ਼ਟੀ (ਨਜ਼ਰ) ਨਾਲ। ਨਾਮ ਕਰਤਾ=ਕਰਤਾਰ ਦਾ ਨਾਮ। ਮੁਖਿ ਮੇਵਾ=ਮੂੰਹ ਵਿਚ ਮੇਵਾ (ਖਾਣ ਨੂੰ ਮਿਲਦਾ ਹੈ)।

ਅਗਮ=ਹੇ ਅਪਹੁੰਚ! ਹੇ ਲਖਤਾ ਤੋਂ ਰਹਿਤ ਹਰੀ! ਹੇ ਕਰਨ-ਕਾਰਨ (ਅਕਾਲ) ਪੁਰਖ!। ਜੋ ਫੁਰਮਾਵਹਿ=ਜੋ ਤੂੰ ਫੁਰਮਾਨ (ਹੁਕਮ) ਕਰਦਾ ਹੈਂ। ਸੋ ਕਹਉ=ਮੈਂ ਉਹੀ ਆਖਦਾ ਹਾਂ। ਕਾਰਣ ਕਰਣ=ਸ੍ਰਿਸ਼ਟੀ ਦੇ ਕਰਤਾ ਰੂਪ। ਜਿਵ ਤੂ ਰਖਹਿ=ਜਿਸ ਤਰ੍ਹਾਂ ਤੂੰ ਮੈਨੂੰ ਰਖਦਾ ਹੈਂ। ਤਿਵ ਰਹਉ=ਮੈਂ ਉਸ ਤਰ੍ਹਾਂ ਰਹਿੰਦਾ ਹਾਂ।

**ਅਰਥ**: (ਹੇ ਗੁਰੂ ਅਮਰਦਾਸ ਜੀ!) ਮੈਂ ਆਪਣੇ ਚਿਤ ਵਿਚ ਸੋਚਦਾ ਹਾਂ ਕਿ (ਮੈਂ ਤੇਰੇ ਚਰਨਾ ਵਿਚ) ਬੇਨਤੀ ਆਖਾਂ ਪਰ ਮੈਂ ਆਖ ਭੀ ਨਹੀਂ ਸਕਦਾ (ਕਿਉਂਕਿ ਮੇਰੀ) ਸਾਰੀ ਚਿੰਤਾ ਤੇਰੇ ਪਾਸ ਹੈ (ਭਾਵ ਤੂੰ ਮੇਰੀ ਪੀੜਾ ਨੂੰ ਜਾਣਦਾ ਹੈਂ, ਇਸ ਲਈ ਹਰ ਪ੍ਰਕਾਰ ਦੀ ਚਿਤਵਨੀ ਛੱਡ ਕੇ ਤੇਰੀ) ਸਾਧ ਸੰਗਤ ਦਾ (ਆਸਰਾ) ਤਕਦਾ ਹਾਂ।

(ਹੇ ਗੁਰੂ ਅਮਰਦਾਸ ਜੀ!) ਤੇਰੇ ਹੁਕਮ ਨਾਲ ਹੀ (ਮੱਥੇ ਉਤੇ ਪ੍ਰਵਾਨਗੀ ਦਾ) ਨਿਸ਼ਾਨ ਪੈ ਜਾਵੇ ਤਾਂ ਹੀ ਮੈਂ ਮਾਲਕ (ਪਰਮਾਤਮਾ) ਦੀ ਸੇਵਾ ਕਰਾਂ। (ਸੱਚ ਜਾਣੋ) ਜਦ ਗੁਰੂ (ਅਮਰਦਾਸ) ਮਿਹਰ ਦੀ ਨਜ਼ਰ ਨਾਲ ਤਕਦਾ ਹੈ ਤਾਂ ਕਰਤਾਰ ਦਾ ਨਾਮ ਰੂਪੀ ਮੇਵਾ ਖਾਣ ਲਈ ਮੂੰਹ ਵਿਚ ਮਿਲਦਾ ਹੈ।

ਹੇ ਅਪਹੁੰਚ ! ਹੇ ਅਲਖ! ਹੇ ਸ੍ਰਿਸ਼ਟੀ ਦੇ ਰਚਨਹਾਰ ਪੁਰਖ ! ਜੋ (ਤੂੰ) ਹੁਕਮ ਕਰਦਾ ਹੈਂ, ਮੈਂ ਉਹੀ ਆਖਦਾ ਹਾਂ। ਹੇ ਸ੍ਰਿਸ਼ਟੀ ਦੇ ਕਰਤਾ ਰੂਪ ਗੁਰੂ ਅਮਰਦਾਸ ਜੀ, ਜਿਵੇਂ ਤੂੰ ਰਖਦਾ ਹੈਂ, ਮੈਂ ਉਸੇ ਤਰ੍ਹਾਂ ਰਹਿੰਦਾ ਹਾਂ ।੪।੧੮।

**ਨੋਟ**— ਇਹ ਚਾਰ ਸਵਈਏ ਕੀਰਤ (ਭੱਟ) ਦੇ ਉਚਾਰੇ ਹੋਏ ਹਨ।

## ਸਾਰਥਕ ਵੀਚਾਰ

ਗੁਰੂ ਦੇ ਸਨਮੁਖ ਖੜੇ ਹੋ ਕੇ, ਹਜੂਰੀ ਵਿਚ ਅਰਦਾਸਿ ਕਰਨੀ ਕੋਈ ਸਾਧਾਰਨ ਗਲ ਨਹੀਂ। ਮਨ ਦਾ ਇਕਸੁਰ ਹੋਣਾ, ਸਤਿਗੁਰੂ ਨੂੰ ਹਾਜ਼ਰ-ਹਜ਼ੂਰ ਵੇਖਣਾ ਅਤੇ ਵੈਰਾਗ ਵਿਚ ਆ ਕੇ ਜੋਦੜੀ ਕਰਨ ਦਾ ਹੀਆ ਕਰਨਾ ਬੜੀ ਬਲਵਾਨ ਆਤਮਾ ਦਾ ਕੰਮ ਹੈ। ਜਗਿਆਸੂ ਦੇ ਹਿਰਦੇ ਅੰਦਰ ਗੁਰੂ ਦਾ ਸਤਿਕਾਰ ਹੁੰਦਾ ਹੈ ਪਰ ਨਾਲ ਭੈ ਵੀ ਹੁੰਦਾ ਹੈ, ਮਤਾਂ ਕੋਈ ਭੁਲ ਨਾ ਕਰ ਬੈਠਾਂ। ਇਸ ਲਈ 'ਚਿਤਿ ਚਿਤਵਉ ਅਰਦਾਸਿ ਕਹਉ, ਪਰੁ ਕਹਿ ਭਿ ਨ ਸਕਉ' ਦਾ ਸੰਕੇਤ ਆਤਮਿਕ ਚੇਤਨਤਾ ਲਈ ਬੜਾ ਸਹਾਇਕ ਹੈ। ਜਦੋਂ ਜਗਿਆਸੂ ਇਹ ਜਾਣਦਾ ਹੈ ਕਿ ਸਤਿਗੁਰੂ ਅੰਤਰਜਾਮੀ ਪਿਤਾ ਹਨ:-

**ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ॥[ਚੌਪਈ ਪਾ. ੧੦**

ਫਿਰ ਕੀ ਅਰਦਾਸਿ ਕਰੇ? ਇਹ ਦਾਨ ਮੰਗੇ ਪ੍ਰਭੂ ਪਿਤਾ ਜੀ ਮੇਰੇ ਮੱਥੇ ਤੇ ਆਪਣੀ ਬਖਸ਼ਿਸ਼ ਦਾ ਨੀਸ਼ਾਨ ਪਾ ਦਿਓ ਸੇਵਾ ਵਿਚ ਲਾ ਲਵੋ ਜੀ। ਬਸ ਜਦੋਂ ਗੁਰੂ ਸਾਹਿਬ ਅੰਮ੍ਰਿਤ ਦ੍ਰਿਸ਼ਟੀ ਨਾਲ ਵੇਖ ਲੈਣ ਫਿਰ ਕਰਤਾ ਪੁਰਖ ਜੀ ਦਾ ਨਾਮ ਸੁਤੇ ਹੀ ਮੁਖ ਵਿਚ ਮੇਵੇ ਵਾਂਗੂੰ ਮਿੱਠਾ ਲਗਣ ਲਗ ਜਾਂਦਾ ਹੈ।

ਅਰਦਾਸਿ ਵੇਲੇ ਸੁਰਤਿ ਦਾ ਇਕਾਗਰ ਹੋਣਾ ਅਤਿ ਲਾਜ਼ਮੀ ਹੈ। ਅਰਦਾਸਿ ਵਿਚ ਗਿਣਤੀ, ਮਿਣਤੀ ਵਾਲੀ ਮੰਗ ਤੋਂ ਜਿਤਨਾ ਬਚਿਆ ਜਾਏ ਉਤਨਾ ਹੀ ਚੰਗਾ ਹੈ ਕਿਉਂਕਿ ਮਨੁੱਖ ਦੀ ਤੁੱਛ ਬੁਧੀ ਉਥੇ ਨਹੀਂ ਪਹੁੰਚ ਸਕਦੀ ਜਿਥੇ ਸਤਿਗੁਰਾਂ ਦੀ ਅੰਮ੍ਰਿਤ ਦ੍ਰਿਸ਼ਟੀ ਦਾ ਮੀਂਹ ਵਰਸਣਾ ਹੁੰਦਾ ਹੈ। ਸਤਿਗੁਰੂ ਨੇ ਲਖ ਦੇਣਾ ਹੋਵੇ ਤੇ ਅਸੀਂ ਕਖ ਮੰਗਦੇ ਰਹੀਏ, ਕੀ ਇਹ ਘਾਟੇ ਵਾਲਾ ਸੌਦਾ ਨਹੀਂ ਹੈ? ਇਥੇ ਤਾਂ ਇਕੋ ਅਰਦਾਸਿ ਹੋਵੇ:—

**ਤੇਰਿਆ ਭਗਤਾ ਭੁਖ ਸਦਾ ਤੇਰੀਆ॥ ਹਰਿ ਲੋਚਾ ਪੂਰਨ ਮੇਰੀਆ ॥**

**ਦੇਹੁ ਦਰਸੁ ਸੁਖ ਦਾਤਿਆ, ਮੈ ਗਲ ਵਿਚਿ ਲੈਹੁ ਮਿਲਾਇ ਜੀਉ॥ [ਪੰਨਾ ੭੪**

ਪਰਮਾਰਥੀ ਅਰਦਾਸਿ* ਦੇ ਮੁਖ ਅੰਗ ਨਾਮ, ਸੇਵਾ, ਹੁਕਮ, ਗੁਰੂ ਦੀ ਸੇਵਾ, 'ਜਿਵ ਤੂ ਰਖਹਿ ਤਿਵ ਰਹਉ' ਆਦਿ ਭਾਵਾਂ ਨੂੰ ਕਦੇ ਨਹੀਂ ਭੁਲਣਾ ਚਾਹੀਦਾ ਕਿਉਂਕਿ ਇਹ ਸ਼ੁਕਰਾਨਾ ਸਦਾ ਸਾਈਂ ਦੀ ਹਜ਼ੂਰੀ ਨਾਲ ਸਬੰਧ ਬਣਾਈ ਰਖਦਾ ਹੈ। ਅਰਦਾਸਿ ਦਾ ਪ੍ਰਥਮ ਅੰਗ ਗੁਰੂ ਤੇ ਭਰੋਸਾ, ਗੁਰੂ ਦੀ ਟੇਕ ਅਤੇ ਆਤਮਿਕ ਅਗਵਾਈ ਲਈ ਹੇਠ ਲਿਖੇ ਬਚਨ ਸਦਾ ਯਾਦ ਰਖਣੇ ਸਫਲ ਜੀਵਨ ਦੀ ਨਿਸ਼ਾਨੀ ਹੈ:

**ੳ) ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥**
**ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥ [ਪੰਨਾ ੫੧੯**

**ਅ) ਯਕ ਨਿਗਾਹੇ ਜਾਂ ਫਿਜ਼ਾਇਸ ਬਸ ਬਵਦ ਦਰਕਾਰਿ ਮਾ ॥[ਭਾ. ਨੰਦ ਲਾਲ ਜੀ**

**ਭਿਖੇ ਕੇ ॥ ਗੁਰੁ ਗਿਆਨੁ ਅਰੁ ਧਿਆਨੁ, ਤਤ ਸਿਉ ਤਤੁ ਮਿਲਾਵੈ ॥ ਸਚਿ ਸਚੁ ਜਾਣੀਐ, ਇਕ ਚਿਤਹਿ ਲਿਵ ਲਾਵੈ ॥ ਕਾਮ ਕ੍ਰੋਧ ਵਸਿ ਕਰੈ, ਪਵਣੁ ਉਡੰਤ ਨ ਧਾਵੈ ॥ ਨਿਰੰਕਾਰ ਕੈ ਵਸੈ ਦੇਸਿ, ਹੁਕਮੁ ਬੁਝਿ ਬੀਚਾਰੁ ਪਾਵੈ ॥ ਕਲਿ ਮਾਹਿ ਰੂਪੁ ਕਰਤਾ ਪੁਰਖੁ, ਸੋ ਜਾਣੈ ਜਿਨਿ ਕਿਛੁ ਕੀਅਉ ॥ ਗੁਰੁ ਮਿਲ੍ਹਿਉ ਸੋਇ, ਭਿਖਾ ਕਹੈ, ਸਹਜ ਰੰਗਿ ਦਰਸਨੁ ਦੀਅਉ ॥ ੧ ॥ ੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ। **ਫੁਟਕਲ:** 'ਮਿਲ੍ਹਿਉ' ਪਦ ਦਾ ਉਚਾਰਨ 'ਮਿਲਿਓ' ਹੈ।

**ਪਦ ਅਰਥ :** ਭਿਖੇ ਕੇ=ਭਿਖੇ (ਭੱਟ) ਦੇ (ਉਚਾਰਨ ਕੀਤੇ ਸਵਈਏ)। ਅਰੁ=ਅਤੇ। ਤਤ ਸਿਉ=ਪਰਮਾਤਮਾ ਨਾਲ। ਤਤੁ=ਆਤਮਾ। ਸਚਿ=ਸਚ ਵਿਚ (ਇਕ ਨਾਲ)। ਸਚੁ=ਸਦਾ ਥਿਰ ਰਹਿਣ ਵਾਲਾ ਪ੍ਰਭੂ। ਇਕ ਚਿਤਹਿ=ਇਕਾਗਰ ਚਿਤ ਹੋ ਕੇ। ਲਿਵ ਲਾਵੈ=ਲਿਵ ਲਾਉਂਦਾ ਹੈ, ਬ੍ਰਿਤੀ ਜੋੜਦਾ ਹੈ। ਵਸਿ ਕਰੈ=ਵਸ ਵਿਚ ਕਰਦਾ ਹੈ। ਪਵਣੁ=ਹਵਾ। ਉਡੰਤ=ਉਡਦਾ ਭਾਵ ਭਟਕਦਾ। ਨ ਧਾਵੈ=ਨਹੀਂ ਦੌੜਦਾ ਹੈ। ਦੇਸਿ=ਦੇਸ਼ ਵਿਚ। ਬੁਝਿ=ਬੁਝ ਕੇ, ਸਮਝ ਕੇ। ਬੀਚਾਰੁ ਪਾਵੈ=ਗਿਆਨ ਪ੍ਰਾਪਤ ਕਰਦਾ ਹੈ।

ਕਲਿ ਮਾਹਿ=ਕਲਜੁਗ ਵਿਚ। ਸੋ ਜਾਣੈ=ਉਹ (ਪਰਮੇਸ਼ਰ ਆਪ) ਜਾਣਦਾ ਹੈ। ਜਿਨਿ=ਜਿਸ (ਪਰਮੇਸ਼ਰ) ਨੇ। ਗੁਰੁ ਮਿਲ੍ਹਿਉ ਸੋਇ=ਉਹ ਗੁਰੂ (ਮੈਨੂੰ) ਮਿਲ ਪਿਆ ਹੈ। ਭਿਖਾ ਕਹੈ=ਭਿੱਖਾ (ਭੱਟ) ਕਹਿੰਦਾ ਹੈ। ਸਹਜ ਰੰਗਿ=ਅਡੋਲ ਅਵਸਥਾ ਦੇ ਰੰਗ ਵਿਚ। ਦਰਸਨੁ ਦੀਅਉ=ਮੈਨੂੰ ਦਰਸ਼ਨ ਦਿੱਤਾ ਹੈ।

**ਅਰਥ :** ਗੁਰੂ (ਅਮਰਦਾਸ) ਗਿਆਨ ਰੂਪ ਹੈ ਅਤੇ ਧਿਆਨ ਰੂਪ ਹੈ (ਉਹ ਹਰੀ ਪਰਮ ਤਤ)

*ਵਿਸਥਾਰ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਅਰਦਾਸਿ ਪਰੰਪਰਾ ਤੇ ਸ਼ਕਤੀ'।

ਨਾਲ (ਆਪਣਾ) ਤਤੁ (ਆਤਮਾ) ਮਿਲਾ ਲੈਂਦਾ ਹੈ। (ਉਹ) ਸੱਚ ਦੁਆਰਾ ਸਚੇ ਹਰੀ ਨੂੰ ਜਾਣਦਾ ਹੈ (ਅਤੇ ਇਕਾਗਰ ਚਿਤ ਹੋ ਕੇ (ਆਪਣੀ) ਬ੍ਰਿਤੀ ਜੋੜਦਾ ਹੈ। (ਗੁਰੂ ਅਮਰਦਾਸ) ਕਾਮ-ਕ੍ਰੋਧ ਨੂੰ (ਆਪਣੇ) ਵਸ ਵਿਚ ਕਰਦਾ ਹੈ (ਫਿਰ) ਉਡਦੀ ਹਵਾ ਵਰਗਾ ਮਨ (ਇਧਰ ਉਧਰ) ਨਹੀਂ ਦੌੜਦਾ। (ਗੁਰੂ ਅਮਰਦਾਸ ਪਾਤਿਸ਼ਾਹ ਕਰਤਾਰੀ) ਹੁਕਮ ਨੂੰ ਬੁਝ ਕੇ ਗਿਆਨ ਪ੍ਰਾਪਤ ਕਰਦਾ ਹੈ (ਅਤੇ) ਨਿਰੰਕਾਰ ਦੇ ਦੇਸ਼ ਵਿਚ ਵਸਦਾ ਹੈ।

(ਹੇ ਭਾਈ !) ਕਲਜੁਗ ਵਿਚ (ਗੁਰੂ ਅਮਰਦਾਸ) ਕਰਤਾ ਪੁਰਖ ਰੂਪ ਹੈ, (ਪਰ ਇਸ ਗਲ ਨੂੰ) ਉਹੀ (ਕਰਤਾ ਪੁਰਖ) ਜਾਣਦਾ ਹੈ ਜਿਸ ਨੇ (ਇਹ ਸਭ) ਕੁਝ ਕੀਤਾ ਹੈ। ਭਿੱਖਾ (ਕਵੀ) ਆਖਦਾ ਹੈ ਕਿ ਮੈਨੂੰ ਉਹ ਗੁਰੂ (ਅਮਰਦਾਸ) ਮਿਲ ਪਿਆ ਹੈ (ਅਤੇ ਉਸ ਨੇ ਮੈਨੂੰ) ਅਡੋਲ ਅਵਸਥਾ ਦੇ ਰੰਗ ਵਿਚ ਦਰਸ਼ਨ ਦਿੱਤਾ ਹੈ।੧।੧੯।

## ਸਾਰਥਕ ਵੀਚਾਰ

ਗੁਰੂ ਦਾ ਗਿਆਨ ਅਤੇ ਗੁਰੂ ਦਾ ਧਿਆਨ ਇਕ ਅਜਿਹੀ ਸਾਰ ਵਸਤੂ ਹੈ ਜੋ ਜੀਵ-ਜੋਤਿ ਦਾ ਪਰਮ-ਜੋਤਿ ਨਾਲ ਮਿਲਾਪ ਕਰਾ ਦਿੰਦੀ ਹੈ। ਭਿੱਖਾ ਭੱਟ ਨੇ ਇਸ ਸਵਈਏ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੇ ਆਤਮ ਰੰਗੀ ਪ੍ਰਭਾਵ ਨੂੰ ਕਿਸੇ ਪਾਸੋਂ ਸੁਣ ਕੇ ਬਿਆਨ ਨਹੀਂ ਕੀਤਾ, ਆਪਣੀ ਅੱਖੀਂ ਸਭ ਕੁਝ ਡਿੱਠਾ ਤਾਂ ਇਹ ਵੀਚਾਰ ਪ੍ਰਗਟਾਏ:-

**ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥**

ਗੁਰੂ ਸਰਬ ਕਲਾ ਸਮਰਥ ਹਨ। ਉਹ ਅਗਿਆਨ ਰੂਪੀ ਹਨੇਰਾ ਦੂਰ ਕਰਨ ਹਿਤ ਗਿਆਨ ਦਾ ਦੀਵਾ ਬਾਲ ਦਿੰਦੇ ਹਨ:--

**ਅਗਿਆਨੁ ਅੰਧੇਰਾ ਕਟਿਆ, ਗੁਰ ਗਿਆਨੁ ਪ੍ਰਚੰਡੁ ਬਲਾਇਆ ॥** [ਪੰਨਾ ੭੮

ਕਾਮ, ਕ੍ਰੋਧ ਜੋ ਕਿਸੇ ਦੇ ਵਸ ਵਿਚ ਨਹੀਂ ਆਉਂਦਾ, ਗੁਰੂ ਜੀ ਨੇ ਆਪਣੀ ਸੁਰਤਿ ਨੂੰ ਪ੍ਰਭੂ ਵਿਚ ਤਦਾ-ਕਾਰ ਕਰਕੇ, ਭਟਕਦੇ ਮਨ ਨੂੰ ਕਾਬੂ ਕੀਤਾ ਹੋਇਆ ਹੈ। ਆਪ ਹਰੀ ਵਿਚ ਐਸੇ ਜੁੜੇ ਦਿਖਾਈ ਦਿੰਦੇ ਹਨ ਜਿਵੇਂ ਆਪ ਵਿਚ ਤੇ ਪ੍ਰਭੂ ਵਿਚ ਕੋਈ ਭਿੰਨ ਭੇਦ ਹੀ ਨਾ ਹੋਵੇ। ਆਪ ਨਿਰੰਕਾਰ ਜੀ ਦੇ ਦੇਸ਼ ਵਿਚ ਵਸਦੇ ਸਨ ਕਿਉਂਕਿ ਆਪ ਜੀ ਕਰਤਾਰੀ ਹੁਕਮ ਦੇ ਪਛਾਣੂੰ ਸਨ ਅਤੇ ਰਬੀ ਗਿਆਨ-ਵੀਚਾਰ ਨੂੰ ਆਪਣੇ ਅੰਦਰ ਸਮੋਇਆ ਹੋਇਆ ਸੀ।

ਭਿੱਖਾ ਜੀ ਕਹਿੰਦੇ ਹਨ ਕਿ ਕਲਜੁਗ ਵਿਚ ਸ੍ਰੀ ਗੁਰੂ ਅਮਰਦਾਸ ਜੀ ਮਾਨੋ ਕਰਤਾ ਪੁਰਖ ਰੂਪ ਹਨ ਪਰ ਇਸ ਖੇਲ ਨੂੰ ਕਰਤਾ ਪੁਰਖ ਜੀ ਆਪ ਹੀ ਜਾਣਦੇ ਹਨ, ਜਿਨ੍ਹਾਂ ਨੇ ਇਹ ਅਸਚਰਜ ਖੇਲ ਰਚਾਇਆ ਹੈ। ਭਿਖਾ ਭੱਟ ਦੀ 'ਸਹਜ ਰੰਗਿ ਦਰਸਨੁ ਦੀਅਉ' ਵਾਲੀ ਗਵਾਹੀ ਪਰਮਾਰਥ ਦੇ ਖੋਜੀਆਂ ਲਈ ਪਥ ਪਰਦਰਸ਼ਕ ਹੈ। ਸਹਜ ਦੇ ਰੰਗ ਵਿਚ ਵਿਚਰ ਕੇ ਦਰਸ਼ਨ ਮਾਣਨ ਲਈ ਗੁਰੂ ਦੇ ਗਿਆਨ ਤੇ ਧਿਆਨ ਦੀ ਲੋੜ ਹੈ ਪਰ ਨਿਰੀਆਂ ਗਲਾਂ ਵਾਲਾ ਨਿਰਾਰਥਕ ਗਿਆਨ ਇਸ ਮਾਰਗ ਵਿਚ

ਸਹਾਈ ਨਹੀਂ ਹੁੰਦਾ। ਗੁਰੂ ਨਾਨਕ ਦੇਵ ਜੀ ਦੇ ਅੰਮ੍ਰਿਤ ਬਚਨ ਹਨ:–

**ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੇ ਦੁਖੁ ਹੋਈ ॥**
**ਕਥਿ ਕਹਣੈ ਤੇ ਰਹੈ ਨ ਕੋਈ ॥**
**ਬਿਨੁ ਰਸ ਰਾਤੇ ਮੁਕਤਿ ਨ ਹੋਈ ॥੨॥**
**ਗਿਆਨੁ ਧਿਆਨੁ ਸਭ, ਗੁਰ ਤੇ ਹੋਈ ॥**
**ਸਾਚੀ ਰਹਤ ਸਾਚਾ ਮਨਿ ਸੋਈ ॥**
**ਮਨਮੁਖਿ ਕਥਨੀ ਹੈ ਪਰੁ ਰਹਤ ਨ ਹੋਈ ॥**
**ਨਾਵਹੁ ਭੂਲੇ ਥਾਉ ਨ ਕੋਈ ॥ ੩ ॥** [ਪੰਨਾ ੮੩੧

**ਰਹਿਓ ਸੰਤ ਹਉ ਟੋਲਿ, ਸਾਧ ਬਹੁਤੇਰੇ ਡਿਠੇ ॥ ਸੰਨਿਆਸੀ, ਤਪਸੀਅਹ, ਮੁਖਹੁ ਏ ਪੰਡਿਤ ਮਿਠੇ ॥ ਬਰਸੁ ਏਕੁ ਹਉ ਫਿਰਿਓ, ਕਿਨੈ ਨਹੁ ਪਰਚਉ ਲਾਯਉ ॥ ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ ॥ ਹਰਿ ਨਾਮੁ ਛੋਡਿ ਦੂਜੈ ਲਗੇ, ਤਿਨ੍ ਕੇ ਗੁਣ ਹਉ ਕਿਆ ਕਹਉ ॥ ਗੁਰੁ ਦਯਿ ਮਿਲਾਯਉ ਭਿਖਿਆ, ਜਿਵ ਤੂ ਰਖਹਿ ਤਿਵ ਰਹਉ ॥ ੨ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਰਹਿਓਂ, ਹਉਂ, ਮੁਖਹੁੰ, ਨਹੰ, ਕਹਉਂ, ਰਖਹਿੰ, ਰਹਉਂ।

**ਫੁਟਕਲ:** 'ਤਸਪਸੀਅਹ' ਦਾ ਉਚਾਰਨ 'ਤਪੱਸੀਅਹ' ਕਰਨਾ ਹੀ ਉਚਿਤ ਹੈ। 'ਲਾਯਉ' ਨੂੰ 'ਲਾਇਅਉ' ਅਤੇ 'ਮਿਲਾਯਉ' ਨੂੰ 'ਮਿਲਾਇਅਉ' ਉਚਾਰਨਾ ਹੈ। 'ਦਯਿ' ਦਾ ਉਚਾਰਨ 'ਦਈ' ਹੈ।

**ਪਦ ਅਰਥ:** ਰਹਿਓ=ਰਹਿ ਗਿਆ, ਥੱਕ ਗਿਆ ਹਾਂ। ਤਪਸੀਅਹ=ਤਪੱਸਵੀ ਲੋਕ। ਮੁਖਹੁ=ਮੂੰਹੋਂ। ਬਰਸੁ ਏਕ=ਇਕ ਸਾਲ। ਕਿਨੈ=ਕਿਸੇ ਨੇ। ਨਹੁ ਪਰਚਉ ਲਾਯਉ=ਪ੍ਰੇਮ ਦਾ ਚੇਟਕ ਨਹੀਂ ਲਾਇਆ। ਕਹਤਿਅਹ ਕਹਤੀ ਸੁਣੀ=ਨਿਰੀ ਕਥਨੀ ਹੀ ਕਥਨੀ ਆਖਣ ਵਾਲੀ ਬੋਲੀ ਸੁਣੀ। ਰਹਤ ਕੋ=ਰਹਿਣੀ ਰਹਿਤ (ਵੇਖ ਕੇ)। ਕੋ ਖੁਸੀ ਨ ਆਯਉ=ਕੋਈ ਖ਼ੁਸ਼ੀ ਨਹੀਂ ਹੋਈ। ਛੋਡਿ=ਛੱਡ ਕੇ। ਦੂਜੈ ਲਗੇ=(ਗੁਰਮਤਿ ਤੋਂ ਉਲਟ) ਦੂਜੇ ਪਾਸੇ ਲਗੇ। ਕਿਆ ਕਹਉ=ਮੈਂ ਕੀ ਆਖਾਂ?। ਦਯਿ=ਪਰਮੇਸ਼ਰ ਨੇ। ਮਿਲਾਯਉ ਭਿਖਿਆ=ਭਿੱਖੇ (ਭੱਟ) ਨੂੰ ਮਿਲਾਇਆ। ਤੂੰ ਰਖਹਿ=ਤੂੰ ਰਖੇਂ। ਤਿਵ ਰਹਉ=ਮੈਂ ਤਿਵੇਂ ਰਹਾਂਗਾ।

**ਅਰਥ:** (ਹੇ ਭਾਈ!) ਮੈਂ ਸੰਤਾਂ ਨੂੰ ਟੋਲ ਟੋਲ ਕੇ ਰਹਿ ਗਿਆ ਹਾਂ (ਭਾਵ ਥੱਕ ਗਿਆ ਹਾਂ), ਮੈਂ ਬਤੇਰੇ ਸਾਧੂ ਜਨ ਵੇਖੇ ਲਏ ਹਨ। ਕਈ ਸੰਨਿਆਸੀ, ਕਈ ਤਪੱਸਵੀ (ਅਤੇ ਕਈ) ਮੂੰਹੋਂ ਮਿਠੇ (ਬੋਲ ਬੋਲਣ ਵਾਲੇ) ਪੰਡਿਤ (ਵੀ ਵੇਖੇ ਹਨ)।

(ਗੁਰੂ ਦੀ ਭਾਲ ਵਿੱਚ) ਮੈਂ ਇਕ ਸਾਲ ਫਿਰਦਾ ਰਿਹਾ (ਪਰ) ਕਿਸੇ ਨੇ ਮੈਨੂੰ ਪ੍ਰੇਮ ਦੀ ਚੇਟਕ ਨਹੀਂ ਲਾਈ। (ਸਾਰਿਆਂ ਨੂੰ ਬਾਹਰਮੁਖੀ ਹੋਰ) ਆਖਦੇ ਸੁਣਿਆ ਪਰ ਕਿਸੇ ਦੀ ਰਹਿਤ ਵੇਖ ਕੇ ਮੈਨੂੰ ਕੋਈ ਖੁਸ਼ੀ ਪ੍ਰਾਪਤ ਨਹੀਂ ਹੋਈ।

ਪਰਮਾਤਮਾ ਦਾ ਨਾਮ ਛੱਡ ਕੇ (ਜਿਹੜੇ ਮਨੁੱਖ) ਦੂਜੇ ਭਾਵ ਵਿਚ ਲਗੇ ਹੋਏ ਹਨ, ਉਨ੍ਹਾਂ ਦੇ ਗੁਣ ਮੈਂ ਕੀ ਆਖਾਂ? ਪਿਆਰੇ ਪਰਮੇਸ਼ਰ ਨੇ ਮੈਨੂੰ ਗੁਰੂ ਮਿਲਾ ਦਿਤਾ ਹੈ (ਹੇ ਗੁਰੂ ਅਮਰਦਾਸ!) ਜਿਵੇਂ ਤੂੰ ਮੈਨੂੰ ਰਖੇਂ , ਮੈਂ ਉਸੇ ਤਰ੍ਹਾਂ ਰਹਾਂ ।੨।੨੦।

## ਸਾਰਥਕ ਵੀਚਾਰ

ਜਿਸ ਵਸਤੂ ਦਾ ਕੋਈ ਦਿਲੋਂ ਗਾਹਕ ਤੇ ਚਾਹਕ ਹੁੰਦਾ ਹੈ ਉਸ ਨੂੰ ਨਿਰੰਤਰ ਲਗਨ ਨਾਲ ਖੋਜਦਿਆਂ ਇਕ ਦਿਨ ਸਫਲਤਾ ਮਿਲ ਹੀ ਜਾਂਦੀ ਹੈ। ਭਿੱਖਾ ਜੀ ਨੇ ਇਸ ਛੰਦ ਵਿਚ ਇਹੋ ਜਿਹੀ ਆਪ-ਬੀਤੀ ਦਾ ਵਰਨਣ ਕੀਤਾ ਹੈ।

ਭਿੱਖਾ ਭੱਟ ਜੀ ਗੁਰ-ਸੰਤ ਦੇ ਮਿਲਾਪ ਲਈ ਇਕ ਵਰ੍ਹਾ ਭਜਦੇ ਭਟਕਦੇ ਰਹੇ। ਜਿਤਨੇ ਸੰਨਿਆਸੀ, ਤਪਸੀ, ਪੰਡਿਤ ਆਦਿ ਮਿਲੇ ਓਹ ਮੂੰਹੋਂ ਤਾਂ ਬੜੀਆਂ ਮਿਠੀਆਂ ਗਲਾਂ ਸੁਣਾਉਣ ਵਾਲੇ, ਪਰ ਕਰਾਮਾਤਾਂ ਦੀ ਕਾਲਖ ਵਾਲੇ, ਕਰਮ ਕਾਂਡੀ, ਤੀਰਥ ਯਾਤਰਾ, ਇਸ਼ਨਾਨ ਦਾਨ ਦਾ ਮਾਰਗ ਦਸਣ ਵਾਲੇ, ਕਥਨੀ ਦੇ ਪੂਰੇ ਤੇ ਕਰਣੀ ਦੇ ਊਰੇ ਹੀ ਮਿਲੇ, ਉਹ ਨਾਮ-ਸੋਝੀ ਤੋਂ ਵਿਰਵੇ ਸਨ। ਇਨਸਾਨ ਵਿਚ ਬੇਸ਼ਕ ਕਿਤਨੇ, ਜਪ, ਤਪ, ਸੰਜਮ ਆਦਿ ਹੋਣ ਪਰ ਨਾਮ ਤੋਂ ਬਿਨਾ ਇਹ ਅਭਿਮਾਨ ਰੂਪ ਹੀ ਹੋ ਨਿਬੜਦੇ ਹਨ। ਭਿੱਖਾ ਜੀ ਦੀ ਮਨ ਦੀ ਚਿੰਤਾ ਦੂਰ ਨਾ ਹੋਈ ਕਿਉਂਕਿ ਪੂਰਾ ਸਤਿਗੁਰੂ ਹੀ ਐਸੀ ਚਿੰਤੀ ਦੂਰ ਕਰਨ ਨੂੰ ਸਮਰਥ ਹੈ:--

**ਪੂਰਾ ਸਤਿਗੁਰੁ ਮੇਲਿ ਮਿਲਾਵੈ, ਤਉ ਚੂਕੈ ਮਨ ਕੀ ਚਿੰਤੀ॥** [ਪੰਨਾ ੬੨੫

ਭਿਖਾ, ਗੁਰੂ-ਮਿਲਾਪ ਲਈ ਅਰਦਾਸ ਕਰਦਾ ਰਿਹਾ। ਦੇਸ਼ ਦੇਸ਼ਾਂਤਰਾਂ ਦਾ ਰਟਨ ਕਰਦਾ ਰਿਹਾ, ਉਸ ਨੂੰ ਕਿਸੇ ਨੇ 'ਕਲਿ ਮਾਹਿ ਰੂਪ ਕਰਤਾ ਪੁਰਖੁ' ਸ੍ਰੀ ਗੁਰੂ ਅਮਰਦਾਸ ਜੀ ਦੀ ਦਸ ਪਾਈ। ਤਾਂ ਉਹ ਗੋਇੰਦਵਾਲ ਸਾਹਿਬ ਆਇਆ। ਗੁਰੂ ਸਾਹਿਬ ਦੇ ਪਾਵਨ ਦਰਸ਼ਨ ਕਰਕੇ ਬਹੁਤ ਪ੍ਰਭਾਵਤ ਹੋਇਆ ਅਤੇ ਇਸ ਸਚਾਈ ਨੂੰ ਇਸ ਛੰਦ ਰਾਹੀਂ ਪ੍ਰਗਟ ਕੀਤਾ:--

**ਹਰਿਨਾਮੁ ਛੋਡਿ ਦੂਜੈ ਲਗੇ, ਤਿਨ ਕੇ ਗੁਣ ਹਉ ਕਿਆ ਕਹਉ॥**
**ਗੁਰ ਦਯਿ ਮਿਲਾਯਉ ਭਿਖਿਆ, ਜਿਵ ਤੂ ਰਖਹਿ ਤਿਵ ਰਹਉ॥**

ਨਾਮ ਦੀ ਕਣੀ ਵਾਲੇ ਮਹਾਂ ਪੁਰਸ਼ਾਂ ਦੇ ਮਿਲਾਪ ਤੋਂ ਉਨ੍ਹਾਂ ਦੇ ਸਤਿਸੰਗ ਚੋਂ ਜੀਵ ਨੂੰ ਆਪਾ-ਪਰਖਣ ਦੀ ਕਸਵਟੀ ਮਿਲਦੀ ਹੈ, ਉਸ ਗਤੀ ਅਵਸਥਾ ਭੇਦ ਨੂੰ ਇਉਂ ਪਰਖਣਾ ਚਾਹੀਦਾ ਹੈ ਜਿਵੇਂ ਕਿ ਭਾ.ਸ. ਵੀਰ ਸਿੰਘ ਜੀ ਨੇ ਗੁਰਬਾਣੀ ਦਾ ਡੂੰਘਾ ਅਧਿਐਨ ਕਰਨ ਮਗਰੋਂ ਕੁਝ ਨੁਕਤੇ ਦਿਤੇ ਹਨ:--

੧. ਮਨ ਟਿਕਿਆ ਹੈ ਯਾ ਨਹੀਂ?

੨. ਵਿਕਾਰਾਂ ਪੁਰ ਜਿੱਤ ਪਾਈ ਹੈ ਯਾ ਨਹੀਂ?

੩. ਆਪਾ ਆਪਣੇ ਮੂਲ ਕਾਰਨ ਨੂੰ ਮਿਲਆ ਹੈ ਕਿ ਨਹੀਂ?

੪. ਸਿਮਰਨ ਦੀ ਕਣੀ ਵਾਲੇ ਸਿਮਰਨ ਦੀ ਕਾਰ ਹਰ ਦਮ ਜਾਰੀ ਹੋਈ ਹੈ ਕਿ ਨਹੀਂ?

੫. ਸੰਸਾਰ ਦੀ ਗੁਪਤ ਮਾਇਆ ਰੂਪ ਅਗਨੀ ਦੇ ਤਾਪ, ਤਾਪੁ ਪ੍ਰਤੀਤ ਹੁੰਦੇ ਹਨ ਕਿ ਨਹੀਂ?

੬. ਸੀਤਲ, ਠੰਢਾ, ਅੰਮ੍ਰਿਤ ਦਾ ਸੋਮਾ, ਤਪੇ ਚਿਤ ਨੂੰ ਠੰਢਾ ਠੰਢਾ ਸੁਖਦਾਇਕ ਰਸ ਰੂਪ ਹੋ ਕੇ ਨਾਮ ਪ੍ਰਤੀਤ ਦਿੰਦਾ ਹੈ ਕਿ ਨਹੀਂ?

੭. ਟੁੱਟੇ ਤੇ ਨਿਰਾਸ ਚਿੱਤ ਨੂੰ ਕੋਈ ਅਗੰਮੀ ਬਰਕਤ ਇਕ ਛਿਨ ਵਿਚ ਆ ਕੇ ਨਿਹਾਲ ਕਰ ਦਿੰਦੀ ਹੈ ਕਿ ਨਹੀਂ?

੮. ਫੀਕੇ ਹਰਿ ਕੇ ਨਾਮੁ ਬਿਨੁ ਸਾਦ' ਜੀਭ ਪੁਰ ਸਿਮਰਨ ਕਰਦਿਆਂ ਹੋਰ ਸਭ ਫਿੱਕੇ ਰਸ ਲਗਦੇ ਹਨ ਕਿ ਨਹੀਂ?

੯ ਨਾਮ-ਰਸ ਵਿਚ ਟਿਕਿਆਂ ਹੋਇਆਂ ਵਿਕਾਰੀ ਪੁਰਖ ਭੀ ਆਵਣ ਤਾਂ ਉਹ ਨਿਰਵਿਕਾਰ ਹੋ ਜਾਂਦੇ ਹਨ ਕਿ ਨਹੀਂ?

੧੦. ਆਪਣਾ ਆਪ ਰਸ ਰੂਪ, ਸੁਖ ਰੂਪ, ਪਾਪਾਂ ਤੋਂ ਪਾਕ, ਮਹਾਂ ਪਵਿਤ੍ਰ, ਮਹਾਂ ਸੁਧ, ਪੁਸ਼ਪ ਵਾਂਗ ਸੁਗੰਧਿਤ, ਹੌਲਾ, ਤਰੋ-ਤਾਜ਼ਾ ਪ੍ਰਤੀਤ ਹੁੰਦਾ ਹੈ ਕਿ ਨਹੀਂ?

ਸੱਚੇ ਗੁਰੂ ਦੇ ਮਿਲਾਪ ਤੇ ਜੀਵਨ ਦੀ ਅਵਸਥਾ ਵਿਚ ਜੋ ਪਰਿਵਰਤਨ ਆਉਂਦਾ ਹੈ, ਉਸ ਦੀਆਂ ਨਿਸ਼ਾਨੀਆਂ ਦਾ ਪਤਾ ਗੁਰੂ ਰਾਮਦਾਸ ਜੀ ਦੇ ਗਉੜੀ ਬੈਰਾਗਣਿ ਵਿਚ ਉਚਾਰਨ ਕੀਤੇ ਸ਼ਬਦ ਤੋਂ ਭਲੀ ਪ੍ਰਕਾਰ ਹੋ ਜਾਂਦਾ ਹੈ:–

**ਜਿਸੁ ਮਿਲਿਐ ਮਨਿ ਹੋਇ ਅਨੰਦੁ, ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ, ਹਰਿ ਪਰਮਪਦੁ ਲਹੀਐ॥** [ਪੰਨਾ ੧੬੮

**ਪਹਿਰਿ ਸਮਾਧਿ ਸਨਾਹੁ, ਗਿਆਨਿ ਹੈ ਆਸਣਿ ਚੜਿਅਉ ॥ ਧ੍ਰੰਮ ਧਨੁਖ ਕਰ ਗਹਿਓ, ਭਗਤ ਸੀਲਹ ਸਰਿ ਲੜਿਅਉ ॥ ਭੈ ਨਿਰਭਉ ਹਰਿ ਅਟਲੁ ਮਨਿ, ਸਬਦਿ ਗੁਰ ਨੇਜਾ ਗਡਿਓ ॥ ਕਾਮ ਕ੍ਰੋਧ ਲੋਭ ਮੋਹ ਅਪਤੁ, ਪੰਚ ਦੂਤ ਬਿਖੰਡਿਓ ॥ ਭਲਉ ਭੂਹਾਲੁ ਤੇਜੋ ਤਨਾ, ਨ੍ਰਿਪਤਿ ਨਾਥੁ ਨਾਨਕ ਬਰਿ ॥ ਗੁਰ ਅਮਰਦਾਸ ਸਚੁ ਸਲ੍ਯ ਭਣਿ, ਤੈ ਦਲੁ ਜਿਤਉ ਇਵ ਜੁਧੁ ਕਰਿ ॥ ੧ ॥ ੨੧ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਤੈਂ।

**ਫੁਟਕਲ:**(੧) 'ਚੜਿਅਉ' ਦਾ 'ੜ' ਭਾਰਾ ਬੋਲਣਾ ਹੈ। 'ਸਨਾਹੁ' ਨੂੰ 'ਸਨਾਹੋ' ਪੜ੍ਹਨਾ ਠੀਕ ਨਹੀਂ ਹੈ।

(੨) 'ਧ੍ਰੰਮ' ਨੂੰ 'ਧਰਮ' ਉਚਾਰਨਾ ਠੀਕ ਨਹੀਂ ਹੈ।

(੩) 'ਸੀਲਹ' ਨੂੰ 'ਸੀਲਹਂ' ਬਿੰਦੀ ਸਹਿਤ ਨਹੀਂ ਪੜ੍ਹਨਾ।

(੪) 'ਅਪਤ' ਨੂੰ ਅਪੱਤ' ਪੜ੍ਹਨਾ ਅਸ਼ੁੱਧ ਹੈ। (੫)'ਨ੍ਰਿਪਤਿ' ਨੂੰ 'ਨਿਰਪਤਿ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਪਹਿਰਿ=ਪਹਿਨ ਕੇ। ਸਮਾਧਿ=ਸਮਾਧੀ ਰੂਪ। ਸੰਨਾਹੁ=ਸੰਜੋਅ, ਲੋਹੇ ਦੀ ਵਰਦੀ। ਗਿਆਨਿ ਹੈ=ਗਿਆਨ ਰੂਪ ਘੋੜੇ ਉਤੇ। ਆਸਣਿ ਚੜਿਅਉ=ਆਸਣ ਜਮਾਇਆ ਹੈ। ਧ੍ਰੰਮ ਧਨਖੁ=ਧਰਮ ਦੀ ਕਮਾਨ। ਕਰ ਗਹਿਓ=ਹੱਥ ਵਿਚ ਫੜੀ। ਭਗਤ ਸੀਲਹ ਸਰਿ ਲੜਿਅਓ=ਭਗਤਾਂ ਵਾਲੀ ਸ਼ਾਂਤੀ ਸੁਭਾਵ ਦੇ ਤੀਰ ਨਾਲ ਲੜਿਆ।

ਭੈ ਨਿਰਭਉ ਹਰਿ=ਹਰੀ ਦਾ ਡਰ (ਰਖਣ ਵਾਲੇ)। ਮਨਿ=ਮਨ ਵਿਚ। ਸਬਦਿ ਗੁਰ=ਗੁਰੂ ਦੇ ਸ਼ਬਦ ਦੁਆਰਾ। ਨੇਜਾ ਗਡਿਓ=। ਅਪਤੁ=ਆਪਾ-ਭਾਵ, ਅਹੰਕਾਰ। ਪੰਚ ਦੂਤ=ਪੰਚ ਵੈਰੀ (ਕਾਮ, ਕ੍ਰੋਧ ਦੁਆਰਾ)। ਬਿਖੰਡਿਓ=ਚੰਗੀ ਤਰ੍ਹਾਂ ਨਾਸ਼ ਕਰ ਦਿਤੇ ਹਨ। ਭਲਉ ਭੂਹਾਲੁ=ਹੇ ਭਲਿਆਂ ਦੀ ਕੁਲ ਦਿ ਸ਼੍ਰੋਮਣੀ। ਤੇਜੋ ਤਾਨ=ਹੇ ਤੇਜਭਾਨ ਦੇ ਸਪੁੱਤਰ!। ਨ੍ਰਿਪਤਿਨਾਥ=ਰਾਜਿਆਂ ਦੇ ਰਾਜਾ ਹੋਏ ਹੋ। ਨਾਨਕ ਬਰਿ=ਨਾਨਕ (ਗੁਰੂ ਜੀ ਦੇ) ਵਰ ਨਾਲ। ਸਲ੍ਯ ਭਣਿ=ਹੇ ਸਲ੍ਯ (ਕਵੀ ! ਇਉਂ) ਆਖ। ਤੈ=ਤੂੰ। ਦਲੁ=ਫੌਜ। ਜਿਤਉ=ਜਿਤਿਆ ਹੈ। ਇਵ ਜੁਧੁ ਕਰਿ=ਇਸ ਤਰ੍ਹਾਂ ਲੜਾਈ ਕਰਕੇ।

**ਅਰਥ:** (ਗੁਰੂ ਅਮਰਦਾਸ ਜੀ ! ਆਪ) ਸਾਮਧੀ ਰੂਪ ਸੰਜੋਅ ਪਾ ਕੇ ਗਿਆਨ ਵਾਲੇ ਘੋੜੇ ਦੇ ਆਸਣ ਤੇ ਚੜ੍ਹੇ (ਭਾਵ ਸਵਾਰ ਹੋਏ) ਹੋ। (ਆਪ ਜੀ ਨੇ ਆਪਣੇ) ਹੱਥ ਵਿੱਚ ਧਰਮ ਦਾ ਧਨੁੱਖ (ਕਮਾਨ) ਫੜਿਆ ਹੈ ਅਤੇ ਭਗਤਾਂ (ਵਾਲੇ ਸੀਲ ਸੁਭਾਉ ਦਾ) ਬਾਣ ਲੈ ਕੇ (ਜੋ ਹਰ ਪ੍ਰਕਾਰ ਦੇ ਡਰ ਤੋਂ) (ਕਾਮਾਦਿਕ ਵੈਰੀਆਂ ਦਾ ਟਾਕਰਾ ਕੀਤਾ ਹੈ)। (ਉਹ) ਹਰੀ ਜੋ ਅਟੱਲ ਹੈ, (ਹਰ ਪ੍ਰਕਾਰ ਦੇ) ਡਰ ਤੋਂ ਨਿਡਰ ਕਰਨ ਵਾਲਾ (ਉਸ ਨੂੰ) ਮਨ ਵਿੱਚ (ਵਸਾਇਆ ਹੈ ਅਤੇ) ਗੁਰੂ ਦੇ ਉਪਦੇਸ਼ ਦੁਆਰਾ (ਨਾਮ ਰੂਪੀ ਰਣਖੇਤਰ ਵਿੱਚ) ਨੇਜਾ (ਨਿਸ਼ਾਨ) ਗਡਿਆ ਹੈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਇਨ੍ਹਾਂ) ਪੰਜ ਦੂਤ ਨੂੰ (ਆਪ ਨੇ) ਚੰਗੀ ਤਰ੍ਹਾਂ ਨਾਸ਼ ਕਰ ਦਿਤਾ ਹੈ।

ਹੇ ਭਲਿਆਂ ਦੀ ਕੁਲ ਦੇ ਸ਼੍ਰੋਮਣੀ ! ਤੇਜਭਾਨ ਦੇ ਸਪੁੱਤਰ! (ਤੁਸੀਂ ਗੁਰੂ) ਨਾਨਕ ਦੇ ਵਰ ਨਾਲ ਰਾਜਿਆਂ ਦੇ ਨਾਥ (ਬਣੇ ਹੋ)। ਸਲ੍ਯ (ਕਵੀ ਤੂੰ) ਆਖ (ਹੇ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ !) ਤੁਸਾਂ ਇਸ ਤਰ੍ਹਾਂ ਜੁੱਧ ਕਰਕੇ (ਕਾਮ, ਕ੍ਰੋਧ ਆਦਿ ਵੈਰੀਆਂ ਦਾ) ਦਲ ਜਿਤਿਆ ਹੈ।੧।੨੧।

## ਸਾਰਥਕ ਵੀਚਾਰ

ਕਵੀ ਜੀ ਨੇ ਰਾਜ-ਜੋਗ ਦੇ ਪਖੋਂ ਸ੍ਰੀ ਗੁਰੂ ਅਮਰਦਾਸ ਜੀ ਦੀ ਪ੍ਰਭਤਾ ਪ੍ਰਗਟਾਈ ਹੈ। ਯੁੱਧ ਦਾ

ਰੂਪਕ ਅਲੰਕਾਰ ਇਸ ਤਰ੍ਹਾਂ ਬਿਆਨਿਆ ਹੈ ''ਭਲੌ ਭੂਹਾਲੁ ਤੇਜੋ ਤਨਾ, ਨ੍ਰਿਪਤਿ ਨਾਥ ਨਾਨਕ ਬਰਿ'' ਦਾ ਉਲੇਖ ਆਪ ਦੀ ਵਡਿਆਈ ਨੂੰ ਇਉਂ ਨਿਰੂਪਣ ਕਰਦਾ ਹੈ ਕਿ ਰਾਜਿਆਂ ਦੇ ਨਾਥ ਸਤਿਗੁਰੂ ਨਾਨਕ ਦੇਵ ਜੀ ਦੇ ਵਰ ਕਰਕੇ ਭਲਿਆਂ ਦੀ ਉਤਮ ਕੁਲ ਵਿਚ ਬਾਬਾ ਤੇਜ ਭਾਨ ਦੇ ਗ੍ਰਿਹ ਵਿਖੇ ਜੋ ਸ੍ਰੀ ਗੁਰੂ ਅਮਰਦਾਸ ਜੀ ਪ੍ਰਗਟੇ ਹਨ ਆਪ ਨੇ ਸਮਾਧੀ ਰੂਪ ਸੰਜੋਅ ਪਹਿਨ ਕੇ ਗਿਆਨ ਰੂਪੀ ਘੋੜੇ ਤੇ ਆਸਣ ਜਮਾਇਆ ਹੋਇਆ ਹੈ। ਆਪ ਜੀ ਦੇ ਹੱਥ ਵਿਚ ਧਰਮ ਦਾ ਧਨੁਖ ਹੈ ਭਗਤੀ ਤੇ ਸ੍ਰੇਸ਼ਟ ਆਚਰਨ ਦੇ ਤੀਰਾਂ ਨਾਲ ਜੋ ਵਿਕਾਰਾਂ ਰੂਪੀ ਵੈਰੀਆਂ ਨੂੰ ਵਿੰਨ੍ਹ ਦਿਤਾ ਹੈ। ਆਪ ਸ਼ਤਰੂ ਸੈਨਾ ਦੇ ਭੈ ਤੋਂ ਰਹਿਤ ਫਿਰਦੇ ਹਨ- ''ਬਿਚਰਤੇ ਨਿਰਭੰ''। ਆਪ ਜੀ ਦੇ ਹਿਰਦੇ ਵਿਚ ਸਿਮਰਨ ਦੀ ਸ਼ਕਤੀ ਹੈ ਹੱਥ ਵਿਚ ਜਿਤ ਦਾ ਨੇਜ਼ਾ ਹੈ, ਜੋ ਕਿਸੇ ਤੋਂ ਹਿਲਣ ਵਾਲਾ ਨਹੀਂ।

ਪੰਚਮ ਗੁਰਦੇਵ ਜੀ ਨੇ ਰਾਮਕਲੀ ਰਾਗ ਵਿਚ ਇਹ ਸਪਸ਼ਟ ਕਰ ਦਿਤਾ ਹੈ ਕਿ ਸਤਿਗੁਰੂ ਸੂਰਬੀਰ, ਧੀਰਜਵਾਨ, ਸਹਜ-ਸਮਾਧੀ ਵਾਲੇ ਹਨ। ਆਪ ਜੀ ਨੇ ਕਾਮ, ਕ੍ਰੋਧ, ਲੋਭ ਆਦਿ ਦੂਤਾਂ ਨੂੰ ਟੋਟੇ ਟੋਟੇ ਕਰ ਦਿਤਾ ਹੈ। ਕਰਤਾ ਪੁਰਖ ਦੇ ਰੰਗ ਵਿਚ ਰੰਗੀਣ ਦਾ ਸਦਕਾ ਵੈਰੀਆਂ ਤੇ ਵਿਜੇ ਪਾਈ ਹੈ ਅਤੇ ਸਚੇ ਤਖਤ ਤੇ ਅਨੰਦ ਸਹਿਤ ਸੁਭਾਇਮਾਨ ਹੋ ਰਹੇ ਹਨ।

ਇਸ ਅੰਕਾਵਲੀ ਜੋੜ ਦਾ ਵੇਰਵਾ ਇਸ ਤਰ੍ਹਾਂ ਹੈ:—

| | |
|---|---|
| ਕਲ ਸਹਾਰ ਦੇ | ੯ |
| ਜਾਲਪ ਦੇ | ੫ |
| ਕੀਰਤ ਦੇ | ੪ |
| ਭਿਖੇ ਦੇ | ੨ |
| ਸਲ੍ਹ ਦਾ | ੧ |
| ਭਲ ਦਾ | ੧ |

**ਘਨਹਰ ਬੂੰਦ, ਬਸੁਅ ਰੋਮਾਵਲਿ, ਕੁਸਮ ਬਸੰਤ, ਗਨੰਤ ਨ ਆਵੈ ॥ ਰਵਿ ਸਸਿ ਕਿਰਣਿ, ਉਦਰੁ ਸਾਗਰ ਕੋ, ਗੰਗ ਤਰੰਗ ਅੰਤੁ ਕੋ ਪਾਵੈ ॥ ਰੁਦ੍ਰ ਧਿਆਨ ਗਿਆਨ ਸਤਿਗੁਰ ਕੇ, ਕਬਿ ਜਨ ਭਲ੍ਯ ਉਨਹ ਜੁੋ ਗਾਵੈ ॥ ਭਲੇ ਅਮਰਦਾਸ ਗੁਣ ਤੇਰੇ, ਤੇਰੀ ਉਪਮਾ ਤੋਹਿ ਬਨਿ ਆਵੈ ॥ ੧ ॥ ੨੨ ॥**

**ਪਦ ਅਰਥ:** ਘਨਹਰ ਬੂੰਦ=ਬਦਲਾਂ ਦੀਆਂ ਬੂੰਦਾਂ। ਬਸੁਅ ਰੋਮਾਵਲਿ=ਧਰਤੀ ਦੀ ਬਨਸਪਤੀ। ਕੁਸਮ ਬਸੰਤ=ਬਸੰਤ (ਰੁਤ ਦੇ) ਫੁਲਾਂ ਦੀ। ਗਨੰਤ ਨ ਆਵੈ=ਗਿਣਤੀ ਨਹੀਂ ਹੋ ਸਕਦੀ। ਰਵਿ ਸਸਿ ਕਿਰਣਿ=ਸੂਰਜ ਤੇ ਚੰਨ ਦੀਆ ਕਿਰਨਾਂ। ਉਦਰ ਸਾਗਰ ਕੋ=ਸਮੁੰਦਰ ਦੇ ਪੇਟ ਦਾ। ਗੰਗ ਤਰੰਗ=ਗੰਗਾਂ ਦੀਆਂ ਲਹਿਰਾਂ ਦਾ। ਅੰਤੁ ਕੋ ਪਾਵੈ=ਅੰਤ ਕੌਣ ਪਾ ਸਕਦਾ ਹੈ?

ਰੁਦ੍ਰ ਧਿਆਨ=ਸ਼ਿਵ ਜੀ ਦੇ ਧਿਆਨ ਵਾਂਗ। ਗਿਆਨ ਸਤਿਗੁਰ ਕੋ=ਸਤਿਗੁਰੂ ਦੇ ਗਿਆਨ ਨੂੰ।

ਕਬਿ=ਕਵੀ। ਭਲ=ਕਵੀ ਦਾ ਨਾਮ। ਉਨਹ=ਉਨ੍ਹਾਂ ਨੂੰ (ਭਾਵ ਉਤੇ ਦਸੀਆਂ ਬਦਲ ਦੀਆਂ ਬੂੰਦਾਂ (ਕਣੀਆਂ), ਫੁਲਾਂ ਆਦਿ ਨੂੰ)। ਜੁ ਗਾਵੈ=ਜੋ ਬਿਆਨ ਕਰ ਲਵੇ ਤਾਂ ਸ਼ਾਇਦ ਕਰ ਲਵੇ।

**ਅਰਥ :** (ਜਿਵੇਂ) ਬਦਲ ਦੀਆਂ ਬੂੰਦਾਂ (ਕਣੀਆਂ) ਧਰਤੀ ਦੀ ਰੋਮਾਵਲੀ (ਬਨਾਸਪਤੀ), ਬਸੰਤ (ਰੁਤ ਦੇ ਅਨੇਕਾਂ ਪ੍ਰਕਾਰ ਦੇ) ਫੁਲਾਂ ਦੀ ਗਿਣਤੀ ਨਹੀਂ ਹੋ ਸਕਦੀ, (ਜਿਵੇਂ) ਸੂਰਜ ਦੀਆਂ ਕਿਰਨਾ ਚੰਨ ਦੀਆਂ (ਰਿਸ਼ਮਾਂ), ਸਮੁੰਦਰ ਦਾ ਪੇਟ ਤੇ ਗੰਗਾਂ ਦੀਆਂ ਲਹਿਰਾਂ ਦਾ ਅੰਤ ਕੌਣ ਪਾ ਸਕਦਾ ਹੈ? (ਸੰਭਵ ਨਹੀਂ) ਸ਼ਿਵ ਜੀ ਦੇ ਧਿਆਨ ਵਾਂਗ (ਭਾਵੇਂ ਪੂਰਨ ਸਮਾਧੀ ਲਾ ਕੇ ਕੋਈ ਮਨੁੱਖ) ਸਤਿਗੁਰੂ ਦੇ ਗਿਆਨ ਨੂੰ ਆਖ ਸਕੇ ਤਾਂ ਆਖ ਸਕੇ (ਪਰ ਇਹ ਖੇਲ ਕਠਿਨ ਹੈ)।

ਹੇ ਭਲੇ ਅਮਰਦਾਸ (ਗੁਰੂ ਸਾਹਿਬ ਜੀ !) ਤੇਰੇ ਗੁਣ ਚੰਗੇ ਹਨ (ਜੋ ਗਿਣੇ ਨਹੀਂ ਜਾ ਸਕਦੇ, ਸੋ) ਤੇਰੀ ਸੋਭਾ ਤੈਨੂੰ ਹੀ ਬਣ ਆਉਂਦੀ ਹੈ (ਭਾਵ ਤੇਰੇ ਗੁਣਾਂ ਤੇ ਮਹਿਮਾ ਦਾ ਕੋਈ ਆਦਿ ਅੰਤ ਕਿਸੇ ਤਰ੍ਹਾਂ ਵੀ ਨਹੀਂ ਪਾ ਸਕਦਾ ।੧।੨੨।

## ਅਰਥ ਭੇਦ ਅਤੇ ਨਿਰਣੈ

**ਭਲੇ ਅਮਰਦਾਸ ਗੁਣ ਤੇਰੇ,**
**ਤੇਰੀ ਉਪਮਾ ਤੋਹਿ ਬਨਿ ਆਵੈ ॥**

ਇਸ ਪੰਗਤੀ ਵਿੱਚ 'ਭਲੇ' ਪਦ ਦੇ ਅਰਥ ਵਿਦਵਾਨਾਂ ਨੇ ਆਪੋ-ਆਪਣੀ ਬੁੱਧੀ ਅਨੁਸਾਰ ਇਉਂ ਕੀਤੇ ਹਨ :-

੧- ਹੇ ਭਲਿਓ ਕੀ ਕੁਲ ਮੈਂ ਅਵਤਾਰ ਧਾਰਨਹਾਰੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀਓ।[ਫ. ਸ.

੨- ਹੇ ਭਲੇ ਗੁਰ ਅਮਰਦਾਸ ਜੀ...। [ਭਗਤ ਬਾਣੀ ਸਟੀਕ ਸੰਤ ਸੰਪੂਰਨ ਸਿੰਘ

੩- ਇਕ ਤਾਂ ਭਲ ਹੈ ਨਾਮ ਹੈ ਭਟ ਕਵੀ ਦਾ। ਦੂਜੇ ਭੱਲਾ ਦਾ ਅਰਥ ਭਾਵ ਇਹ ਪਦ ਦਿੰਦਾ ਹੈ। ਇਸੇ ਤਰ੍ਹਾਂ 'ਭਲੋ' ਪਦ ਢੁਕਵਾ ਭਾਵ ਅਰਥ ਦਿੰਦਾ ਹੈ, ਇਕ ਭਲਿਆਂ ਦੀ ਕੁਲ ਵਾਲੇ ਅਮਰਦਾਸ ਭੱਲੇ ਦੇ। ਦੂਜੇ ਭਲੇ ਹਨ ਹੇ ਅਮਰਦਾਸ ਗੁਣ ਤੇਰੇ ਭਾਵ ਚੰਗੇ ਹਨ।

[ਭਾ . ਸ. ਰਣਧੀਰ ਸਿੰਘ

**ਨਿਰਣੈ :** ਇਕ ਪਦ ਦੇ ਕਈ ਅਰਥ ਹੋ ਸਕਦੇ ਹਨ ਪਰ ਪ੍ਰਕਰਣ ਅਨੁਸਾਰ ਇਕੋ ਅਰਥ ਹੀ ਪ੍ਰਮਾਣੀਕ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੪੦੧ (ਸਵਈਏ ਮਹਲੇ ਚਉਥੇ ਕੇ ੪) ਵਿੱਚ ਹੇਠ ਲਿਖੀਆਂ ਪੰਗਤੀਆਂ ਨੂੰ ਸਨਮੁਖ ਰਖੀਏ ਤਾਂ 'ਭਲੇ' ਪਦ ਦੇ ਅਰਥਾਂ ਬਾਰੇ ਕੋਈ ਦੁਬਿਧਾ ਵਾਲੀ ਗਲ ਹੀ ਨਹੀਂ :-

**ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥**
**ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥**
**ਲਹਣੈ ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ ਦੀਆ ॥**

ਕਈ ਗੁਰਮਤਿ ਅਵਲੰਬੀਆਂ ਨੂੰ ਬੇਦੀ, ਸੋਢੀ ਜਾਂ ਭਲੇ ਆਦਿ (ਜਾਤੀ ਨਾਵਾਂ ਤੋਂ) ਨਫ਼ਰਤ ਹੈ, ਪਰ ਜਦੋਂ ਗੁਰਬਾਣੀ ਵਿੱਚ ਇਨ੍ਹਾਂ ਥਾਵਾਂ ਦਾ ਸੰਕੇਤ ਹੈ, ਫਿਰ ਇਨ੍ਹਾਂ ਤੋਂ ਕਿਵੇਂ ਮੁਖ ਮੋੜਿਆ ਜਾ ਸਕਦਾ ਹੈ? ਹਾਂ, ਜਿਹੜੇ ਬੇਦੀ, ਸੋਢੀ, ਭਲੇ ਗੁਰੂ ਸਾਹਿਬਾਨ ਦੇ ਆਦਰਸ਼ਾਂ ਦੇ ਵਿਰੁੱਧ ਕੋਈ ਕਥਲੀ ਬਦਨੀ ਕਰਦੇ ਹਨ, ਉਨ੍ਹਾਂ ਨਾਲ ਕਿਸੇ ਪ੍ਰਕਾਰ ਦਾ ਬਹਿਸ ਮੁਬੈਸਾ ਕਰਨ ਦੀ ਉਕੀ ਹੀ ਲੋੜ ਨਹੀਂ।

## ਸਾਰਥਕ ਵੀਚਾਰ

ਅੰਤਲੇ ਛੰਦ ਵਿਚ ਸਲ ਕਵੀ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਜੋ ਉਸਤਤਿ ਕੀਤੀ ਹੈ ਉਹ ਅਦੁੱਤੀ ਹੈ।

ਕੁਦਰਤਿ ਦੇ ਪਸਾਰੇ ਵਿਚ ਕਿਸੇ ਚੀਜ ਦੀ ਪੂਰੀ ਗਿਣਤੀ ਨਹੀਂ ਹੋ ਸਕਦੀ ਕਿਉਂਕਿ 'ਪ੍ਰਭ ਮੇਰਾ ਬੇਅੰਤੁ ਹੈ, ਅੰਤੁ ਕਿਨੈ ਨ ਲਖਨੀ' ਵਾਲਾ ਪਾਵਨ ਵਾਕ ਸਾਡੀ ਅਗਵਾਈ ਲਈ ਮੌਜੂਦ ਹੈ।

ਇਸ ਅੰਤਲੇ ਸਵਈਏ ਵਿਚ ਕਾਵਿ ਰੀਤੀ ਅਨੁਸਾਰ ਅਲੰਕਾਰ ਵਰਤ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਬੇਅੰਤ ਗੁਣਾ ਦਾ ਵਰਨਣ ਕਰਨਾ ਅਸੰਭਵ ਦਸਿਆ ਹੈ। ਪ੍ਰਮਾਣ ਦੇ ਤੌਰ ਤੇ ਸਾਵਣ ਦੇ ਬਦਲਾਂ ਦੀਆਂ ਬੂੰਦਾਂ, ਬਸੰਤ ਰੁਤ ਵਿਚ ਫੁਲਾਂ ਦੀ ਗਿਣਤੀ, ਚੰਨ, ਸੂਰਜ ਦੀਆਂ ਕਿਰਨਾਂ, ਸਮੁੰਦਰ ਦਾ ਉਦਰ, ਗੰਗਾ ਦੇ ਤਰੰਗ, ਸ਼ਿਵ ਦੀ ਅਠਾਸੀ ਹਜ਼ਾਰ ਵਰ੍ਹੇ ਦੀ ਇਕ ਇਕ ਸਮਾਧੀ, ਬ੍ਰਹਮਾ ਦੇ ਗਿਆਨ ਆਦਿ ਦਾ ਜੋਤਸ਼ ਨਾਲ ਕੋਈ ਅਟਾ-ਸੱਟਾ ਲਾ ਲਵੇ ਤਾਂ ਕੋਈ ਅਸਚਰਜ ਨਹੀਂ। ਪਰ ਭਲ ਕਵੀ ਜੀ ਆਖਦੇ ਹਨ ਕਿ ਹੇ ਗੁਰੂ ਅਮਰਦਾਸ ਜੀ! ਆਪ ਜੀ ਦੇ ਗੁਣ ਬਹੁਤ ਚੰਗੇ ਹਨ ਜੋ ਗਿਣੇ ਨਹੀਂ ਜਾ ਸਕਦੇ। ਇਹਨਾਂ ਗੁਣਾਂ ਦੀ ਉਪਮਾ ਕੇਵਲ ਆਪ ਜੀ ਨੂੰ ਦੇਣੀ ਹੀ ਸੋਭਦੀ ਹੈ, ਭਾਵ ਇਹ ਗੁਣ ਹੋਰ ਕਿਸੇ ਤੇ ਨਹੀਂ ਘਟਾਏ ਜਾ ਸਕਦੇ। ਸਤੇ ਡੂਮ ਨੇ ਆਪ ਜੀ ਬਾਰੇ ''ਪਰਬਤ ਮੇਰਾਣੁ'' ਵਾਲੀ ਜੋ ਸ਼ਬਦਾਵਲੀ ਵਰਤੀ ਹੈ, ਬੜੀ ਅਨੂਠੀ ਉਪਮਾ ਹੈ:-

**ਝਖੜਿ ਵਾਉ ਨ ਡੋਲਈ, ਪਰਬਤੁ ਮੇਰਾਣੁ ॥**
**ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥**
**ਕਿਆ ਸਾਲਾਹੀ ਸਚੇ ਪਾਤਿਸਾਹ, ਜਾ ਤੂ ਸੁਘੜੁ ਸੁਜਾਣੁ ॥** [ਪੰਨਾ ੯੬੮

ਉਪਰੋਕਤ ਸਵਈਆ ੧ ਭਲ ਦਾ ਹੈ, ਪਿਛੇ ਆਏ ਸਵਈਆ ਦੀ ਗਿਣਤੀ

| | |
|---|---|
| ਸ੍ਰੀ ਮੁਖਵਾਕ ਮਹਲਾ ੫ | ੯ |
| ,, | ੧੧ |
| ਮਹਲੇ ਪਹਿਲੇ ਦੇ | ੧੦ |
| ਮਹਲੇ ਦੂਜੇ ਦੇ | ੧੦ |
| ਮਹਲੇ ਤੀਜੇ ਦੇ | ੨੨ |
| ਕੁਲ ਜੋੜ | ੬੨ |



# ਸਵਈਏ ਮਹਲੇ ਚਉਥੇ ਕੇ ੪

ੴ ਸਤਿਗੁਰ ਪ੍ਰਸਾਦਿ ॥ ਇਕ ਮਨਿ, ਪੁਰਖੁ ਨਿਰੰਜਨੁ ਧਿਆਵਉ ॥ ਗੁਰ ਪ੍ਰਸਾਦਿ, ਹਰਿ ਗੁਣ ਸਦ ਗਾਵਉ ॥ ਗੁਨ ਗਾਵਤ, ਮਨਿ ਹੋਇ ਬਿਗਾਸਾ ॥ ਸਤਿਗੁਰ, ਪੂਰਿ ਜਨਹ ਕੀ ਆਸਾ ॥ ਸਤਿਗੁਰੁ ਸੇਵਿ ਪਰਮ ਪਦੁ ਪਾਯਉ ॥ ਅਬਿਨਾਸੀ ਅਬਿਗਤੁ ਧਿਆਯਉ ॥ ਤਿਸੁ ਭੇਟੇ, ਦਾਰਿਦ੍ਰੁ ਨ ਚੰਪੈ ॥ ਕਲ੍ਯ ਸਹਾਰੁ, ਤਾਸੁ ਗੁਣ ਜੰਪੈ ॥ ਜੰਪਉ ਗੁਣ ਬਿਮਲ ਸੁਜਨ ਜਨ ਕੇਰੇ, ਅਮਿਅ ਨਾਮੁ ਜਾ ਕਉ ਫੁਰਿਆ ॥ ਇਨਿ, ਸਤਗੁਰੁ ਸੇਵਿ ਸਬਦ ਰਸੁ ਪਾਯਾ, ਨਾਮੁ ਨਿਰੰਜਨ ਉਰਿ ਧਰਿਆ ॥ ਹਰਿ ਨਾਮ ਰਸਿਕੁ, ਗੋਬਿੰਦ ਗੁਣ ਗਾਹਕੁ, ਚਾਹਕੁ ਤਤ, ਸਮਤ ਸਰੇ ॥ ਕਵਿ ਕਲ੍ਯ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ ਸਰ ਅਭਰ ਭਰੇ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਉਂ, ਗਾਵਉਂ, ਜਨਹਂ।

**ਫੁਟਕਲ:** (੧) ਪਾਯਉ=ਪਾਇਓ। (੨) ਧਿਆਯਉ=ਧਿਆਇਓ।

(੩) ਅਮਿਅ ਨੂੰ 'ਅ ਮਿਆ' ਪੜ੍ਹਨਾ ਅਸ਼ੁੱਧ ਹੈ।

(੪) 'ਅਬਿਗਤੁ' ਦਾ ਉਚਾਰਨ 'ਅ-ਵਿਅਕਤ ਵਾਂਗ ਕਰਨਾ ਚਾਹੀਦਾ ਹੈ।

(੫) 'ਰਸਿਕੁ' ਦਾ ਉਚਾਰਨ 'ਰੱਸਕ' ਨਹੀਂ ਕਰਨਾ।

(੬) 'ਸਮਤ' ਨੂੰ 'ਸਮੱਤ' ਉਚਾਰਨਾ ਅਸ਼ੁੱਧ ਹੈ।

(੭) 'ਅਭਰ' ਪਦ ਦਾ ਉਚਾਰਨ 'ਅੱਭਰ' ਨਹੀਂ, 'ਅ-ਭਰ' ਕਰਨਾ ਹੈ।

(੮) 'ਕਲ੍ਯ' ਪਦ ਨੂੰ ਹਲੰਤਰ ਲਗੀ ਹੋਈ ਹੈ, ਉਚਾਰਨ "ਕਲਿਅ" 'ਅ' ਦੇ ਲਮਕਾਅ ਨਾਲ ਕਰਨਾ ਹੈ।

**ਪਦ ਅਰਥ:** ਇਕ ਮਨਿ=ਇਕਾਗਰ ਮਨ ਹੋ ਕੇ। ਪੁਰਖੁ ਨਿਰੰਜਨੁ=ਮਾਇਆ ਤੋਂ ਰਹਿਤ ਵਿਆਪਕ ਪ੍ਰਭੂ। ਧਿਆਵਉ=ਮੈਂ ਧਿਆਉਂਦਾ ਹਾਂ। ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਦੁਆਰਾ। ਗਾਵਉ=ਮੈਂ ਗਾਉਂਦਾ ਹਾਂ। ਗਾਵਤ=ਗਾਉਂਦਿਆਂ। ਮਨਿ=ਮਨ ਵਿਚ। ਬਿਗਾਸਾ=ਖੇੜਾ, ਅਨੰਦ। ਜਨਹ ਕੀ=ਦਾਸਾਂ ਦੀ। ਸੇਵਿ=ਸੇਵ ਕੇ। ਪਰਮ ਪਦੁ=ਉਚੀ ਪਦਵੀ। ਅਬਿਨਾਸੀ=ਨਾਸ਼ ਰਹਿਤ। ਅਬਿਗਤੁ=ਅਵਿਅਕਤ, (ਪ੍ਰਭੂ)। ਭੇਟੇ=ਮਿਲਿਆ। ਦਾਰਿਦ੍ਰ=ਦਲਿਦਰ, ਗਰੀਬੀ। ਨ ਚੰਪੈ=ਨਹੀਂ ਚੰਬੜਦਾ। ਤਾਸੁ=ਉਸ (ਗੁਰੂ ਰਾਮਦਾਸ ਜੀ) ਦੇ। ਜੰਪੈ=ਜਪਦਾ ਭਾਵ ਗਾਉਂਦਾ ਹੈ। ਬਿਮਲ=ਨਿਰਮਲ। ਸੁਜਨ=ਸ੍ਰੇਸ਼ਟ ਜਨ (ਗੁਰੂ

ਰਾਮਦਾਸ ਜੀ)। ਕੇਰੇ=ਦੇ। ਅਮਿਅ ਨਾਮੁ=ਅੰਮ੍ਰਿਤ ਨਾਮ। ਫੁਰਿਆ=ਅਨੁਭਵ ਹੋਇਆ। ਤਿਨ=ਇਸ (ਗੁਰੂ ਰਮਾਦਸ ਜੀ) ਨੇ। ਉਰਿ ਧਰਿਆ=ਹਿਰਦੇ ਵਿਚ ਟਿਕਾਇਆ।

ਰਸਿਕੁ=ਰੱਸੀਆ, ਪ੍ਰੇਮ ਵਾਲਾ। ਗੋਬਿੰਦ ਗੁਣ ਗਾਹਕੁ=ਗੋਬਿੰਦ ਦੇ ਗੁਣਾਂ ਨੂੰ ਖ਼ਰੀਦਣ ਵਾਲਾ। ਚਾਹਕੁ ਤਤੁ=ਤਤ ਪ੍ਰਭੂ ਨੂੰ ਚਾਹੁਣ ਵਾਲਾ। ਸਮਤ=ਸਮਦ੍ਰਿਸ਼ਟਤਾ, ਇਕੋ ਜਿਹਾ। ਸਰੇ=ਸਰੋਵਰ। ਠਕੁਰ=ਠਾਕੁਰ (ਆਦਰ ਵਾਚੀ ਪਦ)। ਹਰਦਾਸ ਤਨੈ=ਹਰਦਾਸ ਜੀ ਦੇ ਪੁੱਤਰ। ਸਰ=ਸਰੋਵਰ। ਅਭਰ=ਨਾ ਭਰੇ ਹੋਏ, ਸਖਣੇ। ਭਰੇ=ਭਰਨ ਵਾਲੇ ਹਨ।

**ਅਰਥ:** ਮੈਂ ਇਕਾਗਰ ਮਨ ਨਾਲ ਮਾਇਆ ਤੋਂ ਰਹਿਤ ਸਰਬ ਵਿਆਪਕ ਪ੍ਰਭੂ ਨੂੰ ਧਿਆਉਂਦਾ ਹਾਂ। ਗੁਰੂ ਦੀ ਕਿਰਪਾ ਨਾਲ ਮੈਂ ਸਦਾ ਹਰੀ ਦੇ ਗੁਣ ਗਾਉਂਦਾ ਹਾਂ। ਗੁਣ ਗਾਉਂਦਿਆਂ (ਮੇਰੇ) ਮਨ ਵਿਚ ਅਨੰਦ (ਖੇੜਾ ਹੀ) ਹੁੰਦਾ ਹੈ। ਹੇ ਸਤਿਗੁਰੂ ਜੀ! (ਆਪਣੇ) ਦਾਸ ਦੀ ਇਛਾ ਪੂਰੀ ਕਰੋ (ਜੀ)।

ਸਤਿਗੁਰੂ (ਅਮਰਦਾਸ ਜੀ) ਨੂੰ ਸੇਵ ਕੇ (ਗੁਰੂ ਰਾਮਦਾਸ ਜੀ ਨੇ) ਉਚਾ ਆਤਮਿਕ ਪਦ ਪ੍ਰਾਪਤ ਕੀਤਾ ਹੈ। (ਗੁਰੂ ਰਾਮਦਾਸ ਜੀ ਨੇ) ਨਾਸ-ਰਹਿਤ, ਅਵਿਅਕਤ ਪ੍ਰਭੂ ਨੂੰ ਧਿਆਇਆ (ਅਤੇ) ਉਸ (ਸਤਿਗੁਰੂ ਰਾਮਦਾਸ) ਨੂੰ ਮਿਲਿਆਂ ਕੋਈ ਦਲਿਦਰ ਨਹੀਂ ਚੰਬੜਦਾ। (ਇਸ ਲਈ) ਕਲ੍ਹ ਸਹਾਰ (ਕਵੀ) ਉਸ (ਗੁਰੂ) ਦੇ ਗੁਣ ਗਾਉਂਦਾ ਹੈ।

ਮੈਂ ਉਸ ਸ੍ਰੇਸ਼ਟ ਜਨ (ਗੁਰੂ ਰਾਮਦਾਸ ਜੀ) ਦੇ ਨਿਰਮਲ ਗੁਣ ਗਾਉਂਦਾ ਹਾਂ ਜਿਸ ਨੂੰ ਅੰਮ੍ਰਿਤ ਨਾਮ ਸਫੁਰਨ ਹੋਇਆ, ਇਸ (ਗੁਰੂ ਰਾਮਦਾਸ ਜੀ) ਨੇ ਗੁਰੂ (ਅਮਰਦਾਸ ਜੀ) ਨੂੰ ਸੇਵ ਕੇ (ਅਨੁਭਵ) ਸ਼ਬਦ ਦਾ ਰਸ (ਅਨੰਦ) ਪ੍ਰਾਪਤ ਕੀਤਾ (ਅਤੇ) ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਹਿਰਦੇ ਵਿਚ ਟਿਕਾਇਆ। (ਗੁਰੂ ਰਾਮਦਾਸ ਜੀ) ਪਰਮਾਤਮਾ ਦੇ ਨਾਮ ਦੇ ਰਸੀਏ (ਪ੍ਰੇਮੀ), ਗੋਬਿੰਦ ਦੇ ਗੁਣਾਂ ਦੇ ਗਾਹਕ, ਤੱਤ (ਹਰੀ) ਦੇ ਚਾਹੁਣ ਵਾਲੇ (ਅਤੇ) ਸਮ-ਦ੍ਰਿਸ਼ਟਤਾ ਦੇ ਸਰੋਵਰ ਹਨ। ਕਲ੍ਹ ਕਵੀ ਜੀ (ਆਖਦੇ ਹਨ ਕਿ) ਠਾਕੁਰ ਹਰਦਾਸ ਜੀ ਦੇ ਸਪੁੱਤਰ ਸ੍ਰੀ ਗੁਰੂ ਰਾਮਦਾਸ ਜੀ, (ਜਗਿਆਸੂਆਂ ਦੇ ਹਿਰਦੇ ਰੂਪੀ) ਸਖਣੇ ਸਰੋਵਰ (ਅੰਮ੍ਰਿਤ ਨਾਮ ਦੇ ਜਲ ਨਾਲ) ਭਰਨ ਵਾਲੇ ਹਨ।੧।

## ਸਾਰਥਕ ਵੀਚਾਰ

ਜਿਵੇਂ ਸਵਈਏ ਮਹਲੇ ਪਹਿਲੇ ਕੇ ਦਾ ਆਰੰਭਕ ਮੰਗਲ 'ਇਕ ਮਨਿ ਪੁਰਖੁ ਧਿਆਇ ਬਰਦਾਤਾ' ਨਾਲ ਹੁੰਦਾ ਹੈ, 'ਸਵਈਏ ਮਹਲੇ ਦੂਜੇ ਕੇ' ਦੀ ਆਰੰਭਕ ਪੰਗਤੀ 'ਸੋਈ ਪੁਰਖੁ ਧੰਨ ਕਰਤਾ, ਕਾਰਣ ਕਰਤਾਰੁ ਕਰਣ ਸਮਰਥੋ' ਹੈ, ਅਤੇ 'ਸਵਈਏ ਮਹਲੇ ਤੀਜੇ ਕੇ' ਦਾ ਆਦਿਲਾ ਮੰਗਲ ''ਸੋਈ ਪੁਰਖੁ ਸਿਵਰਿ ਸਾਚਾ, ਜਾ ਕਾ ਇਕੁ ਨਾਮੁ ਅਛਲੁ ਸੰਸਾਰੇ'' ਹੈ, ਤਿਵੇਂ ਕਲ੍ਹ ਕਵੀ ਜੀ ਨੇ 'ਸਵਈਏ ਮਹਲੇ ਚਉਥੇ ਕੇ' ਦਾ ਅਭਿਨੰਦਨ ''ਇਕ ਮਨਿ ਪੁਰਖੁ ਨਿਰੰਜਨ ਧਿਆਵਉ'' ਨਾਲ ਕੀਤਾ ਹੈ। ਇਹਨਾਂ ਮੰਗਲ-ਚਰਨਾ ਦੀ ਇਕ-ਸਾਰਤਾ ਸੰਪਾਦਨਾ ਦੇ ਪਖੋਂ ਕਿਤਨੀ ਸੁੰਦਰ ਤੇ ਲੜੀਬੱਧ ਹੈ। ਕਰਤਾ ਪੁਰਖ ਦੀ ਅਰਾਧਨਾ ਕੀਤਿਆਂ ਕਵੀ (ਕਲ ਸਹਾਰ ਗੁਰੂ ਦੇ ਗੁਣ ਗਾਉਣ ਵਿਚ) ਕਿਤਨੀ ਪ੍ਰਸੰਨਤਾ ਅਨੁਭਵ ਕਰ

ਰਿਹਾ ਹੈ।

ਗੁਰੂ ਦੇ ਪ੍ਰਸਾਦਿ (ਕਿਰਪਾ) ਦੁਆਰਾ ਗੁਣਾਂ ਦੇ ਸਦੀਵ ਕਾਲ ਗਾਉਣ ਦੀ ਮੰਗ ਜਗਿਆਸੂ ਦੇ ਮਨ ਨੂੰ ਮੋਹਣ ਵਾਲੀ ਹੈ। ਫਿਰ ਸਤਿਗੁਰੂ ਜੀ ਦੇ ਚਰਨਾਂ ਵਿਚ ਸੇਵਕ ਦੀ ਆਸ ਪੂਰੀ ਕਰਨ ਲਈ ਬੇਨਤੀ, ਮਨ ਵਿਚ ਵਿਸ਼ਵਾਸ਼ ਤੇ ਖੇੜੇ ਦੀ ਪ੍ਰਤੀਕ ਹੈ।

ਪਰਮੇਸ਼ਰ ਦੀ ਸਿਫਤਿ ਸਲਾਹ ਕਰਨੀ ਜਗਿਆਸੂ ਦਾ ਪਹਿਲਾ ਧਰਮ ਕਰਮ ਹੈ। 'ਕੇਵਲ ਕਰਮ ਭਰਮ ਸੇ ਚੀਨਹੁ, ਧਰਮ ਕਰਮ ਅਨੁਰਾਗੋ' ਵਾਲੀ ਪਾਵਨ ਸਿਖਿਆ ਨੂੰ ਗ੍ਰਹਿਣ ਕੀਤਿਆਂ ਅਵਿਅਕਤ ਤੇ ਅਬਿਨਾਸ਼ੀ ਪ੍ਰਭੂ ਨਾਲ ਪੱਕੀ ਸਾਂਝ ਪੈਂਦੀ ਹੈ। ਜਿਸ ਪ੍ਰਭੂ ਨੂੰ ਮਿਲਿਆਂ ਦਲਿਦਰਪੁਣਾ ਦੂਰ ਹੋ ਜਾਂਦਾ ਹੈ, ਉਸ ਬਖਸ਼ਿਸ਼ਾਂ ਦੇ ਭੰਡਾਰੀ ਦੇ ਗੁਣ ਗਾਉਣੇ, ਕਵੀ ਆਪਣਾ ਪਰਮ ਧਰਮ ਸਮਝਦਾ ਹੈ।

ਸ੍ਰੀ ਗੁਰੂ ਰਾਮਦਾਸ ਜੀ ਪਾਤਿਸ਼ਾਹ ਜਿਨ੍ਹਾਂ ਨੂੰ ਸ੍ਰੀ ਗੁਰੂ ਅਮਰਦਾਸ ਜੀ ਦੀ ਕਿਰਪਾ ਨਾਲ ਅੰਮ੍ਰਿਤ-ਨਾਮ ਸਫੁਰਨ ਹੋਇਆ, ਆਪ ਜੀ ਨੇ ਉਸ ਨਾਮ ਦਾ ਅੰਮ੍ਰਿਤ-ਰਸ ਰਸਨਾ ਦੁਆਰਾ ਮਾਣਿਆ ਅਤੇ ਉਸ ਨੂੰ ਆਪਣੇ ਹਿਰਦੇ ਵਿਚ ਟਿਕਾਇਆ। ਕਵੀ ਨੇ ਜਿਥੇ ਕਰਤਾ ਪੁਰਖ ਅਤੇ ਸਤਿਗੁਰੂ ਅਮਰਦਾਸ ਜੀ ਦਾ ਸਤਿਕਾਰਤ ਮੰਗਲ ਕੀਤਾ ਹੈ, ਉਥੇ ਠਾਕੁਰ ਹਰਦਾਸ ਜੀ ਦੇ ਨਾਮ ਦਾ ਸੰਕੇਤ ਦੇ ਕੇ ਪਿਤਾ-ਪੁਰਖੀ ਆਦਰ ਨੂੰ ਅਖੋਂ ਓਹਲੇ ਨਹੀਂ ਕੀਤਾ।

ਗੁਰੂ ਰਾਮਦਾਸ ਜੀ ਦੀ ਵਡਿਆਈ ਦਾ ਵਰਨਣ ਕਰਦਿਆਂ ਕਵੀ ਜੀ ਨੇ ਆਪ ਜੀ ਨੂੰ ਨਾਮ ਦਾ ਗਾਹਕ, ਚਾਹਕ ਤੇ ਸਮਤਾ ਦਾ ਚਸ਼ਮਾ (ਸਰੋਵਰ ਉਮਾਹੂ) ਭਾਵ ਸਰਬ ਵਿਆਪਕਤਾ ਵਾਲੀ ਦ੍ਰਿਸ਼ਟੀ ਨੂੰ ਉਜਾਗਰ ਕੀਤਾ ਹੈ। ਅੰਤ ਵਿਚ ਕਵੀ ਜੀ ਨੇ ਗੁਰੂ ਰਾਮਦਾਸ ਜੀ ਦੇ ਗੁਣਾ ਦਾ ਵਿਸਥਾਰ ਕਰਦੇ ਹੋਏ ਇਹ ਦਸਿਆ ਹੈ ਕਿ ਆਪ ਜੀ ਜਗਿਆਸੂਆਂ ਦੇ ਹਿਰਦੇ ਰੂਪੀ ਸਖਣੇ ਸਰੋਵਰਾਂ ਨੂੰ ਭਰਨ ਦੇ ਸਮਰਥ ਹਨ:--

**ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ, ਧਨੁ ਧਨੁ ਸੁ ਜਨਨੀ, ਜਿਨਿ ਗੁਰੂ ਜਣਿਆ ਮਾਇ॥**
**ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ,**
**ਆਪਿ ਤਰਿਆ, ਜਿਨੀ ਡਿਠਾ ਤਿਨਾ ਲਏ ਛਡਾਏ ॥** [ਪੰਨਾ ੩੧੦

**ਛੁਟਤ ਪਰਵਾਹ ਅਮਿਅ ਅਮਰਾ ਪਦ, ਅੰਮ੍ਰਿਤ ਸਰੋਵਰ ਸਦ ਭਰਿਆ ॥ ਤੇ ਪੀਵਹਿ ਸੰਤ, ਕਰਹਿ ਮਨਿ ਮਜਨੁ, ਪੁਬ ਜਿਨਹੁ ਸੇਵਾ ਕਰੀਆ ॥ ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ, ਸਬਦ ਮਾਤ੍ਰ ਤੇ ਉਧਰ ਧਰੇ ॥ ਕਵਿ ਕਲ੍ਯ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ ਸਰ ਅਭਰ ਭਰੇ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੀਵਹਿੰ, ਕਰਹਿੰ, ਜਿਨਹੁੰ।

**ਫੁਟਕਲ:** 'ਉਧਰ ਧਰੇ' ਦਾ ਉਚਾਰਨ 'ਉ+ਧਰ ਧਰੇ' ਕਰਨਾ ਹੈ, 'ਠਕੁਰ' ਦੇ ਕਕੇ ਨੂੰ ਲਗਾ ਔਂਕੜ ਉਚਾਰਨਾ ਹੈ। 'ਅਮਿਅ' ਪਦ ਦੇ 'ਅ' ਨੂੰ ਲੰਮਕਾਉਣਾ ਹੈ। 'ਅੰਮ੍ਰਿਤ' ਨੂੰ 'ਅੰਮ੍ਰਤ' ਨਹੀਂ ਉਚਾਰਨਾ ਹੈ। 'ਮਾਤ੍ਰ' ਨੂੰ 'ਮਾਤਰ' ਨਹੀਂ ਉਚਾਰਨਾ।

**ਪਦ ਅਰਥ:** ਛੁਟਤ ਪਰਵਾਹ=ਪਰਵਾਹ ਚਲਦਾ ਰਹਿੰਦਾ ਹੈ। ਅਮਿਅ=ਅੰਮ੍ਰਿਤ (ਨਾਮ) ਦਾ। ਅਮਰਾਪਦ=ਅਮਰ (ਅਟੱਲ) ਪਦਵੀ ਦੇਣ ਵਾਲਾ। ਅੰਮ੍ਰਿਤ ਸਰੋਵਰ=ਅੰਮ੍ਰਿਤ (ਨਾਮ) ਦਾ ਸਰੋਵਰ। ਸਦ ਭਰਿਆ=ਸਦਾ ਹੀ ਭਰਿਆ ਰਹਿੰਦਾ ਹੈ। ਤੇ ਪੀਵਹਿ ਸੰਤ=ਉਹ ਸੰਤ (ਨਾਮ ਅੰਮ੍ਰਿਤ ਰਸ) ਪੀਂਦੇ ਹਨ। ਕਰਹਿ ਮਨਿ ਮਜਨ=ਮਨ ਵਿਚ ਇਸ਼ਨਾਨ ਕਰਦੇ ਹਨ। ਪੁਬ=ਪੂਰਬਲੇ ਜਨਮ ਵਿਚ। ਜਿਨਹੁ=ਜਿਨ੍ਹਾਂ ਨੇ। ਸੇਵਾ ਕਰੀਆ=ਸੇਵਾ ਕੀਤੀ ਹੈ।

ਤਿਨ ਭਉ ਨਿਵਾਰਿ=ਉਨ੍ਹਾਂ (ਸੰਤ ਜਨਾ) ਦਾ ਡਰ ਦੂਰ ਕਰਕੇ। ਅਨਭੈ ਪਦ=ਨਿਰਭੈਤਾ ਦਾ ਪਦ। ਸਬਦ ਮਾਤ੍ਰ=ਸ਼ਬਦ ਦੇ ਆਸਰੇ, ਉਪਦੇਸ਼ ਨਾਲ। ਉਧਰ ਦਿਤੇ=ਉਧਾਰ, ਤਾਰ ਦਿਤੇ।

**ਅਰਥ** : (ਗੁਰੂ ਰਾਮਦਾਸ ਜੀ ਦਾ) ਅੰਮ੍ਰਿਤ (ਨਾਮ ਤੇ ਗਿਆਨ ਦਾ) ਸਰੋਵਰ ਸਦਾ ਭਰਿਆ ਰਹਿੰਦਾ ਹੈ (ਅਤੇ) ਅੰਮ੍ਰਿਤ ਦਾ ਪਰਵਾਹ ਚਲਦਾ ਰਹਿੰਦਾ ਹੈ (ਜੋ ਸੇਵਕਾਂ ਨੂੰ) ਅਟਲ ਪਦਵੀ (ਬਖਸ਼ਦਾ ਹੈ)। (ਇਸ ਅੰਮ੍ਰਿਤ ਨੂੰ) ਓਹ ਸੰਤ ਜਨ ਪੀਂਦੇ ਹਨ (ਅਤੇ ਆਪਣੇ) ਮਨ ਵਿਚ (ਭਾਵ ਅੰਤਰ ਆਤਮੇ) ਇਸ਼ਨਾਨ ਕਰਦੇ ਹਨ, ਜਿਨ੍ਹਾਂ ਨੇ ਪੂਰਬਲੇ ਜਨਮ ਵਿਚ (ਨਾਮ ਜਪਣ ਦੀ) ਸੇਵਾ ਕੀਤੀ ਹੈ।

ਉਨ੍ਹਾਂ (ਸੰਤ ਜਨਾ ਦਾ) ਭਉ ਦੂਰ ਕਰਕੇ ਨਿਰਭੈਤਾ ਦਾ ਪਦ (ਦਰਜਾ) ਬਖਸ਼ਿਆ (ਅਤੇ) ਓਹ ਸ਼ਬਦ ਦੇ ਆਸਰੇ (ਸੰਸਾਰ ਤੋਂ) ਤਾਰ ਦਿਤੇ। ਕਲ੍ਯ ਕਵੀ (ਆਖਦਾ ਹੈ ਕਿ) ਠਾਕੁਰ ਹਰਦਾਸ ਜੀ ਦੇ ਸਪੁੱਤਰ (ਸ੍ਰੀ ਗੁਰੂ ਰਾਮਦਾਸ ਜੀ) ਸਖਣੇ ਸਰੋਵਰ (ਭਾਵ ਜਗਿਆਸੂਆਂ ਦੇ ਖ਼ਾਲੀ ਹਿਰਦੇ ਅੰਮ੍ਰਿਤ ਨਾਮ ਦੇ ਜਲ ਨਾਲ) ਭਰਨ ਵਾਲੇ ਹਨ।੨।

## ਸਾਰਥਕ ਵੀਚਾਰ

ਸ੍ਰੀ ਗੁਰੂ ਰਾਮਦਾਸ ਜੀ ਦਾ ਸਤਿਸੰਗ ਰੂਪੀ ਸਰੋਵਰ ਅੰਮ੍ਰਿਤ ਨਾਮ ਨਾਲ ਨਕੋ-ਨੱਕ ਭਰਿਆ ਹੋਇਆ ਹੈ ਜਿਸ ਵਿਚ ਰਸਦਾਇਕ ਨਾਮ ਦੇ ਫੁਹਾਰੇ ਸੁਤੇ ਹੀ ਚਲ ਰਹੇ ਹਨ। ਸਤਿਗੁਰੂ ਨਾਮ ਦੇ ਦਾਤੇ ਹਨ ਅਤੇ ਜਗਿਆਸੂ ਸੰਤ ਜਨਾ ਦਾ ਸਤਿਸੰਗ ਵਿਚ ਆਉਣਾ ਅਤੇ ਅੰਤਰਗਤਿ ਤੀਰਥ ਤੇ ਇਸ਼ਨਾਨ ਕਰਨਾ ਸੁਭਾਵਿਕ ਹੈ। ਕਲ੍ਯ ਕਵੀ ਜੀ ਦੇ ਕਥਨ ਅਨੁਸਾਰ ਸਤਿਸੰਗਤ ਵਿਚ ਅੰਮ੍ਰਿਤ ਨਾਮ ਦਾ ਇਸ਼ਨਾਨ ਪ੍ਰਾਪਤ ਹੋਣਾ ਪੂਰਬਲੇ ਜਨਮਾਂ ਵਿਚ ਕੀਤੀ ਸੇਵਾ ਦਾ ਹੀ ਫਲ ਹੈ। ਗੁਰਬਾਣੀ ਇਸ ਵੀਚਾਰ ਦੀ ਪੁਸ਼ਟੀ ਕਰਦੀ ਹੈ:—

**੧. ਪੂਰਬਿ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਿਕ ਬੈਰਾਗੀ॥**
**ਮਿਟਿਓ ਅੰਧੇਰੁ ਮਿਲਤ ਹਰਿ ਨਾਨਕ,**
**ਜਨਮ ਜਨਮ ਕੀ ਸੋਈ ਜਾਗੀ ॥** [ਪੰਨਾ ੨੦੪

੨. ਪੂਰਬ ਜਨਮਿ ਭਗਤਿ ਕਰਿ ਆਏ,
ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ॥ [ਪੰਨਾ ੮੩੭

ਏਦਾਂ ਦੇ ਬੇਅੰਤ ਪ੍ਰਮਾਣ ਉਪਲਬਧ ਹਨ ਜਿਨ੍ਹਾਂ ਨੇ ਸੇਵਾ ਕੀਤੀ, ਉਨ੍ਹਾਂ ਨੂੰ 'ਪਤਿ ਘਰਿ ਆਏ' ਦੀ ਦਾਤਿ ਪ੍ਰਾਪਤ ਹੋਈ।

**ਸਤਗੁਰ ਮਤਿ ਗੂੜ੍ ਬਿਮਲ ਸਤਸੰਗਤਿ, ਆਤਮੁ ਰੰਗਿ ਚਲੂਲੁ ਭਯਾ ॥ ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ, ਅਭੈ ਨਿਰੰਜਨੁ ਘਰਹਿ ਲਹਾ ॥ ਸਤਗੁਰਿ ਦਯਾਲਿ ਹਰਿ ਨਾਮੁ ਦ੍ਰਿੜ੍ਾਯਾ, ਤਿਸੁ ਪ੍ਰਸਾਦਿ ਵਸਿ ਪੰਚ ਕਰੇ ॥ ਕਵਿ ਕਲ੍ਯ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ, ਸਰ ਅਭਰ ਭਰੇ ॥ ੩ ॥**

## ਉਚਾਰਨ ਸੇਧ

**ਫੁਟਕਲ:** 'ਗੂੜ੍' ਦਾ 'ੜ੍' ਭਰਵੀਂ ਆਵਾਜ਼ ਨਾਲ ਉਚਾਰਨਾ ਹੈ।

'ਜਾਗ੍ਯਾ' ਦਾ ਉਚਾਰਨ 'ਜਾਗਿਆ' ਕਰਨਾ ਹੈ।

'ਭਯਾ' ਨੂੰ 'ਭਇਆ', '**ਪਰਕਾਸ੍ਯਾ**' ਨੂੰ 'ਪਰਕਾਸਿਆ',

'ਅਭੈ' ਨੂੰ 'ਅ-ਭੈ' ਅਤੇ 'ਦਯਾਲਿ' ਨੂੰ 'ਦਇਆਲਿ', **ਦ੍ਰਿੜ੍ਾਯਾ** ਨੂੰ 'ਦ੍ਰਿੜਾਇਆ' ਉਚਾਰਨਾ ਹੈ।

'ਘਰਹਿ'- 'ਹਿ' ਨੂੰ ਬਿੰਦੀ ਰਹਿਤ ਉਚਾਰਨਾ ਹੈ। 'ਅਭੈ' ਦਾ ਉਚਾਰਨ 'ਅ-ਭੈ' ਕਰਨਾ ਹੈ।

**ਪਦ ਅਰਥ:** ਮਤਿ ਗੂੜ੍=ਡੂੰਘੀ ਮਤਿ ਵਾਲਾ। ਬਿਮਲ=ਨਿਰਮਲ, ਪਵਿਤਰ। ਆਤਮੁ= ਆਤਮਾ। ਰੰਗਿ=ਪਿਆਰ ਵਿਚ। ਚਲੂਲ=ਗੂੜੇ ਰੰਗ ਵਾਲਾ। ਸਹਜਿ=ਸਹਿਜ (ਅਵਸਥਾ) ਵਿਚ। **ਪਰਕਾਸ੍ਯਾ**=ਖਿੜ ਪਿਆ ਹੈ। ਅਭੈ=ਭੈ-ਰਹਿਤ, ਨਿਰਭਉ। ਘਰਹਿ=(ਹਿਰਦੇ ਰੂਪੀ) ਘਰ ਵਿਚ ਹੀ। ਲਹਾ=ਲਭ ਪਿਆ।

ਸਤਿਗੁਰਿ ਦਯਾਲਿ=ਦਇਆਲੂ ਸਤਿਗੁਰੂ (ਅਮਰਦਾਸ ਜੀ) ਨੇ। ਦ੍ਰਿੜ੍ਾਯਾ=ਦ੍ਰਿੜ ਕਰਾਇਆ। ਤਿਸ ਪ੍ਰਸਾਦਿ=ਉਸ (ਗੁਰੂ ਦੀ) ਕਿਰਪਾ ਨਾਲ। ਵਸਿ=ਵਸ (ਕਾਬੂ) ਵਿਚ। ਪੰਚ=ਕਾਮ, ਕ੍ਰੋਧ ਆਦਿਕ ਪੰਜ ਵੈਰੀ ।੩।

**ਅਰਥ:** (ਹੇ ਗੁਰੂ ਰਾਮਦਾਸ ਜੀ!) ਡੂੰਘੀ ਮਤਿ ਵਾਲੇ ਸਤਿਗੁਰੂ (ਅਮਰਦਾਸ ਸਾਹਿਬ ਜੀ ਦੇ) ਪਵਿਤਰ ਸਤਿ-ਸੰਗ ਵਿਚ (ਪਰਵਿਰਤ ਹੋਣ ਦਾ ਸਦਕਾ ਆਪ ਜੀ ਦਾ) ਆਤਮਾ (ਹਰੀ ਦੇ ਪਿਆਰ ਵਿਚ) ਗੂੜ੍ਹਾ ਰੰਗਿਆ ਹੋਇਆ ਹੈ। (ਆਪ ਜੀ ਦਾ) ਮਨ ਜਾਗਿਆ ਹੋਇਆ ਹੈ, (ਹਿਰਦਾ ਰੂਪੀ) ਕਵਲ ਖਿੜਿਆ ਹੋਇਆ ਹੈ (ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਆਪ ਜੀ ਨੂੰ) ਨਿਰਭਉ ਨਿਰੰਜਨ (ਹਿਰਦੇ ਰੂਪੀ) ਘਰ ਵਿਚ ਹੀ ਮਿਲ ਪਿਆ ਹੈ।

ਦਇਆਲੂ ਸਤਿਗੁਰੂ (ਅਮਰਦਾਸ ਜੀ) ਨੇ (ਆਪ ਜੀ ਨੂੰ) ਹਰੀ ਦਾ ਨਾਮ ਦ੍ਰਿੜ ਕਰਾ ਦਿਤਾ

ਹੈ, ਉਸ (ਨਾਮ ਦੀ) ਕਿਰਪਾ ਨਾਲ (ਤੁਸਾਂ) ਪੰਜ (ਕਾਮ, ਕ੍ਰੋਧ ਆਦਿ ਵੈਰੀ) ਆਪਣੇ ਵਸ ਵਿਚ ਕਰ ਲਏ ਹਨ। ਕਲ੍ਹ ਕਵੀ (ਆਖਦਾ ਹੈ ਕਿ) ਠਾਕੁਰ ਹਰਦਾਸ ਜੀ ਦੇ ਸਪੁੱਤਰ (ਸ੍ਰੀ ਗੁਰੂ ਰਾਮਦਾਸ ਜੀ ਨੇ) ਖ਼ਾਲੀ ਸਰੋਵਰ (ਭਾਵ ਜਗਿਆਸੂਆਂ ਦੇ ਸਖਣੇ ਹਿਰਦੇ ਨਾਮ ਨਾਲ) ਭਰ ਦਿੱਤੇ ਹਨ ।੩।

## ਸਾਰਥਕ ਵੀਚਾਰ

ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੯੩ ਤੇ ਅੰਕਿਤ ਹੈ "ਪਰਸਹਿ ਸੰਤ ਪਿਆਰੁ, ਜਿਹ ਕਰਤਾਰਹ ਸੰਜੋਗੁ ॥ ਸਤਿਗੁਰੁ ਸੇਵਿ ਸੁਖੁ ਪਾਇਓ, ਅਮਰਿ ਗੁਰਿ ਕੀਤਉ ਜੋਗੁ॥" ਤਿਵੇਂ "ਸਤਿਗੁਰ ਮਤਿ ਗੂੜ੍ਹ ਬਿਮਲ ਸਤ ਸੰਗਤਿ ਆਤਮੁ ਰੰਗਿ ਚਲੂਲੁ ਭਯਾ" ਦਾ ਉਲੇਖ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਵਿਤਰ ਸਤਿਸੰਗ ਦੀ ਬਰਕਤ ਨਾਲ ਹੀ ਸ੍ਰੀ ਗੁਰੂ ਰਾਮਦਾਸ ਜੀ ਦੀ ਆਤਮਾ ਉਤੇ ਪ੍ਰਭੂ ਪਿਆਰ ਦਾ ਗੂੜ੍ਹਾ ਰੰਗ ਚੜ੍ਹਿਆ। ਜਨਮ ਜਨਮ ਦਾ ਸੋਇਆ ਮਨ ਜਾਗ ਪਿਆ, ਮਾਇਆ ਤੋਂ ਰਹਿਤ ਨਿਰਭਉ ਵਾਹਿਗੁਰੂ ਹਿਰਦੇ ਰੂਪੀ ਘਰ ਵਿਚ ਮਿਲ ਪਿਆ। ਭਾਵ ਗੁਰੂ ਨੇ ਨਾਮ ਦ੍ਰਿੜ ਕਰਾ ਦਿਤਾ ਜਿਸ ਦੇ ਫਲ ਸਰੂਪ ਆਪ ਜੀ ਨੇ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਪੰਜਾਂ ਦੂਤਾਂ ਨੂੰ ਆਪਣੇ ਵਸ ਵਿਚ ਕਰ ਲਿਆ।

ਜੀਵਨ ਵਿਚ ਸਾਰਾ ਰਗੜਾ-ਝਗੜਾ ਹੀ ਪੰਜਾਂ ਵੈਰੀਆਂ ਦਾ ਹੈ। ਜਿਸ ਨੇ ਪ੍ਰਭੂ ਨੂੰ ਅਰਾਧਿਆ ਉਸ ਨੇ ਇਨ੍ਹਾਂ ਦੁਸ਼ਟਾਂ ਨੂੰ ਕਾਬੂ ਕਰ ਲਿਆ ਅਤੇ ਉਸ ਦੀ ਸੰਸਾਰ ਯਾਤਰਾ ਸਫਲ ਹੋ ਗਈ।

ਸਾਧ-ਗੁਰੂ ਦੀ ਸੰਗਤ ਮਿਲਣ ਨਾਲ ਹੀ "ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ" (ਪੰਨਾ ੧੩੫) ਵਾਲੀ ਗਲ ਬਣਦੀ ਹੈ। ਮਨ ਉਥੇ ਪ੍ਰਸੰਨ ਹੁੰਦਾ ਹੈ, ਜਿਥੇ ਇਸ ਦੀ ਕਾਮਨਾ ਪੂਰੀ ਹੁੰਦੀ ਹੋਵੇ। ਲੋਭ ਦੀ ਪ੍ਰਾਪਤੀ ਨਾਲ ਲੋਭੀ ਮਨ ਪ੍ਰਸੰਨ ਹੁੰਦਾ ਹੈ, ਹੰਕਾਰ ਦੀ ਉਪਲਬਧੀ ਨਾਲ ਹੰਕਾਰੀ ਮਨ ਵਿਗਸਦਾ ਹੈ। ਪਰ ਜਦੋਂ ਗੁਰੂ ਦੀ ਕਿਰਪਾ ਹੋ ਜਾਂਦੀ ਹੈਤਾਂ ਪੰਜੇ ਚੋਰ ਭਜ ਜਾਂਦੇ ਹਨ ਅਤੇ ਆਤਮਿਕ ਗੁਣਾਂ ਦੀ ਪੂੰਜੀ ਬਚ ਜਾਂਦੀ ਹੈ ਬਹੁਤ ਲਾਭ ਹੁੰਦਾ ਹੈ :-

**ਪੰਚ ਚੋਰ ਆਗੈ ਭਗੇ, ਜਬ ਸਾਧ ਸੰਗੇਤ ॥**
**ਪੂੰਜੀ ਸਾਬਤੁ ਘਣੋ ਲਾਭੁ, ਗ੍ਰਿਹਿ ਸੋਭਾ ਸੇਤ ॥** [ਪੰਨਾ ੮੧੦

**ਅਨਭਉ ਉਨਮਾਨਿ ਅਕਲ ਲਿਵ ਲਾਗੀ, ਪਾਰਸੁ ਭੇਟਿਆ ਸਹਜ ਘਰੇ ॥ ਸਤਗੁਰ ਪਰਸਾਦਿ ਪਰਮ ਪਦੁ ਪਾਯਾ, ਭਗਤਿ ਭਾਇ ਭੰਡਾਰ ਭਰੇ ॥ ਮੇਟਿਆ ਜਨਮਾਂਤੁ, ਮਰਣ ਭਉ ਭਾਗਾ, ਚਿਤੁ ਲਾਗਾ ਸੰਤੋਖ ਸਰੇ ॥ ਕਵਿ ਕਲ੍ਹ, ਠਕੁਰ ਹਰਦਾਸ ਤਨੇ, ਗੁਰ ਰਾਮਦਾਸ ਸਰ ਅਭਰ ਭਰੇ ॥ ੪ ॥**

## ਉਚਾਰਨ ਸੇਧ

ਫੁਟਕਲ:'ਅਕਲ' ਦਾ ਉਚਾਰਨ 'ਅ-ਕਲ' ਅਤੇ 'ਅਭਰ' ਦਾ ਉਚਾਰਨ 'ਅ-ਭਰ' ਕਰਨਾ ਹੈ।

**ਪਦ ਅਰਥ:** ਅਨਭਉ=ਅਨਭਵੀ ਗਿਆਨ। ਉਨਮਾਨਿ=ਉਨਮਨ, ਮਸਤੀ ਦੀ ਅਵਸਥਾ ਰਾਹੀਂ। ਅਕਲ=ਇਕ ਰਸ ਵਿਆਪਕ ਹਰੀ, ਕਲਾ, (ਬਣਾਵਟ) ਤੋਂ ਰਹਿਤ (ਗੁਰਬਾਣੀ ਵਿਆਕਰਣ ਅਨੁਸਾਰ 'ਅਕਲ' ਪਦ ਦੇ 'ਕਲਪਣਾ ਤੋਂ ਰਹਿਤ ਹੋ ਕੇ' ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਪੋਥੀ ਵਿਚ ਦਰਜ ਹਨ, ਨਹੀਂ ਬਣ ਸਕਦੇ)। ਪਾਰਸੁ ਭੇਟਿਆ=(ਸਤਿਗੁਰੂ ਅਮਰਦਾਸ ਜੀ) ਪਾਰਸ ਮਿਲ ਪਿਆ। ਸਹਜ ਘਰੇ=ਸਹਜ (ਆਤਮਿਕ ਸ਼ਾਂਤੀ) ਦੇ ਘਰ ਵਿਚ। ਪਰਸਾਦਿ=ਕਿਰਪਾ ਨਾਲ। ਭਗਤਿ ਭਾਇ=ਪ੍ਰੇਮਾ ਭਗਤੀ ਦੁਆਰਾ। ਭੰਡਾਰ ਭਰੇ=ਭੰਡਾਰ ਭਰਪੂਰ ਹੋ ਗਏ।

ਮੇਟਿਆ=ਮਿਟਾ ਦਿਤਾ, ਮੁਕਾਅ ਦਿਤਾ। ਜਨਮਾਂਤੁ=ਜਨਮ ਅਤੇ ਮਰਣ। ਭਉ ਭਾਗਾ=ਡਰ ਦੂਰ ਹੋ ਗਿਆ। ਸੰਤੋਖ ਸਰੇ=ਸੰਤੋਖ ਦੇ ਸਰੋਵਰ (ਅਕਾਲ ਪੁਰਖ) ਵਿਚ।

**ਅਰਥ:** ਅਨਭਵੀ ਗਿਆਨ ਦੀ ਮਸਤੀ ਨਾਲ (ਆਪ ਜੀ ਦੀ) ਸੁਰਤਿ ਇਕ ਰੱਸ ਵਿਆਪਕ ਹਰੀ ਨਾਲ ਜੁੜੀ ਹੋਈ ਹੈ (ਕਿਉਂਕਿ ਆਪ ਜੀ ਨੂੰ ਸਤਿਗੁਰੂ ਅਮਰਦਾਸ ਮਾਨੋ) ਪਾਰਸ ਮਿਲ ਗਿਆ ਹੈ। ਸਤਿਗੁਰੂ (ਅਮਰਦਾਸ ਜੀ) ਦੀ ਕਿਰਪਾ ਨਾਲ (ਆਪ ਜੀ ਨੇ) ਪਰਮ ਪਦ ਪ੍ਰਾਪਤ ਕਰ ਲਿਆ ਹੈ ਤੇ ਪ੍ਰੇਮਾ ਭਗਤੀ ਦੁਆਰਾ (ਨਾਮ ਦੇ) ਭੰਡਾਰ ਭਰਪੂਰ ਹੋ ਗਏ ਹਨ। (ਹੁਣ) ਜਨਮ ਮਰਣ ਦਾ ਡਰ ਦੂਰ ਹੋ ਗਿਆ ਹੈ, (ਅਤੇ ਆਪ ਜੀ ਦਾ) ਚਿਤ ਸੰਤੋਖ ਦੇ ਸਰੋਵਰ (ਅਕਾਲ ਪੁਰਖ ਵਿਚ) ਲਗ ਗਿਆ ਹੈ।

ਕਲ ਕਵੀ (ਆਖਦਾ ਹੈ ਕਿ) ਠਾਕੁਰ ਹਰਦਾਸ ਜੀ ਦੇ ਸਪੁੱਤਰ ਗੁਰੂ ਰਾਮਦਾਸ ਜੀ) ਖ਼ਾਲੀ ਸਰੋਵਰ (ਅਰਥਾਤ ਜਗਿਆਸੂਆਂ ਦੇ ਹਿਰਦੇ ਰੂਪੀ) ਸਰੋਵਰ (ਨਾਮ ਰੂਪੀ ਅੰਮ੍ਰਿਤ ਜਲ ਨਾਲ) ਭਰਨ ਵ੍ਹਾਲੇ ਹਨ ।੪।

## ਸਾਰਥਕ ਵੀਚਾਰ

'ਉਨਮਨ' ਮਸਤੀ ਦੀ ਅਵਸਥਾ ਹੈ ਜਿਸ ਵਿਚ ਮਨੁੱਖੀ ਮਨ ਸੰਸਾਰ ਦੀਆਂ ਖਾਹਿਸ਼ਾਂ ਤੋਂ ਉਚਾ ਉਠ ਜਾਂਦਾ ਹੈ। ਭਗਤ ਕਬੀਰ ਜੀ ਨੇ ਗਉੜੀ ਰਾਗ ਵਿਚ ਇਸ ਅਵਸਥਾ ਦਾ ਇਉਂ ਜ਼ਿਕਰ ਕੀਤਾ ਹੈ:-

**ਉਨਮਨਿ ਮਨੂਆ ਸੁੰਨਿ ਸਮਾਨਾ, ਦੁਬਿਧਾ ਦੁਰਮਤਿ ਭਾਗੀ॥**
**ਕਹੁ ਕਬੀਰ, ਅਨਭਉ ਇਕੁ ਦੇਖਿਆ, ਰਾਮਨਾਮਿ ਲਿਵ ਲਾਗੀ॥** [ਪੰਨਾ ੩੩੩

ਜਦੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਪਾਰਸ ਰੂਪ ਸ੍ਰੀ ਗੁਰੂ ਅਮਰਦਾਸ ਜੀ ਮਿਲ ਪਏ ਤਾਂ ਆਪ ਜੀ ਨੂੰ ਸੁਤੇ ਹੀ ਉਨਮਨੀ ਅਵਸਥਾ ਦਾ ਅਨਭਵੀ (ਆਤਮ-ਗਿਆਨ) ਪ੍ਰਾਪਤ ਹੋ ਗਿਆ ਅਤੇ ਆਪ ਜੀ ਦੀ ਲਿਵ (ਬਣਾਵਟ) ਤੋਂ ਰਹਿਤ ਵਾਹਿਗੁਰੂ ਜੀ ਵਿਚ ਲਗ ਗਈ। ਜਿਵੇਂ ਪਾਰਸ ਨਾਲ ਜਦੋਂ ਲੋਹੇ ਦੀ ਧਾਤ ਭੇਟਦੀ (ਛੂਹੰਦੀ) ਹੈ ਤਾਂ ਉਹ ਸੋਨਾ ਬਣ ਜਾਂਦੀ ਹੈ ਤਿਵੇਂ ਗੁਰੂ ਪਾਰਸ ਨੂੰ ਭੇਟਿਆਂ ਮੈਲਾ ਮਨ ਨਿਰਮਲ ਹੋ ਜਾਂਦਾ ਹੈ ਅਤੇ ਸੋਨੇ ਵਾਂਗੂ ਚਮਕ ਪੈਂਦਾ ਹੈ। ਸਤਿਗੁਰੂ ਅਮਰਦਾਸ ਜੀ ਦੀ ਕਿਰਪਾ ਸਦਕਾ ਜਦੋਂ ਆਪ ਜੀ ਨੇ ਪਰਮ ਪਦ ਪ੍ਰਾਪਤ ਕੀਤਾ, ਪ੍ਰੇਮਾ-ਭਗਤੀ ਨਾਲ ਆਪ ਜੀ ਦੇ ਭੰਡਾਰ ਭਰੇ ਗਏ।

ਪਰਮ ਪਦ ਦੀ ਪ੍ਰਾਪਤੀ ਦਾ ਮੂਲ ਸੇਵਾ ਹੈ। ਜਦੋਂ ਆਪ ਸ੍ਰੀ ਗੁਰੂ ਰਾਮਦਾਸ ਜੀ ਦੀ ਸਪੁੱਤਰੀ ਬੀਬੀ ਭਾਨੀ ਜੀ ਨਾਲ ਪ੍ਰਨਾਏ ਗਏ ਤਾਂ ਜਵਾਈ ਬਣ ਕੇ ਵੀ ਗੋਇੰਦਵਾਲ ਸਾਹਿਬ ਦੀ ਬਉਲੀ ਉਸਾਰਨ ਸਮੇਂ ਸਿਖੀ ਅਤੇ ਨਿਮਰ-ਭਾਵਨਾ ਸਹਿਤ ਆਪ ਨੇ ਜੋ ਸੇਵਾ ਕੀਤੀ ਉਸ ਦੀ ਪ੍ਰਸੰਨਤਾ ਦਾ ਫਲ ਹੀ ਆਪ ਗੁਰ-ਗਦੀ ਦੇ ਯੋਗ ਬਣੇ। ਇਸ ਲਿਵ ਨੇ ਆਪ ਜੀ ਨੂੰ ਉਨਮਨੀ ਅਵਸਥਾ ਜੋ ਤੁਰੀਆ ਪਦ ਦੀ ਪ੍ਰਤੀਕ ਹੈ, ਪ੍ਰਾਪਤ ਹੋਈ।

ਅਧਿਆਤਮਕ ਖੇਤਰ ਵਿਚ ਪੀਰ, ਅਉਲੀਆ, ਸਿਧ, ਜਤੀ, ਜੋਗੀ, ਨਾਥ, ਦੇਵ ਆਦਿ ਕਈ ਪਦ (ਦਰਜੇ) ਹਨ ਪਰ ਇਹ ਸਾਰੇ 'ਪਰਮ ਪਦ' ਦੇ ਅਧੀਨ ਹਨ। ਪ੍ਰੇਮਾ-ਭਗਤੀ ਜੋ ਦੈਵੀ ਗੁਣਾਂ ਦੀ ਸਿਰਤਾਜ ਹੈ, ਉਸ ਨਾਲ ਗੁਰੂ ਰਾਮਦਾਸ ਜੀ ਦੇ ਭੰਡਾਰ ਭਰੇ ਗਏ। ਆਪ ਜੀ ਦਾ ਚਿਤ ਸੰਤੋਖ ਸਰੋਵਰ ਭਾਵ ਵਾਹਿਗੁਰੂ ਵਿਚ ਲਗ ਗਿਆ। ਵਾਹਿਗੁਰੂ ਜੀ ਦੀ ਭਗਤੀ ਸਦਕਾ, ਜਨਮ ਮਰਣ ਦੇ ਭਉ ਭਜ ਗਏ, ਮਨ ਪਤੀਜ ਗਿਆ :-

**੧. ਨਿਰਭਉ ਭਏ ਨਾਨਕ ਭਉ ਮਿਟਿਆ, ਹਰਿ ਪਾਇਓ ਪਾਠੰਗਾ॥** [ਪੰਨਾ ੧੨੧੦

**੨. ਨਿਰਭਉ ਹੋਇ ਰਹੇ ਲਿਵ ਏਕੇ, ਨਾਨਕ ਹਰਿ ਮਨੁ ਮਾਨੀ॥** [ਪੰਨਾ ੭੧੧

ਕਲ੍ਯ ਕਵੀ ਜੀ ਆਖਦੇ ਹਨ ਕਿ ਸ੍ਰੀ ਹਰਦਾਸ (ਠਾਕੁਰ) ਜੀ ਦੇ ਸਪੁਤਰ ਸ੍ਰੀ ਗੁਰੂ ਰਾਮਦਾਸ ਜੀ ਨੇ ਜਗਿਆਸੂਆਂ ਦੇ ਹਿਰਦੇ ਰੂਪੀ ਖ਼ਾਲੀ ਸਰੋਵਰ ਭਰ ਦਿਤੇ। ਭਾਵ ਧਨ ਤੋਂ ਸਖਣਿਆਂ ਨੂੰ ਦੌਲਤ ਨਾਲ ਮਾਲੋ ਮਾਲ ਕਰ ਦਿਤਾ, ਸੰਤਾਨ ਤੋਂ ਸਖਣਿਆਂ ਦੀਆਂ ਝੋਲੀਆਂ ਔਲਾਦ ਨਾਲ ਭਰ ਦਿਤੀਆਂ। ਸਿਖੀ, ਨਾਮ ਤੇ ਮੁਕਤੀ ਆਦਿ ਦੇ ਚਾਹਵਾਨਾਂ ਨੂੰ ਮਨ-ਇਛਤ ਫਲ ਬਖਸ਼ ਕੇ ਨਿਹਾਲ ਕਰ ਦਿਤਾ:—

**ਜੋ ਜੋ ਸਰਣਿ ਪਰਿਓ ਗੁਰ ਨਾਨਕ, ਅਭੈ ਦਾਨੁ ਸੁਖ ਪਾਏ॥** [ਪੰਨਾ ੮੨੦

**ਅਭਰ ਭਰੇ ਪਾਯਉ ਅਪਾਰੁ, ਰਿਦ ਅੰਤਰਿ ਧਾਰਿਓ ॥ ਦੂਖ ਭੰਜਨੁ ਆਤਮ ਪ੍ਰਬੋਧੁ, ਮਨਿ ਤਤੁ ਬੀਚਾਰਿਓ ॥ ਸਦਾ ਚਾਇ ਹਰਿ ਭਾਇ, ਪ੍ਰੇਮ ਰਸੁ ਆਪੇ ਜਾਣਇ ॥ ਸਤਗੁਰ ਕੈ ਪਰਸਾਦਿ, ਸਹਜ ਸੇਤੀ ਰੰਗੁ ਮਾਣਇ ॥ ਨਾਨਕ ਪ੍ਰਸਾਦਿ, ਅੰਗਦ ਸੁਮਤਿ, ਗੁਰਿ ਅਮਰਿ ਅਮਰੁ ਵਰਤਾਇਓ ॥ ਗੁਰ ਰਾਮਦਾਸ ਕਲ੍ਯੁਚਰੈ, ਤੈਂ ਅਟਲ ਅਮਰ ਪਦੁ ਪਾਇਓ ॥ ੫ ॥**

## ਉਚਾਰਨ ਸੇਧ

**ਫੁਟਕਲ:** 'ਪਾਯਉ' ਨੂੰ 'ਪਾਇਓ' ਪੜ੍ਹਨਾ ਹੈ। 'ਜਾਣਇ' ਤੇ 'ਮਾਣਇ' ਨੂੰ 'ਜਾਣੈ ਮਾਣੈ' ਪੜ੍ਹਨਾ ਅਸ਼ੁੱਧ ਹੈ। ਇਥੇ 'ਅਮਰੁ' ਪਦ 'ਹੁਕਮ' ਦਾ ਸੂਚਕ ਹੈ, ਇਸ ਲਈ 'ਅ-ਮਰੁ' ਨਹੀਂ ਉਚਾਰਨਾ। '**ਕਲ੍ਯੁਚਰੈ**' ਦਾ ਉਚਾਰਨ 'ਕਲ੍ਯ ਉਚਰੈ' ਕਰਨਾ ਹੈ।

**ਪਦ ਅਰਥ :** ਅਭਰ=ਖ਼ਾਲੀ (ਹਿਰਦੇ)। ਭਰ=ਭਰ ਦਿਤੇ। ਅਪਾਰੁ=ਬੇਅੰਤ (ਹਰੀ)। ਰਿਦ

ਅੰਤਰਿ=ਹਿਰਦੇ ਵਿਚ। ਧਾਰਿਓ=ਟਿਕਾਇਆ। ਦੁਖੁ ਭੰਜਨੁ=ਦੁਖਾਂ ਦੇ ਨਾਸ਼ ਕਰਨ ਵਾਲਾ (ਵਾਹਿਗੁਰੂ)। ਆਤਮ ਪ੍ਰਬੋਧ=ਆਤਮਾ ਨੂੰ ਗਿਆਨ ਦੇਣ ਵਾਲਾ। ਮਨਿ=ਮਨ ਵਿਚ। ਤਤੁ=ਅਕਾਲ ਪੁਰਖ। ਬੀਚਾਰਿਓ=ਸਿਮਰਨ। ਚਾਇ=ਚਾਉ ਵਿਚ। ਹਰਿ ਭਾਇ=ਹਰੀ ਦੇ ਪਿਆਰ ਵਿਚ। ਜਾਣਇ=ਜਾਣਦਾ ਹੈ। ਪਰਸਾਦਿ=ਕਿਰਪਾ ਨਾਲ। ਸਹਜ ਸੇਤੀ=ਸਹਜ ਨਾਲ। ਰੰਗੁ=(ਨਾਮ ਦਾ) ਰੰਗ, ਅਨੰਦ। ਮਾਣਇ=ਮਾਣਦਾ ਹੈ।

ਅੰਗਦਿ ਸੁਮਤਿ=ਅੰਗਦ੍ (ਗੁਰੂ ਜੀ) ਦੀ ਦਿਤੀ ਸ੍ਰੇਸ਼ਟ ਮਤਿ ਨਾਲ। ਗੁਰਿ ਅਮਰਿ=ਗੁਰੂ ਅਮਰਦਾਸ ਜੀ ਨੇ। ਅਮਰੁ=ਹੁਕਮ। ਵਰਤਾਇਓ=ਵਰਤਾਇਆ, ਕਮਾ ਕੇ ਵਿਖਾਇਆ ਹੈ। **ਕਲ੍ਹਚਰੈ**=ਕਲ ਉਚਾਰੈ, ਕਲ੍ਹ ਸਹਾਰ ਆਖਦਾ ਹੈ।

**ਅਰਥ**: (ਸ੍ਰੀ ਗੁਰੂ ਰਾਮਦਾਸ ਜੀ ਨੇ) ਖ਼ਾਲੀ ਹਿਰਦੇ ਭਰ ਦਿਤੇ ਅਤੇ ਬੇਅੰਤ (ਹਰੀ) ਨੂੰ ਪਾ ਲਿਆ (ਭਾਵ) ਆਪਣੇ ਹਿਰਦੇ ਵਿਚ ਟਿਕਾ ਲਿਆ। ਦੁਖਾਂ ਦੇ ਨਾਸ਼ ਕਰਨ ਵਾਲਾ, ਆਤਮਾ ਨੂੰ ਗਿਆਨ ਦੇਣ ਵਾਲਾ, ਅਕਾਲ ਪੁਰਖ (ਆਪਣੇ ਹਿਰਦੇ ਵਿਚ ਵੀਚਾਰਿਆ ਭਾਵ) ਸਿਮਰਿਆ ਹੈ। (ਗੁਰੂ ਰਾਮਦਾਸ ਪਾਤਿਸ਼ਾਹ) ਸਦਾ ਹੀ (ਪ੍ਰੇਮ ਦੇ) ਚਾਉ ਵਿਚ (ਅਤੇ) ਹਰੀ ਦੇ ਪਿਆਰ ਵਿਚ (ਰਹਿੰਦਾ ਹੈ ਅਤੇ ਉਸ) ਪ੍ਰੇਮ ਦਾ ਰਸ (ਉਹ) ਆਪ ਹੀ ਜਾਣਦਾ (ਅਨੁਭਵ ਕਰਦਾ) ਹੈ। ਸਤਿਗੁਰੂ (ਅਮਰਦਾਸ ਜੀ ਦੀ) ਕਿਰਪਾ ਨਾਲ (ਗੁਰੂ ਰਾਮਦਾਸ ਜੀ ) ਸਹਿਜ ਨਾਲ (ਆਤਮਿਕ ਅਨੰਦ) ਮਾਣਦਾ ਹੈ।

ਨਾਨਕ (ਗੁਰੂ ਜੀ) ਦੀ ਮਿਹਰ ਨਾਲ (ਗੁਰੂ ਅੰਗਦ ਸਾਹਿਬ ਜੀ ਗੁਰੂ ਹੋਏ ਅਤੇ) ਗੁਰੂ ਅੰਗਦ ਸਾਹਿਬ ਜੀ ਦੀ ਬਖਸ਼ੀ ਸ੍ਰੇਸ਼ਟ ਮਤ ਨਾਲ ਗੁਰੂ ਅਮਰਦਾਸ ਜੀ ਨੇ (ਅਕਾਲ ਪੁਰਖ ਜੀ ਦਾ) ਹੁਕਮ (ਭਾਵ ਨਾਮ ਆਪ ਜੀ ਦੇ ਹਿਰਦੇ ਵਿਚ) ਵਰਤਾਅ ਦਿੱਤਾ ਹੈ। ਕਲ੍ਹ (ਕਵੀ) ਉਚਾਰਦਾ ਹੈ ਕਿ ਹੇ ਗੁਰੂ ਰਾਮਦਾਸ ਜੀ! ਤੁਸਾਂ ਅਟਲ ਤੇ ਅਮਰ (ਅਬਿਨਾਸ਼ੀ) ਪਦਵੀ ਨੂੰ ਪ੍ਰਾਪਤ ਕਰ ਲਿਆ ਹੈ।੫।

## ਸਾਰਥਕ ਵੀਚਾਰ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਬਚਨ ਹਨ:–

**ਸਤਿਗੁਰ ਕੈ ਵਸਿ ਚਾਰਿ ਪਦਾਰਥ॥ ਤੀਨਿ ਸਮਾਏ ਏਕ ਕ੍ਰਿਤਾਰਥ॥[ਪੰਨਾ ੧੩੪੫**

ਭਾਵ ਧਰਮ, ਅਰਥ, ਕਾਮ ਮੋਖ ਚਾਰ ਪਦਾਰਥ ਸਤਿਗੁਰੂ ਜੀ ਦੇ ਵਸ ਵਿਚ ਹਨ ਉਨ੍ਹਾਂ ਵਿਚੋਂ ਤਿੰਨ ਪਦਾਰਥ (ਧਰਮ, ਅਰਥ, ਅਤੇ ਕਾਮ) ਮੁਕ ਜਾਂਦੇ ਹਨ ਚੌਥਾ (ਮੋਖ) ਪਦਾਰਥ ਸਫਲ ਹੁੰਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਜੋ ਖਾਲੀ ਹਿਰਦਿਆਂ ਨੂੰ ਭਰਨ ਵਾਲੇ ਹਨ, ਆਪਣੇ ਹਿਰਦੇ ਵਿਚ ਬੇਅੰਤ ਵਾਹਿਗੁਰੂ ਜੀ ਨੂੰ ਟਿਕਾ ਰਖਿਆ ਹੈ। ਆਪ ਜੀ ਵਿਚ 'ਦੁਖ ਭੰਜਨੁ' ਤੇ 'ਆਤਮ ਪ੍ਰਬੋਧੁ' ਵਾਲੇ ਵਿਸ਼ੇਸ਼ ਗੁਣ ਹਨ ਜਿਸ ਨਾਲ ਆਪ ਰੋਗੀਆਂ ਦੇ ਕਸ਼ਟ ਕਟਦੇ ਹਨ, ਦੁਖੀਆਂ ਦੇ ਦੁਖ ਦੂਰ ਕਰਦੇ ਹਨ ਕਿਉਂਕਿ ਆਪ ਜੀ ਨੇ ਆਪਣੇ ਮਨ ਵਿਚ ਅਕਾਲ ਪੁਰਖ ਨੂੰ ਸਿਮਰਿਆ ਹੈ।

ਆਮ ਮਨੁੱਖ ''ਸਦਾ ਚਾਇ ਹਰਿ ਭਾਇ'' ਵਾਲੀ ਬ੍ਰਿਤੀ ਵਿਚ ਨਹੀਂ ਰਹਿ ਸਕਦਾ ਕੇਵਲ

ਤੁਰੀਆ ਅਵਸਥਾ ਵਿਚ ਵਿਚਰਨ ਵਾਲੇ ਗੁਰੂ ਰਾਮਦਾਸ ਸਾਹਿਬ ਜੀ ਹੀ ਆਤਮ-ਰਸੀਆਂ ਵਾਲਾ ਇਹ ਰੰਗ ਮਾਣਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਗੁਰੂ ਅੰਗਦ ਸਾਹਿਬ, ਗੁਰੂ ਪਦ ਨੂੰ ਪ੍ਰਾਪਤ ਹੋਏ, ਉਨ੍ਹਾਂ ਤੋਂ ਸ੍ਰੀ ਗੁਰੂ ਅਮਰਦਾਸ ਜੀ ਵਰੋਸਾਏ ਜਿਨ੍ਹਾਂ ਨੇ ਰਬੀ ਹੁਕਮ ਨੂੰ ਮੰਨਿਆ ਅਤੇ ਸੰਗਤਾਂ ਵਿਚ ਹੁਕਮ ਮੰਨਣ ਦੀ ਜਾਚ ਸਿਖਾਈ। ਕਲ੍ਹ ਕਵੀ ਗੁਰੂ ਰਾਮਦਾਸ ਜੀ ਨੂੰ ਸੰਬੋਧਨ ਕਰਦੇ ਹੋਏ ਬੜੇ ਸਤਿਕਾਰ ਨਾਲ ਕਹਿੰਦਾ ਹੈ:

**.....ਤੈਂ ਅਟਲ ਅਮਰ ਪਦ ਪਾਇਓ ॥**

**ਸੰਤੋਖ ਸਰੋਵਰਿ ਬਸੈ, ਅਮਿਅ ਰਸੁ ਰਸਨ ਪ੍ਰਕਾਸੈ ॥ ਮਿਲਤ ਸਾਂਤਿ ਉਪਜੈ, ਦੁਰਤੁ ਦੂਰੰਤਰਿ ਨਾਸੈ ॥ ਸੁਖ ਸਾਗਰੁ ਪਾਇਅਉ ਦਿੰਤੁ, ਹਰਿ ਮਗਿ ਨ ਹੁਟੈ ॥ ਸੰਜਮੁ ਸਤੁ ਸੰਤੋਖੁ, ਸੀਲ ਸੰਨਾਹੁ ਮਫੁਟੈ ॥ ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ, ਜਗਿ ਜਸ ਤੂਰੁ ਬਜਾਇਅਉ ॥ ਗੁਰ ਰਾਮਦਾਸ, ਕਲ੍ਹੁਚਰੈ, ਤੈ ਅਭੈ ਅਮਰ ਪਦੁ ਪਾਇਅਉ ॥ ੬ ॥**

## ਉਚਾਰਨ ਸੇਧ

**ਫੁਟਕਲ:** 'ਬਿਧਨੈ' ਨੂੰ ਬਿਧ ਨੈ' ਪਦ ਛੇਦ ਕਰਨਾ ਠੀਕ ਨਹੀਂ ਹੈ, ਜਿਵੇਂ ਕਿ ਫਰੀਦਕੋਟ ਸਟੀਕ ਤੇ ਹੋਰ ਕਈ ਟੀਕਾਕਾਰਾਂ ਨੇ ਕੀਤਾ ਹੈ। 'ਬਜਾਇਅਉ' ਨੂੰ 'ਬਜਾਇਓ' ਨਹੀਂ ਪੜ੍ਹਨਾ। 'ਅਮਰ ਪਦੁ' ਦਾ ਉਚਾਰਨ 'ਅ-ਮਰ ਪਦੁ' ਹੈ। **ਬਿੰਦੀ ਸਹਿਤ:** ਹੈਂ।

**ਪਦ ਅਰਥ:** ਸਰੋਵਰਿ=ਸਰੋਵਰ ਵਿਚ। ਬਸੈ=ਵਸਦਾ ਹੈ। ਅਮਿਆ ਰਸ=ਅੰਮ੍ਰਿਤ ਦਾ ਰਸ। ਰਸਨ=ਰਸਨਾ ਨਾਲ। ਪ੍ਰਕਾਸੈ=ਪ੍ਰਗਟ ਕਰਦਾ ਹੈ। ਮਿਲਤ=ਮਿਲਦਿਆਂ। ਸਾਂਤਿ ਉਪਜੈ=ਸੀਤਲਤਾ (ਠੰਡ) ਪੈਦਾ ਹੁੰਦੀ ਹੈ। ਦੁਰਤੁ=ਪਾਪ। ਦੂਰੰਤਰਿ=ਦੂਰੋਂ ਹੀ। ਨਾਸੈ=ਨੱਸ (ਭਜ) ਜਾਂਦਾ ਹੈ। 'ਨਾਸੈ' ਪਦ ਦੇ ਅਰਥ ਨਾਸ ਹੋ ਜਾਂਦਾ ਹੈ ਜਿਵੇਂ ਕਿ 'ਦਰਪਣ' ਵਿਚ ਦਰਜ ਹਨ, ਠੀਕ ਨਹੀਂ ਕਿਉਂਕਿ 'ਦੂਰੰਤਰਿ' ਸ਼ਬਦ ਦਾ ਦੂਰੀ (ਫਾਸਲੇ) ਨਾਲ ਸੰਬੰਧ ਹੈ। ਦਿੰਤੁ=ਦਿੱਤਾ ਹੋਇਆ। ਹਰਿ ਮਗਿ ਨ ਹੁਟੈ=ਹਰੀ ਦੇ ਰਸਤੇ ਵਿੱਚ ਨਹੀਂ ਥੱਕਦਾ। ਸੀਲ=ਸ਼ਾਂਤ ਸੁਭਾਅ। ਸੰਨਾਹੁ=ਸੰਜੋਅ। ਮਫੁਟੈ=ਨਹੀਂ ਫੁਟਦੀ। ਪ੍ਰਮਾਣੁ=ਪ੍ਰਮਾਣੀਕ। ਬਿਧਨੈ=ਵਿਧਾਤੇ ਨੇ। ਜਗਿ=ਜਗਤ ਵਿਚ। ਜਸੁ ਤੂਰੁ=ਸ਼ੋਭਾ ਦਾ ਵਾਜਾ। ਤੈ=ਤੂੰ।

**ਅਰਥ:** (ਗੁਰੂ ਰਾਮਦਾਸ ਪਾਤਿਸ਼ਾਹ) ਸੰਤੋਖ ਦੇ ਸਰੋਵਰ ਵਿਚ ਵਸਦਾ ਹੈ (ਅਤੇ ਆਪਣੀ) ਰਸਨਾ ਨਾਲ ਨਾਮ-ਅੰਮ੍ਰਿਤ ਦਾ ਰਸ ਪ੍ਰਗਟ ਕਰਦਾ ਹੈ। (ਅਜਿਹੇ ਗੁਰੂ ਨੂੰ) ਮਿਲਦਿਆਂ (ਹਿਰਦੇ ਵਿਚ) ਸ਼ਾਂਤੀ ਪੈਦਾ ਹੁੰਦੀ ਹੈ (ਅਤੇ) ਪਾਪ ਦੂਰੋਂ ਨਸ ਜਾਂਦਾ ਹੈ।

(ਗੁਰੂ ਰਾਮਦਾਸ ਜੀ ਨੇ ਗੁਰੂ ਅਮਰਦਾਸ ਜੀ ਦਾ) ਦਿਤਾ ਹੋਇਆ ਸੁਖਾਂ ਦਾ ਸਮੁੰਦਰ (ਨਾਮ) ਪ੍ਰਾਪਤ ਕੀਤਾ ਹੈ (ਇਸ ਲਈ) ਪਰਮਾਤਮਾ ਦੇ ਰਸਤੇ ਵਿਚ ਥਕਦਾ ਨਹੀਂ ਹੈ। (ਗੁਰੂ ਰਾਮਦਾਸ ਜੀ ਦੀ)

ਸੰਜਮੁ ਸਤੁ ਸੰਤੋਖੁ ਰੂਪ ਸੰਜੋਅ, ਸੀਲ (ਸ਼ਾਂਤ ਸੁਭਾਅ ਕਾਰਨ) ਨਹੀਂ ਫੁਟਦੀ (ਟੁੱਟਦੀ)। ਵਿਧਾਤੇ ਨੇ (ਗੁਰੂ ਰਾਮਦਾਸ ਜੀ ਨੂੰ) ਪ੍ਰਮਾਣੀਕ (ਗੁਰੂ ਬਣਾਇਆ ਹੈ ਅਤੇ) ਜਗਤ ਵਿਚ (ਉਸ ਦੀ) ਸੋਭਾ ਦਾ ਵਾਜਾ ਵਜਾਇਆ ਹੈ। ਕਲ੍ਯ ਕਵੀ (ਕਥਨ ਕਰਦਾ ਹੈ ਹੇ ਗੁਰੂ ਰਾਮਦਾਸ (ਜੀ)! ਤੁਸਾਂ ਨਿਰਭਉ ਅਤੇ ਅਬਿਨਾਸ਼ੀ ਪਦ ਪ੍ਰਾਪਤ ਕੀਤਾ ਹੈ।੬।

## ਅਰਥ ਭੇਦ ਅਤੇ ਨਿਰਣੈ

**ਸਤਿਗੁਰੁ ਪ੍ਰਮਾਣੁ ਬਿਧਨੈ ਸਿਰਿਉ, ਜਗਿ ਜਸ ਤੂਰੁ ਬਜਾਇਅਉ ॥**

ਵਖ ਵਖ ਅਰਥ:

੧. ਸਤਿਗੁਰ ਅਮਰਦਾਸ ਸਾਹਿਬ ਜੀ ਦੇ (ਪ੍ਰਮਾਣ) ਤੁਲ ਹੀ ਆਪ ਕੋ (ਅਕਾਲ ਪੁਰਖ ਨੇ (ਸਿਰਿਉ) ਉਤਪਤ ਕੀਆ ਹੈ ਔ ਆਪ ਕੇ ਜਸ ਕਾ (ਤੂਰੁ) ਵਾਜਾ ਸਰਬ ਜਗਤ ਮੈਂ ਪ੍ਰਗਟਾਯਾ ਹੈ। [ਫ.ਸ.

੨. ਵਿਧਾਤੇ ਨੇ (ਗੁਰੂ ਰਾਮਦਾਸ ਨੂੰ) ਪ੍ਰਮਾਣੀਕ ਗੁਰੂ ਬਣਾਇਆ ਹੈ, ਅਤੇ ਜਗਤ ਨੇ ਉਸ ਦੇ ਜਸ ਦਾ ਵਾਜਾ ਵਜਾਇਆ। 'ਪ੍ਰਮਾਣੁ' ਦਾ ਅਰਥ ਬਰਾਬਰ ਜਾਂ ਤੁਲ ਨਹੀਂ ਹੋ ਸਕਦਾ ਕਿਉਂਕਿ ਸਤਿਗੁਰੂ ਅਤੇ 'ਪ੍ਰਮਾਣੁ' ਦੋਹਾਂ ਦੇ ਅੰਤ ਔਂਕੜ ਹੈ। [ਸ਼ਬਦਾਰਥ

੩. (ਗੁਰੂ ਰਾਮਦਾਸ ਜੀ ਨੂੰ) ਕਰਤਾਰ ਨੇ ਗੁਰੂ (ਅਮਰਦਾਸ ਜੀ) ਦੇ ਤੁੱਲ ਬਣਾਇਆ ਹੈ, ਜਗਤ ਨੇ (ਆਪ ਦੀ) ਸੋਭਾ ਦਾ ਵਾਜਾ ਵਜਾਇਆ ਹੈ। [ਦਰਪਣ

੪. ਬਿਧਾਤਾ ਨੇ ਸਤਿਗੁਰੂ (ਅਮਰਦਾਸ ਜੀ ਦੇ) ਬਰੋਬਰ ਹੀ (ਆਪ ਨੂੰ) ਪੈਦਾ ਕੀਤਾ ਹੈ ਜਗਤ ਵਿਚ ਜਸ ਦਾ ਨਗਾਰਾ ਵਜਾ ਦਿਤਾ ਹੈ। [ਸੰ.ਪੋ.

**ਨਿਰਣੈ:** ਫਰੀਦਕੋਟੀ ਸਟੀਕ ਅਤੇ ਸ਼ਬਦਾਰਥ ਵਿਚ ਵਿਦਵਾਨਾਂ ਨੇ 'ਬਿਧਨੈ' ਜੁੜਤ ਰੂਪ ਸ਼ਬਦ ਨੂੰ 'ਬਿਧ ਨੈ' ਪਦ-ਛੇਦ ਕੀਤਾ ਹੈ ਪਰ ਇਹ ਠੀਕ ਨਹੀਂ ਹੈ। ਇਹ ਸ਼ਬਦ ਉਸ ਤਰ੍ਹਾਂ ਦਾ ਹੈ ਜਿਵੇਂ ਕਰਤੈ, ਦਾਤੈ...। 'ਨੈ' ਪਦ ਦੇ ਅਰਥ 'ਨੇ' ਨਹੀਂ ਕਿਉਂਕਿ 'ਨੈ' ਪਦ 'ਪ੍ਰਤਯ' (Suffex) ਦਾ ਸੂਚਕ ਹੈ। ਗੁਰਬਾਣੀ ਵਿਆਕਰਣ ਦੇ ਪਖੋਂ 'ਪ੍ਰਮਾਣੁ' ਪਦ ਦੇ ਅਰਥ ਪ੍ਰਮਾਣੀਕ ਹੀ ਠੀਕ ਹਨ।

## ਸਾਰਥਕ ਵੀਚਾਰ

ਕਲ੍ਯ ਕਵੀ ਸ੍ਰੀ ਗੁਰੂ ਰਾਮਦਾਸ ਜੀ ਦੀ ਵਡਿਆਈ ਪ੍ਰਗਟ ਕਰਦਿਆਂ ਲਿਖਦਾ ਹੈ ਕਿ ਆਪ ਜੀ ਦਾ ਅੰਤਹਕਰਣ ਸੰਤੋਖ ਦੇ ਸਰੋਵਰ ਵਿਚ ਵਸਦਾ ਹੈ ਅਤੇ ਆਪ ਜੀ ਦੀ ਰਸਨਾ ਨਾਮ ਦੇ ਅੰਮ੍ਰਿਤ-ਰਸ ਨੂੰ ਪ੍ਰਕਾਸ਼ਦੀ ਹੈ। ਆਪ ਜੀ ਨੂੰ ਮਿਲਦਿਆਂ ਭਾਵ ਦਰਸ਼ਨ ਕਰਦੇ ਸਾਰ ਹੀ ਆਤਮਿਕ ਠੰਢ ਪੈ ਜਾਂਦੀ ਹੈ। ਤ੍ਰਿਸ਼ਨਾ, ਈਰਖਾ ਤੇ ਕ੍ਰੋਧ ਦੀ ਅਗਨੀ ਬੁਝ ਜਾਂਦੀ ਹੈ, ਸ਼ਾਂਤੀ ਉਤਪੰਨ ਹੋ ਜਾਂਦੀ ਹੈ। ਮਾਇਆ ਦੀ ਪ੍ਰੀਤੀ ਵਾਲੇ ਸੁਭਾਵ ਕਾਰਨ ਇਸ ਮਨ ਨੂੰ ਜੋ ਜਨਮਾਂ ਜਨਮਾਂ ਦੀ ਮੈਲ ਲਗੀ ਹੋਈ ਹੈ, ਉਹ ਸਤਿ ਸੰਤੋਖ ਦੇ ਸਰੋਵਰ ਵਿਚ ਨ੍ਹਾਤਿਆਂ ਦੂਰ ਹੋ ਜਾਂਦੀ ਹੈ। ਭਾਵ ਜਨਮ ਜਨਮ ਦੇ ਸੰਸਕਾਰ ਨਾਸ਼ ਹੋ ਜਾਂਦੇ

ਹਨ। ਗੁਰੂ ਪਾਤਿਸ਼ਾਹ ਜੀ ਨੇ ਸੰਜਮ, ਸਤਿ, ਸੰਤੋਖ ਸੀਲ (ਸ਼ਾਂਤ ਸੁਭਾਵ) ਆਦਿ ਦੈਵੀ ਗੁਣਾਂ ਦੀ ਸੰਨਾਹ (ਜ਼ਿਰਹ) ਪਾਈ ਹੋਈ ਹੈ ਜਿਸ ਨੂੰ ਕੋਈ ਸ਼ਸਤਰ ਵਿੰਨ ਨਹੀਂ ਸਕਦਾ। ਮਫੁਟੈ ਦਾ ਭਾਵ ਕੋਈ ਫੋੜ ਨਹੀਂ ਸਕਦਾ ਕਿਉਂਕਿ ਆਪ ਜੀ ਨੇ ਸੁਖ ਸਾਗਰ ਵਾਹਿਗੁਰੂ ਜੀ ਨੂੰ ਪਾ ਲਿਆ ਹੈ। ਇਸ ਕਰਕੇ ਹਰੀ ਦੇ ਮਾਰਗ ਵਿਚ ਕੋਈ ਰੁਕਾਵਟ ਨਹੀਂ ਪੈ ਸਕਦੀ। 'ਮਗਿ ਨ ਹੁਟੈ' ਤੋਂ ਭਾਵ ਹੈ ਇਸ ਮਾਰਗ ਵਿਚ ਸਾਧਨਾਂ ਕਰਦਿਆਂ ਥਕਾਵਟ ਮਹਿਸੂਸ ਨਹੀਂ ਹੁੰਦੀ, ਆਪ ਭਜਨ ਬੰਦਗੀ ਵਿਚ ਲਗੇ ਰਹਿੰਦੇ ਹਨ। ਪਰਮਾਤਮਾ ਅਟਲ ਪ੍ਰਤਾਪੀ ਰਾਜਾ ਹੈ। ਉਹ ਵੇਖਦਾ ਹੈ ਜਿਹੜਾ ਜਗਿਆਸੂ ਪ੍ਰੇਮ ਨਾਲ ਸਿਮਰਨ ਕਰਦਾ ਹੈ ਉਸ ਨੂੰ ਬ੍ਰਹਮ ਗਿਆਨ ਰੂਪੀ ਧਨ ਦਿੰਦਾ ਹੈ। ਜੋ ਬ੍ਰਹਮ-ਗਿਆਨ ਦੀ ਪ੍ਰਾਪਤੀ ਮਗਰੋਂ ਭੀ ਭਗਤੀ ਵਾਲੀ ਕਾਰ ਨਹੀਂ ਛਡਦਾ ਉਸ ਨੂੰ ਜੀਵਨ ਮੁਕਤ-ਪਦ ਬਖਸ਼ਦਾ ਹੈ, ਪ੍ਰੰਤੂ ਪ੍ਰਭੂ ਦਾ ਪ੍ਰੇਮੀ ਸਿਮਰਨ ਕਰਦਾ ਥਕਦਾ ਹੀ ਨਹੀਂ। ਉਸ ਦੇ ਹਿਰਦੇ ਦੀ ਇਹ ਚਾਹਨਾ ਹੁੰਦੀ ਹੈ ਕਿ "ਕੀਰਤਨ ਨਾਮੁ ਸਿਮਰਤ ਰਹਉ, ਜਬ ਲਗੁ ਘਟਿ ਸਾਸੁ॥" ਉਸ ਦੇ ਅੰਦਰ ਪ੍ਰਭੂ ਮਿਲਾਪ ਦੀ ਲਗਨ ਬਣੀ ਰਹਿੰਦੀ ਹੈ ਜਿਵੇਂ ਸ਼ੇਖ ਫਰੀਦ ਜੀ ਆਖਦੇ ਹਨ:-

**ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨਿ ॥**
**ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨਿ ॥** [ਪੰਨਾ ੧੩੮੪

ਗੁਰੂ ਰਾਮਦਾਸ ਜੀ ਨੂੰ ਬਿਧਾਤੇ ਨੇ ਸਿਰਜਿਆ ਹੈ ਅਤੇ ਸਾਰੇ ਜਹਾਨ ਵਿਚ ਆਪ ਦੇ ਜਸ ਦਾ ਨਗਾਰਾ ਵਜ ਰਿਹਾ ਹੈ ਭਾਵ ਚਾਰਾਂ ਕੁੰਟਾਂ ਵਿਚ ਆਪ ਜੀ ਦੀ ਕੀਰਤੀ ਹੋ ਰਹੀ ਹੈ। ਕਲ ਕਵੀ ਅੰਤ ਵਿਚ ਗੁਰੂ ਰਾਮਦਾਸ ਜੀ ਦੇ ਸਨਮੁਖ ਹੋ ਕੇ ਆਖਦਾ ਹੈ, ਹੇ ਗੁਰੂ ਰਾਮਦਾਸ ਜੀ! ਤੁਸਾਂ ਭੈ ਅਤੇ ਮੌਤ ਤੋਂ ਰਹਿਤ ਸਭ ਤੋਂ ਉਚਾ ਪਦ ਪ੍ਰਾਪਤ ਕੀਤਾ ਹੈ, ਇਸ ਲਈ ਆਪ ਜੀ ਮਹਾਨ ਹੋ।

**ਜਗੁ ਜਿਤਉ ਸਤਿਗੁਰ ਪ੍ਰਮਾਣੁ, ਮਨਿ ਏਕੁ ਧਿਆਯਉ ॥ ਧਨਿ ਧਨਿ ਸਤਿਗੁਰ ਅਮਰਦਾਸੁ, ਜਿਨਿ ਨਾਮੁ ਦ੍ਰਿੜਾਯਉ ॥ ਨਵ ਨਿਧਿ ਨਾਮੁ ਨਿਧਾਨੁ, ਰਿਧਿ ਸਿਧਿ ਤਾ ਕੀ ਦਾਸੀ ॥ ਸਹਜ ਸਰੋਵਰੁ ਮਿਲਿਓ, ਪੁਰਖੁ ਭੇਟਿਓ ਅਬਿਨਾਸੀ ॥ ਆਦਿ ਲੇ ਭਗਤ ਜਿਤੁ ਲਗਿ ਤਰੇ, ਸੋ ਗੁਰਿ ਨਾਮੁ ਦ੍ਰਿੜਾਇਅਉ ॥ ਗੁਰ ਰਾਮਦਾਸ ਕਲੁਚਰੈ, ਤੈ ਹਰਿ ਪ੍ਰੇਮ ਪਦਾਰਥੁ ਪਾਇਅਉ ॥ ੭ ॥**

## ਉਚਾਰਨ ਸੇਧ

**ਫੁਟਕਲ** : 'ਧਿਆਯਉ' ਨੂੰ 'ਧਿਆਇਅਉ' ਅਤੇ 'ਦ੍ਰਿੜਾਯਉ' ਦਾ ਉਚਾਰਨ 'ਦ੍ਰਿੜਾਇਅਉ' ਕਰਨਾ ਹੈ।

**ਪਦ ਅਰਥ:** ਜਿਤਉ=ਜਿਤਿਆ ਹੈ। ਸਤਿਗੁਰ ਪ੍ਰਮਾਨਿ=ਪ੍ਰਮਾਣੀਕ ਸਤਿਗੁਰੂ ਨੇ। ਮਨਿ=ਮਨ ਵਿਚ। ਜਿਨਿ=ਜਿਸ ਨੇ। ਦ੍ਰਿੜਾਯਉ=ਦ੍ਰਿੜ ਕਰਾਇਆ ਹੈ। ਨਵਨਿਧਿ=ਨੌਂ ਨਿਧਾਂ। ਰਿਧਿ ਸਿਧਿ=ਕਰਾਮਾਤੀ ਸ਼ਕਤੀਆਂ। ਤਾ ਕੀ=ਉਸ (ਗੁਰੂ ਰਾਮਦਾਸ ਜੀ) ਦੀ। ਦਾਸੀ=ਸੇਵਕਾਣੀ। ਸਹਜ

ਸਰੋਵਰੁ=ਸਹਿਜ (ਗਿਆਨ) ਦਾ ਸਰੋਵਰੁ। ਪੁਰਖੁ ਭੇਟਿਓ ਅਬਿਨਾਸੀ=ਅਬਿਨਾਸ਼ੀ ਸਰਬ ਵਿਆਪਕ ਪ੍ਰਭੂ ਮਿਲ ਗਿਆ ਹੈ। ਆਦਿਲੇ=ਮੁਢਲੇ, ਪਹਿਲੇ ਕਾਲ ਦਾ। ਜਿਤੁ ਲਗਿ ਤਰੇ=ਜਿਸ (ਨਾਮ) ਨਾਲ ਲਗ ਕੇ ਤਰ ਗਏ। ਸੋ=ਉਹ (ਨਾਮ)। ਗੁਰਿ=ਗੁਰੂ (ਅਮਰਦਾਸ) ਜੀ ਨੇ।

**ਅਰਥ:** ਪ੍ਰਮਾਣੀਕ ਸਤਿਗੁਰੂ (ਰਾਮਦਾਸ ਜੀ ! ਆਪ ਜੀ ਨੇ ਆਪਣੇ) ਮਨ ਵਿਚ ਇਕ (ਅਕਾਲ ਪੁਰਖ) ਨੂੰ ਧਿਆਇਆ ਹੈ, (ਅਤੇ) ਜਗਤ ਨੂੰ ਜਿਤਿਆ ਹੈ। ਸਤਿਗੁਰੂ ਅਮਰਦਾਸੁ (ਪਾਤਿਸ਼ਾਹ) ਧੰਨ ਹੈ ਧੰਨ ਹੈ ਜਿਸ ਨੇ (ਗੁਰੂ ਰਾਮਦਾਸ ਜੀ ਨੂੰ) ਨਾਮ ਦ੍ਰਿੜ੍ਹ ਕਰਾਇਆ ।

ਨੌ ਨਿਧੀਆਂ (ਭਾਵ ਸ਼ਕਤੀਆਂ ਦਾ) ਨਾਮ ਰੂਪੀ ਖਜ਼ਾਨਾ ਅਤੇ ਰਿਧੀ ਸਿਧੀ ਤੇ ਨਿਧੀ (ਹਰੇਕ ਸ਼ਕਤੀ) ਉਸ (ਗੁਰੂ ਰਾਮਦਾਸ ਜੀ) ਦੀ ਦਾਸੀ (ਸੇਵਕਾਣੀ) ਹੈ। (ਗੁਰੂ ਰਾਮਦਾਸ ਜੀ ਨੂੰ) ਸਹਜ (ਗਿਆਨ) ਦਾ ਸਰੋਵਰ, ਅਬਿਨਾਸ਼ੀ ਪੁਰਖ (ਸਰਬ ਵਿਆਪਕ ਪ੍ਰਭੂ) ਮਿਲ ਪਿਆ ਹੈ।

ਜਿਸ (ਨਾਮ ਨਾਲ) ਲਗ ਕੇ ਮੁੱਢ ਤੋਂ ਲੈ ਕੇ (ਹੁਣ ਤਕ ਸਾਰੇ) ਭਗਤ ਤਰਦੇ ਆਏ ਹਨ, ਉਹ ਨਾਮ ਗੁਰੂ (ਅਮਰਦਾਸ ਜੀ) ਨੇ (ਗੁਰੂ ਰਾਮਦਾਸ ਜੀ ਨੂੰ) ਦ੍ਰਿੜ ਕਰਾਇਆ ਹੈ। ਕਲ ਕਵੀ ਆਖਦਾ ਹੈ ਕਿ ਹੇ ਗੁਰੂ ਰਾਮਦਾਸ ਜੀ! ਤੁਸਾਂ ਹਰੀ (ਨਾਮ) ਦਾ ਪ੍ਰੇਮ-ਪਦਾਰਥ ਪ੍ਰਾਪਤ ਕਰ ਲਿਆ ਹੈ।੭।

## ਅਰਥ ਭੇਦ ਅਤੇ ਨਿਰਣੈ

**ਆਦਿ ਲੇ ਭਗਤ ਜਿਤ ਲਗਿ ਤਰੇ, ਸੋ ਗੁਰਿ ਨਾਮੁ ਦ੍ਰਿੜਾਇਅਉ ॥**

ਇਸ ਪੰਗਤੀ ਵਿਚ 'ਆਦਿਲੇ' ਤੇ 'ਆਦਿ ਲੇ' ਦੋ ਤਰ੍ਹਾਂ ਪਾਠ ਕੀਤਾ ਜਾਂਦਾ ਹੈ। ਕਿਸੇ ਟੀਕਾਕਾਰ ਨੇ ਜੁੜਤ ਜਾਂ ਪਦ-ਛੇਦ ਪਾਠ ਕਰਨਾ ਕਿਉਂ ਤੇ ਕਿਵੇਂ ਠੀਕ ਹੈ, ਕੋਈ ਵੀਚਾਰ ਨਹੀਂ ਦਿਤੇ:-

੧ ਆਦਿ ਲੇ ਭਗਤ=ਪੂਰਬਲੇ ਕਬੀਰ ਜੀ ਆਦੀ ਭਗਤ। [ਫ. ਸ.

੨. ਆਦਿ ਲੇ=ਮੁਢ ਤੋਂ ਲੈ ਕੇ । [ਸ਼ਬਦਾਰਥ, ਦਰਪਣ

੩. ਆਦਿਲੇ ਭਗਤ ਪਹਿਲੇ ਭਗਤ। [ਸੰਤ ਸੰਪੂਰਨ ਸਿੰਘ ਜੀ

੪. ਆਦਿਲੇ ਭਗਤ=ਪੂਰਬਲੇ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ** ਪੰਜਾਬੀ ਮਹਾਨ ਕੋਸ਼ ਵਿਚ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਆਦਿਲੇ' ਜੁੜਤ ਰੂਪ ਵਿਚ ਪਾਠ ਦਿਤਾ ਹੈ ਅਤੇ ਇਹੋ ਪੰਗਤੀ ਦਿਤੀ ਹੈ ਅਰਥ ਕੀਤੇ ਹਨ- ਆਦਿ ਕਾਲ ਦੇ, ਪਹਿਲੇ। 'ਗੁਰ ਸਬਦ ਰਤਨ ਪ੍ਰਕਾਸ਼' ਦੇ ਕਰਤਾ ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਨੇ ਵੀ 'ਆਦਿ ਲੇ' ਪਾਠ ਪਦ ਛੇਦ ਰੂਪ ਵਿੱਚ ਦਿੱਤਾ ਹੈ। ਅਰਥ ਵਿਸਥਾਰ ਲਈ ਇਹ ਸਰੂਪ ਗੁਣਕਾਰੀ ਹੈ।

## ਸਾਰਥਕ ਵੀਚਾਰ

ਇਕ ਮਨ ਹੋ ਕੇ ਇਕ ਵਾਹਿਗੁਰੂ ਜੀ ਦਾ ਸਿਮਰਨ ਕਰਨਾ ਬੜਾ ਸ਼ਕਤੀਸ਼ਾਲੀ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਫੁਰਮਾਨ ਹੈ:–

**ਏਕ ਚਿਤ ਜਿਹ ਇਕ ਛਿਨ ਧਿਆਯੋ॥ ਕਾਲ ਫਾਸ ਕੇ ਬੀਚ ਨ ਆਯੋ॥**

ਜਿਨ੍ਹਾਂ ਮਹਾਂਪੁਰਸ਼ਾਂ ਦੇ ਮਨ ਨੂੰ ਜਿਤ ਲਿਆ ਹੈ, ਜਗਤ ਉਤੇ ਉਨ੍ਹਾਂ ਨੇ ਹੀ ਵਿਜੇ ਪਾਈ ਹੈ। ਜਪੁਜੀ ਸਾਹਿਬ ਵਿਚ ਰੋਜ਼ ਪੜ੍ਹਦੇ ਹਾਂ:

**ਮਨਿ ਜੀਤੈ ਜਗੁ ਜੀਤੁ ॥**

ਸ੍ਰੀ ਗੁਰੂ ਰਾਮਦਾਸ ਜੀ ਨੇ ਇਕ ਵਾਹਿਗੁਰੂ ਜੀ ਦਾ ਜਾਪ ਕੀਤਾ ਜਿਸ ਦੇ ਫਲ ਸਰੂਪ ਜਗਤ ਨੂੰ ਜਿਤਿਆ। ਇਹ ਸਾਰੀ ਬਰਕਤ ਸ੍ਰੀ ਗੁਰੂ ਅਮਰਦਾਸ ਜੀ ਦੀ ਹੈ ਜਿਨ੍ਹਾਂ ਨੇ ਗੁਰੂ ਰਾਮਦਾਸ ਜੀ ਨੂੰ ਨਾਮ ਦ੍ਰਿੜ ਕਰਾਇਆ। ਰਿਧੀਆਂ ਸਿਧੀਆਂ ਨਾਮ ਜਪਣ ਵਾਲੇ ਗੁਰੂ ਰਾਮਦਾਸ ਜੀ ਦੀਆਂ ਦਾਸੀਆਂ ਹਨ। ਅਸਲ ਵਿਚ ਸਹਜ (ਗਿਆਨ ਤੇ ਸ਼ਾਂਤੀ ਦੇ) ਸਰੋਵਰ ਸ੍ਰੀ ਗੁਰੂ ਅਮਰਦਾਸ ਜੀ ਆਪ ਜੀ ਨੂੰ ਮਿਲੇ ਹਨ ਜਿਨ੍ਹਾਂ ਦੀ ਬਖਸ਼ਿਸ਼ ਸਦਕਾ ਆਪ ਜੀ ਨੂੰ ਅਬਿਨਾਸ਼ੀ ਅਕਾਲ ਪੁਰਖ ਦਾ ਮਿਲਾਪ ਹੋਇਆ ਹੈ।

ਇਸ ਛੰਦ ਵਿਚ ਕਵੀ ਜੀ ਨੇ ਸੰਗਤਾਂ ਦਾ ਇਕ ਵਿਸ਼ੇਸ਼ ਗਲ ਵੱਲ ਧਿਆਨ ਦਿਵਾਇਆ ਹੈ ਕਿ ਹੁਣ ਤਕ ਜਿਤਨੇ ਭਗਤ ਹੋਏ ਹਨ, ਧ੍ਰੂ ਪ੍ਰਹਿਲਾਦ ਕਬੀਰ ਆਦਿਕ ਸਾਰੇ ਨਾਮ ਦੇ ਆਸਰੇ ਹੀ ਸੰਸਾਰ ਸਾਗਰ ਤੋਂ ਪਾਰ ਹੋਏ ਹਨ। ਗਲ ਕੀ ਸਾਰੀਆਂ ਰਿਧੀਆਂ ਸਿਧੀਆਂ ਦਾ ਖਜ਼ਾਨਾ ਪਰਮੇਸ਼ਰ ਦਾ ਨਾਮ ਹੈ।

ਸੰਸਾਰ ਦੇ ਸਾਰੇ ਪਦਾਰਥ ਦੁਖ ਰੂਪ ਹਨ ਅਤੇ ਕੇਵਲ ਪਰਮਾਤਮਾ ਦਾ ਨਾਮ ਜੋ ਪ੍ਰੇਮ-ਪਦਾਰਥ ਹੈ, ਹੇ ਗੁਰੂ ਰਾਮਦਾਸ ਜੀ! ਆਪ ਜੀ ਨੇ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਕਰਕੇ ਪ੍ਰਾਪਤ ਕੀਤਾ ਹੈ। 'ਪ੍ਰੇਮ ਪਦਾਰਥ' ਕੀ ਹੈ? ਇਸ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਸੋਰਠਿ ਰਾਗ ਵਿਚ ਇਉਂ ਸਪਸ਼ਟ ਕੀਤਾ ਹੈ:-

**ਪ੍ਰੇਮੁ ਪਦਾਰਥੁ ਨਾਮੁ ਹੈ ਭਾਈ, ਮਾਇਆ ਮੋਹ ਬਿਨਾਸੁ॥**
**ਤਿਸੁ ਭਾਵੈ ਤਾ ਮੇਲਿ ਲਏ ਭਾਈ, ਹਿਰਦੈ ਨਾਮ ਨਿਵਾਸੁ॥** [ਪੰਨਾ ੬੪੦

**ਪ੍ਰੇਮ ਭਗਤਿ ਪਰਵਾਹ, ਪ੍ਰੀਤਿ ਪੁਬਲੀ ਨ ਹੁਟਇ ॥ ਸਤਿਗੁਰ ਸਬਦੁ ਅਥਾਹੁ, ਅਮਿਅ ਧਾਰਾ ਰਸੁ ਗੁਟਇ ॥ ਮਤਿ ਮਾਤਾ ਸੰਤੋਖੁ ਪਿਤਾ, ਸਰਿ ਸਹਜ ਸਮਾਯਉ ॥ ਆਜੋਨੀ ਸੰਭਵਿਅਉ, ਜਗਤੁ ਗੁਰ ਬਚਨਿ ਤਰਾਯਉ ॥ ਅਬਿਗਤ ਅਗੋਚਰੁ ਅਪਰਪਰੁ ਮਨਿ ਗੁਰ ਸਬਦੁ ਵਸਾਇਅਉ ॥ ਗੁਰ ਰਾਮਦਾਸ, ਕਲ੍ਯੁਚਰੈ, ਤੈ ਜਗਤ ਉਧਾਰਣੁ ਪਾਇਅਉ ॥ ੮ ॥**

## ਉਚਾਰਨ ਸੇਧ

**ਫੁਟਕਲ:** (੧) ਹੁਟਇ ਤੇ ਗੁਟਇ ਦਾ ਉਚਾਰਨ 'ਹੁਟੇ ਗੁਟੇ' ਨਹੀਂ ਕਰਨਾ ਚਾਹੀਦਾ। ਸ਼ਬਦ ਸਰੂਪ ਅਨੁਸਾਰ 'ਇ' ਦਾ ਸੂਖਮ ਲੈਅ ਵਿੱਚ ਉਚਾਰਨ ਕਰਨਾ ਚਾਹੀਦਾ ਹੈ।

(੨) 'ਸਮਾਯਉ ਤੇ ਤਰਾਯਉ' ਨੂੰ 'ਸਮਾਇਅਉ ਤੇ ਤਰਾਇਅਉ' ਉਚਾਰਨਾ ਚਾਹੀਦਾ ਹੈ।

(੩) 'ਸੰਭਵਿਅਉ' ਦਾ ਸਹੀ ਉਚਾਰਨ 'ਸੰ-ਭਵਿਓ' ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਪ੍ਰੇਮ ਭਗਤਿ ਪਰਵਾਹ=ਪ੍ਰੇਮਾ ਭਗਤੀ ਦਾ ਵਹਾਉ। ਪ੍ਰਬਲੀ=ਪੂਰਬਲੀ। ਨ ਹੁਟਇ=ਨਹੀਂ ਥਕਦੀ (ਮੁਕਦੀ)। ਅਥਾਹ=ਡੂੰਘਾ। ਅਮਿਅ ਧਾਰਾ=ਅੰਮ੍ਰਿਤ ਧਾਰਾ। ਗੁਟਇ=ਗਟ ਗਟ ਕਰਕੇ ਪੀ ਰਹੇ ਹਨ। ਸਰਿ ਸਹਜ=ਸਹਜ ਦੇ ਸਰੋਵਰ ਵਿਚ। ਸਮਾਯਉ=ਲੀਨ ਹੋਇਆ ਹੈ। ਆਜੋਨੀ= ਜੂਨਾਂ ਤੋਂ ਰਹਿਤ। ਸੰਭਵਿਅਉ=ਸੈਭੰ, ਆਪਣੇ ਆਪੇ ਤੋਂ ਪ੍ਰਕਾਸ਼ਮਾਨ। ਗੁਰ ਬਚਨਿ=ਗੁਰੂ ਦੇ ਬਚਨਾ ਰਾਹੀਂ।

ਅਬਿਗਤ=ਅਵਿਅਕਤ, ਅਦਿਖ ਪ੍ਰਭੂ। ਅਗੋਚਰ=ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਅਪਰ ਪਰੇ=ਪਰੇ ਤੋਂ ਪਰੇ, ਬੇਅੰਤ। ਮਨਿ=ਮਨ ਵਿਚ। ਜਗਤ ਉਧਾਰਣੁ=ਜਗਤ ਤੋਂ ਤਾਰਨ ਵਾਲਾ ਹਰੀ।

**ਅਰਥ :** (ਗੁਰੂ ਰਾਮਦਾਸ ਜੀ ਦੇ ਹਿਰਦੇ ਵਿਚ) ਪ੍ਰੇਮਾ-ਭਗਤੀ ਦੇ ਪਰਵਾਹ (ਵਹਿ ਰਹੇ ਹਨ ਅਤੇ ਪ੍ਰਭੂ ਨਾਲ ਜੋ) ਪੂਰਬਲੀ ਪ੍ਰੀਤਿ ਹੈ (ਉਹ) ਨਹੀਂ ਥਕਦੀ (ਮੁਕਦੀ)। ਸਤਿਗੁਰੂ (ਅਮਰਦਾਸ ਜੀ) ਦਾ ਜੋ ਅਥਾਹ ਸ਼ਬਦ ਹੈ (ਉਸ ਦੀ) ਅੰਮ੍ਰਿਤ ਧਾਰਾ ਦਾ ਰਸ (ਗੁਰੂ ਰਾਮਦਾਸ ਪਾਤਿਸ਼ਾਹ) ਗਟ ਗਟ ਕਰਕੇ (ਭਾਵ ਪ੍ਰੇਮ ਤੇ ਮਸਤੀ ਨਾਲ) ਪੀ ਰਹੇ ਹਨ।

(ਉਚੀ) ਮਤਿ (ਗੁਰੂ ਰਾਮਦਾਸ ਜੀ ਦੀ) ਮਾਤਾ (ਸਮਾਨ), ਸੰਤੋਖ ਪਿਤਾ (ਸਮਾਨ ਅਤੇ ਹਿਰਦਾ) ਸਹਜ ਦੇ ਸਰੋਵਰ (ਪਰਮਾਤਮਾ) ਵਿਚ ਲੀਨ ਹੋਇਆ ਰਹਿੰਦਾ ਹੈ। (ਆਪ ਜੀ) ਜੂਨਾਂ ਤੋਂ ਰਹਿਤ, ਆਪਣੇ ਆਪ ਤੋਂ ਪ੍ਰਕਾਸ਼ਮਾਨ ਹਨ (ਅਤੇ) ਗੁਰੂ ਦੇ ਬਚਨਾ ਦੁਆਰਾ (ਸਾਰੇ) ਜਗਤ ਨੂੰ (ਭਵ ਸਾਗਰ ਤੋਂ) ਤਾਰ ਦਿਤਾ ਹੈ।

(ਗੁਰੂ ਰਾਮਦਾਸ ਜੀ) ਅਦਿਖ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, (ਮਾਨੋ) ਬੇਅੰਤ ਹਰੀ ਦਾ ਰੂਪ ਹਨ, (ਆਪਣੇ) ਮਨ ਵਿਚ ਸਤਿਗੁਰੂ ਦਾ ਸ਼ਬਦ ਵਸਾਇਆ ਹੋਇਆ ਹੈ। ਕਲ੍ਹ ਕਵੀ ਆਖਦਾ ਹੈ ਹੇ ਗੁਰੂ ਰਾਮਦਾਸ ਜੀ! ਤੁਸਾਂ ਜਗਤ ਨੂੰ (ਭਵ ਸਾਗਰ ਤੋਂ) ਤਾਰਨ ਵਾਲਾ (ਹਰੀ) ਪਾ ਲਿਆ ਹੈ।੮।

## ਸਾਰਥਕ ਵੀਚਾਰ

ਕਲ੍ਹ ਕਵੀ, ਸ੍ਰੀ ਗੁਰੂ ਰਾਮਦਾਸ ਜੀ ਦੇ ਗੁਣਾਂ ਦੀ ਪ੍ਰਸੰਸਾ, ਸੰਬੋਧਨ ਰੂਪ ਵਿਚ ਕਰ ਰਹੇ ਹਨ। ਹੇ ਸਤਿਗੁਰੂ ਜੀ ! ਆਪ ਜੀ ਦੇ ਹਿਰਦੇ ਵਿਚ ਪ੍ਰੇਮਾ-ਭਗਤੀ ਦਾ ਪਰਵਾਹ ਚਲ ਰਿਹਾ ਹੈ, ਪਰ ਇਹ ਪ੍ਰੀਤਿ ਵਿਖਾਵੇ ਦੀ ਨਹੀਂ, ਧੁਰ ਦਰਗਾਹੋਂ ਆਪ ਜੀ ਦੇ ਹਿੱਸੇ ਆਈ ਹੈ। ਇਥੇ ਪ੍ਰੀਤਿ 'ਨ ਹੁਟਇ' ਤੋਂ ਭਾਵ ਥਕਣ ਟੁੱਟਣ ਵਾਲੀ ਪ੍ਰੀਤਿ ਨਹੀਂ ਹੈ। ਇਸ ਪ੍ਰੀਤਿ ਦੀ ਤਾਂਘ, ਇਸ ਪ੍ਰੀਤਿ ਦਾ ਰੂਪ, ਇਸ ਪ੍ਰੀਤਿ ਦਾ ਪ੍ਰਸੰਗ ਭਗਤ ਰਵਿਦਾਸ ਜੀ ਵਾਲੀ ਪ੍ਰੀਤਿ ਵਾਂਗੂੰ ਹੈ:--

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥**
**ਮੈ ਤਉ ਮੋਲਿ ਮਹਗੀ ਲਈ, ਜੀਅ ਸਟੈ ॥** [ਪੰਨਾ ੬੯੪

ਗੁਰਬਾਣੀ ਚੋਂ ਸਾਨੂੰ ਇਹ ਸੇਧ ਮਿਲਦੀ ਹੈ ਕਿ ਜਿਸ ਜਗਿਆਸੂ ਦੇ ਹਿਰਦੇ ਵਿਚ ਰਾਮ ਦੀ ਪ੍ਰੀਤਿ ਨਹੀਂ ਤਾਂ ਉਸ ਦੇ ਸਾਰੇ ਕਰਮ ਵਿਅਰਥ ਹਨ।

ਗੁਰੂ ਅਰਜਨ ਦੇਵ ਜੀ ਅੰਮ੍ਰਿਤ ਬਚਨ ਹਨ:–

**ਹਉ ਹਉ ਕਰਤੇ ਕਰਮ ਰਤ, ਤਾ ਕੋ ਭਾਰੁ ਅਫਾਰ ॥**

**ਪ੍ਰੀਤਿ ਨਹੀ ਜਉ ਨਾਮ ਸਿਉ, ਤਉ ਏਊ ਕਰਮ ਬਿਕਾਰ॥** [ਪੰਨਾ ੨੫੨

ਹੇ ਗੁਰੂ ਰਾਮਦਾਸ ਜੀਓ! ਆਪ ਜੀ ਸਤਿਗੁਰੂ ਦੇ ਬਖਸ਼ੇ ਹੋਏ ਸ਼ਬਦ ਰੂਪੀ ਅਥਾਹ ਸੋਮੇ ਦੀ ਅੰਮ੍ਰਿਤ ਧਾਰਾ ਹੋ। ਜਿਵੇਂ ਵੱਡੇ ਵੱਡੇ ਘੁਟ ਭਰਨ ਨਾਲ ਗਲੇ ਵਿਚ ਗਟ ਗਟ ਦੀ ਆਵਾਜ਼ ਆਉਂਦੀ ਹੈ ਤਿਵੇਂ ਆਪ ਜੀ ਨਾਮ ਦੇ ਰਸ ਨੂੰ ਗਟ ਗਟ ਕਰਕੇ ਪੀ ਰਹੇ ਹੋ। ਗੁਰੂ ਰਾਮਦਾਸ ਜੀ ਦੇ ਪਾਵਨ ਵਾਕ ਹਨ:--

**ਮਨਿ ਹਰਿ ਹਰਿ ਵਸਿਆ, ਗੁਰਮਤਿ ਹਰਿ ਰਸਿਆ ॥**

**ਹਰਿ ਹਰਿ ਰਸ ਗਟਾਕ ਪੀਆਉ ਜੀਉ ॥**

**ਮਨਿ ਨਾਮੁ ਜਪਾਨਾ ਹਰਿ ਹਰਿ ਮਨਿ ਭਾਨਾ,**

**ਹਰਿ ਭਗਤ ਜਨਾ ਮਨਿ ਚਾਉ ਜੀਉ ॥** [ਪੰਨਾ ੪੪੭

**ਗੁਰ ਤੁਠੈ ਮਨੁ ਪਰਬੋਧਿਆ, ਹਰਿ ਪੀਆ ਰਸੁ ਗਟਕੇ॥** [ਪੰਨਾ ੭੩੧

ਅਲਮਸਤ ਮਤਵਾਰੇ ਨਾਮੀ ਵਾਂਗ ਆਪ ਜੀ ਨੇ ਹਰਿ-ਰਸ ਪੀਤਾ, ਆਪ ਜੀ ਨੇ 'ਮਾਤਾ ਮਤਿ ਪਿਤਾ ਸੰਤੋਖੁ॥ ਸਤਿ ਭਾਈ ਕਰਿ ਏਹੁ ਵਿਸੇਖੁ॥' (ਪੰ. ੧੫੧) ਅਨੁਸਾਰ ਬੁਧੀ ਨੂੰ ਮਾਤਾ, ਸੰਤੋਖ ਨੂੰ ਪਿਤਾ ਸਮਾਨ ਸਮਝਿਆ ਤੇ ਸਹਜ (ਗਿਆਨ) ਦੇ ਸਰੋਵਰ ਵਿਚ ਲੀਨ ਹੋ ਰਹੇ ਹੋ।

ਜਿਵੇਂ ਜੇਲ੍ਹ ਦਾ ਦਰੋਗਾ ਜੇਲ ਅੰਦਰ ਹੀ ਬੈਠਦਾ ਹੈ ਡਾਕਟਰ ਵੀ ਜੇਲ ਵਿਚ ਜਾਂਦੇ ਹਨ, ਪਰ ਉਹ ਕੈਦੀਆਂ ਦੀ ਦੇਖ ਭਾਲ ਲਈ ਜਾਂਦੇ ਹਨ, ਕੈਦੀ ਨਹੀਂ ਹੁੰਦੇ। ਤਿਵੇਂ ਮਹਾਂ ਪੁਰਸ਼ ਸਰੀਰ ਧਾਰ ਕੇ ਆਉਂਦੇ ਹਨ ਪਰ ਸਰੀਰ ਦੇ ਬੰਧਨ ਵਿਚ ਨਹੀਂ ਹੁੰਦੇ ਅਵਿਅਕਤ ਪ੍ਰਭੂ ਦੇ ਜੋ ਗੁਣ ਹੁੰਦੇ ਹਨ, ਉਹ ਸਤਿਗੁਰੂ ਵਿਚ ਸਮਾਏ ਹੁੰਦੇ ਹਨ ਜਿਸ ਕਰਕੇ ਆਪ ਸਾਰੇ ਜਗਤ ਦੇ ਤਾਰਕ ਬਣਦੇ ਹਨ।

**ਜਗਤ ਉਧਾਰਣੁ ਨਵ ਨਿਧਾਨੁ, ਭਗਤਹ ਭਵ ਤਾਰਣੁ ॥ ਅੰਮ੍ਰਿਤ ਬੂੰਦ ਹਰਿ ਨਾਮੁ, ਬਿਸੁ ਕੀ ਬਿਖੈ ਨਿਵਾਰਣੁ ॥ ਸਹਜ ਤਰੋਵਰ ਫਲਿਓ, ਗਿਆਨ ਅੰਮ੍ਰਿਤ ਫਲ ਲਾਗੇ ॥ ਗੁਰ ਪ੍ਰਸਾਦਿ ਪਾਈਅਹ, ਧੰਨਿ ਤੇ ਜਨ ਬਡਭਾਗੇ ॥ ਤੇ ਮੁਕਤੇ ਭਏ ਸਤਿਗੁਰ ਸਬਦਿ, ਮਨਿ ਗੁਰ ਪਰਚਾ ਪਾਇਅਉ ॥ ਗੁਰ ਰਾਮਦਾਸ, ਕਲ੍ਹਚਰੈ, ਤੈ ਸਬਦ ਨੀਸਾਨੁ ਬਜਾਇਅਉ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਗਤਹੰ, ਪਾਈਅਹਿੰ।

**ਪਦ ਅਰਥ:** ਨਵ ਨਿਧਾਨੁ=ਨੌਂ (ਨਿਧੀਆਂ) ਦਾ ਖਜ਼ਾਨਾ। ਭਗਤਹ=ਭਗਤਾਂ ਨੂੰ। ਭਵ ਤਾਰਣੁ=ਸੰਸਾਰ ਤੋਂ ਤਾਰਨ ਵਾਲਾ। ਬਿਸੁ=ਵਿਸ਼ਵ, ਸਾਰਾ ਸੰਸਾਰ। ਬਿਖੈ ਨਿਵਾਰਣੁ=ਜ਼ਹਿਰ ਦੂਰ ਕਰਨ ਵਾਲਾ। ਸਹਜ ਤਰੋਵਰ=ਰੱਬੀ-ਅਡੋਲਤਾ ਦਾ ਦਰਖਤ। ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਨਾਲ।

ਪਾਈਅਹਿ=ਪਾਏ ਜਾਂਦੇ ਹਨ, ਪ੍ਰਾਪਤ ਹੁੰਦੇ ਹਨ। ਧੰਨਿ=ਧੰਨਤਾ ਯੋਗ। ਤੇ ਜਨ=ਓਹ ਮਨੁੱਖ।

ਸਤਿਗੁਰ ਸਬਦਿ=ਸਤਿਗੁਰੂ ਦੇ ਸ਼ਬਦ ਦੁਆਰਾ। ਮਨਿ=ਮਨ ਵਿਚ। ਗੁਰ ਪਰਚਾ=ਗੁਰੂ ਦਾ ਪਰਚਾ, ਪਿਆਰ। ਸਬਦ ਨੀਸਾਨੁ=ਸ਼ਬਦ ਦਾ ਨਗਾਰਾ।੯।

**ਅਰਥ:** ਜਗਤ ਨੂੰ ਉਧਾਰਨ ਵਾਲਾ ਨੌ ਨਿਧੀਆਂ ਦਾ ਖਜ਼ਾਨਾ (ਭਾਵ ਵਾਹਿਗੁਰੂ ਜੀ ਦਾ ਨਾਮ) ਭਗਤਾਂ ਨੂੰ ਸੰਸਾਰ ਤੋਂ ਤਾਰਨ ਵਾਲਾ ਹੈ। (ਗੁਰੂ ਰਾਮਦਾਸ ਜੀ ਦੇ ਪਾਸ) ਹਰੀ ਦਾ ਨਾਮ ਅੰਮ੍ਰਿਤ ਦੀ ਬੂੰਦ ਹੈ, ਜੋ ਵਿਸ਼ਵ ਦੇ (ਵਿਸ਼ਿਆਂ ਦੀ) ਜ਼ਹਿਰ ਨੂੰ ਦੂਰ ਕਰਨ ਵਾਲਾ ਹੈ।

(ਗੁਰੂ ਰਾਮਦਾਸ) ਸ਼ਾਂਤੀ ਤੇ ਰਬੀ-ਅਡੋਲਤਾ ਦਾ ਦਰਖਤ ਹੈ (ਜਿਹੜਾ) ਫਲਿਆ ਹੋਇਆ ਹੈ; (ਜਿਸ ਨੂੰ) ਗਿਆਨ ਦੇਣ ਵਾਲੇ ਅੰਮ੍ਰਿਤ ਫਲ ਲਗੇ ਹੋਏ ਹਨ। ਗੁਰੂ ਦੀ ਕਿਰਪਾ ਨਾਲ (ਇਹ ਫਲ ਉਨ੍ਹਾਂ ਨੂੰ) ਪ੍ਰਾਪਤ ਹੁੰਦੇ ਹਨ (ਜਿਹੜੇ ਮਨੁੱਖ) ਧੰਨਤਾ ਯੋਗ ਤੇ ਵਡੇਭਾਗਾਂ ਵਾਲੇ ਹੁੰਦੇ ਹਨ।

(ਜ਼ਿਨ੍ਹਾਂ ਨੇ ਆਪਣੇ) ਮਨ ਵਿਚ ਗੁਰੂ ਦੇ (ਗਿਆਨ ਦਾ) ਪਰਚਾ (ਪਿਆਰ) ਪਾਇਆ ਓਹ (ਮਨੁੱਖ) ਸਤਿਗੁਰੂ ਦੇ ਸ਼ਬਦ ਦੁਆਰਾ ਮੁਕਤ ਹੋ ਗਏ। ਕਲ੍ਹ ਕਵੀ ਆਖਦਾ ਹੈ ਕਿ ਹੇ ਗੁਰੂ ਰਾਮਦਾਸ ਜੀ! ਤੁਸਾਂ ਸ਼ਬਦ ਦਾ ਨਗਾਰਾ ਵਜਾਇਆ ਹੈ ।੯।

## ਸਾਰਥਕ ਵੀਚਾਰ

ਸਾਰੇ ਜਗਤ ਨੂੰ ਤਾਰਨ ਵਾਲਾ ਤੇ ਭਗਤਾਂ ਨੂੰ ਸੰਸਾਰ ਸਾਗਰ ਤੋਂ ਪਾਰ ਕਰਨ ਵਾਲੇ ਨਾਮ ਦਾ ਖਜ਼ਾਨਾ ਗੁਰੂ ਪਾਸ ਹੈ। ਸੰਸਾਰ ਦੇ ਰਾਜੇ ਕੁਝ ਮਿਥੇ ਹੋਏ ਪਰਗਣੇ ਦੇ ਰਾਜੇ ਹੁੰਦੇ ਹਨ, ਕਈ ਸੰਤ ਪੀਰ ਜਾਂ ਅਵਤਾਰ ਉਹ ਵੀ ਕਿਸੇ ਇਕ ਫਿਰਕੇ ਜਾਂ ਕੌਮ ਨਾਲ ਜੁੜੇ ਹੁੰਦੇ ਹਨ, ਭਾਵ ਉਹ ਸੀਮਤ ਹੁੰਦੇ ਹਨ ਪਰ ਗੁਰੂ ਰਾਮਦਾਸ ਜੀ ਦਾ ਨਿਸ਼ਾਨਾ ''ਜਗਤ ਗੁਰੂ ਗੁਰ ਨਾਨਕ ਦੇਉ'' ਵਾਲਾ ਹੈ, ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਸਰਬਤ ਦਾ ਭਲਾ ਕਰਨਾ, ਅਤੇ ਜਗਤ ਜਲੰਦੇ ਨੂੰ ਠਾਰਨ ਲਈ ਸਾਂਝਾ ਉਪਦੇਸ਼ ਹੈ।

ਗੁਰੂ ਰਾਮਦਾਸ ਜੀ ਦੇ ਪਾਸ ਨਾਮ ਰੂਪੀ ਅੰਮ੍ਰਿਤ ਦੀ ਬੂੰਦ ਹੈ ਜੋ ਵਿਕਾਰਾਂ ਦੀ ਜ਼ਹਰ ਨੂੰ ਮਾਰਨ ਵਾਲੀ ਹੈ।

ਸਤਿਗੁਰੂ ਜੀ ਦਾ ਸ਼ਾਂਤੀ ਤੇ ਅਡੋਲਤਾ ਦਾ ਦਰਖਤ ਫਲਿਆ ਫੁਲਿਆ ਹੋਇਆ ਹੈ। ਇਸ ਨੂੰ ਗਿਆਨ ਤੇ ਅਨੰਦ ਰੂਪੀ ਫਲ ਲਗੇ ਹੋਏ ਹਨ ਪਰ ਜਿਨ੍ਹਾਂ ਦੇ ਵਡੇਭਾਗ ਹੁੰਦੇ ਹਨ ਓਹੀ ਗੁਰੂ ਦੀ ਕਿਰਪਾ ਨਾਲ ਲੋੜੀਂਦੇ ਫਲ ਪ੍ਰਾਪਤ ਕਰਦੇ ਹਨ। ਜਿਨ੍ਹਾਂ ਜਗਿਆਸੂਆਂ ਨੇ ਗੁਰੂ ਦੇ ਸ਼ਬਦ ਦੁਆਰਾ ਆਪਣੇ ਮਨ ਵਿਚ ਨਾਮ ਦਾ ਪਰਚਾ ਪਾਇਆ ਹੈ, ਓਹ ਮੁਕਤ ਹੋ ਗਏ ਹਨ।

ਸਿੱਖ ਧਰਮ ਵਿਚ ਮੂਲਿਕ ਸੇਧ ਹੀ ਨਾਮ ਅਥਵਾ ਸ਼ਬਦ-ਸੁਰਤਿ ਦਾ ਪਰਚਾ ਪਾਉਣ ਦੀ ਦਿਤੀ ਗਈ ਹੈ। ਭਾਈ ਗੁਰਦਾਸ ਜੀ ਨੇ ਇਸ ਆਦੇਸ਼ ਨੂੰ ਇਉਂ ਲਿਖਿਆ ਹੈ:--

**ਸਬਦ ਸੁਰਤਿ ਪਰਚਾ ਕਰੈ, ਸਤਿਗੁਰੁ ਪਰਚੈ ਮਨ ਪਰਚਾਏ॥** [ਵਾ. ੨੮-੧੫

ਗੁਰੂ ਰਾਮਦਾਸ ਜੀ ਨੇ ਕਲਿਜੁਗੀ ਜੀਵਾਂ ਨੂੰ ਸੰਸਾਰ ਸਾਗਰ ਤੋਂ ਪਾਰ ਕਰਨ ਲਈ ਸ਼ਬਦ ਦਾ ਨਗਾਰਾ ਵਜਾਇਆ ਹੈ। ਜਿਹੜਾ ਸਤਿਸੰਗਤ ਵਿਚ ਆ ਕੇ ਸ਼ਬਦ ਦੀ ਧੁਨੀ ਸੁਣ ਲਵੇ, ਗੁਰੂ ਦੇ ਬੇੜੇ ਤੇ ਸਵਾਰ ਹੋ ਜਾਏ, ਓਹ ਅਵੱਸ਼ ਪਾਰ ਹੋ ਜਾਵੇਗਾ।

**ਸੇਜ ਸਧਾ, ਸਹਜੁ ਛਾਵਾਣੁ, ਸੰਤੋਖੁ ਸਰਾਇਚਉ, ਸਦਾ ਸੀਲ ਸੰਨਾਹੁ ਸੋਹੈ ॥ ਗੁਰ ਸਬਦਿ ਸਮਾਚਰਿਓ, ਨਾਮੁ ਟੇਕ ਸੰਗਾਦਿ ਬੋਹੈ ॥ ਅਜੋਨੀਉ ਭਲੁ ਅਮਲੁ, ਸਤਿਗੁਰ ਸੰਗਿ ਨਿਵਾਸ ॥ ਗੁਰ ਰਾਮਦਾਸ ਕਲੁਚਰੈ, ਤੁਅ ਸਹਜ ਸਰੋਵਰਿ ਬਾਸੁ ॥ ੧੦ ॥**

## ਉਚਾਰਨ ਸੇਧ

**ਫੁਟਕਲ:** 'ਆਜੋਨੀਉ **ਭਲੁ**' ਨੂੰ 'ਅਜੋਨੀ ਉਭਲ' ਪੜ੍ਹਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਅਮਲੁ' ਦਾ ਉਚਾਰਨ 'ਅ-ਮਲ' ਕਰਨਾ ਹੈ।

**ਪਦ ਅਰਥ:** ਸਧਾ=ਸ਼ਰਧਾ। ਸਹਜ=ਸ਼ਾਂਤੀ, ਆਤਮਿਕ ਅਡੋਲਤਾ। ਛਾਵਾਣੁ=ਸ਼ਾਮਿਆਨਾ। ਸਰਾਇਚਉ=ਕਨਾਤ। ਸੀਲ=ਕੋਮਲ ਸੁਭਾਅ। ਸੰਨਾਹੁ=ਸੰਜੋਅ। ਸੋਹੈ=ਸੋਭਦਾ ਹੈ, ਸੋਹਣਾ ਲਗਦਾ ਹੈ। ਗੁਰ ਸਬਦਿ=ਗੁਰੂ ਦੇ ਸ਼ਬਦ ਦੁਆਰਾ। ਸਮਾਚਰਿਓ=ਕਮਾਇਆ ਹੈ। ਸੰਗਾਦਿ=ਸੰਗੀ ਆਦਿਕਾਂ ਨੂੰ। ਬੋਹੈ=ਸੁਗੰਧਿਤ ਕਰਦਾ ਹੈ।

ਆਜੋਨੀਉ=ਜੂਨਾਂ ਤੋਂ ਰਹਿਤ। ਭਲ=ਭਲਾ, ਚੰਗਾ। ਅਮਲੁ=ਮਲ ਰਹਿਤ, ਨਿਰਮਲ। **ਕਲੁਚਰੈ**=ਕਲ੍ਯ ਕਹਿੰਦਾ ਹੈ। ਤੁਅ=ਤੇਰਾ। ਸਹਜ ਸਰੋਵਰਿ ਬਾਸੁ=ਸਹਜ ਦੇ ਸਰੋਵਰ ਵਿਚ ਵਾਸਾ ਹੈ।

**ਅਰਥ:** (ਗੁਰੂ ਰਾਮਦਾਸ ਜੀ ਦੀ ਹਿਰਦੇ ਰੂਪੀ) ਸੇਜਾ (ਮਾਨੋ) ਸ਼ਰਧਾ ਦਾ (ਰੂਪ ਬਣੀ ਹੋਈ ਹੈ), ਆਤਮਿਕ-ਅਡੋਲਤਾ ਰੂਪੀ ਸ਼ਾਮਿਆਨਾ ਹੈ, ਸੰਤੋਖ ਰੂਪੀ ਕਨਾਤ ਹੈ, ਸਦੀਵੀ ਕੋਮਲ ਤੇ ਮਿੱਠਾ ਸੁਭਾਉ (ਇਹ)ਸੰਜੋਅ ਸੋਭਦੀ ਹੈ। (ਗੁਰੂ ਰਾਮਦਾਸ ਜੀ ਨੇ ਅਵੱਸ਼ ਹੀ) ਗੁਰੂ(ਅਮਰਦਾਸ ਜੀ ਦੇ) ਸ਼ਬਦ ਦੁਆਰਾ ਉਸ ਨਾਮ ਨੂੰ ਕਮਾਇਆ ਹੈ (ਜਿਸ ਦੀ) ਟੇਕ ਸੰਗੀ ਆਦਿਕਾਂ ਨੂੰ ਸੁਗੰਧਿਤ ਕਰ ਰਹੀ ਹੈ।

ਸ੍ਰੀ ਗੁਰੂ ਰਾਮਦਾਸ ਜੀ ਜੂਨਾਂ ਤੋਂ ਰਹਿਤ, ਮੈਲ ਤੋਂ ਰਹਿਤ (ਭਾਵ) ਸ਼ੁੱਧ ਹਨ, ਸਤਿਗੁਰੂ (ਅਮਰਦਾਸ ਜੀ) ਦੇ ਨਾਲ (ਆਪ ਜੀ ਦਾ) ਵਾਸਾ ਹੈ। ਕਲ੍ਯ ਕਵੀ ਆਖਦਾ ਹੈ ਹੇ ਗੁਰੂ ਰਾਮਦਾਸ ਜੀ! ਆਪ ਜੀ ਦਾ ਵਾਸਾ ਸਹਜ ਦੇ ਸਰੋਵਰ ਵਿਚ ਹੈ।੧੦।

## ਅਰਥ ਭੇਦ ਅਤੇ ਨਿਰਣੈ

**ਅਜੋਨੀਉ ਭਲੁ ਅਮਲੁ, ਸਤਿਗੁਰ ਸੰਗਿ ਨਿਵਾਸ ॥**

ਵਖ ਵਖ ਅਰਥ:

੧. ਹੇ ਸਤਿਗੁਰ ਤੀਸਰੇ ਪਾਤਸ਼ਾਹ ਜੀ ਕੇ ਸਾਥ ਆਪ ਨਿਵਾਸ ਕਰਕੇ ਭਲ (ਅਮਲੁ) ਕਰਮ ਕੋ ਕਰਕੇ ਆਪ ਜਨਮੋਂ ਸੇ ਰਹਿਤ ਭਏ ਹੋ। [ਫ.ਸ.

੨. ਅਮਲੁ=ਮਲ ਰਹਿਤ, ਨਿਰਮਲ। [ਸ਼ਬਦਾਰਥ

੩. ਗੁਰੂ ਰਾਮਦਾਸ ਜਨਮ ਮਰਣ ਤੋਂ ਰਹਿਤ ਹੈ, ਭਲਾ ਹੈ ਅਤੇ ਸ਼ੁੱਧ-ਆਤਮਾ ਹੈ। [ਦਰਪਣ

੪. ਆਪ ਜੂਨੀਆਂ ਤੋਂ ਰਹਿਤ ਹੋ ਅਤੇ ਆਪਜੀ ਦੇ ਅਮਲੁ=ਕਰਮ ਸਾਰਿਆਂ ਨਾਲੋਂ ਭਲੇ ਚੰਗੇ ਹਨ। [ਸੰ.ਸ.

੫. (ਐਸੇ ਉਨ੍ਹਾਂ) ਭਲੇ ਅਮਲ (ਕਰਤੱਵ) ਵਾਲਿਆਂ ਨੂੰ ਹੀ ਅਜੋਨੀ (ਅਜਨਮੇ) ਸਤਿਗੁਰੂ ਦੀ ਸੰਗਤ ਵਿਚ ਨਿਵਾਸ ਮਿਲਦਾ ਹੈ। [ਸੰਤ ਸੰਪੂਰਨ ਸਿੰਘ ਜੀ

੬. ਜਨਮ ਤੋ ਰਹਿਤ ਅਭੁਲ ਅਰ ਪਵਿਤ੍ਰ (ਮੂਰਤੀ ਸ੍ਰੀ) ਸਤਿਗੁਰੂ (ਅਮਰਦਾਸ ਜੀ) ਨਾਲ ਹੀ (ਆਪ ਦਾ) ਨਿਵਾਸ ਹੈ। [ਸੰ.ਪੋ.

**ਨਿਰਣੈ:** ਗੁਰਬਾਣੀ ਵਿਚ 'ਮਲੁ' ਸ਼ਬਦ ਸਦਾ ਲਲੇ ਨੂੰ ਔਂਕੜ ਸਹਿਤ 'ਮੈਲ' ਦੇ ਅਰਥ ਦਿੰਦਾ ਹੈ। 'ਅ' ਉਪਸਰਗ ਰੂਪ ਵਿਚ ਵਰਤਿਆ ਹੋਇਆ ਹੈ। ਮੈਲ ਤੋਂ ਰਹਿਤ। ਇਹ ਨਾਉ ਅਤੇ ਵਿਸ਼ੇਸ਼ਣ ਦੇ ਮੁਢ ਲਗ ਕੇ ਨਿਸ਼ੇਧ, ਵਿਰੋਧ ਅਤੇ ਭਿੰਨ ਅਰਥ ਦਿੰਦਾ ਹੈ ਜਿਵੇਂ ਅਗਿਆਨ ਆਦਿ। ਪਰ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ 'ਅਮਲੁ' ਦੇ ਅਰਥ 'ਅਮਰੁ' ਕੀਤੇ ਹਨ। 'ਅਮਰ' ਸ਼ਬਦ ਦੀ ਥਾਂ ਅਮਲੁ ਪਦ ਆਇਆ ਹੈ:–

**ਆਜੋਨੀਉ ਭਲ੍ਹ ਅਮਲੁ ਸਤਿਗੁਰ ਸੰਗਿ ਨਿਵਾਸੁ ॥**

ਗੁਰੂ ਅਮਰ ਦੇਵ ਜੀ ਨਾਲ ਨਿਵਾਸ ਹੈ। ਜਿਥੇ 'ਅਮਰ' ਅਰਬੀ ਸ਼ਬਦ ਵਰਤਿਆ ਹੋਵੇ ਉਥੇ ਕਰਤਬ, ਕੰਮ ਅਰਥ ਹੁੰਦੇ ਹਨ। ਪੰਜਾਬੀ 'ਰ' ਤੇ 'ਲ' ਦਾ ਬਦਲ ਕੋਈ ਅਸਚਰਜ ਗਲ ਨਹੀਂ ਪਰ ਭਾ.ਸ. ਕਾਨ੍ਹ ਸਿੰਘ ਜੀ ਨੇ ਜੋ 'ਅਮਲੁ' ਪਦ ਦੇ ਅਰਥ 'ਅਮਰੁ' ਭਾਵ ਗੁਰੂ ਅਮਰਦਾਸ ਕੀਤੇ ਹਨ, ਇਹ ਬੁੱਧੀ ਦਾ ਹੀ ਚਮਤਕਾਰ ਕਹਿਆ ਜਾ ਸਕਦਾ ਹੈ ਕਿਉਂਕਿ ਇਹ ਅਰਥ ਹੁਣ ਤਕ ਕਿਸੇ ਟੀਕਾਕਾਰ ਨੇ ਨਹੀਂ ਕੀਤੇ।

## ਸਾਰਥਕ ਵੀਚਾਰ

ਜਿਵੇਂ ਰਾਜੇ ਮਹਾਰਾਜਿਆਂ ਦੇ ਦਰਬਾਰਾਂ ਵਿਚ ਸਾਏਬਾਨ ਤਾਣੇ ਜਾਂਦੇ ਹਨ ਆਸੇ ਪਾਸੇ ਕਨਾਤਾਂ ਲਾਈਆਂ ਜਾਂਦੀਆਂ ਹਨ, ਸੁੰਦਰ ਸੇਜਾ ਵਿਛਾਈ ਜਾਂਦੀ ਹੈ, ਸੂਰਮੇ ਸੰਜੋਅ ਪਹਿਨ ਕੇ ਪਹਿਰੇ ਤੇ ਖੜੇ ਹੁੰਦੇ ਹਨ, ਤਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜ-ਜੋਗ ਮਾਣਿਆ ਅਤੇ ਸਾਰਾ ਪ੍ਰਬੰਧ ਚਲਾਇਆ।

ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਕਰਦਿਆਂ ਕਲ੍ਹ ਕਵੀ ਜੀ ਆਖਦੇ ਹਨ ਕਿ ਜਿਨ੍ਹਾਂ ਨੇ ਸ਼ਬਦ ਸੁਰਤਿ ਦਾ ਪਰਚਾ ਪਾਇਆ ਹੈ, ਉਨ੍ਹਾਂ ਨੇ ਹੀ ਆਪਣੇ ਅੰਤਹਕਰਣ ਅੰਦਰ ਸ਼ਰਧਾ ਦੀ ਸੇਜਾ ਵਿਛਾਈ ਤੇ ਅਤੇ ਸਹਜ (ਸ਼ਾਂਤੀ) ਦਾ ਸਾਏਬਾਨ, ਅਰਥਾਤ ਚੰਦੋਅ ਤਾਣਿਆ ਹੈ। ਸੰਤੋਖ ਰੂਪੀ ਕਨਾਤ

ਸਹਿਨਸ਼ੀਲਤਾ ਦਾ ਸੰਜੋਅ (ਕਵਚ) ਉਥੇ ਹੀ ਸ਼ੋਭਦਾ ਹੈ। ਗੁਰੂ ਰਾਮਦਾਸ ਜੀ ਨੇ ਗੁਰੂ ਦੇ ਸ਼ਬਦ ਦੁਆਰਾ ਨਾਮ ਕਮਾਇਆ ਹੈ, ਉਸ ਦੀ ਟੇਕ ਨਾਲ ਆਪ ਜੀ ਨੇ ਸਾਰੀਆਂ ਸੰਗਤਾਂ ਵਿਚ ਨਾਮ ਦੀ ਸੁਗੰਧੀ ਫੈਲਾਈ ਹੋਈ ਹੈ। ਭਾਵ ਆਪ ਜੀ ਨੂੰ ਪਰਸਣ ਵਾਲੇ ਸਾਰੇ ਹੀ ਸੁਗੰਧਤ ਹੋ ਗਏ ਹਨ। ਹੇ ਗੁਰੂ ਰਾਮਦਾਸ ਜੀ ਆਪ ਜੀ ਦਾ ਨਿਵਾਸ ਉਸ ਸਤਿਗੁਰੂ ਅਮਰਦਾਸ ਜੀ ਨਾਲ ਹੈ ਜੋ ਜਨਮ ਤੋਂ ਰਹਿਤ ਅਤੇ ਮਾਇਆ ਦੀ ਮੈਲ ਤੋਂ ਰਹਿਤ ਹਨ।

ਆਪ ਸਦਾ ਉਸ ਸਹਜ ਸਰੋਵਰ ਵਿਚ ਵਸਦੇ ਹਨ ਜਿਥੇ ਗਿਆਨ ਦੇ ਸੋਮੇ ਸਦਾ ਹੀ ਚਲਦੇ ਰਹਿੰਦੇ ਹਨ। ਇਸ ਛੰਦ ਚੋਂ ਸਾਨੂੰ ਗੁਰੂ ਦੇ ਮਿਲਾਪ ਲਈ ਸ਼ਰਧਾ ਰੂਪੀ ਸੇਜ ਵਿਛਾਉਣ ਦੀ ਅਗਵਾਈ ਮਿਲਦੀ ਹੈ। ਗੁਰਬਾਣੀ ਵਿਚ ਸਾਨੂੰ ਅਜਿਹੇ ਕਈ ਪ੍ਰਮਾਣ ਮਿਲਦੇ ਹਨ। ਜਿਵੇਂ:-

**੧. ਹਰਿ ਹਰਿ ਸਰਧਾ ਸੇਜ ਵਿਛਾਈ,**
**ਪ੍ਰਭੁ ਛੋਡਿ ਨ ਸਕੈ ਬਹੁਤ ਮਨਿ ਭਈਆ ॥** [ਪੰਨਾ ੮੩੬

**੨. ਕਾਮਣਿ ਤਉ ਸੀਗਾਰ ਕਰਿ, ਜਾ ਪਹਿਲਾਂ ਕੰਤੁ ਮਨਾਇ॥**
**ਮਤੁ ਸੇਜੈ ਕੰਤੁ ਨ ਆਵਈ, ਏਵੈ ਬਿਰਥਾ ਜਾਇ ॥** [ਪੰਨਾ ੭੮੮

ਇਥੇ 'ਮਨਾਇ' ਪਦ ਦੇ ਭਾਵਕ ਅਰਥ 'ਸ਼ਰਧਾ' ਹੀ ਹਨ।

**ਗੁਰੁ ਜਿਨ੍ ਕਉ ਸੁਪ੍ਰਸੰਨੁ, ਨਾਮੁ ਹਰਿ ਰਿਦੈ ਨਿਵਾਸੈ ॥ ਜਿਨ੍ ਕਉ ਗੁਰੁ ਸੁਪ੍ਰਸੰਨੁ, ਦੁਰਤੁ ਦੂਰੰਤਰਿ ਨਾਸੈ ॥ ਗੁਰੁ ਜਿਨ੍ ਕਉ ਸੁਪ੍ਰਸੰਨੁ, ਮਾਨੁ ਅਭਿਮਾਨੁ ਨਿਵਾਰੈ ॥ ਜਿਨ੍ ਕਉ ਗੁਰੁ ਸੁਪ੍ਰਸੰਨੁ, ਸਬਦਿ ਲਗਿ ਭਵਜਲੁ ਤਾਰੈ ॥ ਪਰਚਉ ਪ੍ਰਮਾਣੁ ਗੁਰ ਪਾਇਅਉ, ਤਿਨ ਸਕਯਥਉ ਜਨਮੁ ਜਗਿ ॥ ਸ੍ਰੀ ਗੁਰੂ ਸਰਣਿ ਭਜੁ ਕਲ੍ ਕਬਿ, ਭੁਗਤਿ ਮੁਕਤਿ ਸਭ ਗੁਰੂ ਲਗਿ ॥ ੧੧ ॥**

**ਪਦ ਅਰਥ:** ਸੁਪ੍ਰਸੰਨ=ਚੰਗੀ ਤਰ੍ਹਾਂ ਖੁਸ਼ ਹੁੰਦਾ ਹੈ। ਨਾਮੁ ਹਰਿ=ਹਰੀ ਦਾ ਨਾਮ। ਰਿਦੈ ਨਿਵਾਸੈ=ਹਿਰਦੇ ਵਿਚ ਵਸਦਾ ਹੈ। ਦੁਰਤੁ=ਪਾਪ। ਦੁਰੰਤਰਿ=ਦੂਰ ਤੋਂ ਹੀ। ਨਾਸੈ=ਭਜ ਜਾਂਦਾ ਹੈ। ਅਭਿਮਾਨੁ=ਅਪਮਾਨ। ਨਿਵਾਰੈ=ਦੂਰ ਕਰਦਾ ਹੈ। ਸਬਦਿ ਲਗਿ=ਸ਼ਬਦ ਨਾਲ ਜੁੜ ਕੇ। ਭਵਜਲੁ ਤਾਰੈ=(ਸੰਸਾਰ ਸਾਗਰ ਤੋਂ) ਪਾਰ ਕਰ ਦਿੰਦਾ ਹੈ।

ਪਰਚਉ ਪ੍ਰਮਾਣੁ ਗੁਰ=ਗੁਰੂ ਦਾ ਪ੍ਰਮਾਣੀਕ ਪਰਚਾ (ਨਾਮ, ਸ਼ਬਦ ਸੁਰਤਿ ਦਾ)। ਤਿਨ=ਉਨ੍ਹਾਂ ਦਾ। ਸਕਯਥਉ=ਸਫਲ, ਸਕਾਰਥਾ। ਜਗਿ=ਜਗਤ ਵਿਚ। ਭੁਗਤਿ=ਪਦਾਰਥ। ਗੁਰੂ ਲਗਿ=ਗੁਰੂ ਨੂੰ ਮਿਲ ਕੇ।

**ਅਰਥ:** ਜਿਨ੍ਹਾਂ ਮਨੁੱਖਾਂ ਉਤੇ ਸਤਿਗੁਰੂ ਚੰਗੀ ਤਰ੍ਹਾਂ ਪ੍ਰਸੰਨ (ਹੁੰਦਾ ਹੈ, ਉਨ੍ਹਾਂ ਦੇ) ਹਿਰਦੇ ਵਿਚ ਪਰਮਾਤਮਾ ਦੇ ਨਾਮ ਦਾ ਵਾਸਾ ਹੁੰਦਾ ਹੈ। ਜਿਨ੍ਹਾਂ ਉਤੇ ਗੁਰੂ ਚੰਗੀ ਤਰ੍ਹਾਂ ਪ੍ਰਸੰਨ ਹੁੰਦਾ ਹੈ (ਉਨ੍ਹਾਂ ਦਾ

ਹਰੇਕ) ਪਾਪ ਦੂਰ ਹੋ ਜਾਂਦਾ ਹੈ। ਜਿਨ੍ਹਾਂ ਉਤੇ ਗੁਰੂ ਚੰਗੀ ਤਰ੍ਹਾਂ ਪ੍ਰਸੰਨ (ਹੁੰਦਾ ਹੈ, ਉਨ੍ਹਾਂ ਅੰਦਰੋਂ) ਮਾਨ ਅਪਮਾਨ ਵਾਲਾ ਖਿਆਲ ਦੂਰ ਕਰ ਦਿੰਦਾ ਹੈ। ਜਿਨ੍ਹਾਂ ਉਤੇ ਗੁਰੂ ਚੰਗੀ ਤਰ੍ਹਾਂ ਪ੍ਰਸੰਨ (ਹੁੰਦਾ ਹੈ, ਉਨ੍ਹਾਂ ਨੂੰ) ਸ਼ਬਦ ਵਿਚ ਜੋੜ ਕੇ ਸੰਸਾਰ ਸਾਗਰ ਤੋਂ ਤਾਰ ਦਿੰਦਾ ਹੈ।

ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਦਾ ਪ੍ਰਮਾਣੀਕ ਉਪਦੇਸ਼ ਪ੍ਰਾਪਤ ਕੀਤਾ ਹੈ, ਜਗਤ ਵਿਚ ਉਨ੍ਹਾਂ ਦਾ ਜਨਮ ਸਫਲ ਹੋਇਆ ਹੈ ਹੇ ਕਲ ਕਵੀ! (ਤੂੰ ਅਜਿਹੇ) ਗੁਰੂ ਦੀ ਸ਼ਰਣ ਵਿਚ ਪੈ ਜਾ (ਕਿਉਂਕਿ) ਸਾਰੀ ਮੁਕਤੀ ਤੇ ਭੁਗਤੀ ਗੁਰੂ ਦੀ (ਚਰਨੀ) ਲਗ ਕੇ (ਸੁਤੇ ਹੀ) ਪ੍ਰਾਪਤ ਹੋ ਜਾਂਦੀ ਹੈ।੧੧।

## ਸਾਰਥਕ ਵੀਚਾਰ

ਇਸ ਛੰਦ ਵਿਚ ਉਨ੍ਹਾਂ ਬਖਸ਼ਿਸ਼ਾਂ ਦਾ ਜ਼ਿਕਰ ਕੀਤਾ ਹੈ ਜਿਹੜੀਆਂ ਗੁਰੂ ਪਾਤਿਸ਼ਾਹ ਜੀ ਦੇ ਚੰਗੀ ਤਰ੍ਹਾਂ ਪ੍ਰਸੰਨ ਹੋਣ ਤੇ ਪ੍ਰਾਪਤ ਹੁੰਦੀਆਂ ਹਨ।

ਪਹਿਲੀ ਪ੍ਰਸੰਨਤਾ– ਹਿਰਦੇ ਵਿਚ ਹਰੀ ਦੇ ਨਾਮ ਦਾ ਵਾਸਾ ਹੋਣਾ।

ਦੂਜੀ ਪ੍ਰਸੰਨਤਾ– ਪਾਪਾਂ ਦਾ ਨਾਸ਼ ਹੋਣਾ।

ਤੀਜੀ ਪ੍ਰਸੰਨਤਾ– ਸੂਖਸ਼ਮ ਤੇ ਅਸਥੂਲ ਹੰਕਾਰ ਦਾ ਦੂਰ ਹੋਣਾ।

ਚੌਥੀ ਪ੍ਰਸੰਨਤਾ– ਸ਼ਬਦ ਨਾਲ ਲਗ ਕੇ ਸੰਸਾਰ ਸਾਗਰ ਤੋਂ ਤਰਣਾ।

ਸਤਿਗੁਰੂ ਜੀ ਦੀ ਪ੍ਰਸੰਨਤਾ ਇਕ ਮਹਾਨ ਦਾਤਿ ਹੈ ਪਰ ਇਹ ਦਾਤਿ ਕਰਮਾਂ ਨਾਲ ਹੀ ਪ੍ਰਾਪਤ ਹੁੰਦੀ ਹੈ। ਗੁਰੂ ਜੀ ਜਿਸ ਮਨੁੱਖ ਉਤੇ ਪ੍ਰਸੰਨ ਹੋਣ ਉਸ ਮਨੁੱਖ ਦੀ ਚਹੁਕੁੰਟੀ ਵਿਚ ਮਾਨਤਾ ਹੁੰਦੀ ਹੈ:–

**੧. ਜਿਸ ਊਪਰਿ ਹਰਿ ਕਾ ਮਨੁ ਮਾਨਿਆ ॥**
**ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ ॥**
**ਜੇ ਉਸ ਕਾ ਬੁਰਾ ਕਹੈ ਕੋਈ ਪਾਪੀ,**
**ਤਿਸੁ ਜਮ ਕੰਕਰੁ ਖਾਈ ਜੀਉ॥੩॥** [ਪੰਨਾ ੯੯੮

**੨. ਜਿਨ ਕਉ ਹੋਏ ਆਪਿ ਸੁਪ੍ਰਸੰਨ ॥ ਨਾਨਕ ਤੇ ਜਨ ਸਦਾ ਧਨਿ ਧੰਨਿ॥**[ਪੰ. ੨੭੬

ਪ੍ਰਮਾਣੀਕ ਗੁਰੂ ਦਾ ਉਪਦੇਸ਼ ਜਿਨ੍ਹਾਂ ਨੇ ਪ੍ਰਾਪਤ ਕੀਤਾ ਹੈ, ਉਨ੍ਹਾਂ ਆਤਮਾਵਾਂ ਦਾ ਸੰਸਾਰ ਤੇ ਆਉਣਾ ਸਫਲ ਹੈ। ਕਲ ਕਵੀ ਜੀ ਆਖਦੇ ਹਨ ਹੇ ਜੀਵ! ਜੇ ਤੂੰ ਭਗਤੀ ਤੇ ਮੁਕਤੀ ਦਾ ਪਦਾਰਥ ਚਾਹੁੰਦਾ ਹੈਂ ਤਾਂ ਦੌੜ ਕੇ ਗੁਰੂ ਦੀ ਸ਼ਰਨ ਵਿਚ ਪੈ ਜਾ, ਉਥੇ ਇਕ ਭਗਤੀ ਮੁਕਤੀ ਕੀ, ਸਾਰੇ ਮਨਬਾਂਛਤ ਫਲ ਪਾ ਲਵੇਂਗਾ:–

**੧. ਸਗਲ ਪਦਾਰਥ ਸਰਬ ਸੂਖ ਸਿਧਿ, ਮਨ ਬਾਂਛਤ ਫਲ ਲਹੀਐ॥** [ਪੰਨਾ ੧੨੦੬

**੨. ਕਿਨ ਹੀ ਰਾਜ ਜੋਬਨੁ ਧਨ ਮਿਲਖਾ, ਕਿਨ ਹੀ ਬਾਪ ਮਹਤਾਰੀ॥**
**ਸਰਬ ਥੋਕ ਨਾਨਕ ਗੁਰ ਪਾਏ ਪੂਰਨ ਆਸ ਹਮਾਰੀ ॥** [ਪੰਨਾ ੧੨੧੫

ਗੁਰੂ ਜੀ ਦੀ ਪ੍ਰਸੰਨਤਾ ਤੇ ਪਾਏ ਪਦਾਰਥਾਂ ਦੀਆਂ ਬੇਅੰਤ ਇਤਿਹਾਸਕ ਸਾਖੀਆਂ ਹਨ। ਪੜ੍ਹੋ ਮਹਿਮਾ

ਪ੍ਰਕਾਸ਼, ਗੁਰ ਪ੍ਰਤਾਪ ਸੂਰਜ ਤੇ ਪੰਥ ਪ੍ਰਕਾਸ਼ ਆਦਿਕ ਗ੍ਰੰਥ।

**ਸਤਿਗੁਰਿ ਖੇਮਾ ਤਾਣਿਆ, ਜੁਗ ਜੂਥ ਸਮਾਣੇ ॥ ਅਨਭਉ ਨੇਜਾ, ਨਾਮੁ ਟੇਕ, ਜਿਤੁ ਭਗਤ ਅਘਾਣੇ ॥ ਗੁਰੁ ਨਾਨਕੁ ਅੰਗਦੁ ਅਮਰੁ, ਭਗਤ, ਹਰਿ ਸੰਗਿ ਸਮਾਣੇ ॥ ਇਹੁ ਰਾਜ ਜੋਗ ਗੁਰ ਰਾਮਦਾਸ, ਤੁਮ੍ ਹੂ ਰਸੁ ਜਾਣੇ ॥ ੧੨ ॥**

**ਪਦ ਅਰਥ:** ਸਤਿਗੁਰਿ=ਸਤਿਗੁਰੂ (ਰਾਮ ਦਾਸ ਜੀ) ਨੇ। ਖੇਮਾ=(ਅ. ਖ਼ੇਮਾ) ਤੰਬੂ (ਸਿਖ ਧਰਮ ਰੂਪ)। ਜੁਗ ਜੂਥ=ਜੁੱਗਾਂ ਦੇ ਸਮੂਹ ਭਾਵ ਸਾਰੇ ਜੁਗ। ਸਮਾਣੇ=ਸਮਾਅ ਗਏ ਹਨ (ਭਾਵ ਚੰਦੋਏ ਤੰਬੂ ਹੇਠ ਆ ਗਏ)। ਅਨਭਉ=ਰਬੀ ਗਿਆਨ। ਨੇਜਾ=ਬਰਛੇ ਵਰਗਾ ਹਥਿਆਰ। ਜਿਤੁ=ਜਿਸ ਨਾਲ। ਅਘਾਣੇ=ਰੱਜ ਗਏ। ਅਮਰੁ=ਗੁਰੂ ਅਮਰਦਾਸ। ਸਮਾਣੇ=ਲੀਨ ਹੋ ਗਏ।੧੨।

**ਅਰਥ:** ਸਤਿਗੁਰੂ (ਰਾਮਦਾਸ ਜੀ) ਨੇ (ਮਾਨਵੀ ਧਰਮ ਲਈ ਜੋ) ਖ਼ੇਮਾ (ਤੰਬੂ) ਤਾਣਿਆ (ਉਸ ਦੇ ਹੇਠ) ਸਾਰੇ ਜੁਗਾਂ ਦੇ (ਜੀਵ) ਸਮਾਅ ਗਏ (ਭਾਵ ਹਰੀ ਜਸ ਵਿਚ ਲੀਨ ਹੋ ਗਏ)। ਅਨੁਭਵੀ (ਗਿਆਨ ਰੂਪੀ) ਨੇਜਾ (ਆਪ ਜੀ ਦੇ ਹੱਥ ਵਿਚ) ਹੈ, (ਅਤੇ) ਨਾਮ ਰੂਪੀ ਟੇਕ ਹੈ ਜਿਸ ਨਾਲ (ਸਾਰੇ) ਭਗਤ ਰਜ ਗਏ ਹਨ।

ਗੁਰੂ ਨਾਨਕ, (ਗੁਰੂ) ਅੰਗਦ (ਅਤੇ ਗੁਰੂ) ਅਮਰਦਾਸ (ਅਤੇ ਹੋਰ ਸਾਰੇ) ਭਗਤ ਹਰੀ ਦੇ ਨਾਲ ਲੀਨ ਹੋ ਗਏ ਹਨ। ਹੇ ਗੁਰੂ ਰਾਮਦਾਸ ਜੀ! (ਇਸ) ਰਾਜ ਜੋਗ ਦਾ ਰਸ ਤੁਸਾਂ ਹੀ ਜਾਣਿਆ (ਮਾਣਿਆ) ਹੈ।੧੨।

## ਸਾਰਥਕ ਵੀਚਾਰ

ਸੰਸਾਰੀ ਰਾਜਿਆਂ ਮਹਾਰਾਜਿਆਂ ਦੇ ਜੋ ਖ਼ੈਮੇ (ਤੰਬੂ) ਤਣੇ ਹੋਂਦੇ ਹਨ, ਓਹ ਥੋੜੀ ਜਿਹੀ ਥਾਂ ਤੇ ਗੱਡੇ ਹੁੰਦੇ ਹਨ ਪਰ ਸਤਿਗੁਰੂ ਰਾਮਦਾਸ ਜੀ ਨੇ ਵਾਹਿਗੁਰੂ ਜੀ ਦਾ ਉਹ ਸਾਏਵਾਨ ਤਾਣਿਆ ਹੈ ਜਿਸ ਹੇਠ ਸੰਸਾਰ ਦੇ ਸਾਰੇ ਜੀਵ ਸਮਾਏ ਹੋਏ ਹਨ ਭਾਵ ਓਹ ਪਰਮੇਸ਼ਰ ਦੇ ਆਸਰੇ ਟਿਕੇ ਹੋਏ ਹਨ ਅਤੇ ਪ੍ਰਭੂ ਪ੍ਰਤਿਪਾਲਕ ਦਾ ਜਸ ਉਚਾਰਨ ਕਰ ਰਹੇ ਹਨ। ਨਾਮ ਦੇ ਬਲ ਨਾਲ ਅਨਭਉ ਪ੍ਰਕਾਸ਼ ਰਬੀ-ਗਿਆਨ ਦਾ ਐਸਾ ਨੇਜਾ ਗਡਿਆ ਹੈ ਕਿ ਉਸ ਨਾਮ ਦੀ ਬਰਕਤ ਨਾਲ ਸਾਰੇ ਭਗਤ ਪਦਾਰਥਾਂ ਵਲੋਂ ਪੂਰੀ ਤਰ੍ਹਾਂ ਤ੍ਰਿਪਤ ਹੋ ਗਏ ਹਨ:--

**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥**
**ਗੁਰਮਤੀ ਖਾਧਾ ਰਜਿ, ਤਿਨਿ ਸੁਖੁ ਪਾਇਆ ॥** [ਪੰਨਾ ੧੫੦

ਭਾਵ ਗੁਰੂ ਦੀ ਛਤਰ ਛਾਇਆ ਹੇਠ ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਕਮੀ ਨਹੀਂ ਰਹੀ, ਓਹ ਜਨਮ ਮਰਨ ਦੇ ਦੁੱਖਾਂ ਤੋਂ ਬਚ ਗਏ ਹਨ।

ਅਨਭਵੀ ਗਿਆਨ ਕਿਸੇ ਪਾਸੋਂ ਪੜ੍ਹਿਆਂ ਸਿਖਿਆਂ ਨਹੀਂ ਆਉਂਦਾ, ਨਾ ਹੀ ਇਹ ਅਖਰਾਂ ਦਾ ਮੁਹਤਾਜ ਹੈ। ਇਹ ਨਾਮ-ਰੰਗੀ ਤਰੰਗਾਂ ਹਨ ਜੋ ਗੁਰੂ ਦੀ ਪ੍ਰਸੰਨਤਾ ਨਾਲ ਹਿਰਦੇ ਵਿਚ ਚਲਦੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ, ਸ੍ਰੀ ਗੁਰੂ ਅਮਰਦਾਸ ਸਾਹਿਬ ਅਤੇ ਹੋਰ ਸਾਰੇ ਭਗਤ ਨਾਮ-ਤਰੰਗੀ ਲਹਿਰਾਂ ਦੇ ਤੁਫੈਲ ਹੀ ਹਰੀ ਵਿਚ ਸਮਾਅ ਗਏ ਹਨ। ਕਲ ਕਵੀ ਆਖਦਾ ਹੈ ਹੇ ਗੁਰੂ ਰਾਮਦਾਸ ਜੀ! ਪਰਮਾਤਮਾ ਦੀ ਭਗਤੀ ਦਾ ਰਾਜ ਜੋਗ ਭਾਵ ਗ੍ਰਿਹਸਤ ਵਿਚ ਨਿਰਬਾਣਤਾ ਦਾ ਰਸ ਆਪ ਜੀ ਨੇ ਹੀ ਜਾਣਿਆ ਤੇ ਮਾਣਿਆ ਹੈ।

**ਜਨਕੁ ਸੋਇ ਜਿਨਿ ਜਾਣਿਆ, ਉਨਮਨਿ ਰਥੁ ਧਰਿਆ ॥ ਸਤੁ ਸੰਤੋਖੁ ਸਮਾਚਰੇ, ਅਭਰਾ ਸਰੁ ਭਰਿਆ ॥ ਅਕਥ ਕਥਾ ਅਮਰਾ ਪੁਰੀ, ਜਿਸੁ ਦੇਇ ਸੁ ਪਾਵੈ ॥ ਇਹੁ ਜਨਕ ਰਾਜੁ ਗੁਰ ਰਾਮਦਾਸ, ਤੁਝ ਹੀ ਬਣਿ ਆਵੈ ॥ ੧੩ ॥**

## ਉਚਾਰਨ ਸੇਧ

**ਫੁਟਕਲ :** 'ਅਭਰਾ' ਪਦ ਦਾ ਉਚਾਰਨ 'ਅ-ਭਰਾ' ਕਰਨਾ ਹੈ।

**ਪਦ ਅਰਥ:** ਸੋਇ=ਉਹੀ ਹੈ। ਜਿਨਿ=ਜਿਸ ਨੇ। ਉਨਮਨਿ=ਪੂਰਨ ਗਿਆਨ ਵਾਲੀ ਅਵਸਥਾ ਵਿਚ। ਰਥੁ=(ਮਨ ਰੂਪੀ) ਰਥ। ਸਮਾਚਰੇ=ਇਕਠੇ ਕੀਤੇ ਹਨ। ਅਭਰਾ ਸਰੁ=ਉਹ ਸਰੋਵਰ ਜੋ ਭਰਿਆ ਨਾ ਜਾ ਸਕੇ। ਭਰਿਆ=ਭਰ ਦਿਤਾ, ਪੂਰਨ ਕੀਤਾ।

ਅਕਥ ਕਥਾ=ਉਹ ਕਥਾ ਜਿਹੜੀ ਕਥੀ ਨਾ ਜਾ ਸਕੇ, ਅਕਹਿ। ਅਮਰਾਪੁਰੀ=ਸਦਾ ਥਿਰ ਰਹਿਣ ਵਾਲੀ ਨਗਰੀ, ਭਾਵ ਅਡੋਲ ਅਵਸਥਾ। ਜਿਸ ਦੇਇ=ਜਿਸ (ਮਨੁੱਖ) ਨੂੰ ਦੇਂਦਾ ਹੈ। ਬਣਿ ਆਵੈ=ਫਬਦਾ ਹੈ, ਸੋਭਾ ਦਿੰਦਾ ਹੈ।

**ਅਰਥ:** (ਸਹੀ ਅਰਥਾਂ ਵਿਚ ਉਹ) ਜਨਕ ਗਿਆਨਵਾਨ ਹੈ ਜਿਸ ਨੇ (ਜੋਤਿ ਸਰੂਪ ਹਰੀ ਨੂੰ) ਜਾਣਿਆ ਹੈ (ਅਤੇ) ਮਨ ਰੂਪੀ ਰਥ ਨੂੰ ਪੂਰਨ ਗਿਆਨ ਵਾਲੀ ਅਵਸਥਾ ਵਿਚ ਟਿਕਾਇਆ ਹੈ। ਸਤਿ, ਸੰਤੋਖ (ਆਦਿ ਗੁਣ ਆਪਣੇ ਅੰਦਰ) ਇਕੱਠੇ ਕੀਤੇ ਹਨ, (ਜਿਨ੍ਹਾਂ ਦੀ ਬਰਕਤ ਨਾਲ) ਨਾ ਭਰੇ ਜਾਣ ਵਾਲਾ (ਹਿਰਦਾ ਰੂਪ) ਸਰੋਵਰ ਭਰ ਲਿਆ ਹੈ (ਭਾਵ ਮਨ ਨੂੰ ਤ੍ਰਿਪਤ ਕਰ ਲਿਆ ਹੈ)।

ਅਮਰਾਪੁਰੀ (ਭਾਵ ਸਦਾ ਥਿਰ ਰਹਿਣ ਵਾਲੀ ਅਡੋਲ ਅਵਸਥਾ ਦੀ) ਕਥਾ ਦਾ ਵਰਣਨ ਅਕਹਿ ਹੈ, ਜਿਸ (ਮਨੁੱਖ) ਨੂੰ (ਅਕਾਲ ਪੁਰਖ) ਦੇਂਦਾ ਹੈ, ਉਹੀ ਪ੍ਰਾਪਤ ਕਰਦਾ ਹੈ। ਹੇ ਗੁਰੂ ਰਾਮਦਾਸ! ਇਹ ਜਨਕ ਵਰਗਾ ਰਾਜ (ਭਾਵ ਗਿਆਨ ਦਾ ਪ੍ਰਕਾਸ਼) ਤੈਨੂੰ ਹੀ ਬਣ ਆਉਂਦਾ ਹੈ, (ਭਾਵ ਤੈਨੂੰ ਹੀ ਸੋਭਦਾ ਹੈ)।੧੩।

## ਸਾਰਥਕ ਵੀਚਾਰ

ਇਸ ਛੰਦ ਦੀ ਆਰੰਭਕ ਪੰਗਤੀ ਵਿਚ 'ਜਨਕੁ' ਦੀ ਪ੍ਰਭਾਸ਼ਾ ਨੂੰ ਨਿਰੂਪਣ ਕੀਤਾ ਹੈ:—

**ਜਨਕੁ ਸੋਇ ਜਿਨਿ ਜਾਣਿਆ, ਉਨਮਨਿ ਰਥ ਧਰਿਆ ॥**

**ਸਤੁ ਸੰਤੋਖੁ ਸਮਾਚਰੇ, ਅਭਰਾ ਸਰੁ ਭਰਿਆ ॥**

ਜਿਸ ਨੇ ਉਨਮਨੀ ਭਾਵ ਖੇੜੇ ਵਾਲੀ ਅਵਸਥਾ ਦਾ ਰਥ ਰਖਿਆ ਹੈ ਅਥਵਾ ਤੁਰੀਆ ਪਦ

ਪ੍ਰਾਪਤ ਕੀਤਾ ਹੈ, ਸਤ, ਸੰਤੋਖ, ਧੀਰਜ, ਧਰਮ ਆਦਿ ਦੈਵੀ ਗੁਣ ਨੂੰ ਗ੍ਰਹਿਣ ਕੀਤਾ ਹੈ ਅਤੇ ਹਿਰਦੇ ਰੂਪੀ ਖ਼ਾਲੀ ਸਰੋਵਰ ਨੂੰ ਨਾਮ-ਜਲ ਨਾਲ ਭਰ ਦਿਤਾ ਹੈ ਭਾਵ ਸਤਿਨਾਮ-ਵਾਹਿਗੁਰੂ ਦੀ ਧੁਨੀ ਨਾਲ ਬਿਰਤੀ ਨੂੰ ਪੂਰਨ ਕਰ ਦਿਤਾ ਹੈ, ਸਹੀ ਅਰਥਾਂ ਵਿੱਚ ਉਹ ਜਨਕੁ (ਗਿਆਨਵਾਨ) ਹੈ।

ਕਈ ਵੀਚਾਰਵਾਨ ਤ੍ਰੇਤਾ ਜੁਗ ਵਿਚ ਹੋਏ ਰਾਜਾ ਜਨਕ ਜਿਸ ਨੇ ਰਾਜ-ਜੋਗ ਕਮਾਇਆ ਸੀ, ਨਾਲ ਤੁਲਨਾ ਦੇਣੀ ਠੀਕ ਨਹੀਂ ਸਮਝਦੇ। ਜੇ ਗਿਆਨ ਰੂਪੀ ਚਖਸ਼ੂਆਂ ਨਾਲ ਵੇਖੀਏ ਤਾਂ ਭਾਈ ਗੁਰਦਾਸ ਜੀ ਨੇ ਜੋ ਬਚਨ ਕਹੇ ਹਨ ਕੀ ਉਹ ਗੁਰਮੁਖ ਆਤਮਾ ਤੇ ਨਹੀਂ ਘਟਾਏ ਜਾ ਸਕਦੇ?:–

**ਭਗਤ ਵਡਾ ਰਾਜਾ ਜਨਕ ਹੈ, ਗੁਰਮੁਖਿ ਮਾਇਆ ਵਿਚਿ ਉਦਾਸੀ ॥**

ਕੀ ਰਾਜਾ ਜਨਕ ਰਾਜ-ਜੋਗੀ ਨਹੀਂ ਸੀ? ਅਲੰਕਾਰਕ ਰੂਪ ਵਿਚ ਗੁਰੂ ਰਾਮਦਾਸ ਜੀ ਦੀ ਰਾਜਾ ਜਨਕ ਨਾਲ ਤੁਲਨਾ ਕਰਨ ਵਾਲਿਆਂ ਨੂੰ ਅਸੀਂ ਗੁਰਮਤਿ ਵਿਰੋਧੀ ਕਿਵੇਂ ਕਹਿ ਸਕਦੇ ਹਾਂ?

ਇਹ ਠੀਕ ਹੈ ਕਿ 'ਜਨਕੁ' ਦੇ ਅਰਥ 'ਗਿਆਨ' ਵੀ ਹਨ ਪਰ ਇਥੇ 'ਜਨਕੁ ਸੋਇ' ਤੋਂ ਕਿਸੇ ਵਿਸ਼ੇਸ਼ ਵਿਅਕਤੀ ਦੇ ਨਾਂ ਦਾ ਸੰਕੇਤ ਹੈ ਕਿਉਂਕਿ ਗੁਰਬਾਣੀ ਵਿਆਕਰਣ ਅਨੁਸਾਰ 'ਜਨਕੁ' ਪਦ ਦਾ ਕਕਾ ਔਂਕੁੜ ਸਹਿਤ ਹੈ ਜੋ ਇਕ ਵਚਨ ਪੁਲਿੰਗ ਦਾ ਲਖਾਇਕ ਹੈ। ਅਮਰਾਪੁਰੀ ਭਾਵ ਜਿਸ ਨਗਰੀ ਵਿਚ ਮੌਤ ਨਹੀਂ ਅਡੋਲ ਅਵਸਥਾ ਦੀ ਕਥਾ ਦਾ ਪਰਵਾਹ ਚਲਦਾ ਹੈ, ਉਸ ਵਿਚ ਪਰਵੇਸ਼ ਕਰਨ ਦਾ ਹੁਕਮ ਜਿਸ ਨੂੰ ਪ੍ਰਭੂ ਬਖਸ਼ ਦੇਵੇ, ਓਹੀ ਮਨੁੱਖ ਪ੍ਰਵੇਸ਼ ਕਰ ਸਕਦਾ ਹੈ, ਹਰੇਕ ਮਨੁੱਖ ਲਈ ਇਸ ਅਵਸਥਾ ਤਕ ਅਪੜਨਾ ਸੰਭਵ ਨਹੀਂ ਹੈ। ਇਸ ਲਈ ਕਲ ਸਹਾਰ ਕਵੀ ਕਥਨ ਕਰਦਾ ਹੈ ਕਿ ਹੇ ਗੁਰੂ ਰਾਮਦਾਸ ਜੀ! ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਸਤਿ ਸੰਤੋਖ ਵਿਚ ਰਹਿਣਾ, ਮਨ ਬ੍ਰਿਤੀ ਨੂੰ ਕਰਤਾਪੁਰਖ ਜੀ ਦੇ ਚਰਨਾ ਵਿਚ ਟਿਕਾਈ ਰਖਣਾ, ਸੰਗਤਾਂ ਨੂੰ ਨਾਮ ਦਾਨ, ਇਸ਼ਨਾਨ ਬਖਸ਼ਣਾ ਇਹ ਗਿਆਨ ਦਾ (ਰਾਜ ਪ੍ਰਤਾਪ) ਤੁਹਾਨੂੰ ਹੀ ਬਨਿ ਆਉਂਦਾ ਹੈ ਭਾਵ ਸੋਭਦਾ ਹੈ।

**ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜੁ, ਤਿਨ੍ ਜਨ ਦੁਖ ਪਾਪੁ, ਕਹੁ ਕਤ ਹੋਵੈ ਜੀਉ ॥ ਤਾਰਣ ਤਰਣ, ਖਿਨ ਮਾਤ੍ਰ ਜਾ ਕਉ ਦ੍ਰਿਸ੍ਟਿ ਧਾਰੈ, ਸਬਦੁ ਰਿਦ ਬੀਚਾਰੈ, ਕਾਮੁ ਕ੍ਰੋਧੁ ਖੋਵੈ ਜੀਉ ॥ ਜੀਅਨ ਸਭਨ ਦਾਤਾ, ਅਗਮ ਗ੍ਯ਼ਾਨ ਬਿਖ੍ਯ਼ਾਤਾ, ਅਹਿਨਿਸਿ ਧ੍ਯ਼ਾਨ ਧਾਵੈ, ਪਲਕ ਨ ਸੋਵੈ ਜੀਉ ॥ ਜਾ ਕਉ ਦੇਖਤ ਦਰਿਦ੍ਰੁ ਜਾਵੈ, ਨਾਮੁ ਸੋ ਨਿਧਾਨੁ ਪਾਵੈ ਗੁਰਮੁਖਿ ਗ੍ਯ਼ਾਨਿ, ਦੁਰਮਤਿ ਮੈਲੁ ਧੋਵੈ ਜੀਉ ॥ ਸਤਿਗੁਰ ਨਾਮੁ, ਏਕ ਲਿਵ ਮਨਿ ਜਪੈ ਦ੍ਰਿੜੁ, ਤਿਨ ਜਨ ਦੁਖ ਪਾਪ ਕਹੁ ਕਤ ਹੋਵੈ ਜੀਉ ॥ ੧ ॥**

## ਉਚਾਰਨ ਸੇਧ

**ਫੁਟਕਲ:** ਗ੍ਯ਼ਾਨ, ਬਿਖ੍ਯ਼ਾਤਾ, ਧ੍ਯ਼ਾਨ, ਗ੍ਯ਼ਾਨਿ, ਇਹਨਾਂ ਸ਼ਬਦਾਂ ਦਾ ਉਚਾਰਨ ਗਿਆਨ, ਬਿਖਿਆਤਾ,

ਧਿਆਨ, ਗਿਆਨਿ ਕਰਨਾ ਹੈ। 'ਜਾ' ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ।

**ਪਦ ਅਰਥ:** ਏਕ ਲਿਵ ਮਨਿ=ਇਕਾਗਰ ਮਨ ਕਰਕੇ। ਜਪੈ=ਜਪਦਾ ਹੈ। **ਦ੍ਰਿੜੁ**=ਪਕੀ ਤਰ੍ਹਾਂ, ਸਿਦਕ ਤੇ ਭਰੋਸੇ ਨਾਲ। ਤਿਨ ਜਨ=ਉਨ੍ਹਾਂ ਜਨਾਂ ਨੂੰ। ਕਹੁ=ਦਸੋ ਖਾਂ?। ਕਤ=ਕਿਸ ਤਰ੍ਹਾਂ?। ਹੋਵੈ ਜੀਉ=ਹੋ ਸਕਦਾ ਹੈ ਜੀ!। ਤਾਰਣ ਤਰਣ=(ਜਗਤ ਤੋਂ) ਤਾਰਣ ਲਈ (ਗੁਰੂ ਰੂਪ) ਜਹਾਜ਼। ਖਿਨ ਮਾਤ੍ਰ=ਇਕ ਛਿਨ ਭਰ। **ਦ੍ਰਿਸ੍ਟਿ** ਧਾਰੈ=ਮਿਹਰ ਦੀ ਨਜ਼ਰ ਨਾਲ ਤਕਦਾ ਹੈ। ਸਬਦੁ=(ਗੁਰੂ ਦਾ) ਸ਼ਬਦ। ਰਿਦ ਬੀਚਾਰੈ=ਹਿਰਦੇ ਵਿਚ ਵੀਚਾਰਦਾ ਹੈ। ਖੋਵੈ=ਦੂਰ ਕਰ ਦਿੰਦਾ ਹੈ।

ਜੀਅਨ ਸਭਨ=ਸਾਰੇ ਜੀਆਂ ਦਾ। ਅਗਮ **ਗ੍ਯਾਨ ਬਿਖ੍ਯਾਤਾ**=ਅਪਹੁੰਚ ਹਰੀ ਦੇ ਗਿਆਨ ਨੂੰ ਪ੍ਰਗਟ ਕਰਨ ਵਾਲਾ ਹੈ। ਅਹਿਨਿਸਿ=ਦਿਨ ਰਾਤ। **ਧ੍ਯਾਨ**=ਧਿਆਨ। ਧਾਵੈ=ਧਾਰਦਾ ਹੈ। ਪਲਕ=ਅੱਖ ਦੀ ਪਲਕ ਝਮਕਣ ਜਿਤਨਾ ਸਮਾਂ। ਨਿਧਾਨੁ=ਖਜ਼ਾਨਾ। ਗੁਰਮੁਖਿ **ਗ੍ਯਾਨਿ**=ਗੁਰੂ ਦੇ ਗਿਆਨ ਦੁਆਰਾ। ਦੁਰਮਤਿ=ਖੋਟੀ ਮਤਿ।੧।

**ਅਰਥ:** (ਹੇ ਭਾਈ! ਜੋ ਮਨੁੱਖ) ਸਤਿਗੁਰੂ ਦਾ ਨਾਮ ਇਕਾਗਰ ਮਨ ਕਰਕੇ ਸ਼ਰਧਾ ਨਾਲ ਜਪਦਾ ਹੈ, ਦਸੋ! ਉਨ੍ਹਾਂ (ਅਜਿਹੇ ਮਨੁੱਖਾਂ) ਨੂੰ ਦੁਖ ਤੇ ਪਾਪ ਕਿਸ ਤਰ੍ਹਾਂ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। ਤਰਣ ਤਾਰਣ (ਸਮਰਥ ਸਤਿਗੁਰੂ) ਜਿਸ (ਮਨੁੱਖ) ਉਤੇ ਇਕ ਨਿਮਖ ਮਾਤ੍ਰ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, (ਉਹ ਮਨੁੱਖ ਆਪਣੇ) ਹਿਰਦੇ ਵਿਚ ਸ਼ਬਦ ਨੂੰ ਵੀਚਾਰਦਾ ਹੈ (ਆਪਣੇ ਅੰਦਰੋਂ) ਕਾਮ ਕ੍ਰੋਧ (ਆਦਿ ਵਿਕਾਰ) ਦੂਰ ਕਰ ਦਿੰਦਾ ਹੈ।

(ਸਤਿਗੁਰੂ ਆਪ) ਸਾਰੇ ਜੀਆਂ ਦਾ ਦਾਤਾ ਹੈ, ਅਪਹੁੰਚ ਹਰੀ ਦੇ ਗਿਆਨ ਦਾ ਪ੍ਰਗਟ ਕਰਨ ਵਾਲਾ ਹੈ, (ਉਹ) ਆਪਣੇ (ਹਿਰਦੇ ਵਿਚ) ਦਿਨ ਰਾਤ (ਹਰੀ ਦਾ) ਧਿਆਨ ਧਾਰਦਾ ਹੈ, ਪਲਕ ਭਰ ਭੀ ਸੌਂਦਾ ਨਹੀਂ ਹੈ। ਜਿਸ (ਗੁਰੂ ਦਾ) ਦਰਸ਼ਨ ਕੀਤਿਆਂ ਦਲਿਦਰ ਦੂਰ ਹੋ ਜਾਂਦਾ ਹੈ, ਉਹ (ਮਨੁੱਖ) ਨਾਮ ਰੂਪੀ ਖਜ਼ਾਨਾ ਪ੍ਰਾਪਤ ਕਰ ਲੈਂਦਾ ਹੈ (ਉਹ) ਗੁਰੂ ਦੇ ਗਿਆਨ ਦੀ ਰਾਹੀਂ (ਆਪਣੀ) ਖੋਟੀ ਮਤਿ ਦੀ ਮੈਲ ਧੋ ਦੇਂਦਾ ਹੈ ਜੀ।

(ਹੇ ਭਾਈ! ਜਿਹੜਾ ਮਨੁੱਖ) ਸਤਿਗੁਰੂ ਦਾ ਨਾਮ ਇਕ ਲਿਵ ਮਨ ਲਾ ਕੇ ਸ਼ਰਧਾ ਨਾਲ ਜਪਦਾ ਹੈ, ਦਸੋ? ਉਨ੍ਹਾਂ (ਅਜਿਹੇ) ਜਨਾਂ ਨੂੰ ਦੁਖ ਪਾਪ ਕਿਸ ਤਰ੍ਹਾਂ ਹੋ ਸਕਦਾ ਹੈ ਜੀ?।੧।

## ਸਾਰਥਕ ਵੀਚਾਰ

ਸੰਸਾਰ ਵਿਚ ਨਾਮ ਜਪਣ ਵਾਲਿਆਂ ਦੀ ਗਿਣਤੀ ਵੀ ਕੋਈ ਘਟ ਨਹੀਂ ਪਰ ਬਹੁਤੇ ਜੀਵ ਸਤਿਗੁਰੂ ਜੀ ਦੀ ਦਰਸਾਈ ਜੁਗਤੀ ਤੋਂ ਵੰਚਿਤ ਹੁੰਦੇ ਹਨ ਕਿਉਂਕਿ ਉਹ ਸੁਣਿਆ ਸੁਣਾਇਆ ਕਥਨੀ ਮਾਤਰ ਨਾਮ ਜਪਦੇ ਹਨ। ਉਨ੍ਹਾਂ ਦਾ ਗੁਰੂ ਕੋਈ ਨਹੀਂ ਹੁੰਦਾ, ਨਾ ਉਨ੍ਹਾਂ ਨੂੰ ਗੁਰੂ ਦੇ ਗਿਆਨ ਦਾ ਪਤਾ ਹੁੰਦਾ ਹੈ ਅਤੇ ਨਾ ਹੀ ਧਿਆਨ ਬਾਰੇ ਕੋਈ ਜਾਣਕਾਰੀ ਰਖਦੇ ਹਨ। ਇਸ ਲਈ ਉਹ ਇਧਰ ਉਧਰ ਭਟਕਦੇ ਦੁਖੀ ਹੋਏ ਰਹਿੰਦੇ ਹਨ, ਰੋਗਾਂ ਵਿਚ ਗ੍ਰਸੇ ਰਹਿੰਦੇ ਹਨ, ਨਸ਼ਿਆਂ ਦੀ ਮਾਰ ਹੇਠਾਂ ਆਏ ਰਹਿੰਦੇ ਹਨ।

ਇਸ ਛੰਤ ਵਿਚ ਭਟ ਜੀ ਨੇ ਸਤਿਗੁਰੂ ਦਾ ਨਾਮ ਜਪਣ ਨਾਲ ਕੀ ਜੀਵਨ ਲਾਭ ਹੁੰਦੇ ਹਨ? ਸਤਿਗੁਰੂ ਜੀ ਦੇ ਪਾਵਨ ਦਰਸ਼ਨ ਪਰਸਨ ਦਾ ਕੀ ਫਲ ਮਿਲਦਾ ਹੈ, ਬਾਰੇ ਸੰਖੇਪ ਰੂਪ ਵਿਚ ਜਾਣਕਾਰੀ ਦਿਤੀ ਹੈ।

ਨਾਮ-ਸਿਮਰਨ ਵਾਲੇ ਵਿਅਕਤੀ ਦੇ ਲਛਣ ਇਹ ਹਨ ਕਿ ਉਸ ਦੇ ਮਨ ਵਿੱਚ ਦ੍ਰਿੜ੍ਹਤਾ ਹੋਵੇ, ਲਗਨ ਹੋਵੇ, ਫਿਰ ਇਕਾਗਰ ਚਿਤ ਹੋ ਕੇ ਜਾਪ ਕਰਦਾ ਹੋਵੇ, ਅਜਿਹੇ ਸੇਵਕ ਜਨ ਦੇ ਨੇੜੇ ਕਿਸੇ ਪ੍ਰਕਾਰ ਦਾ ਦੁਖ ਪਾਪ ਨਹੀਂ ਆਉਂਦਾ ਹੈ। ਦੁਖ ਹਮੇਸ਼ਾਂ ਉਸ ਮਨੁਖ ਨੂੰ ਲਗਦਾ ਹੈ ਜੋ ਸਿਰਜਨਹਾਰ ਦਾਤਾਰ ਨੂੰ ਵਿਸਾਰ ਦਿੰਦਾ ਹੈ। ਜਿਹੜਾ 'ਇਕ ਲਿਵ' ਛਡ ਕੇ ਕਈ ਪਾਸੇ ਲਿਵ ਲਾਈ ਬੈਠਾ ਹੈ, ਉਸ ਵਿਚ ਨਾਮ ਜਪਣ ਦੀ ਸਤਿਆ ਕਿਥੋਂ ਆਉਣੀ ਹੈ?। ਨਾਮ ਜਪਣ ਦੀ ਲਗਾਤਾਰੀ ਖਿਚ ਜਗਿਆਸੂ ਨੂੰ ਬਲਵਾਨ ਕਰਦੀ ਹੈ। ਉਸ ਦਾ ਮਨ, ਸਰੀਰਕ ਇੰਦਰੇ ਦੁਖਾਂ ਤੋਂ ਬਚੇ ਰਹਿੰਦੇ ਹਨ। ਇਕ ਮਨ ਇਕ ਚਿਤ ਹੋ ਕੇ ਦ੍ਰਿੜ ਲਿਵ ਨਾਲ ਨਾਮ ਜਪਣ ਵਾਲੇ ਜੀਵ ਦਾ ਕੋਈ ਵਾਲ ਵੀ ਵਿੰਗਾ ਨਹੀਂ ਕਰ ਸਕਦਾ ਨਾਮ ਜਪਣ ਤੇ ਕੀਰਤਨ ਕਰਨ ਦੀ ਬਰਕਤ ਨਾਲ ਜੀਵ ਦਾ ਸੰਸਾਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ:--

**ਨਾਮੁ ਜਪਤ ਹੋਵਤ ਉਧਾਰ॥ ਨਾਮੁ ਜਪਤ ਸੁਖ ਸਹਜ ਸਾਰ॥**
**ਨਾਮੁ ਜਪਤ ਪਤਿ ਸੋਭਾ ਹੋਇ॥ ਨਾਮੁ ਜਪਤ ਬਿਘਨੁ ਨਾਹੀ ਕੋਇ ॥ [ਪੰ. ੧੧੮੧**

ਸਤਿਗੁਰੂ ਦੀ ਛਿਨ ਮਾਤਰ ਕਿਰਪਾ-ਦ੍ਰਿਸ਼ਟੀ ਨਾਲ ਜੋ ਮਨੁਖ ਗੁਰੂ ਸ਼ਬਦ ਨੂੰ ਆਪਣੇ ਹਿਰਦੇ ਵਿਚ ਟਿਕਾਅ ਲੈਂਦਾ ਹੈ, ਭਾਵ ਜੀਵਨ ਵਰਤੋਂ ਵਿਚ ਲਿਆਉਂਦਾ ਹੈ, ਉਹ ਕਾਮ, ਕ੍ਰੋਧ ਦੇ ਪ੍ਰਭਾਵ ਤੋਂ ਮੁਕਤ ਹੋ ਜਾਂਦਾ ਹੈ। ਸਤਿਗੁਰੂ ਦੀ ਛਿਨ ਮਾਤਰ ਦ੍ਰਿਸ਼ਟੀ ਦਾ ਸਦਕਾ ਓਹ ਸਤਿਗੁਰੂ ਦਾ ਅਤੇ ਸਾਰੇ ਛੋਟੇ ਵੱਡੇ ਜੀਆਂ ਦੇ ਦਾਤੇ ਵਾਹਿਗੁਰੂ ਜੀ ਦੇ ਗਿਆਨ ਨੂੰ ਪ੍ਰਗਟਾਉਂਦਾ ਰਹਿੰਦਾ ਹੈ। ਉਹ ਦਿਨ ਰਾਤ ਹਰੀ ਦੇ ਧਿਆਨ ਵਿਚ ਮਗਨ ਰਹਿੰਦਾ ਹੈ, ਪਲਕ ਭਰ ਭੀ ਨਹੀਂ ਸੌਂਦਾ ਭਾਵ ਆਪਣੀ ਧੁਨੀ ਵਿਚ ਮਸਤ ਰਹਿੰਦਾ ਹੈ। ਜਿਸ ਗੁਰੂ ਦੇ ਦਰਸ਼ਨ ਤੋਂ ਨਾਮ ਦੀਆਂ ਤਰੰਗਾਂ ਉਠ ਪੈਂਦੀਆਂ ਹਨ, ਮਨ ਵਿਚ ਖੇੜਾ ਆ ਜਾਂਦਾ ਹੈ, ਦੁਖਾਂ ਦਲਦਿਰਾਂ ਤੋਂ ਖਹਿੜਾ ਛੁੱਟ ਜਾਂਦਾ ਹੈ, ਨਾਮ ਦਾ ਖਜ਼ਾਨਾ ਮਿਲ ਜਾਂਦਾ ਹੈ, ਖੋਟੀ ਮਤਿ ਦੂਰ ਹੋ ਜਾਂਦੀ ਹੈ, ਪਾਪਾਂ ਦੀ ਮੈਲ ਧੋਤੀ ਜਾਂਦੀ ਹੈ, ਅਜਿਹੇ ਗੁਰੂ ਤੇ ਨਾਮੁ ਦੀ ਵਡਿਆਈ ਕਰਨੀ ਚਾਹੀਦੀ ਹੈ।

ਗੁਰੂ ਰਾਮਦਾਸ ਜੀ ਨੇ ਨਟ ਰਾਗ ਵਿਚ ਜੋ ਨਾਮ ਦੀ ਸਿਫਤਿ ਕੀਤੀ ਹੈ, ਉਹ ਮਨ ਨੂੰ ਡਾਢੀ ਖਿੱਚ ਪਾਉਂਦੀ ਹੈ:--

**ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ, ਮੈਲਾਗਰੁ ਮਲਗਾਰੇ ॥**
**ਨਾਮੈ ਸੁਰਤਿ ਵਜੀ ਹੈ ਦਹਦਿਸਿ, ਹਰਿ ਮੁਸਕੀ ਮੁਸਕ ਗੰਧਾਰੇ॥੧॥ [ਪੰਨਾ ੯੮੧**

ਸੁਗੰਧੀ ਵਾਲੇ ਨਾਮ ਦੀ ਸੋਭਾ ਸਭ ਪਾਸੇ ਪਸਰੀ ਹੋਈ ਹੈ ਪਰ ਸ਼ਬਦ ਸੁਰਤਿ ਦੇ ਪਰਚੇ ਨਾਲ ਹੀ ਨਾਮ ਜਪਣ ਵਾਲੀ ਇਸ ਸੁਗੰਧੀ ਦਾ ਗਿਆਨ ਹੁੰਦਾ ਹੈ।

ਸਿਧਾਂਤ ਇਹ ਹੈ ਕਿ ਨਾਮ ਦ੍ਰਿੜਤਾ ਨਾਲ ਜਪਣਾ, ਦ੍ਰਿੜਤਾ ਨਾਲ ਸੁਣਨਾ, ਦ੍ਰਿੜ੍ਹਤਾ ਨਾਲ ਮੰਨਣਾ ਅਤੇ ਦ੍ਰਿੜ੍ਹਤਾ ਨਾਲ ਇਸ ਦਾ ਨਿਧਿਆਸਨ ਕਰਨਾ ਹੈ।

**ਧਰਮ ਕਰਮ, ਪੂਰੈ ਸਤਿਗੁਰੁ ਪਾਈ ਹੈ ॥ ਜਾ ਕੀ ਸੇਵਾ, ਸਿਧ ਸਾਧ, ਮੁਨਿ ਜਨ, ਸੁਰਿ ਨਰ ਜਾਚਹਿ, ਸਬਦ ਸਾਰੁ ਏਕ ਲਿਵ ਲਾਈ ਹੈ ॥ ਫੁਨਿ ਜਾਨੈ ਕੋ ਤੇਰਾ ਅਪਾਰੁ, ਨਿਰਭਉ ਨਿਰੰਕਾਰੁ, ਅਕਥ ਕਥਨਹਾਰੁ, ਤੁਝਹਿ ਬੁਝਾਈ ਹੈ ॥ ਭਰਮ ਭੂਲੇ ਸੰਸਾਰ, ਛੁਟਹੁ ਜੂਨੀ ਸੰਘਾਰ, ਜਮ ਕੋ ਨ ਡੰਡ ਕਾਲ ਗੁਰਮਤਿ ਧ੍ਯਾਈ ਹੈ ॥ ਮਨ ਪ੍ਰਾਣੀ ਮੁਗਧ ਬੀਚਾਰੁ, ਅਹਿਨਿਸਿ ਜਪੁ, ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ ॥ ੨ ॥**

## ਉਚਾਰਨ ਸੇਧ

ਫੁਟਕਲ: 'ਧ੍ਯਾਈ' ਦਾ ਉਚਾਰਨ 'ਧਿਆਈ' ਕਰਨਾ ਹੈ।

**ਪਦ ਅਰਥ:** ਪਾਈ ਹੈ=ਪਾਈਦੀ ਹੈ। ਜਾ ਕੀ ਸੇਵਾ=ਜਿਸ (ਗੁਰੂ ਰਾਮਦਾਸ ਜੀ) ਦੀ ਸੇਵਾ। ਮੁਨਿ ਜਨ=ਮੁਨੀ ਲੋਕ। ਸੁਰਿ ਨਰ=ਦੇਵਤੇ ਤੇ ਮਨੁੱਖ। ਜਾਚਹਿ=ਮੰਗਦੇ ਹਨ। ਸਬਦ ਸਾਰੁ=(ਜਿਸ ਦਾ) ਸ੍ਰੇਸ਼ਟ ਸ਼ਬਦ। ਫੁਨਿ=ਫਿਰ। ਜਾਨੈ ਕੋ=ਕੌਣ ਜਾਣ ਸਕਦਾ ਹੈ?। ਅਪਾਰੁ=ਬੇਅੰਤ। ਕਥਨਹਾਰੁ=ਬਿਆਨ ਕਰਨ ਵਾਲਾ। ਤੁਝਹਿ=ਤੈਨੂੰ। ਛੁਟਹੁ=ਬਚ ਜਾਵੋ। ਸੰਘਾਰ=ਮਰਨਾ, ਮੌਤ। ਡੰਡ=ਸਜ਼ਾ। ਮੁਗਧ=ਹੇ ਮੂਰਖ!। ਅਹਿਨਿਸਿ=ਦਿਨ ਰਾਤ।

**ਅਰਥ:** (ਹੇ ਭਾਈ!) ਧਰਮ ਦੇ ਕਰਮ ਦੀ (ਸੋਝੀ) ਪੂਰੇ ਸਤਿਗੁਰੂ ਤੋਂ ਪਾਈਦੀ ਹੈ। ਜਿਸ (ਗੁਰੂ ਰਾਮਦਾਸ ਜੀ) ਦੀ ਸੇਵਾ ਮੁਨੀ ਲੋਕ, ਦੇਵਤੇ ਤੇ ਮਨੁੱਖ (ਭਾਵ ਦੈਵੀ ਗੁਣਾਂ ਵਾਲੇ ਪੁਰਖ) ਮੰਗਦੇ ਹਨ, (ਉਸ ਗੁਰੂ ਦਾ) ਸ਼ਬਦ ਸ੍ਰੇਸ਼ਟ ਹੈ (ਕਿਉਂਕਿ ਉਸ ਨੇ) ਇਕ ਹਰੀ ਦੀ ਲਿਵ ਲਾ ਰਖੀ ਹੈ।

(ਹੇ ਸਤਿਗੁਰੂ !) ਫਿਰ, ਤੇਰਾ ਅੰਤ ਕੌਣ ਜਾਣ ਸਕਦਾ ਹੈ? ਤੂੰ ਬਿਅੰਤ, ਨਿਰਭਉ ਤੇ ਨਿਰੰਕਾਰ ਰੂਪ ਹੈ, ਅਕਥ ਹਰੀ ਦਾ ਬਿਆਨ ਕਰਨ ਵਾਲੀ (ਸੂਝ-ਬੂਝ) ਤੁਹਾਨੂੰ ਹੀ ਬੁਝਾਈ-ਸਮਝਾਈ ਹੈ। ਹੇ ਭਰਮ ਵਿਚ ਭੁਲੇ ਹੋਏ ਸੰਸਾਰੀ ਜੀਵ ! ਗੁਰੂ ਦੀ ਮਤਿ ਲੈ ਕੇ (ਜੇ ਵਾਹਿਗੁਰੂ ਸਿਮਰੇਂ ਤਾਂ) ਜੂਨਾਂ ਵਿਚ ਮਰਨ (ਅਥਵਾ ਆਵਾਗਵਣ ਦੇ ਦੁੱਖਾਂ) ਤੋਂ ਛੁਟ ਜਾਵੇਂਗਾਂ, ਜਮਕਾਲ ਦਾ ਦੰਡ (ਸਜ਼ਾ ਵੀ) ਨਹੀਂ (ਭੁਗਤੇਂਗਾ)। ਹੇ ਮੂਰਖ ਮਨ ਦੇ (ਆਖੇ ਲਗਣ ਵਾਲੇ) ਪ੍ਰਾਣੀ ! (ਤੂੰ ਆਪਣੇ ਹਿਰਦੇ ਵਿਚ ਸ਼ਬਦ) ਵਿਚਾਰ ਕਰ, ਦਿਨ ਰਾਤ (ਪ੍ਰਭੂ ਦਾ ਨਾਮ) ਜਪ, (ਇਸ ਤਰ੍ਹਾਂ) ਧਰਮ ਕਰਮ (ਪਾਉਣ ਦੀ ਸੋਝੀ) ਪੂਰੇ ਸਤਿਗੁਰੂ ਤੋਂ ਪਾਈਦੀ ਹੈ।੨।

## ਸਾਰਥਕ ਵੀਚਾਰ

ਸਭ ਤੋਂ ਪਹਿਲਾਂ ਜਗਿਆਸੂ ਨੂੰ ਸੱਚੇ ਗੁਰੂ ਦਾ ਗਿਆਨ ਹੋਣਾ ਚਾਹੀਦਾ ਹੈ। ਊਨੇ ਝੂਨੇ ਊਰੇ ਤੇ

ਅਖਉਤੀ ਗੁਰੂ ਵਿਚ ਕਿਹੜੀਆਂ ਕੰਮੀਆਂ ਹੁੰਦੀਆਂ ਹਨ? ਪੂਰੇ ਸਤਿਗੁਰੂ ਦੀਆਂ ਕੀ ਨਿਸ਼ਾਨੀਆਂ ਹਨ, ਇਹਨਾ ਬਾਰੇ ਪੂਰਨ ਵਾਕਫ਼ੀਅਤ ਹੋਣੀ ਚਾਹੀਦੀ ਹੈ। ਫਿਰ ਸੰਸਾਰੀ ਕਰਮਾਂ ਤੇ ਕਰਤਾਰੀ ਕਰਮਾਂ ਵਿਚ ਕੀ ਅੰਤਰ ਹੈ?, ਇਸ ਦੀ ਜਾਣ-ਪਛਾਣ ਬਾਰੇ ਵੀ ਸੋਝੀ ਹੋਣੀ ਚਾਹੀਦੀ ਹੈ।

ਇਹ ਵਿਸ਼ਾ ਪੂਰੀ ਪੁਸਤਕ ਦਾ ਹੈ ਪਰ ਸੰਖੇਪ ਰੂਪ ਵਿਚ ਅਸੀਂ ਉਸ ਨੂੰ ਊਰਾ, ਅਖਾਉਤੀ ਅਥਵਾ ਆਪੂੰ ਬਣਿਆ ਕੱਚਾ ਗੁਰੂ ਆਖਦੇ ਹਾਂ ਜੋ ਕੂਰ ਕ੍ਰਿਆ ਵਿਚ ਉਰਝਿਆ ਹੋਇਆ ਹੋਵੇ ਅਤੇ ਕਰਤਾ ਪੁਰਖ ਵਲੋਂ ਬੇ-ਮੁਖ ਹੋਵੇ, ਕਰਮਕਾਂਡੀ ਤੇ ਪਖੰਡੀ ਹੋਵੇ।

ਪੂਰੇ ਸਤਿਗੁਰੂ ਦੀ ਪਛਾਣ ਇਹ ਹੈ ਕਿ ਉਹ ਸੰਸਾਰੀ ਬੰਧਨਾਂ ਤੋਂ ਮੁਕਤ ਹੁੰਦਾ ਹੈ, ਸਤਿਨਾਮ ਵਿਚ ਰੱਤਾ ਹੁੰਦਾ ਹੈ, ਸੰਸਾਰ ਨੂੰ ਕਰਤਾਰ ਦੇ ਲੜ ਲਾਉਂਦਾ ਹੈ, ਅਕਾਲ ਪੁਰਖ ਨੇ ਆਪਣਾ-ਆਪਾ ਪੂਰੇ ਗੁਰੂ ਵਿਚ ਸਮੋਇਆ ਹੁੰਦਾ ਹੈ:--

੧. **ਗੁਰ ਮਹਿ ਆਪੁ ਰਖਿਆ ਕਰਤਾਰੇ ॥**
**ਗੁਰਮੁਖਿ ਕੋਟਿ ਅਸੰਖ ਉਧਾਰੇ ॥**
**ਸਰਬ ਜੀਆ ਜਗ ਜੀਵਨ ਦਾਤਾ, ਨਿਰਭਉ ਮੈਲ ਨ ਕਾਈ ਹੇ॥।੧੫॥**
**ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ॥**
**ਨਾਨਕੁ ਸਾਚੁ ਕਹੈ ਪ੍ਰਭ ਜਾਚੈ, ਮੈ ਦੀਜੈ ਸਾਚੁ ਰਜਾਈ ਹੇ॥** [ਪੰਨਾ ੧੦੨੪

੨. **ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ ॥**
**ਸਚੇ ਹੀ ਪਤੀਆਇ, ਸਚਿ ਸਮਾਇਆ ॥** [ਪੰਨਾ ੧੨੭੯

ਧਰਮ ਕਰਮ ਦੀ ਸ੍ਰੇਸ਼ਟਤਾ ਬਾਰੇ ਪੰਚਮ ਗੁਰਦੇਵ ਜੀ ਦਾ ਸਪਸ਼ਟ ਫੁਰਮਾਨ ਹੈ:--

**ਸਭ ਤੇ ਊਤਮ ਇਹੁ ਕਰਮੁ ॥ ਸਗਲ ਧਰਮ ਮਹਿ ਸ੍ਰੇਸ਼ਟ ਧਰਮੁ॥**
**ਹਰਿ ਸਿਮਰਨੁ ਤੇਰਾ ਹੋਇ ਉਧਾਰੁ॥ ਜਨਮ ਜਨਮ ਕਾ ਉਤਰੈ ਭਾਰੁ॥** [ਪੰ. ੮੯੫

ਨਾਮ ਸਿਮਰਨ ਤੋਂ ਇਲਾਵਾ ਜਿਤਨੇ ਕਰਮ ਹਨ ਉਹ ਸਭ 'ਲੋਕਾਚਾਰੀ ਕਰਮ' ਹਨ। ਸੰਸਾਰੀ ਕਰਮ ਮੋਹ ਮਾਇਆ ਦੇ ਧੰਧਿਆਂ ਵਿਚ ਫਸਾਉਣ ਵਾਲੇ ਅਤੇ ਕਰਤਾਰੀ ਕਰਮ ਅਜਿਹੇ ਕਰਮਾਂ ਤੋਂ ਛੁਟਕਾਰਾ ਦਿਵਾਉਣ ਵਾਲੇ ਅਥਵਾ ਮੁਕਤੀ-ਮਾਰਗ ਦੇ ਪ੍ਰਤੀਕ ਹੁੰਦੇ ਹਨ।

ਅਨਗਿਣਤ ਸਿਧ, ਸਾਧਨਾ ਕਰਨ ਵਾਲੇ ਸਾਧਕ ਜੋਗੀ, ਮੁਨੀ ਜਨ, ਮਹਾਤਮਾ ਅਤੇ ਜਗਿਆਸੂ ਗੁਰੂ ਰਾਮ ਦਾਸ ਜੀ ਪਾਸ ਸੇਵਾ ਕਰਨ ਲਈ ਜਾਚਨਾ ਕਰਦੇ ਹਨ। ਪਰ ਸਤਿਗੁਰੂ ਸਚੇ ਪਾਤਿਸ਼ਾਹ ਜੀ ਦੀ ਬ੍ਰਿਤੀ ਸੁਰਤਿ ਲਗਾਤਾਰ ਨਾਮ ਸਿਮਰਨ ਵਿਚ ਲਗੀ ਰਹਿੰਦੀ ਹੈ। ਉਸ ਅਮਰ ਨਿਰਭਉ ਨਿਰੰਕਾਰ ਗੁਰੂ ਰਾਮਦਾਸ ਜੀ ਦੇ ਬੇਅੰਤ ਗੁਣਾਂ ਦੀ ਗਤੀ ਕੋਈ ਨਹੀਂ ਪਾ ਸਕਦਾ, ਪਰ ਗੁਰੂ ਰਾਮਦਾਸ ਜੀ ਨੂੰ ਕਰਤਾਰੀ ਗੁਣਾਂ ਦੀ ਬੂਝ ਧੁਰ ਤੋਂ ਬਖਸ਼ਿਸ਼ ਵਿਚ ਪ੍ਰਾਪਤ ਹੋਈ ਹੈ। ਇਸ ਲਈ ਕਲ੍ਯ ਭਟ ਜੀ ਕਹਿੰਦੇ ਹਨ ਹੇ ਭਰਮ ਵਿਚ ਭੁਲੇ ਹੋਏ ਸੰਸਾਰ ਦੇ ਲੋਕੋ! ਗੁਰੂ ਦੀ ਸਿਖਿਆ ਲੈ ਕੇ ਨਾਮ ਸਿਮਰਨ ਕਰੋ, ਨਾਮ

ਸਿਮਰਨ ਨਾਲ ਜਮ ਤੇ ਮੌਤ ਦੇ ਡੰਡ ਤੋਂ ਬਚ ਜਾਉਗੇ। ਹੇ ਮੂਰਖ ਪ੍ਰਾਣੀ! ਆਪਣੇ ਮਨ ਵਿਚ ਵੀਚਾਰ ਕਰ, ਦਿਨ ਰਾਤ ਪ੍ਰਭੂ ਦਾ ਨਾਮ ਜਪ। ਤੈਨੂੰ ਪ੍ਰਭੂ ਨੇ ਸੰਸਾਰ ਵਿਚ ਨਾਮ ਜਪਣ ਲਈ ਭੇਜਿਆ ਹੈਂ ਪਰ ਤੂੰ ਮਾਇਆ ਦੇ ਝੂਠੇ ਧੰਧਿਆਂ ਵਿਚ ਉਲਝਿਆ ਪਿਆ ਹੈਂ:--

**ਆਇਓ ਲਾਭੁ ਲਾਭਨ ਕੇ ਤਾਈ,**
**ਮੋਹਨਿ ਠਗਉਰੀ ਸਿਉ ਉਲਝਿ ਪਹਾ ॥** [ਪੰਨਾ ੧੨੦੩

ਮਨੁੱਖਾ ਦੇਹੀ ਦਾ ਸ਼੍ਰੋਮਣੀ ਕਰਮ ਧਰਮ ਇਹ ਹੈ ਕਿ ਸਤਿਗੁਰੂ ਜੀ ਤੋਂ ਨਾਮ ਦੀ ਦਾਤਿ ਪ੍ਰਾਪਤ ਕਰਕੇ ਇਸ ਦੇ ਅਭਿਆਸ ਵਿਚ ਜੁਟ ਜਾਏ, ਇਸ ਤਰ੍ਹਾਂ ਆਪਣਾ, ਲੋਕ ਪਰਲੋਕ ਸੁਹੇਲਾ ਕਰ ਲਵੇ।

**ਹਉ ਬਲਿ ਬਲਿ ਜਾਉ, ਸਤਿਗੁਰ ਸਾਚੇ ਨਾਮ ਪਰ ॥ ਕਵਨ ਉਪਮਾ ਦੇਉ, ਕਵਨ ਸੇਵਾ ਸਰੇਉ, ਏਕ ਮੁਖ ਰਸਨਾ ਰਸਹੁ, ਜੁਗ ਜੋਰਿ ਕਰ ॥ ਫੁਨਿ, ਮਨ ਬਚ ਕ੍ਰਮ ਜਾਨੁ, ਅਨਤ ਦੂਜਾ ਨ ਮਾਨੁ, ਨਾਮੁ ਸੋ ਅਪਾਰੁ ਸਾਰੁ, ਦੀਨੋ ਗੁਰਿ ਰਿਦ ਧਰ ॥ ਨਲ੍ਯ ਕਵਿ, ਪਾਰਸ ਪਰਸ ਕਚ ਕੰਚਨਾ ਹੋਇ, ਚੰਦਨਾ ਸੁਬਾਸੁ, ਜਾਸੁ ਸਿਮਰਤ ਅਨ ਤਰ ॥ ਜਾ ਕੇ ਦੇਖਤ ਦੁਆਰੇ, ਕਾਮ ਕ੍ਰੋਧ ਹੀ ਨਿਵਾਰੇ, ਜੀ ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਜਾਉਂ, ਉਪਮਾਂ, ਦੇਉਂ, ਸਰੇਉਂ।

**ਬਿੰਦੀ ਰਹਿਤ** : ਜਾ।

**ਪਦ ਅਰਥ:** ਹਉ=ਮੈਂ। ਜਾਉ=ਮੈਂ ਜਾਂਦਾ ਹਾਂ। ਦੇਉ=ਮੈਂ ਦਿਆਂ। ਸੇਵਾ ਸਰੇਉ=ਮੈਂ ਸੇਵਾ ਕਰਾਂ। ਮੁਖ=ਮੂੰਹ। ਰਸਨਾ=ਰਸਨਾ ਨਾਲ। ਰਸਹੁ=(ਨਾਮ ਰੱਸ ਵਿੱਚ) ਰਸ ਜਾਉ। ਜਗੁ ਜੋਰਿ ਕਰ=ਦੋਵੇਂ ਹੱਥ ਜੋੜ ਕੇ। ਫੁਨਿ=ਫਿਰ। ਜਾਨੁ=ਪਛਾਣ। ਅਨਤ=ਹੋਰ। ਨ ਮਾਨੁ=ਨਾ ਮੰਨ। ਅਪਾਰੁ=ਬੇਅੰਤ। ਸਾਰੁ=ਸ੍ਰੇਸ਼ਟ। ਗੁਰਿ=ਗੁਰੂ ਨੇ। ਰਿਦ ਧਰ=ਦਿਲ ਦਾ ਆਸਰਾ। ਪਾਰਸ ਪਰਸ=ਪਾਰਸ ਦੀ ਛੋਹ। ਕਚ=ਕੱਚਾ (ਲੋਹਾ)। ਕੰਚਨਾ ਹੁਇ=ਸੋਨਾ ਹੋ ਜਾਂਦਾ ਹੈ। ਚੰਦਨਾ=ਚੰਦਨ। ਸੁਬਾਸੁ=ਚੰਦਨ ਦੀ ਸੁਗੰਧੀ। ਜਾਸੁ ਸਿਮਰਤ=ਜਿਸ ਨੂੰ ਸਿਮਰਦਿਆਂ। ਅਨ ਤਰ=ਹੋਰ ਦਰਖਤ। ਜਾ ਕੇ=ਜਿਸ (ਗੁਰੂ ਰਾਮਦਾਸ ਜੀ) ਦੇ। ਦੇਖਤ ਦੁਆਰੇ=ਦਰ ਦਾ ਦਰਸ਼ਨ ਕੀਤਿਆਂ। ਨਿਵਾਰੇ=ਦੂਰ ਹੋ ਜਾਂਦੇ ਹਨ।੩।

**ਅਰਥ** : (ਹੇ ਭਾਈ !) ਮੈਂ ਸਤਿਗੁਰੂ ਜੀ ਦੇ ਸਚੇ ਨਾਮ ਤੋਂ ਬਲਿਹਾਰ ਸਦਕੇ ਜਾਂਦਾ ਹਾਂ। ਮੈਂ (ਗੁਰਦੇਵ ਜੀ ਨੂੰ) ਕਿਹੜੀ ਉਪਮਾ ਦੇਵਾਂ? ਮੈਂ ਕਿਹੜੀ ਸੇਵਾ ਕਰਾਂ? (ਅੰਤਰ ਆਤਮੇ ਚੋਂ ਇਹ ਪ੍ਰੇਰਨਾ ਮਿਲੀ ਹੈ ਕਿ ਹੇ ਮਨ !) ਦੋਵੇ ਹੱਥ ਜੋੜ ਕੇ ਇਕ ਮੂੰਹ ਤੇ ਰਸਨਾ ਨਾਲ (ਨਾਮ ਰੱਸ ਵਿੱਚ) ਰੱਸ ਜਾਉ। ਫਿਰ, ਮਨ ਬਚਨ ਕਰਮ (ਕਰਕੇ ਤੂੰ ਕੇਵਲ ਪ੍ਰਭੂ ਨੂੰ) ਜਾਣ, ਹੋਰ ਦੂਜਾ (ਕਿਸੇ ਨੂੰ) ਨਾ ਮੰਨ

(ਕਿਉਂਕਿ), ਉਹ ਬੇਅੰਤ ਤੇ ਸ੍ਰੇਸ਼ਟ ਨਾਮ ਗੁਰੂ (ਰਾਮਦਾਸ ਜੀ) ਨੇ ਤੇਰੇ ਹਿਰਦੇ ਦਾ ਆਸਰਾ (ਬਣਾ ਦਿਤਾ ਹੈ)।

ਨਲ੍ਯ ਕਵੀ (ਕਹਿੰਦਾ ਹੈ ਜਿਵੇਂ) ਪਾਰਸ ਦੀ ਛੋਹ ਨਾਲ ਕਚ (ਕੱਚਾ ਲੋਹਾ ਵੀ) ਸੋਨਾ ਹੋ ਜਾਂਦਾ ਹੈ (ਅਤੇ ਚੰਦਨ ਦੀ ਸੁਗੰਧੀ ਨਾਲ) ਹੋਰ ਰੁੱਖਾਂ ਵਿਚ ਚੰਦਨ ਦੀ ਸੁਗੰਧੀ ਆ ਜਾਂਦੀ ਹੈ (ਇਸੇ ਤਰ੍ਹਾਂ ਗੁਰੂ ਦੀ ਛੋਹ ਨਾਲ ਮਨ ਵਿਚ ਤਬਦੀਲੀ ਆਉਂਦੀ ਹੈ)। ਜਿਸ (ਗੁਰੂ ਰਾਮਦਾਸ ਜੀ) ਦੇ ਦਰ ਦਾ ਦਰਸ਼ਨ ਕਰਦਿਆਂ ਹੀ ਕਾਮ, ਕ੍ਰੋਧ (ਆਦਿ) ਹੀ ਦੂਰ ਹੋ ਜਾਂਦੇ ਹਨ, ਜੀ ! ਮੈਂ (ਉਸ) ਸਤਿਗੁਰੂ ਦੇ ਸਚੇ ਨਾਮ ਤੋਂ ਬਲਿਹਾਰ ਸਦਕੇ ਜਾਂਦਾ ਹਾਂ।੩।

## ਸਾਰਥਕ ਵੀਚਾਰ

ਨਲ੍ਯ ਕਵੀ ਜੀ ਆਪਣੀ ਅੱਖਾਂ ਨਾਲ ਵੇਖਿਆ ਕਿ ਸਤਿਗੁਰੂ ਰਾਮਦਾਸ ਜੀ ਦਰਸ਼ਨਾ ਲਈ ਆਏ ਜਗਿਆਸੂਆਂ ਤੇ ਕਿਵੇਂ ਤੁਠਦੇ ਹਨ, ਕਿਵੇਂ ਪਰਉਪਕਾਰ ਕਰਦੇ ਹਨ ਕਿਵੇਂ ਡਿਗੇ ਹੋਏ ਪਾਪੀਆਂ ਨੂੰ ਕਰਤਾਰ ਦੇ ਪ੍ਰੇਮ ਰੰਗ ਵਿਚ ਜੋੜਦੇ ਹਨ। ਕਿਵੇਂ ਪਾਰਸ ਕਲਾ ਤੇ ਚੰਦਨ ਦੀ ਸੁਗੰਧੀ ਦਾ ਵਰਤਾਰਾ ਵਰਤਦਾ ਹੈ। ਆਪ ਇਹ ਸਭ ਕੁਝ ਵੇਖ ਕੇ ਵਿਸਮਾਦ ਵਿਚ ਆ ਕੇ ਨਿਜੀ ਭਾਵਨਾ ਨੂੰ ਇਉਂ ਪ੍ਰਗਟਾਉਂਦੇ ਹਨ- ਹੇ ਗੁਰੂ ਰਾਮਦਾਸ ਜੀ ਮੈਂ ਆਪ ਜੀ ਤੋਂ ਵਾਰਨੇ, ਬਲਿਹਾਰਨੇ, ਸਦਕੇ ਤੇ ਬਲਿਹਾਰ ਜਾਂਦਾ ਹਾਂ। ਹੇ ਦਾਤਾਰ ਜੀਉ! ਮੈਂ ਦੋ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਕਿ ਆਪ ਜੀ ਨੂੰ ਕਿਸ ਨਾਲ ਤੁਲਨਾ ਦੇ ਕੇ ਆਪ ਜੀ ਦੀ ਉਪਮਾ (ਵਡਿਆਈ) ਕਰਾਂ?। ਕਿਹੜੀ ਸੇਵਾ ਕਰਾਂ, ਮੇਰੇ ਪ੍ਰੀਤਮ ਜੀਉ ! ਮੇਰਾ ਇਕ ਮੂੰਹ ਇਕ ਜੀਭ ਹੈ। ਸੋ, (ਹੇ ਮੇਰੇ ਮਨ !) ਸਭ ਨਾਲੋਂ ਚੰਗੀ ਗਲ ਇਹ ਹੈ ਕਿ ਨਾਮ ਦੇ ਰਸ ਵਿੱਚ ਰੱਸ ਜਾਉ, ਇਕ ਰਸਨਾ ਨਾਲ ਤੇਰੀ ਕਿਹੜੀ ਕਿਹੜੀ ਕੀਰਤੀ ਕਰਾਂ?

ਫਿਰ ਸ਼ੁਕਰਾਨੇ ਵਿਚ ਆ ਕੇ ਭੱਟ ਜੀ ਆਖਦੇ ਹਨ ਕਿ ਗੁਰੂ ਜੀ ਨੇ ਮੇਰੇ ਹਿਰਦੇ ਵਿਚ ਨਾਮ ਟਿਕਾ ਦਿਤਾ ਹੈ, ਮੈਂ ਮਨ, ਬਚਨ ਤੇ ਕਰਮ ਕਰਕੇ ਉਸ ਨਾਮ ਨੂੰ ਜਪਦਾ ਹਾਂ, ਉਸ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਮੰਨਦਾ।

ਅੰਤ ਵਿਚ ਕਵੀ ਜੀ ਨੇ ਪਾਰਸ ਤੇ ਚੰਦਨ ਵਾਲੇ ਗੁਣਾਂ ਨੂੰ ਸਨਮੁਖ ਰਖ ਕੇ ਗੁਰੂ ਪਾਤਿਸ਼ਾਹ ਜੀ ਦੇ ਗੁਣਾਂ ਦੀ ਤਾਰੀਫ਼ ਕੀਤੀ ਹੈ। ਜਿਵੇਂ ਪਾਰਸ ਨੂੰ ਛੋਹ ਕੇ ਲੋਹਾ ਸੋਨਾ ਬਣ ਜਾਂਦਾ ਹੈ, ਤਿਵੇਂ ''ਓਇ ਭੀ ਚੰਦਨ ਹੋਇ ਰਹੇ ਬਸੇ ਜੋ ਚੰਦਨ ਪਾਸਿ'' ਵਾਲੀ ਵਡਿਆਈ ਕੀਤੀ ਹੈ। ਕਵੀ ਜੀ ਇਸ ਗਲੋਂ ਬਲਿਹਾਰ ਜਾਂਦੇ ਹਨ ਕਿ ਜਿਸ ਗੁਰੂ ਦੇ ਦੁਆਰੇ ਤੇ ਦਰਸ਼ਨ ਕਰਨ ਨਾਲ ਕਾਮ, ਕ੍ਰੋਧ ਆਦਿ ਅਸ਼ਾਂਤ ਕਰਨ ਵਾਲੇ ਵੈਰੀ, ਦੂਰ ਹੋ ਜਾਂਦੇ ਹਨ, ਸਚੇ ਸਤਿਗੁਰੂ ਦੇ ਦਰਸ਼ਨਾ ਦਾ ਇਹ ਕਮਾਲ ਹੈ। ਨਾਮ ਦੀ ਪਾਰਸ ਕਲਾ ਨੂੰ ਵੇਖ ਕੇ ਵਾਕਈ ਵਿਸਮਾਦ ਵਿਚ ਆ ਕੇ ਜੀਵ 'ਜੀ ! ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ' ਤੋਂ ਸਿਵਾਏ ਹੋਰ ਆਖ ਵੀ ਕੀ ਸਕਦਾ ਹੈ?

**ਜੈਸੀ ਕਰੀ ਪ੍ਰਭ ਮੋ ਸਿਉ ਮੋ ਸਿਉ, ਐਸੀ ਹਉ ਕੈਸੇ ਕਰਉ॥**

ਹੀਉ ਤੁਮ੍ਹਾਰੇ ਬਲਿ ਬਲੇ, ਬਲਿ ਬਲੇ, ਬਲਿ ਗਈ ॥ [ਪੰਨਾ ੧੩੦੫

**ਰਾਜੁ ਜੋਗੁ ਤਖਤੁ, ਦੀਅਨੁ ਗੁਰ ਰਾਮਦਾਸ ॥ ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ, ਤਾਰਨਿ ਮਨੁਖ੍ ਜਨ ਕੀਅਉ ਪ੍ਰਗਾਸ ॥ ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ, ਪੰਚ ਭੂਤ ਬਸਿ ਕੀਨੇ, ਜਮਤ ਨ ਤ੍ਰਾਸ ॥ ਗੁਰ ਅਮਰੁ ਗੁਰੂ ਸ੍ਰੀ ਸਤਿ, ਕਲਿਜੁਗਿ ਰਾਖੀ ਪਤਿ, ਅਘਨ ਦੇਖਤ ਗਤੁ, ਚਰਨ ਕਵਲ ਜਾਸ ॥ ਸਭ ਬਿਧਿ ਮਾਨ੍ਹਿਉ ਮਨੁ, ਤਬ ਹੀ ਭਯਉ ਪ੍ਰਸੰਨੁ, ਰਾਜੁ ਜੋਗੁ ਤਖਤੁ, ਦੀਅਨੁ ਗੁਰ ਰਾਮਦਾਸ ॥ ੪ ॥**

**ਪਦ ਅਰਥ:** ਰਾਜੁ ਜੋਗੁ=ਰਾਜ ਕਰਦੇ ਹੋਏ ਜੋਗ ਕਰਨਾ ਭਾਵ ਸੰਸਾਰ ਦੇ ਕਾਰ-ਵਿਹਾਰ ਕਰਦੇ ਹੋਏ ਕਰਤਾਰ ਨਾਲ ਮਨ ਦਾ ਜੁੜਿਆ ਰਹਿਣਾ। ਯੋਗ ਮਤ ਅਨੁਸਾਰ ਮਨ ਦੀ ਬ੍ਰਿਤੀਆਂ ਦਾ ਨਿਰਵਿਕਲਪ ਹੋਣਾ। ਤਖਤੁ=ਸਿੰਘਾਸਨ। ਦੀਅਨੁ=ਦਿੱਤਾ, ਬਖਸ਼ਿਸ਼ ਕੀਤਾ। ਪ੍ਰਥਮੇ=ਪਹਿਲਾਂ। ਚੰਦੁ=ਚੰਦਰਮਾ। ਭਯੋ=ਹੋਇਆ। ਤਾਰਨਿ=ਤਾਰਨ ਲਈ। ਮਨੁਖ੍=ਮਨੁੱਖਾਂ ਨੂੰ। ਦੀਅਉ=ਦਿੱਤਾ। ਨਿਧਾਨੁ=ਖਜ਼ਾਨਾ। ਪੰਚ ਭੂਤ=ਪੰਜ (ਕਾਮਾਦਿਕ) ਵੈਰੀ। ਬਸਿ ਕੀਨੇ=ਵਸ ਵਿਚ ਕਰ ਲਏ। ਜਮਤ ਨ=ਪੈਦਾ ਨਹੀਂ ਹੁੰਦਾ। ਤ੍ਰਾਸ=ਡਰ।

ਗੁਰੂ ਸ੍ਰੀ ਸਤਿ=ਸ੍ਰੀ ਸਤਿਗੁਰੂ। ਕਲਿਜੁਗ=ਕਲਿਜੁਗ ਦੇ (ਸਮੇਂ ਅੰਦਰ)। ਰਾਖੀ ਪਤਿ=ਇਜ਼ਤ ਰਖੀ। ਅਘਨ=ਪਾਪ। ਗਤੁ=ਦੂਰ ਹੋ ਗਏ। ਜਾਸ=ਜਿਸ (ਗੁਰੂ ਅਮਰਦਾਸ ਜੀ) ਦੇ। ਸਭ ਬਿਧਿ=ਹਰ ਤਰ੍ਹਾਂ ਪੂਰਨ। ਮਾਨ੍ਹਿਉ ਮਨੁ=ਮਨ ਪਤੀਜ ਗਿਆ।੪।

**ਅਰਥ:** ਹੇ ਗੁਰੂ ਰਾਮਦਾਸ ਜੀ! (ਆਪ ਜੀ ਨੂੰ) ਰਾਜ ਜੋਗ ਰੂਪ ਸਿੰਘਾਸਨ (ਸ੍ਰੀ ਗੁਰੂ ਅਮਰਦਾਸ ਜੀ ਨੇ) ਬਖਸ਼ਿਸ਼ ਕੀਤਾ। ਪਹਿਲਾਂ ਨਾਨਕ (ਗੁਰੂ ਜੀ ਸਚ ਰੂਪ) ਚੰਦ੍ਰਮਾ (ਪ੍ਰਕਾਸ਼ਮਾਨ ਹੋਏ ਅਤੇ) ਸੰਸਾਰ ਵਿਚ (ਬਹੁਤ) ਅਨੰਦ (ਪ੍ਰਗਟ) ਹੋਇਆ। ਮਨੁਖ ਜਨਾ ਨੂੰ ਤਾਰਨ ਲਈ (ਆਪ ਜੀ ਨੇ ਰਬੀ ਗਿਆਨ ਦਾ) ਚਾਨਣ ਕੀਤਾ। (ਫਿਰ) ਗੁਰੂ ਅੰਗਦ ਦੇਵ ਜੀ ਨੂੰ ਪਰਮਾਤਮਾ ਦੀ ਅਕਥ ਕਥਾ ਦਾ ਗਿਆਨ ਰੂਪ ਖਜ਼ਾਨਾ ਬਖਸ਼ਿਆ, (ਜਿਸ ਦੀ ਬਰਕਤ ਨਾਲ ਗੁਰੂ ਅੰਗਦ ਦੇਵ ਜੀ ਨੇ ਕਾਮਾਦਿਕ) ਪੰਜ ਦੂਤ ਵਸ ਵਿਚ ਕਰ ਲਏ, ਇਨ੍ਹਾਂ ਦੂਤਾਂ ਦਾ ਉਕਾ ਡਰ ਨਾ ਰਿਹਾ।

(ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ) ਸ੍ਰੀ ਸਤਿਗੁਰੂ ਗੁਰੂ ਅਮਰਦਾਸ ਜੀ ਨੂੰ (ਨਾਮ ਰੂਪੀ ਖਜ਼ਾਨਾ ਸਉਂਪਿਆ ਅਤੇ ਆਪ ਜੀ ਨੇ) ਕਲਜੁਗ ਦੀ ਪਤਿ ਰਖੀ, ਜਿਸ (ਗੁਰੂ) ਦੇ ਚਰਨ ਕਮਲਾਂ (ਪਰਸਦਿਆਂ ਸਾਰੇ) ਪਾਪ ਦੂਰ ਹੋ ਗਏ। (ਜਦੋਂ ਗੁਰੂ ਅਮਰਦਾਸ ਜੀ ਦਾ) ਮਨ ਮੰਨ ਗਿਆ (ਭਾਵ ਚੰਗੀ ਤਰ੍ਹਾਂ) ਪਤੀਜ ਗਿਆ, ਤਦੋਂ (ਉਹ ਗੁਰੂ ਰਾਮਦਾਸ ਜੀ ਉਤੇ) ਪ੍ਰਸੰਨ ਹੋਏ (ਅਤੇ) ਗੁਰੂ ਰਾਮਦਾਸ ਜੀ ਨੂੰ ਰਾਜ-ਜੋਗ ਰੂਪ ਤਖਤ ਬਖ਼ਸ਼ ਦਿਤਾ (ਭਾਵ ਗੁਰ ਗਦੀ ਉਤੇ ਸੁਭਾਇਮਾਨ ਕਰ ਦਿੱਤਾ) ।੪।

## ਸਾਰਥਕ ਵੀਚਾਰ

ਰਾਜ-ਜੋਗ ਦੇ ਦੋ ਅਰਥ ਪ੍ਰਸਿਧ ਹਨ:--

(੧) ਯੋਗਮਤ ਅਨੁਸਾਰ ਮਨ ਦੀਆਂ ਬ੍ਰਿਤੀਆਂ ਦਾ ਨਿਰਵਿਕਲਪ ਹੋਣਾ (੨) ਸੰਸਾਰ ਵਿਚ ਕਾਰ-ਵਿਹਾਰ ਕਰਦੇ ਹੋਏ ਮਨ ਦਾ ਕਰਤਾਰ ਨਾਲ ਜੁੜੇ ਰਹਿਣਾ।

ਗੁਰਮਤਿ ਵਿਚ ''ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ'' ਅਤੇ 'ਤੂੰ ਗੁਰ ਪ੍ਰਸਾਦਿ ਕਰਿ ਰਾਜੁ ਜੋਗੁ' ਭਾਵ ਗੁਰੂ ਦੀ ਕਿਰਪਾ ਨਾਲ ਸ਼ਬਦ ਵਿਚ ਰਤਿਆਂ ਰਹਿਣਾ, ਇਸ ਤਰ੍ਹਾਂ ਜੋ ਨਾਮ ਦਾ ਅਨੂਠਾ ਰਸ ਮਿਲਦਾ ਹੈ, ਉਹ ਸਹਜ ਅਥਵਾ ਨਿਰਬਾਣ ਪਦ ਦਾ ਸੂਚਕ ਹੈ। ਅਜਿਹੇ ਰਾਜ ਜੋਗ ਵਾਲਾ ਸਿੰਘਾਸਨ (ਗੁਰ ਗਦੀ ਰੂਪ ਤਖ਼ਤ ਸ੍ਰੀ ਗੁਰੂ ਅਮਰਦਾਸ ਜੀ ਨੇ) ਗੁਰੂ ਰਾਮਦਾਸ ਜੀ ਨੂੰ ਬਖਸ਼ਿਸ਼ ਕੀਤਾ ਹੈ। ਕਵੀ ਜੀ ਨੇ ਇਸ ਰਾਜ-ਜੋਗ ਦੇ ਪ੍ਰਬੰਧ ਨੂੰ ਲੜੀਵਾਰ ਇਉਂ ਨਿਰੂਪਣ ਕੀਤਾ ਹੈ।

ਪਹਿਲਾਂ ਸਤਿਗੁਰੂ ਨਾਨਕ ਦੇਵ ਜੀ ਹਨ 'ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਅਨੰਦੁ, ਤਾਰਨ ਮਨੁਖ ਜਨ ਕੀਅਉ ਪ੍ਰਗਾਸੁ'। ਭਾਈ ਗੁਰਦਾਸ ਜੀ ਨੇ ਵੀ ਆਪਣੀ ਵਾਰ ਵਿਚ ਜ਼ਿਕਰ ਕੀਤਾ ਹੈ:-

**'ਭਯਾ ਅਨੰਦ ਜਗਤ ਵਿਚਿ ਕਲਿ ਤਾਰਨ ਗੁਰੁ ਨਾਨਕ ਆਯਾ।।'**

'ਚੰਦੁ' ਸੀਤਲਤਾ ਦਾ ਪ੍ਰਤੀਕ ਹੈ ਪਰ ਗੁਰਬਾਣੀ ਵਿਚ ਅੰਕਿਤ ਹੈ:-

**ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥**
**ਸੀਤਲੁ ਥੀਵੈ ਨਾਨਕਾ, ਜਪੰਦੜੋ ਹਰਿ ਨਾਮੁ ॥੨॥** [ਪੰਨਾ ੭੦੯

ਗੁਰੂ ਨਾਨਕ ਜੀ ਨਾਮ ਰੂਪੀ ਸੀਤਲਤਾ ਦੇਣ ਵਾਲੇ ਸਚ ਰੂਪ ਚੰਦਰਮਾ ਪ੍ਰਕਾਸ਼ਮਾਨ ਹੋਏ ਸੰਸਾਰ ਦੇ ਨਰ ਨਾਰੀਆਂ, ਬਿਨਾ ਮਜ਼ਹਬ ਜਾਤ ਪਾਤ ਦੇ ਵਿਤਕਰੇ ਦੇ, ਸਭ ਨੂੰ ਸਾਂਝਾ ਉਪਦੇਸ਼ ਦਿੱਤਾ:--

**ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲ ਮਹਿ,**
**ਘਟਿ ਘਟਿ ਨਾਨਕ ਮਾਝਾ ॥** [ਪੰਨਾ ੭੪੭

ਇਸ ਤਖ਼ਤ ਬਖ਼ਤ ਦਾ ਖ਼ਜ਼ਾਨਾ ਆਪ ਜੀ ਨੇ ਆਪਣੇ ਪਰਮ ਸਿਖ ਭਾਈ ਲਹਿਣਾ ਜੀ ਤੋਂ ਸਤਿਗੁਰੂ ਅੰਗਦੁ ਸਾਹਿਬ ਬਣਾ ਕੇ ਸੌਂਪਿਆ ਜਿਸ ਦੇ ਨਾਂ ਦੀ ਦੁਹਾਈ ਸਾਰੇ ਜਗਤ ਵਿਚ ਫਿਰੀ:--

**ਸਤਿਗੁਰ ਆਖੈ ਸਚਾ ਕਰੈ, ਸਾ ਬਾਤ ਹੋਵੈ ਦਰਹਾਲੀ ॥**
**ਗੁਰ ਅੰਗਦ ਕੀ ਦੋਹੀ ਫਿਰੀ, ਸਚੁ ਕਰਤੈ ਬੰਧਿ ਬਹਾਲੀ ॥**

ਗੁਰੂ ਨਾਨਕ ਦੇਵ ਜੀ ਨੇ ਆਪ ਜੀ ਨੂੰ ਪ੍ਰਭੂ ਦੀ ਅਕਥ ਕਥਾ ਵਾਲੇ ਨਾਮ ਦਾ ਖਜ਼ਾਨਾ ਬਖਸ਼ਿਆ। ਜਿਸ ਦੇ ਪ੍ਰਤਾਪ ਸਦਕਾ ਆਪ ਜੀ ਨੇ ਪੰਜੇ ਮਹਾਂ ਬਲੀ (ਕਾਮ, ਕ੍ਰੋਧ, ਲੋਭ, ਮੋਹ ਆਦਿ) ਵਸ ਵਿਚ ਕਰ ਲਏ ਅਤੇ ਦੂਤਾਂ ਭੂਤਾਂ ਜਮਦੂਤਾਂ ਦਾ ਡਰ ਹੀ ਮੁਕਾ ਦਿਤਾ।

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਸ੍ਰੀ ਗੁਰੂ ਅਮਰਦਾਸ ਜੀ ਨੂੰ

ਸਤਿਗੁਰੂ ਪਦਵੀ ਪ੍ਰਾਪਤ ਹੋਈ, ਜਿਨ੍ਹਾਂ ਨੇ ਕਲਜੁਗਿ ਵਿਚ ਸੰਸਾਰ ਦੀ ਇਜ਼ਤ ਰਖੀ। 'ਰਾਖੀ ਪਤਿ' ਦਾ ਗੁਹਜ ਤਾਤਪਰਜ ਇਹ ਹੈ ਕਿ ਕਲਿਜੁਗ ਨੇ ਆਪਣੀ ਬ੍ਰਿਤੀ ਅਨੁਸਾਰ ਕਾਮ ਕ੍ਰੋਧ ਆਦਿਕ ਪੰਜਾਂ ਦੂਤਾਂ ਦੇ ਪ੍ਰਭਾਵ ਹੇਠ ਜਤੀਆਂ ਤਪੀਆਂ ਆਦਿਕਾਂ ਦੀ ਪਤਿ ਨਹੀਂ ਰਹਿਣ ਦਿਤੀ ਭਾਵ ਓਹ ਬੇ-ਇਜ਼ਤ ਹੁੰਦੇ ਰਹੇ ਪਰ ਸਤਿਗੁਰੂ ਜੀ ਨੇ ''ਕਾਮ ਕ੍ਰੋਧ ਲੋਭ ਮੋਹ ਅਪਤੁ, ਪੰਚ ਦੂਤ ਬਿਖੰਡਿਓ' ਦਾ ਨਮੂੰਨਾ ਬਣ ਕੇ ਵਿਖਾਇਆ। ਫਿਰ ਰਾਜੁ ਜੋਗੁ ਤਖਤ ਦੇਣ ਤੋਂ ਪਹਿਲਾਂ ਪ੍ਰੀਖਿਆ ਲਈ ਜਿਸ ਵਿਚੋਂ ਕੇਵਲ ਭਾਈ ਜੇਠਾ ਜੀ ਸਫਲ ਹੋਏ ਅਤੇ ਸਤਿਗੁਰੂ ਰਾਮਦਾਸ ਜੀ ਦੇ ਰੂਪ ਵਿਚ ਗੁਰ-ਗਦੀ ਤੇ ਸਥਾਪਤ ਹੋਏ। ਗੁਰੂ ਅਮਰਦਾਸ ਸਾਹਿਬ ਜੀ ਦਾ ਮਨ ਹਰ ਤਰ੍ਹਾਂ ਪਤੀਜਿਆ ਪ੍ਰਸੰਨ ਹੋਇਆ ਤਾਂ ਰਾਜੁ ਜੋਗੁ ਤਖਤ ਗੁਰੂ ਰਾਮਦਾਸ ਜੀ ਦੇ ਹਵਾਲੇ ਕੀਤਾ।

**ਰਡ ॥ ਜਿੰਸਹਿ ਧਾਰਿਉ ਧਰਤਿ ਅਰੁ ਵਿਉਮੁ ਅਰੁ ਪਵਣੁ ਤੇ ਨੀਰ ਸਰ, ਅਵਰ ਅਨਲ ਅਨਾਦਿ ਕੀਅਉ ॥ ਸਸਿ, ਰਿਖਿ ਨਿਸਿ, ਸੂਰ ਦਿਨਿ, ਸੈਲ ਤਰੂਅ ਫਲ ਫੁਲ ਦੀਅਉ ॥ ਸੁਰਿ ਨਰ ਸਪਤ ਸਮੁਦ੍ਰ ਕਿਅ, ਧਾਰਿਓ ਤ੍ਰਿਭਵਣ ਜਾਸੁ ॥ ਸੋਈ ਏਕੁ ਨਾਮੁ, ਹਰਿ ਨਾਮੁ ਸਤਿ, ਪਾਇਓ ਗੁਰ ਅਮਰ ਪ੍ਰਗਾਸੁ ॥ ੧ ॥ ੫ ॥**

**ਪਦ ਅਰਥ:** ਜਿਸਹਿ=ਜਿਸ (ਵਾਹਿਗੁਰੂ ਜੀ ਦੇ ਨਾਮ) ਨੇ। ਧਾਰਿਉ ਧਰਤਿ=ਧਰਤੀ ਨੂੰ ਟਿਕਾ ਰਖਿਆ ਹੈ। ਅਰੁ=ਅਤੇ। ਵਿਉਮੁ=ਆਕਾਸ਼। ਪਵਣੁ=ਹਵਾ। ਤੇ=ਅਤੇ। ਨੀਰ ਸਰ=ਸਰੋਵਰ ਦਾ ਪਾਣੀ। ਅਵਰ=ਹੋਰ। ਅਨਲ=ਅੱਗ। ਅਨਾਦਿ ਕੀਅਉ=ਅੰਨ ਆਦਿਕ (ਪੈਦਾ) ਕੀਤਾ। ਸਸਿ=ਚੰਦਰਮਾ। ਰਿਖਿ=ਤਾਰੇ। ਨਿਸਿ=ਰਾਤ। ਸੂਰ=ਸੂਰਜ। ਸੈਲ=ਪਹਾੜ। ਤਰੂਅ=ਦਰਖਤ।

ਸੁਰਿ=ਦੇਵਤੇ। ਨਰ=ਮਨੁੱਖ। ਸਪਤ ਸਮੁਦ੍ਰ=ਸਤ ਸਮੁੰਦਰ। ਕਿਅ=ਕੀਏ, ਬਣਾਏ। ਧਾਰਿਓ=ਟਿਕਾਏ ਹਨ। ਜਾਸੁ=ਜਿਸ ਨੇ। ਸਤਿ=ਸਦਾ ਥਿਰ ਰਹਿਣ ਵਾਲਾ।

**ਅਰਥ** : ਜਿਸ (ਵਾਹਿਗੁਰੂ ਜੀ) ਨੇ ਧਰਤੀ ਅਤੇ ਅਕਾਸ਼ ਨੂੰ ਟਿਕਾ ਰਖਿਆ ਅਤੇ ਪਉਣ, ਪਾਣੀ ਸਰੋਵਰ ਪਾਣੀ, ਹੋਰ 'ਅੱਗ ਤੇ ਅੰਨ ਆਦਿਕ ਪੈਦਾ ਕੀਤੇ। (ਜਿਸ ਨੇ) ਚੰਦ੍ਰਮਾ, ਤਾਰੇ, ਰਾਤ, ਦਿਨ ਵਿਚ ਸੂਰਜ, ਪਹਾੜ, ਦਰਖਤ (ਅਤੇ) ਰੁਖਾਂ ਨੂੰ ਫਲ ਫੁਲ ਲਾ ਦਿਤੇ।

(ਜਿਸ ਵਾਹਿਗੁਰੂ ਨੇ) ਦੇਵਤੇ, ਮਨੁੱਖ, ਸਤ ਸਮੁੰਦਰ ਬਣਾਏ, **ਤਿੰਨ ਭਵਣ** (ਪ੍ਰਿਥਵੀ, ਆਕਾਸ਼ ਤੇ ਪਾਤਾਲ) ਰਚੇ, ਅਤੇ (ਆਪਣੇ ਆਸਰੇ) ਟਿਕਾਏ। ਓਹੀ ਸਦਾ **ਥਿਰ ਰਹਿਣ** ਵਾਲਾ ਇਕ ਨਾਮ ਪ੍ਰਕਾਸ਼ (ਗੁਰੂ ਰਾਮਦਾਸ ਜੀ ਨੇ) ਗੁਰੂ ਅਮਰਦਾਸ ਜੀ ਤੋਂ ਪ੍ਰਾਪਤ ਕੀਤਾ**।੧।੫।**

## ਸਾਰਥਕ ਵੀਚਾਰ

ਪੰਜਾਬੀ ਮਹਾਨ ਕੋਸ਼ (ਭਾ. **ਕਾਨ੍ਹ ਸਿੰਘ ਜੀ** ਨਾਭਾ) ਅਨੁਸਾਰ 'ਰਡ' ਮਹਾਰਾਸ਼ਟਰੀ ਭਾਸ਼ਾ ਦਾ ਸ਼ਬਦ ਹੈ ਧੁਨਿ, ਸ਼ਬਦ 'ਭੇਰੀ ਸਡੋ ਰਡ' (ਸ. ਫਰੀਦ)। ਇਕ ਛੰਦ ਜਿਸ ਦਾ ਲਛਣ ਹੈ, ਚਾਰ ਚਰਣ,

ਪਹਿਲੇ ਚਰਣ ਦੀਆਂ, ੪੧ ਮਾਤ੍ਰਾ ੧੫-੧੧,੧੫ ਪੁਰ ਤਿੰਨ ਵਿਸ਼੍ਰਾਮ, ਦੂਜੇ ਚਰਣ ਦੀਆਂ ੨੬ ਮਾਤ੍ਰਾ-੧੧-੧੫ ਪੁਰ ਵਿਸ੍ਰਾਮ, ਅੰਤ ਦੋ ਚਰਨ ਦੋਹਾ, ਇਹ ਵਿਖਮਤਰ ਛੰਦ ਹੈ, ਉਦਾਹਰਣ:--

**ਕੀਜੈ ਸਦਾ ਧਰਮ ਪਰਿਚਾਰ, ਦੇਸ਼ ਪ੍ਰੇਮ ਕੋ ਧਾਰ, ਕਦੇ ਨ ਦ੍ਵੈਤ ਭਾਵ ਕਰਿਯੇ,**
**ਮਨ ਨੀਵਾ ਮਤਿ ਉੱਚ, ਹਿਤ ਕੀ ਕੀ ਸਿਖਯਾ ਕੰਨ ਧਰਿਯੇ।**
**ਜੋ ਨਰ ਸਤਗੁਰੁ ਬਚਨ ਪੈ, ਅਮਲ ਕਰਤ ਦਿਨ ਰੈਨ,**
**ਹਰਿ ਵ੍ਰਿਜੇਸ਼ ਸੁਖ ਸੰਪਦਾ, ਬਸਤੀ ਹੈ ਤਿਸ ਐਨ ।**
**ਇਹੀ ਰੂਪ ਰਡ ਦਾ ਭੱਟਾਂ ਦੇ ਸਵੱਯਾਂ ਵਿਚ ਆਇਆ ਹੈ।**

ਇਸ ਛੰਦ ਵਿਚ ਵਾਹਿਗੁਰੂ ਜੀ ਦੇ ਨਾਮ ਦੀ ਉਪਮਾ ਹੈ ਜਿਸ ਦੇ ਪ੍ਰਤਾਪ ਨਾਲ ਧਰਤੀ, ਆਕਾਸ਼, ਪਉਣ, ਜਲ ਅਤੇ ਜਲ ਦੇ ਸਮਾਉਣ ਦਾ ਥਾਂ ਸਮੁੰਦਰ, ਅਗਨੀ ਤੇ ਅੰਨ ਆਦਿ ਪੈਦਾ ਹੋਏ ਚੰਨ, ਤਾਰੇ, ਰਾਤ, ਦਿਨ, ਸੂਰਜ, ਪਹਾੜ, ਦਰਖਤ, ਫਲ ਫੁਲ ਸਭ ਨਾਮ ਦੀ ਸਤਾ ਨਾਲ ਹੀ ਹੋਂਦ ਵਿਚ ਆਏ। ਸੁਖਮਨੀ ਸਾਹਿਬ ਵਿਚ ਨਾਮ-ਸ਼ਕਤੀ ਦੇ ਦਰਸ਼ਨ ਕਰੋ:--

**ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥** [ਪੰਨਾ ੨੮੪

ਉਸ ਸਤਿਨਾਮ ਦਾ ਪ੍ਰਕਾਸ਼ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਤੋਂ ਪ੍ਰਾਪਤ ਕੀਤਾ।

**ਕਚਹੁ ਕੰਚਨੁ ਭਇਅਉ, ਸਬਦੁ ਗੁਰ ਸ੍ਰਵਣਹਿ ਸੁਣਿਓ ॥ ਬਿਖੁ ਤੇ ਅੰਮ੍ਰਿਤੁ ਹੁਯਉ, ਨਾਮੁ ਸਤਿਗੁਰ ਮੁਖਿ ਭਣਿਅਉ ॥ ਲੋਹਉ ਹੋਯਉ ਲਾਲੁ, ਨਦਰਿ ਸਤਿਗੁਰੁ ਜਦਿ ਧਾਰੈ ॥ ਪਾਹਣ ਮਾਣਕ ਕਰੈ, ਗਿਆਨੁ ਗੁਰ ਕਹਿਅਉ ਬੀਚਾਰੈ ॥ ਕਾਠਹੁ ਸ੍ਰੀਖੰਡ, ਸਤਿਗੁਰਿ ਕੀਅਉ, ਦੁਖ ਦਰਿਦ੍ਰ ਤਿਨ ਕੇ ਗਇਅ ॥ ਸਤਿਗੁਰੂ ਚਰਨ ਜਿਨ੍ ਪਰਸਿਆ, ਸੇ ਪਸੁ ਪਰੇਤ ਸੁਰਿ ਨਰ ਭਇਅ ॥ ੨ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਚਹੁੰ, ਸ੍ਰਵਣਹਿਂ, ਲੋਹਉਂ, ਕਾਠਹੁੰ।

**ਫੁਟਕਲ:** (੧) 'ਹੁਯਉ ਤੇ ਹੋਯਉ' ਦਾ ਉਚਾਰਨ 'ਹੁਇਅਉ' ਤੇ 'ਹੋਇਅਉ' ਕਰਨਾ ਹੈ।

(੨) ਗਇਅ, ਭਇਅ ਸ਼ਬਦਾਂ ਦਾ ਉਚਾਰਨ 'ਗਇਆ, ਭਇਆ' ਨਹੀਂ ਕਰਨਾ। 'ਆ' ਲਮਕਾ ਕੇ 'ਗਏ, ਭਏ' ਵਾਂਗੂੰ ਕਰਨਾ ਹੈ।

**ਪਦ ਅਰਥ:** ਕਚਹੁ=ਕੱਚ ਤੋਂ। ਕੰਚਨੁ=ਸੋਨਾ। ਭਇਅਉ=ਹੋ ਗਿਆ। ਸਬਦੁ ਗੁਰੁ=ਗੁਰੂ ਦਾ ਸ਼ਬਦ। ਸ੍ਰਵਣਹਿ=ਕੰਨਾ ਨਾਲ। ਬਿਖੁ ਤੇ=ਜ਼ਹਿਰ ਤੋਂ। ਹੁਯਉ=ਹੋ ਗਿਆ। ਮੁਖਿ=ਮੂੰਹ ਨਾਲ। ਭਵਿਅਉ=ਉਚਾਰਿਆ।

ਲੋਹਉ=ਲੋਹੇ ਤੋਂ। ਹੋਯਉ=ਹੋ ਗਿਆ। ਜਦਿ ਧਾਰੈ=ਜਦੋਂ ਧਾਰਦਾ, ਤਕਦਾ ਹੈ। ਪਾਹਣ=ਪੱਥਰ।

ਕਾਠਹੁ=ਲਕੜ ਤੋਂ। ਸ੍ਰੀ **ਖੰਡ**=ਚੰਦਨ। ਸਤਿਗੁਰਿ=ਸਤਿਗੁਰੂ ਨੇ। ਤਿਨ=ਤਿਨ੍ਹਾਂ ਦੇ। ਗਇਅ=ਦੂਰ ਹੋ ਗਏ। ਜਿਨ=ਜਿਨ੍ਹਾਂ ਨੇ। ਪਸੁ=ਪਸ਼ੂ। ਪਰੇਤ=। ਸੁਰਿ=ਦੇਵਤੇ। ਨਰ=ਮਨੁੱਖ। ਭਇਅ=ਹੋ ਗਏ।੨।੬।

**ਅਰਥ:** (ਜਿਸ ਨੇ) ਗੁਰੂ ਦਾ ਸ਼ਬਦ ਕੰਨਾਂ ਨਾਲ ਸੁਣਿਆ (ਉਹ) ਕਚ ਤੋਂ ਕੰਚਨ (ਸੋਨਾ) ਹੋ ਗਿਆ। (ਜਿਸਨੇ) ਸਤਿਗੁਰੂ ਦਾ ਨਾਮ ਮੂੰਹ ਨਾਲ ਉਚਾਰਨ ਕੀਤਾ (ਉਹ) ਜ਼ਹਿਰ ਤੋਂ ਅੰਮ੍ਰਿਤ ਬਣ ਗਿਆ। (ਇਸੇ ਤਰ੍ਹਾਂ, ਜਿਸ ਜੀਵ ਉਤੇ) ਸਤਿਗੁਰੂ ਜਦ (ਆਪਣੀ) ਮਿਹਰ ਭਰੀ ਦ੍ਰਿਸ਼ਟੀ ਕਰਦਾ ਹੈ (ਉਹ) ਲੋਹੇ ਤੋਂ (ਕੀਮਤੀ) ਲਾਲ ਹੋ ਜਾਂਦਾ ਹੈ। (ਜਿਹੜਾ ਜਗਿਆਸੂ) ਗੁਰੂ ਦਾ ਕਹਿਆ ਹੋਇਆ ਗਿਆਨ ਵੀਚਾਰਦਾ ਹੈ (ਉਹ ਗਿਆਨ) ਪਥਰਾਂ ਤੋਂ ਮਾਣਕ ਬਣਾ ਦਿੰਦਾ ਹੈ। ਜਿਨ੍ਹਾਂ (ਜਗਿਆਸੂਆਂ ਨੇ) ਸਤਿਗੁਰੂ ਦੇ ਚਰਨਾ ਨੂੰ ਪਰਸਿਆ (ਉਨ੍ਹਾਂ ਨੂੰ) ਸਤਿਗੁਰੂ ਨੇ ਸਾਧਾਰਨ ਲਕੜਾਂ ਤੋਂ ਚੰਦਨ (ਭਾਵ ਸੁਗੰਧਤ) ਕਰ ਦਿਤਾ, (ਜਿਨ੍ਹਾਂ ਤੇ ਮਿਹਰ ਦੀ ਨਦਰਿ ਕੀਤੀ) ਓਹ ਪਸ਼ੂ ਪਰੇਤ ਤੋਂ ਦੇਵਤੇ ਬਣ ਗਏ, ਉਹਨਾਂ ਦੇ ਦੁਖ ਦਲਿਦਰ (ਸਭ) ਦੂਰ ਹੋ ਗਏ।੨।੬।

## ਸਾਰਥਕ ਵੀਚਾਰ

ਇਸ ਛੰਦ ਵਿਚ ਕੰਨਾ ਦੁਆਰਾ ਗੁਰ ਸ਼ਬਦ ਨੂੰ ਸੁਣਨਾ, ਰਸਨਾ ਦੁਆਰਾ ਸਤਿਗੁਰੂ ਦਾ ਨਾਮ ਉਚਾਰਨਾ, ਸਤਿਗੁਰੂ ਦੀ ਮਿਹਰ-ਦ੍ਰਿਸ਼ਟੀ, ਗੁਰੂ ਦੇ ਗਿਆਨ ਨੂੰ ਵੀਚਾਰਨਾ ਅਤੇ ਸਤਿਗੁਰੂ ਜੀ ਦੇ ਚਰਨ-ਪਰਸਣ ਦੀ ਮਹਿਮਾ ਨੂੰ ਪ੍ਰਗਟਾਇਆ ਹੈ।

ਗੁਰੂ ਦਾ ਸ਼ਬਦ ਸੁਣ ਕੇ ਕਚ ਤੋਂ ਸੋਨਾ ਬਣਨ ਦਾ ਭਾਵ ਹੈ ਕਿ ਤੁਛ ਜਿਹਾ, ਬੇਕਦਰਾ ਜੀਵ ਜਦੋਂ ਗੁਰੂ ਦਾ ਸ਼ਬਦ ਧਿਆਨ ਨਾਲ ਸੁਣਦਾ ਹੈ ਤਾਂ ਇਸ ਦੇ ਜੀਵਨ ਵਿਚ ਪਲਟਾ ਆ ਜਾਂਦਾ ਹੈ। ਪਾਠਕਾਂ ਨੂੰ ਭੂਮੀਏ ਚੋਰ ਦੀ ਸਾਖੀ ਚੇਤੇ ਹੋਵੇਗੀ ਕਿ ਕਿਵੇਂ ਉਸ ਨੇ ਗੁਰੂ ਦੀ ਸਿਖਿਆ ਨਾਲ ਸਚ ਬੋਲਣਾ, ਜਿਸ ਦਾ ਲੂਣ ਖਾਣਾ, ਉਸ ਦਾ ਬੁਰਾ ਨਹੀਂ ਕਰਨਾ, ਆਦਿ ਉਪਦੇਸ਼ ਚੇਤੇ ਰਖੇ, ਉਨ੍ਹਾਂ ਤੇ ਅਮਲ ਕੀਤਾ, ਜੀਵਨ ਸੋਨੇ ਵਾਂਗੂੰ ਚਮਕ ਉਠਿਆ।

ਰਸਨਾ ਨਾਲ ਨਾਮ ਜਪਿਆ ਜ਼ਹਰ ਤੋਂ ਅੰਮ੍ਰਿਤ ਬਣ ਜਾਂਦਾ ਹੈ, ਕੌੜਾ ਮਨ ਮਿਠੇ ਸੁਭਾਵ ਵਿਚ ਬਦਲ ਜਾਂਦਾ ਹੈ। ਮਰਦਾਨੇ ਨੇ ਵਾਹਿਗੁਰੂ ਆਖ ਕੇ ਅੱਕ ਦੀਆਂ ਖਖੜੀਆਂ ਮੂੰਹ ਵਿਚ ਪਾਈਆਂ, ਜ਼ਹਿਰ ਦੀ ਥਾਂ ਅੰਮ੍ਰਿਤ ਫਲ ਹੋ ਨਿਬੜੀਆਂ। ਸੋ, ਰਸਨਾ ਦੁਆਰਾ ਨਾਮ ਉਚਾਰਨ ਨਾਲ ਵਿਸ਼ੇ ਵਿਕਾਰਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਇਸ ਸੰਦਰਭ ਵਿਚ ਹੇਠ ਲਿਖੇ ਬਚਨ ਚੇਤੇ ਰਖਣ ਵਾਲੇ ਹਨ:–

**ਬਿਖੁ ਸੇ ਅੰਮ੍ਰਿਤ ਭਏ, ਗੁਰਮਤਿ ਬੁਧਿ ਪਾਈ ॥**
**ਅਕਹੁ ਪਰਮਲ ਭਏ, ਅੰਤਰਿ ਵਾਸਨਾ ਵਸਾਈ॥** [ਪੰਨਾ ੫੬੫

ਤ੍ਰਿਸ਼ਨਾ ਕਾਰਨ ਜੋ ਮਨ ਲੋਹੇ ਵਾਂਗ ਕਾਲਾ ਤੇ ਭਾਰਾ ਹੁੰਦਾ ਹੈ, ਉਸ ਤੇ ਜਦੋਂ ਸਤਿਗੁਰੂ ਜੀ ਦੀ ਮਿਹਰ-ਦ੍ਰਿਸ਼ਟੀ ਪੈਂਦੀ ਹੈ, ਓਹ ਨਾਮ ਦਾ ਹਿਤਕਾਰੀ ਬਣ ਜਾਂਦਾ ਹੈ, ਅਤੇ ਲੋਹੇ ਤੋਂ ਅਮੋਲਕ ਲਾਲ

(ਰਤਨ) ਹੋ ਜਾਂਦਾ ਹੈ। ਇਸੇ ਤਰ੍ਹਾਂ, ਸਤਿਗੁਰ ਜੀ ਦੇ ਗਿਆਨ ਵੀਚਾਰਨ ਦਾ ਫਲ ਪਥਰ (ਮੂਰਖ) ਤੋਂ ਮਾਣਕ (ਗਿਆਨੀ ਪੁਰਸ਼) ਬਣ ਜਾਂਦਾ ਹੈ।

ਜਿਵੇਂ ਸੁਗੰਧੀ ਤੋਂ ਰਹਿਤ ਸਾਧਾਰਨ ਲਕੜੀ ਚੰਦਨ ਦੀ ਸੰਗਤ ਨਾਲ ਸੁਗੰਧਤ ਹੋ ਜਾਂਦੀ ਹੈ, ਤਿਵੇਂ ਸਤਿਗੁਰੂ ਜੀ ਨੇ ਜੋ ਸੁਕੇ ਸੜੇ, ਕਾਠ ਵਾਂਗੂ ਸਨ, ਦਲਿਦਰੀ, ਤੇ ਦੁਖੀ ਜਗਿਆਸੂ ਸਨ, ਆਪਣੀ ਛੋਹ ਨਾਲ ਉਨ੍ਹਾਂ ਨੂੰ ਭਗਤੀ ਤੇ ਸ਼ਾਂਤੀ ਸੁਭਾਉ ਪਰਦਾਨ ਕਰ ਦਿਤਾ। ਭਾਵ ਉਨ੍ਹਾਂ ਅੰਦਰੋਂ ਤ੍ਰਿਸ਼ਨਾ ਦੀ ਅਗਨੀ ਕਢ ਦਿਤੀ, ਸੀਤਲਤਾ ਭਰ ਦਿਤੀ। ਜਿਨ੍ਹਾਂ ਪ੍ਰਾਣੀਆਂ ਨੇ ਸਤਿਗੁਰੂ ਅਮਰਦਾਸ ਜੀ ਦੇ ਪਾਵਨ ਚਰਨਾਂ ਨੂੰ ਪਰਸਿਆ ਓਹ ਪਸ਼ੂ ਪ੍ਰੇਤਾਂ ਵਾਲੀ ਰਹਿਣੀ-ਬਹਿਣੀ ਤਿਆਗ ਕੇ ਦੇਵ-ਬ੍ਰਿਤੀ ਵਾਲੇ ਬਣ ਗਏ :-

**੧. ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ ॥**
**ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ ॥** [ਪੰਨਾ ੩੨੩

**੨. ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਕੀ ਵਡਿਆਈ॥** [ਭਾ. ਗੁ.

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸਤਿਗੁਰੂ ਜੀ ਦੇ ਉਪਦੇਸ਼ ਅਤੇ ਮਿਹਰ ਦ੍ਰਿਸ਼ਟੀ ਦੀ ਇਉਂ ਵਡਿਆਈ ਕੀਤੀ ਹੈ:--

**ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥**
**ਸਤਿਗੁਰ ਕੈ ਉਪਦੇਸਿਐ, ਬਿਨਸੇ ਸਰਬ ਜੰਜਾਲ॥**
**ਅੰਦਰੁ ਲਗਾ ਰਾਮ ਨਾਮਿ, ਅੰਮ੍ਰਿਤ ਨਦਰਿ ਨਿਹਾਲੁ॥੧॥** [ਪੰਨਾ ੪੮

**ਜਾਮਿ ਗੁਰੂ ਹੋਇ ਵਲਿ, ਧਨਹਿ ਕਿਆ ਗਾਰਵੁ ਦਿਜਇ ॥ ਜਾਮਿ ਗੁਰੂ ਹੋਇ ਵਲਿ, ਲਖ ਬਾਹੇ ਕਿਆ ਕਿਜਇ ॥ ਜਾਮਿ ਗੁਰੂ ਹੋਇ ਵਲਿ, ਗਿਆਨ ਅਰੁ ਧਿਆਨ ਅਨਨ ਪਰਿ ॥ ਜਾਮਿ ਗੁਰੂ ਹੋਇ ਵਲਿ, ਸਬਦੁ ਸਾਖੀ ਸੁ ਸਚਹ ਘਰਿ ॥ ਜੋ ਗੁਰੂ ਗੁਰੂ ਅਹਿਨਿਸਿ ਜਪੈ, ਦਾਸੁ ਭਟੁ ਬੇਨਤਿ ਕਹੈ ॥ ਜੋ ਗੁਰੂ ਨਾਮੁ ਰਿਦ ਮਹਿ ਧਰੈ, ਸੋ ਜਨਮ ਮਰਣ ਦੁਹ ਥੇ ਰਹੈ ॥ ੩ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਨਹਿੰ, ਬਾਹੇਂ, ਦੁੱਹ ਥੇ।

**ਪਦ ਅਰਥ:** ਜਾਮਿ=ਜਦੋਂ। ਹੋਇ ਵਲਿ=ਤਰਫ਼, ਹੋਵੇ, ਪਖ ਕਰਨ ਵਾਲਾ ਹੋਵੇ। ਧਨਹਿ=ਧਨ ਵਾਲਿਆਂ ਨੂੰ। ਗਾਰਵੁ=ਗਰਬ, ਅਹੰਕਾਰ। ਦਿਜਇ=ਦੇਂਦਾ ਹੈ। ਲਖ ਬਾਹੇ=ਲਖਾਂ ਬਾਹਾਂ ਵਾਲੇ ਹੋਰ ਵਸੀਲੇ। ਕਿਅ ਕਿਜਇ=ਕੀ ਵਿਗਾੜ ਸਕਦੇ ਹਨ?। ਅਨਨ ਪਰਿ=(ਮੂੰਹ) ਜ਼ਬਾਨ ਤੇ ਆ ਟਿਕਦੇ ਹਨ। ਸਬਦੁ=(ਗੁਰੂ ਦਾ) ਸ਼ਬਦ। ਸਾਖੀ=ਪ੍ਰਗਟ ਹੋ ਜਾਂਦਾ ਹੈ।

ਸਚਹ ਘਰਿ=ਸਚੇ (ਪ੍ਰਭੂ) ਦੇ ਘਰ ਵਿਚ। ਅਹਿਨਿਸਿ=ਦਿਨ ਰਾਤ ਭਾਵ ਸਦਾ ਹੀ। ਦਾਸੁ ਭਟ=ਕਲ ਸੇਵਕ। ਬੇਨਤਿ=ਬੇਨਤੀ। ਰਿਦ ਮਹਿ=ਹਿਰਦੇ ਵਿਚ। ਧਰੈ=ਟਿਕਾਉਂਦਾ ਹੈ। ਦੁਹ ਥੇ=ਦੋਹਾਂ ਤੋਂ।

**ਅਰਥ:** ਜਦ ਗੁਰੂ (ਕਿਸੇ ਦੇ) ਵਲ (ਭਾਵ ਪਖ ਵਿੱਚ) ਹੋ ਜਾਵੇ, ਉਸ ਨੂੰ ਧਨ ਦਾ ਕੀ ਅਹੰਕਾਰ ਹੋ ਸਕਦਾ ਹੈ? (ਭਾਵ ਉਹ ਹੰਕਾਰ ਨਹੀਂ ਕਰਦਾ)। ਜਦ ਗੁਰੂ (ਕਿਸੇ ਦੇ) ਵਲ (ਪਖ ਤੇ) ਹੋਵੇ, ਉਸ ਨੂੰ ਲਖਾਂ ਬਾਹਾਂ (ਭਾਵ ਉਸ ਦਾ ਫ਼ੌਜਾਂ ਤੇ ਹੋਰ ਸ਼ਕਤੀਆਂ) ਕੀ ਕਰ ਸਕਦੀਆਂ ਹਨ? (ਭਾਵ ਉਸ ਦਾ ਕੁਝ ਨਹੀਂ ਵਿਗਾੜ ਸਕਦੀਆਂ)।

ਜਦ ਗੁਰੂ ਕਿਸੇ ਦੇ ਵਲ (ਪਖ ਵਿੱਚ) ਹੋਵੇ, ਤਾਂ (ਸਾਰੇ) ਗਿਆਨ, ਧਿਆਨ (ਉਸ ਦੀ) ਜ਼ਬਾਨ ਤੇ ਆ ਟਿਕਦੇ ਹਨ (ਭਾਵ ਉਹ ਮਨੁੱਖ ਸਤਿਗੁਰੂ ਤੋਂ ਬਿਨਾਂ ਕਿਸੇ ਹੋਰ ਪਾਸੋਂ ਗਿਆਨ ਅਤੇ ਧਿਆਨ ਪ੍ਰਾਪਤ ਕਰਨ ਦੀ ਇੱਛਾ ਨਹੀਂ ਰਖਦਾ)। ਜਦੋਂ ਗੁਰੂ (ਕਿਸੇ ਦੇ) ਵਲ ਹੋਵੇ ਤਾਂ (ਉਸ ਦੇ ਹਿਰਦੇ ਵਿਚ) ਸ਼ਬਦ (ਪ੍ਰਗਟ ਹੋ ਜਾਂਦਾ ਹੈ ਜੋ) ਉਸ ਦਾ ਸਾਥੀ (ਬਣ ਕੇ ਉਸ ਨੂੰ) ਸਚੇ ਹਰੀ ਦੇ ਘਰ (ਭਾਵ ਸ੍ਵੈ-ਸਰੂਪ) ਵਿਚ ਟਿਕਾਅ ਦਿੰਦਾ ਹੈ।

ਦਾਸ (ਨਲ) ਭਟ ਬੇਨਤੀ ਕਰਦਾ ਹੈ ਕਿ ਜੋ (ਮਨੁੱਖ) ਦਿਨ ਰਾਤ (ਭਾਵ ਹਰ ਵੇਲੇ) ਗੁਰੂ ਗੁਰੂ ਜਪਦਾ ਰਹਿੰਦਾ ਹੈ (ਅਤੇ) ਗੁਰੂ ਨਾਮ ਨੂੰ ਹਿਰਦੇ ਵਿਚ ਟਿਕਾਉਂਦਾ ਹੈ, ਉਹ (ਮਨੁੱਖ) ਜਨਮ ਮਰਣ ਦੇ ਦੋਨਾਂ ਦੁਖਾਂ ਤੋਂ ਰਹਿਤ ਹੋ ਜਾਂਦਾ ਹੈ।੩।੭।

## ਸਾਰਥਕ ਵੀਚਾਰ

ਜਿਸ ਸਿਖ ਨੂੰ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਅਥਵਾ 'ਜਹ ਜਾਈਐ ਤਹ ਨਾਲਿ ਮੇਰਾ ਸੁਆਮੀ, ਹਰਿ ਅਪਨੀ ਪੈਜ ਰਖੈ ਜਨ ਦਾਸਾ॥' (ਪੰਨਾ ੮੯੦) ਵਾਲੇ ਪਾਵਨ ਵਾਕਾਂ ਤੇ ਪੂਰਨ ਭਰੋਸਾ ਹੁੰਦਾ ਹੈ, ਉਹ ਦ੍ਰਿੜ ਵਿਸ਼ਵਾਸ਼ੀ ਸਿਖ ਆਪਣੇ ਗੁਰੂ ਉਤੇ ਇਹ ਗੌਰਵ ਕਰਦਾ ਹੈ ਕਿ ਜਦੋਂ ਸਤਿਗੁਰੂ ਜੀ ਉਸ ਦੇ ਵਲ ਹਨ ਤਾਂ ਉਹ ਕਿਸੇ ਦੇ ਧਨ ਜਾਂ ਧਨ ਦੀ ਹੈਂਕੜ ਦੀ ਪਰਵਾਹ ਕਿਉਂ ਕਰੇ?। ਭਾ. ਕਟਾਰੂ ਦਾ ਵੱਟਾ ਘਟ ਹੋਣ ਬਾਰੇ ਜਦੋਂ ਸਾਰੇ ਖਰੂਦੀਆਂ ਨੇ ਬਾਦਸ਼ਾਹ ਕੋਲ ਸ਼ਿਕਾਇਤ ਕੀਤੀ। ਭਾ. ਕਟਾਰੂ ਜੀ ਨੇ ਆਪਣੇ ਇਸ਼ਟ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਬਹੁੜੀ ਕਰਨ ਲਈ ਬੇਨਤੀ ਕੀਤੀ। ਗੁਰੂ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਬੈਠਿਆਂ ਹੀ ਸਿਖ ਦੀ ਮਦਦ ਕੀਤੀ, ਵਟਾ ਪੂਰਾ ਕਰ ਦਿਤਾ। ਉਥੇ ਨਿੰਦਕਾਂ ਦੇ ਮੂੰਹ ਛਿਥੇ ਪੈ ਗਏ। ਇਕ ਸਿਖ ਦੀ ਲਕੜ ਦੀ ਤਲਵਾਰ ਬਾਰੇ ਕੀਤੀ ਸ਼ਕਾਇਤ ਦਾ ਵੀ ਅਜਿਹਾ ਹੀ ਹਸ਼ਰ ਹੋਇਆ। ਗੁਰੂ ਸਾਹਿਬ ਨੇ ਅਜਿਹਾ ਕੌਤਕ ਵਰਤਾਇਆ ਕਿ ਬਾਦਸ਼ਾਹ ਸਿਖ ਦੀ ਲਿਸ਼ਕਦੀ ਤਲਵਾਰ ਵੇਖ ਕੇ ਦੰਗ ਰਹਿ ਗਿਆ। ਜਦੋਂ ਸਤਿਗੁਰੂ ਸਹਾਈ ਹੁੰਦਾ ਹੈ ਤਾਂ ਗਿਆਨ ਧਿਆਨ ਸੁਤੇ ਹੀ ਫੁਰ ਆਉਂਦੇ ਹਨ, ਭਾਵ ਉਸੇ ਵਕਤ ਵਾਹ ਵਾਹ ਹੋ ਜਾਂਦੀ ਹੈ। ਜਦੋਂ ਗੁਰੂ ਮਦਦਗਾਰ ਹੋਵੇ, ਗੁਰੂ ਦਾ ਹਥ ਸਿਰ ਤੇ ਹੋਵੇ ਤਾਂ ਗੁਰੂ ਦਾ ਸ਼ਬਦ ਵੀਚਾਰ ਜਾਂ ਸਾਖੀ ਢੂੰਢਣੀ ਨਹੀਂ ਪੈਂਦੀ, ਆਪ ਮੁਹਾਰੇ ਪ੍ਰਗਟ ਹੋ ਆਉਂਦੀ ਹੈ।

ਗੁਰਦੁਆਰਾ ਪੰਜੋਖੜਾ ਸਾਹਿਬ ਦਾ ਪਵਿਤਰ ਅਸਥਾਨ ਅਜ ਵੀ ਇਸ ਗਲ ਦੀ ਗਵਾਹੀ ਭਰਦਾ ਹੈ ਕਿ ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਗੁੰਗੇ ਝੀਵਰ ਤੇ ਮਿਹਰ ਦੀ ਨਜ਼ਰ ਕੀਤੀ ਤਾਂ ਉਸਨੇ ਹੰਕਾਰੀ ਪੰਡਤ ਨੂੰ ਗੀਤਾ ਦੇ ਅਰਥ ਕਰਕੇ ਸੁਣਾ ਦਿਤੇ।

ਦਾਸ ਨਲ੍ਹ ਭੱਟ ਆਖਦਾ ਹੈ ਕਿ ਜਿਹੜਾ ਮਨੁੱਖ ਦਿਨ ਰਾਤ ਰਸਨਾ ਨਾਲ ਗੁਰੂ ਦਾ ਨਾਮ ਜਪਦਾ ਹੈ, ਉਸ ਦੀ ਸਤਿਗੁਰੂ ਸਹਾਇਤਾ ਕਰਦੇ ਹਨ। ਉਹ ਜਨਮ ਮਰਣ ਦੇ ਚਕਰ ਭਾਵ ਚੌਰਾਸੀ ਦੇ ਗੇੜ ਤੋਂ ਬਚ ਜਾਂਦਾ ਹੈ ਅਤੇ ਉਸ ਦਾ ਵਾਸਾ ਗੁਰੂ ਚਰਨਾ ਵਿਚ ਹੋ ਜਾਂਦਾ ਹੈ।

**ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥ ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ ॥ ਗੁਰੁ ਕਰੁ ਸਚੁ ਬੀਚਾਰੁ, ਗੁਰੂ ਕਰੁ ਰੇ ਮਨ ਮੇਰੇ ॥ ਗੁਰੁ ਕਰੁ ਸਬਦ ਸਪੁੰਨ, ਅਘਨ ਕਟਹਿ ਸਭ ਤੇਰੇ ॥ ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ, ਗੁਰੂ ਸਤਿ, ਕਵਿ ਨਲ੍ਹ ਕਹਿ ॥ ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ, ਤੇ ਅਕਯਥ ਸੰਸਾਰ ਮਹਿ ॥ ੪ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਟਹਿਂ, ਨਹੁਂ, ਮਹਿਂ।

**ਪਦ ਅਰਥ:** ਘੋਰੁ ਅੰਧਾਰੁ=ਘੁੱਪ ਹਨੇਰਾ। ਸੁਰਤਿ=ਸੋਝੀ। ਸਿਧਿ=ਕਾਮਯਾਬੀ, ਸਫਲਤਾ। ਮੁਕਤਿ=(ਜੀਵਨ) ਮੁਕਤੀ। ਗੁਰੁ ਕਰੁ=ਗੁਰੂ ਧਾਰਨ ਕਰ। ਸਚੁ ਬੀਚਾਰੁ=ਸਚ ਰੂਪ ਵੀਚਾਰ। ਸਬਦ ਸਪੁੰਨ=ਸ਼ਬਦ (ਗਿਆਨ) ਸੰਪੰਨ (ਜਿਸ ਨੇ ਗਿਆਨ ਸਿਧ ਕੀਤਾ ਹੈ)। ਅਘਨ=ਪਾਪ। ਕਟਹਿ=ਕੱਟੇ ਜਾਣ। ਨਯਣਿ=ਨੈਣਾਂ ਵਿਚ। ਬਯਣਿ=ਬੋਲਾਂ ਦੁਆਰਾ। ਗੁਰੁ ਗੁਰੁ ਕਰਹੁ=ਗੁਰੂ ਗੁਰੂ ਕਰੋ (ਜਪੋ)। ਸਤਿ=ਸਦਾ ਥਿਰ ਰਹਿਣ ਵਾਲਾ। ਕਵਿ ਕਲ=ਕਲ ਕਵੀ। ਕਹਿ=ਕਹਿੰਦਾ ਹੈ। ਜਿਨਿ=ਜਿਸ ਜਿਸ ਨੇ। ਨ ਦੇਖਿਅਉ=ਦਰਸ਼ਨ ਨਹੀਂ ਕੀਤਾ। ਨਹੁ ਕੀਅਉ=ਨਾ (ਗੁਰੂ) ਧਾਰਿਆ। ਤੇ=ਓਹ (ਮਨੁੱਖ)। ਅਕਯਥ= ਅਕਾਰਥ, ਨਿਸਫਲ ।੪।੮।

**ਅਰਥ:** ਗੁਰੂ (ਧਾਰੇ) ਬਿਨਾ (ਸਿਖ ਦੇ ਹਿਰਦੇ ਵਿਚ) ਘੁੱਪ ਹਨੇਰਾ ਹੀ (ਛਾਇਆ ਰਹਿੰਦਾ ਹੈ ਅਤੇ) ਗੁਰੂ ਤੋਂ ਬਿਨਾ (ਆਤਮਿਕ ਜੀਵਨ ਦੀ) ਸੋਝੀ ਪ੍ਰਾਪਤ ਨਹੀਂ ਹੁੰਦੀ। ਗੁਰੂ ਤੋਂ ਬਿਨਾ ਸੁਰਤੀ ਵਾਲੇ (ਮਾਰਗ) ਵਿਚ ਸਫਲਤਾ ਹਾਸਲ ਨਹੀਂ ਹੁੰਦੀ (ਅਤੇ) ਗੁਰੂ ਤੋਂ ਬਿਨਾ (ਜੀਵਨ) ਮੁਕਤੀ ਵੀ (ਕੋਈ) ਨਹੀਂ ਪਾ ਸਕਦਾ। (ਇਸ ਲਈ) ਹੇ ਮੇਰੇ ਮਨ! ਸਚ ਰੂਪ ਵਿਚਾਰ (ਇਹ ਹੈ ਕਿ ਤੂੰ) ਗੁਰੂ ਧਾਰਨ ਕਰ। (ਜੋ) ਗੁਰੂ ਸ਼ਬਦ-ਸਪੁੰਨ (ਜਿਸਨੇ ਗਿਆਨ ਸਿਧ ਕੀਤਾ ਹੈ, ਉਸ ਨੂੰ ਧਾਰਨ) ਕਰ (ਤਾਂ ਜੋ) ਤੇਰੇ ਸਾਰੇ ਪਾਪ ਕਟੇ ਜਾਣ ।

ਨਲ੍ਹ ਕਵੀ ਕਹਿੰਦਾ ਹੈ ਕਿ ਗੁਰੂ ਸਦਾ ਥਿਰ ਰਹਿਣ ਵਾਲਾ ਹੈ (ਇਸ ਲਈ ਆਪਣੀਆਂ) ਅੱਖਾਂ

ਨਾਲ (ਉਸ ਦਾ ਦਰਸ਼ਨ ਕਰੋ ਅਤੇ) ਬੋਲਾਂ ਦੁਆਰਾ ਗੁਰੂ ਗੁਰੂ ਕਰੋ (ਭਾਵ ਗੁਰੂ ਜਪੋ)। ਜਿਸ ਜਿਸ (ਮਨੁੱਖ) ਨੇ ਨਾ ਗੁਰੂ ਦੇਖਿਆ (ਭਾਵ ਨਾ ਦਰਸ਼ਨ-ਦੀਦਾਰ ਕੀਤਾ ਤੇ) ਨਾ (ਗੁਰੂ ਧਾਰਨ) ਕੀਤਾ, ਓਹ (ਮਨੁੱਖ) ਸੰਸਾਰ ਵਿਚ (ਆਏ) ਅਕਾਰਥ (ਚਲੇ ਜਾਂਦੇ ਹਨ) ।੪।੮।

## ਸਾਰਥਕ ਵੀਚਾਰ

ਜਿਵੇਂ ਪਤੀ ਤੋਂ ਬਿਨਾ ਇਸਤ੍ਰੀ ਛੁਟੜ ਤੇ ਬਦਨਾਮ ਹੋ ਜਾਂਦੀ ਹੈ, ਤਿਵੇਂ ਗੁਰੂ ਤੋਂ ਬਿਨਾ ਪਰਮਾਰਥ ਦੇ ਮਾਰਗ ਵਿਚ ਜਗਿਆਸੂ ਲਈ ਹਰ ਪਾਸੇ ਅਗਿਆਨਤਾ ਦਾ ਹਨੇਰਾ ਹੀ ਛਾਇਆ ਰਹਿੰਦਾ ਹੈ। ਜਿਹੜਾ ਮਨ ਵਿਕਾਰਾਂ ਨਾਲ ਵੇੜ੍ਹਿਆ ਹੋਵੇ, ਉਸ ਨੂੰ ਕਿਵੇਂ ਕਾਬੂ ਕੀਤਾ ਜਾਵੇ? ਇਹ ਗਲ ਵਰਤਮਾਨ ਕਾਲ ਵਿਚ ਨਹੀਂ ਅਨੰਤ ਕਾਲ ਤੋਂ ਸਿਕੇਬੰਦ ਸਿਧਾਂਤ ਵਾਲੀ ਹੈ ਕਿ ਗੁਰੂ ਤੋਂ ਬਿਨਾ ਰਬੀ-ਗਿਆਨ ਦੀ ਸੋਝੀ ਨਹੀਂ ਹੋ ਸਕਦੀ। ਗੁਰਵਾਕ ਹਨ:--

**੧. ਵਡਾ ਵਡਾ ਆਖੈ ਸਭੁ ਕੋਈ॥ ਗੁਰ ਬਿਨੁ ਸੋਝੀ ਕਿਨੈ ਨ ਹੋਈ ॥**[ਪੰਨਾ ੧੦੩੫

**੨. ਪੰਡਿਤ ਪੜਹਿ ਵਖਾਣਹਿ ਵੇਦੁ॥ ਅੰਤਰਿ ਵਸਤੁ ਨ ਜਾਣਹਿ ਭੇਦੁ॥**
**ਗੁਰ ਬਿਨੁ ਸੋਝੀ ਬੂਝ ਨ ਹੋਇ ॥**
**ਸਾਚਾ ਰਵਿ ਰਹਿਆ ਪ੍ਰਭੁ ਸੋਇ ॥੪॥** [ਪੰਨਾ ੩੫੫

ਗੁਰੂ ਤੋਂ ਬਿਨਾ ਅਗਿਆਨਤਾ ਦਾ ਘੁਪ ਹਨੇਰਾ ਬਣਿਆ ਰਹਿੰਦਾ ਹੈ। ਕਮਰਿਆਂ ਅੰਦਰ ਹਨੇਰਾ ਜਾਂ ਮਸਿਆ ਦੇ ਹਨੇਰੇ ਵਿਚ ਦੀਵਾ ਬਤੀ ਬਾਲ ਕੇ ਜਾਂ ਬਿਜਲੀ ਜਗਾ ਕੇ ਚਾਨਣ ਕੀਤਾ ਜਾ ਸਕਦਾ ਹੈ ਪਰ ਦਿਲ ਦਾ ਹਨੇਰਾ ਦੂਰ ਕਰਨ ਲਈ ਬਾਹਰਲੀ ਰੋਸ਼ਨੀ ਸਹਾਇਕ ਨਹੀਂ ਹੋ ਸਕਦੀ। ਇਸ ਲਈ 'ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥ ਏਤੇ ਚਾਨਣ ਹੋਦਆ, ਗੁਰ ਬਿਨ ਘੋਰ ਅੰਧਾਰ॥' (ਪੰ. ੪੬੩) ਵਾਲੇ ਪਾਵਨ ਵਾਕ ਸਾਡੀ ਅਗਵਾਈ ਲਈ ਮੌਜੂਦ ਹਨ। ਨਾਦ ਤੇ ਵੇਦ ਦੀ ਵੀਚਾਰ ਗੁਰੂ ਦੁਆਰਾ ਹੀ ਸਮਝੀ ਜਾ ਸਕਦੀ, ਹੋਰ ਕੋਈ ਹੀਲਾ ਵਸੀਲਾ ਸਫਲ ਨਹੀਂ ਹੁੰਦਾ :--

**੧. ਗੁਰਮੁਖਿ ਨਾਦ ਬੇਦ ਬੀਚਾਰੁ॥ ਬਿਨੁ ਗੁਰ ਪੂਰੇ ਘੋਰ ਅੰਧਾਰੁ॥੧॥** [ਪੰ. ੧੨੭੦

**੨. ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥**
**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ,**
**ਗੁਰੁ ਪੂਰੈ ਭਾਗਿ ਮਿਲਾਵਣਿਆ॥** [ਪੰਨਾ ੧੨੪

ਗੁਰੂ ਦੀ ਕਿਰਪਾ ਤੋਂ ਬਿਨਾ ਸੁਰਤਿ ਨੂੰ ਨਿਰੰਕਾਰੀ ਦੇਸ਼ ਦੀ ਸੋਝੀ ਨਹੀਂ ਆ ਸਕਦੀ ਤੇ ਨਾ ਹੀ ਉਥੇ ਅਪੜ ਸਕਦੀ ਹੈ। ਸਚੇ ਗੁਰੂ ਤੋਂ ਬਿਨਾ ਮੁਕਤੀ ਵੀ ਪ੍ਰਾਪਤ ਨਹਾਂ ਹੋ ਸਕਦੀ। ਜਦੋਂ ਤਕ ਬੁਧੀ ਬਦਲਦੀ ਨਹੀਂ, ਸਿਧੀ ਪ੍ਰਾਪਤ ਨਹੀਂ ਹੋ ਸਕਦੀ।

ਵਿਦਵਾਨਾਂ ਨੇ ਚਾਰ ਮੁਕਤੀਆਂ ਦਸੀਆਂ ਹਨ ਪਰ ਸਾਨੂੰ ਲੰਮੀ ਵਿਆਖਿਆ ਵਿਚ ਪੈਣ ਦੀ ਲੋੜ ਨਹੀਂ। ਗੁਰੂ ਸਾਹਿਬ ਨੇ ਸਾਨੂੰ ''ਮਰਨ ਮੁਕਤਿ ਕਿਨ ਪਾਈ'' ਤੋਂ ਹਟਾ ਕੇ ''ਜੀਵਨ ਮੁਕਤਿ ਸੋ ਆਖੀਐ,

ਮਰਿ ਜੀਵੈ ਮਰੀਆ'' ਦੀ ਸੋਧ ਬਖਸ਼ੀ ਹੈ:--

**ਨਾਨਕ ਸਤਿਗੁਰੁ ਭੇਟਿਐ ਪੂਰੀ ਹੋਵੈ ਜੁਗਤਿ ॥**

**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ, ਵਿਚੇ ਹੋਵੈ ਮੁਕਤਿ॥ [ਪੰਨਾ ੫੨੨**

ਗੁਰਮਤਿ ਵਿਚ ਕਰਮ ਕਾਂਡਾਂ, ਸੰਜਮਾਂ ਤੇ ਤੀਰਥ-ਇਸ਼ਨਾਨਾਂ ਆਦਿਕ ਦਾ ਕੋਈ ਮੁਲ ਨਹੀਂ, ਕਿਉਂਕਿ ਇਹ ਸਾਰੇ ਬੰਧਨ ਰੂਪ ਹਨ। ਹੇ ਮਨ! ਤੂੰ ਗੁਰੂ ਗੁਰੂ ਕਰ, ਗੁਰੂ ਗੁਰੂ ਜਪ, ਇਹ ਸਚਾ ਵੀਚਾਰ ਹੈ। ਗੁਰਮਤਿ ਸਹਜ ਦਾ ਮਾਰਗ ਹੈ, ਹਠ-ਜੋਗ ਲਈ ਗੁਰੂ ਘਰ ਵਿਚ ਕੋਈ ਥਾਂ ਨਹੀਂ। ਸ਼ਬਦ ਸਪੁੰਨ ਗੁਰੂ ਦੇ ਤਤ-ਗਿਆਨ ਨਾਲ ਭਰਪੂਰ ਹੁੰਦਾ ਹੈ ਅਤੇ ਸਿਖਾਂ ਦੇ ਸੰਸੇ ਦੂਰ ਕਰਦਾ ਹੈ। ਹੋਰ ਸਾਧਨ ਇਕ ਪਾਸੇ ਰਖਦੇ ਹੋਏ ਨਲ੍ਯ ਕਵੀ ਜੀ ਨੇ ਇਕੋ ਸਿਰੇ ਦੀ ਗਲ ਆਖ ਦਿਤੀ ਹੈ:--

**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ॥**

**ਗੁਰੂ ਸਤਿ ਕਵਿ ਨਲ੍ਯ ਕਹਿ ॥**

**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ, ਤੇ ਅਕਯਥ ਸੰਸਾਰ ਮਹਿ॥ [ਪੰ. ੧੩੯੯**

ਹਾਂ, ਜਿਹੜੇ ਗੁਰੂ ਵਾਲੇ ਨਹੀਂ, ਉਨ੍ਹਾਂ ਨਿਗੁਰਿਆਂ ਦਾ ਸੰਸਾਰ ਵਿਚ ਆਉਣਾ ਹੀ ਵਿਅਰਥ ਹੈ :-

**ਸਤਿਗੁਰ ਬਾਝਹੁ ਗੁਰੁ ਨਹੀ ਕੋਈ, ਨਿਗੁਰੇ ਕਾ ਹੈ ਨਾਉ ਬੁਰਾ ॥ [ਪੰਨਾ ੪੩੫**

**ਗੁਰੂ ਗੁਰੂ ਗੁਰੁ ਕਰੁ, ਮਨ ਮੇਰੇ ॥ ਤਾਰਣ ਤਰਣ ਸਮਥੁ ਕਲਿਜੁਗਿ, ਸੁਨਤ ਸਮਾਧਿ ਸਬਦ ਜਿਸੁ ਕੇਰੇ ॥ ਫੁਨਿ, ਦੁਖਨਿ ਨਾਸੁ, ਸੁਖਦਾਯਕੁ ਸੂਰਉ, ਜੋ ਧਰਤ ਧਿਆਨੁ, ਬਸਤ ਤਿਹ ਨੇਰੇ ॥ ਪੂਰਉ ਪੁਰਖੁ ਰਿਦੈ ਹਰਿ ਸਿਮਰਤ, ਮੁਖੁ ਦੇਖਤ ਅਘ ਜਾਹਿ ਪਰੇਰੇ ॥ ਜਉ ਹਰਿ ਬੁਧਿ ਰਿਧਿ ਸਿਧਿ ਚਾਹਤ, ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥ ੫ ॥ ੯ ॥**

**ਪਦ ਅਰਥ:** ਕਰੁ=ਜਪ। ਤਾਰਣ ਤਰਣ=ਤਾਰਣ ਲਈ ਜਹਾਜ ਰੂਪ। ਸਮਥੁ=ਸਮਰੱਥ। ਸਮਾਧਿ=ਸਮਾਧੀ ਵਿਚ। ਫੁਨਿ=ਫਿਰ। ਦੁਖਨਿ ਨਾਸ=ਦੁਖਾਂ ਦਾ ਨਾਸ਼ ਕਰਨ ਵਾਲਾ। ਸੁਖਦਾਯਕੁ=ਸੁਖ ਦੇਣ ਵਾਲਾ। ਸੂਰਉ=ਸੂਰਮਾ। ਧਰਤ=ਧਰਦਾ ਹੈ। ਬਸਤ=ਵਸਦਾ ਹੈ। ਤਿਹ ਨੇਰੇ=ਉਸ ਦੇ ਨੇੜੇ ਭਾਵ ਅੰਗ ਸੰਗ। ਪੂਰਉ ਪੁਰਖੁ=ਪੂਰਨ ਪੁਰਖ (ਵਾਹਿਗੁਰੂ)। ਰਿਦੈ=ਹਿਰਦੇ ਵਿਚ। ਮੁਖ ਦੇਖਤ=(ਉਸ ਦਾ) ਮੂੰਹ ਵੇਖਦਿਆਂ ਹੀ। ਜਉ=ਜੇਕਰ। ਹਰਿ ਬੁਧਿ=ਪਰਮਾਤਮਾ ਨੂੰ ਪਾਉਣ ਵਾਲੀ ਬੁਧੀ। ਰਿਧਿ ਸਿਧਿ=ਰਿਧੀ, ਸਿਧੀ, (ਕਰਾਮਾਤੀ)।

**ਅਰਥ:** ਹੇ ਮੇਰੇ ਮਨ ! ਗੁਰੂ ਗੁਰੂ ਗਰੂ ਕਰ (ਭਾਵ ਨਿਰੰਤਰ ਗੁਰੂ ਦਾ ਜਾਪ ਕਰਦਾ ਰਹੁ), ਸਮਰਥ ਗੁਰੂ ਕਲਜੁਗ ਵਿਚ (ਸੰਸਾਰ ਸਾਗਰ ਤੋਂ) ਤਾਰਨ ਲਈ ਜਹਾਜ਼ ਰੂਪ ਹੈ। ਜਿਸ ਦੇ ਸ਼ਬਦ (ਉਪਦੇਸ਼) ਨੂੰ ਸੁਣਦਿਆਂ ਹੀ ਸਮਾਧੀ ਵਿਚ (ਲੀਨ ਹੋ ਜਾਈਦਾ ਹੈ)। ਫਿਰ (ਸਤਿਗੁਰੂ ਸਮੂਹ) ਦੁਖਾਂ ਨੂੰ

ਨਾਸ਼ ਕਰਨ ਵਾਲਾ ਅਤੇ ਸੁਖ ਦੇਣ ਵਾਲਾ (ਅਤੇ ਪੰਜਾਂ ਕਾਮ, ਕ੍ਰੋਧ ਆਦਿਕ ਨੂੰ ਜਿਤਣ ਵਾਲਾ) ਸੂਰਮਾ ਹੈ। ਜਿਹੜਾ (ਮਨੁੱਖ ਗੁਰੂ ਦਾ) ਧਿਆਨ ਧਰਦਾ ਹੈ, (ਗੁਰੂ) ਉਸ ਦੇ ਨੇੜੇ (ਅੰਗ-ਸੰਗ) ਵਸਦਾ ਹੈ।

(ਉਹ) ਸਤਿਗੁਰੂ ਪੂਰਨ ਪੁਰਖ ਹੈ (ਜੋ ਆਪਣੇ ਹਿਰਦੇ ਵਿਚ ਹਰ ਵੇਲੇ) ਹਰੀ ਨੂੰ ਸਿਮਰਦਾ ਰਹਿੰਦਾ ਹੈ,(ਉਸ ਗੁਰੂ ਦਾ) ਮੁਖ ਵੇਖਦਿਆਂ ਸਾਰ ਪਾਪ ਦੂਰ ਹੋ ਜਾਂਦੇ ਹਨ। ਹੇ ਮੇਰੇ ਮਨ! ਜੇ ਤੂੰ ਹਰੀ ਨੂੰ ਪਛਾਣਨ ਵਾਲੀ ਬੁਧੀ ਅਤੇ ਰਿਧੀ ਸਿਧੀ ਚਾਹੁੰਦਾ ਹੈਂ, ਤਾਂ (ਨਿਰੰਤਰ) ਗੁਰੂ ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਕਰਦਾ ਰਹੁ (ਗੁਰੂ ਗੁਰੂ ਜਪਦਾ ਰਹੁ) ।੫।੯।

## ਸਾਰਥਕ ਵੀਚਾਰ

ਪਿਛਲੇ ਛੰਦ ਵਿਚ ਗੁਰੂ ਦੀ ਲੋੜ ਦੇ ਜ਼ੋਰ ਦਿਤਾ ਸੀ। ਇਸ ਛੰਦ ਵਿਚ ਗੁਰੂ ਗੁਰੂ ਜਪਣ ਦੀ ਪ੍ਰੇਰਨਾ ਦਿਤੀ ਹੈ। ਜਿਸ ਵਸਤੂ ਨਾਲ, ਜਿਸ ਮਿਤਰ ਨਾਲ ਬਹੁਤ ਪਿਆਰ ਹੋਵੇ, ਉਹ ਵਸਤੂ ਤੇ ਮਿਤਰ ਮੁੜ ਮੁੜ ਚੇਤੇ ਆਉਂਦਾ ਹੈ। ਖਾਣ ਵੇਲੇ, ਉਠਣ ਬੈਠਣ ਵਾਲੇ, ਸੌਣ ਜਾਗਣ ਵੇਲੇ, ਉਸ ਦੀ ਯਾਦ ਮਨ ਨੂੰ ਟੁੰਬਦੀ ਰਹਿੰਦੀ ਹੈ। ਇਸ ਲਈ ਪਹਿਲੀ ਪੰਗਤੀ ਵਿਚ ਤਿੰਨ ਵਾਰੀ 'ਗੁਰੂ ਗੁਰੂ ਗੁਰ ਕਰ ਮਨ ਮੇਰੇ' ਅਥਵਾ ਬਾਰ ਬਾਰ ਸਿਮਰਨ ਦੀ ਤਾਕੀਦ ਕੀਤੀ ਹੈ। ਗੁਰੂ ਗੁਰੂ ਜਪਣ ਦਾ ਇਹ ਲਾਭ ਹੁੰਦਾ ਹੈ ਕਿ ਰਸਨਾ ਪਵਿਤਰ ਹੁੰਦੀ ਹੈ, ਕੰਨ ਪਵਿਤਰ ਹੁੰਦੇ ਹਨ, ਮਨ ਪਵਿਤਰ ਹੁੰਦਾ ਹੈ, ਜੀਵਾਤਮਾ ਨੂੰ ਸ਼ਾਂਤੀ ਮਿਲਦੀ ਹੈ।

ਹਰ ਮਨੁੱਖ ਸੰਸਾਰ ਸਾਗਰ ਤੋਂ ਪਾਰ ਹੋਣ ਦਾ ਇਛਾਵਾਨ ਹੈ। ਪਰ ਇਹ ਇਛਾ ਪੂਰੀ ਕਰਨ ਵਾਲਾ ਸਮਰਥ ਗੁਰੂ ਹੈ, ਜਿਸ ਦਾ ਸ਼ਬਦ ਸ੍ਰਵਣ ਕੀਤਿਆਂ ਸਮਾਧੀ ਲਗ ਜਾਂਦੀ ਹੈ। ਗੁਰੂ ਗੁਰੂ ਦਾ ਜਾਪ, ਦੁਖਾਂ ਨੂੰ ਨਾਸ਼ ਕਰਨ ਵਾਲਾ, ਸੁਖਾਂ ਦਾ ਦਾਤਾ। ਕਾਮ, ਕ੍ਰੋਧ ਲੋਭ ਮੋਹ ਅਹੰਕਾਰ ਤੇ ਕਾਬੂ ਪਾਉਣ ਲਈ ਸੂਰਮਾ ਹੈ। ਜਿਹੜਾ ਜਗਿਆਸੂ ਗੁਰੂ ਦਾ ਧਿਆਨ ਧਰਦਾ ਹੈ ਭਾਵ 'ਗੁਰੂ ਗੁਰੂ' ਜਪਦਾ ਹੈ, ਗੁਰੂ ਉਸ ਦੇ ਅੰਗ ਸੰਗ ਵਸਦਾ ਹੈ, ਹਰ ਪ੍ਰਕਾਰ ਦੀ ਸਹਾਇਤਾ ਕਰਦਾ ਹੈ।

ਭਾ. ਗੁਰਦਾਸ ਜੀ ਨੇ ਹੇਠ ਲਿਖੀ ਪਉੜੀ ਵਿਚ ਜੋ ਗੁਰੂ ਦੀ ਵਡਿਆਈ ਕੀਤੀ ਹੈ, ਉਹ ਕਮਾਲ ਦੀ ਹੈ:-

**ਸਤਿਗੁਰ ਗੁਣੀ ਨਿਧਾਨੁ ਹੈ, ਗੁਣ ਕਰਿ ਬਖਸੇ ਅਵਗੁਣਿਆਰੇ॥**
**ਸਤਿਗੁਰੁ ਪੂਰਾ ਵੈਦੁ ਹੈ, ਪੰਜੇ ਰੋਗ ਅਸਾਧ ਨਿਹਾਰੇ ॥**
**ਸੁਖ ਸਾਗਰੁ ਗੁਰਦੇਉ ਹੈ, ਸੁਖ ਦੇ, ਮੇਲਿ ਲਏ ਦੁਖਿਆਰੇ॥**
**ਗੁਰੁ ਪੂਰਾ ਨਿਰਵੈਰੁ ਹੈ, ਨਿੰਦਕ ਦੋਖੀ ਬੇਮੁਖ ਤਾਰੇ ॥**
**ਗੁਰੁ ਪੂਰਾ ਨਿਰਭਉ ਸਦਾ, ਜਨਮ ਮਰਣ ਜਮ ਡਰੈ ਉਤਾਰੇ ॥**
**ਸਤਿਗੁਰੁ ਪੁਰਖ ਸੁਜਾਣ ਹੈ, ਵਡੇ ਅਜਾਣ ਮੁਗਧ ਨਿਸਤਾਰੇ ॥**
**ਸਤਿਗੁਰੁ ਆਗੂ ਜਾਣੀਐ, ਬਾਹ ਪਕੜਿ ਅੰਧਲੇ ਉਧਾਰੇ ॥**

**ਮਾਣੁ ਨਿਮਾਣੇ ਸਦ ਬਲਿਹਾਰੇ ॥**

ਗੁਰੂ ਦਾ ਸਫਲ ਦਰਸ਼ਨ ਕਰਨ ਨਾਲ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਛੰਤ ਦੇ ਅੰਤ ਵਿਚ ਮਨ ਨੂੰ ਸਮਝਾਉਣ ਹਿਤ ਇਹ ਗਲ ਖੋਲ੍ਹ ਕੇ ਆਖ ਦਿਤੀ ਹੈ- ਹੇ ਭਾਈ! ਜੇ ਬੁਧੀ, ਰਿਧੀ, ਸਿਧੀ ਪ੍ਰਾਪਤ ਕਰਨਾ ਚਾਹੁੰਦਾ ਹੈ ਤਾਂ ਨਿਰੰਤਰ ਗੁਰੂ ਗੁਰੂ ਜਪਦਾ ਰਹੁ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਸ ਸ਼ਬਦ ਵਿਚ 'ਮੇਰੇ ਮਨ ! ਗੁਰ ਜੇਵਡੁ ਅਵਰੁ ਨ ਕੋਇ' ਦਾ ਉਪਦੇਸ਼ ਦਿਤਾ ਹੈ, ਉਥੇ ਅੰਤਲੇ ਪਦੇ ਵਿਚ ਗੁਰੂ ਦੇ ਗੁਣ ਦਸ ਕੇ ਮਨ ਨੂੰ ਗੁਰੂ ਗੁਰੂ ਦੇ ਜਾਪ ਨਾਲ ਪਿਉਂਦ ਕਰਨ ਦਾ ਸਫਲ ਜਤਨ ਕੀਤਾ ਹੈ:--

**ਸਤਿਗੁਰੁ ਗਹਿਰ ਗਭੀਰੁ ਹੈ, ਸੁਖ ਸਾਗਰੁ ਅਘਖੰਡੁ ॥**
**ਜਿਨਿ ਗੁਰੁ ਸੇਵਿਆ ਆਪਣਾ, ਜਮਦੂਤ ਨ ਲਾਗੈ ਡੰਡੁ ॥**
**ਗੁਰ ਨਾਲਿ ਤੁਲਿ ਨ ਲਗਈ, ਖੋਜਿ ਡਿਠਾ ਬ੍ਰਹਮੰਡੁ ॥**
**ਨਾਮੁ ਨਿਧਾਨੁ ਸਤਿਗੁਰਿ ਦੀਆ, ਸੁਖੁ ਨਾਨਕ ਮਨ ਮਹਿ ਮੰਡੁ ॥** [ਪੰਨਾ ੫੦

ਤੱਤ ਇਹ ਹੈ:--

**ਗੁਰੁ ਜਹਾਜੁ ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ ॥**
**ਗੁਰ ਪ੍ਰਸਾਦਿ ਪ੍ਰਭੁ ਪਾਈਐ, ਗੁਰ ਬਿਨੁ ਮੁਕਤਿ ਨ ਹੋਇ ॥੯॥** [ਪੰਨਾ ੧੪੦੧

**ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥ ਹੁਤੀ ਜੁ ਪਿਆਸ ਪਿਊਸ ਪਿਵੰਨ ਕੀ, ਬੰਛਤ ਸਿਧਿ ਕਉ ਬਿਧਿ ਮਿਲਾਯਉ ॥ ਪੂਰਨ ਭੋ, ਮਨ ਠਉਰ ਬਸੋ, ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ ॥ ਗੋਬਿੰਦ ਵਾਲੁ ਗੋਬਿੰਦ ਪੁਰੀ ਸਮ, ਜਲ੍ਹਨ ਤੀਰਿ ਬਿਪਾਸ ਬਨਾਯਉ ॥ ਗਯਉ ਦੁਖੁ ਦੂਰਿ ਬਰਖਨ ਕੋ, ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥ ੬ ॥ ੧੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ। **ਫੁਟਕਲ:** ਪਾਯੋ, ਮਿਲਾਯਉ, ਧਾਯਉ ਅਤੇ ਗਯਉ ਸ਼ਬਦਾਂ ਦੇ ਉਚਾਰਨ ਪਾਇਅਉ, ਮਿਲਾਇਅਉ, ਧਾਇਅਉ, ਬਨਾਇਅਉ, ਅਤੇ ਗਇਅਉ ਕਰਨੇ ਹਨ।

**ਪਦ ਅਰਥ:** ਗੁਰੂ ਮੁਖੁ=ਗੁਰੂ ਦਾ ਮੂੰਹ। ਦੇਖਿ=ਵੇਖ ਕੇ। ਗਰੂ ਸੁਖੁ=ਵੱਡਾ ਸੁਖ। ਹੁਤੀ ਜੁ=ਜੋ ਲਗੀ ਹੋਈ ਸੀ। ਪਿਆਸ=ਤ੍ਰੇਹ। ਪਿਊਸ=ਅੰਮ੍ਰਿਤ। ਪਿਵੰਨ ਕੀ=ਪੀਣ ਦੀ। ਬੰਛਤ ਸਿਧਿ ਕਉ=ਮਨ-ਇਛਤ ਸਿਧੀ (ਸਫਲਤਾ) ਲਈ। ਬਿਧਿ ਮਿਲਾਯਉ=ਉਪਲਬਧ ਕਰਾ ਦਿਤਾ। ਪੂਰਨ ਭੋ=ਪੂਰੀ ਤਰ੍ਹਾਂ ਟਿਕ ਗਿਆ। ਠਉਰ ਬਸੋ=(ਇਕ) ਥਾਂ ਤੇ ਟਿਕ ਗਿਆ ਹੈ। ਰਸ ਬਾਸਨ ਸਿਉ=ਰਸਾਂ ਦੀਆਂ ਵਾਸ਼ਨਾ ਨਾਲ। ਦਹੰ ਦਿਸ ਧਾਯਉ=(ਜੋ ਮਨ) ਦਸਾਂ ਦਿਸ਼ਾਂ ਵਲ ਦੌੜਦਾ ਸੀ। ਗੋਬਿੰਦਵਾਲੁ=ਗੋਇੰਦਵਾਲ। ਗੋਬਿੰਦ ਪੁਰੀ ਸਮ=ਪਰਮਾਤਮਾ ਦੀ ਪੁਰੀ (ਭਾਵ ਬੈਕੁੰਠ) ਨਗਰੀ ਦੇ ਬਰਾਬਰ। ਜਲ੍ਹਨ ਤੀਰਿ ਬਿਪਾਸ=

ਬਿਆਸ ਦਰਿਆ ਦੇ ਕਿਨਾਰੇ। ਬਰਖਨ ਕੋ=ਵਰ੍ਹਿਆਂ ਦਾ। ਗਰੂ=ਵੱਡਾ, ਬਹੁਤ।

**ਅਰਥ :** (ਨਲ੍ਯ ਕਵੀ ਆਖਦਾ ਹੈ ਕਿ) ਗੁਰੂ ਦਾ ਮੁਖ ਵੇਖ ਕੇ ਵੱਡਾ (ਆਤਮਿਕ) ਸੁਖ ਪਾਇਆ ਹੈ। ਅੰਮ੍ਰਿਤ ਪੀਣ ਦੀ ਜੋ ਤ੍ਰਿਹ ਲਗੀ ਹੋਈ ਸੀ, ਮਨ-ਇੱਛਤ ਸਿਧੀ ਦੀ ਪ੍ਰਾਪਤੀ ਲਈ (ਸਤਿਗੁਰੂ ਨੇ) ਢੰਗ ਉਪਲਬਧ ਕਰਾ ਦਿਤਾ ਹੈ। ਜਿਹੜਾ (ਮਨ) ਵਿਸ਼ੇ ਵਾਸ਼ਨਾ ਦੇ ਰਸਾਂ ਨਾਲ ਲਪਟਿਆ ਹੋਇਆ ਸੀ ਦਸਾਂ ਪਾਸੇ ਦੌੜ ਰਿਹਾ ਸੀ (ਉਹ) ਮਨ (ਇਕ ਥਾਂ ਤੇ ਪੂਰੀ ਤਰ੍ਹਾਂ ਟਿਕ ਗਿਆ ਹੈ)। ਜਲਾਂ ਦੀ ਨਦੀ ਬਿਆਸ ਦਰਿਆ ਦੇ ਕਿਨਾਰੇ ਜੋ ਗੋਇੰਦਵਾਲ ਸਤਿਗੁਰੂ ਨੇ ਬਣਾਇਆ ਹੈ, (ਇਹ ਮਾਨੋ) ਬੈਕੁੰਠ ਧਾਮ ਹੈ। ਸੋ ਗੁਰੂ ਦਾ (ਨੂਰਾਨੀ) ਮੂੰਹ ਵੇਖ ਕੇ ਵਡਾ ਸੁਖ ਪ੍ਰਾਪਤ ਕੀਤਾ ਹੈ, ਸਾਰਿਆਂ ਦਾ ਦੁਖ ਦੂਰ ਹੋ ਗਿਆ ਹੈ।੬।੧੦।

## ਅਰਥ ਭੇਦ ਅਤੇ ਨਿਰਣੈ

**ਗਯਉ ਦੁਖੁ ਦੂਰਿ ਬਰਖਨ ਕੋ, ਸੁ ਗੁਰੂ ਮੁਖੁ ਦੇਖਿ, ਗਰੂ ਸੁਖੁ ਪਾਯਉ॥**

ਇਸ ਪੰਗਤੀ ਵਿਚ ਕਈ ਟੀਕਾਕਾਰਾਂ ਨੇ 'ਬਰਖਨ ਕੌਂ' ਦੀ ਥਾਂ 'ਬਰਖਨ ਕੋਸੁ' ਪਾਠ ਕੀਤਾ ਹੈ ਜੋ ਠੀਕ ਨਹੀਂ ਹੈ। ਫਰੀਦਕੋਟੀ ਸਟੀਕ ਅਤੇ ਸ਼ਬਦਾਰਥ (ਸਤੰਬਰ ੧੯੪੧) ਵਿਚ 'ਕੋਸੁ' ਪਾਠ ਦਰਜ ਹੈ ਜੋ ਲਗਮਾਤਰੀ ਨੇਮਾਂ ਦੇ ਅਧਾਰ ਤੇ ਠੀਕ ਨਹੀਂ ਹੈ। ਕੁਝ ਹੋਰ ਟੀਕਾਕਾਰਾਂ ਨੇ ਇਸ ਪੰਗਤੀ ਦੇ ਇਉਂ ਅਰਥ ਕੀਤੇ ਹਨ:--

੧. ਅਨੇਕ ਪੁਰਸੋਂ ਕਾ ਜੋ ਅਗਿਆਨ ਜੰਨ ਦੁਖ ਥਾ ਸੋ ਅਬ ਚਲਾ ਗਯਾ ਹੈ ਕਿਉਕਿ ਹੇ ਸਤਿਗੁਰ ਤਿਨ ਕਾ ਮੁਖਾਰਬਿੰਦ ਦੇਖ ਕਰਕੇ ਅਪਨਾ (ਗਰੂ) ਬਡਾ ਭਾਵ ਆਤਮ ਸੁਖ ਪਾਯਾ ਹੈ। [ਫ. ਸ.

੨. ਉਸ ਗੁਰੂ ਦਾ ਮੂੰਹ ਵੇਖ ਕੇ (ਗੁਰੂ ਰਾਮਦਾਸ ਜੀ) ਨੇ ਵਡਾ ਅਨੰਦ ਪਾਇਆ ਹੈ, (ਇਸ ਲਈ ਮਾਨੋ ਆਪ ਦਾ) ਵਰ੍ਹਿਆਂ ਦਾ ਦੁਖ ਦੂਰ ਹੋ ਗਿਆ ਹੈ। [ਦਰਪਣ

੩. ਸੰ. ਪੋ. ਦੇ ਕਰਤਾ ਨੇ 'ਬਰਖ ਕੋ ਸੁ' ਪਾਠ ਪਦ ਛੇਦ ਕੀਤਾ ਹੈ।

**ਨਿਰਣੈ:** ਭਾ. ਸ. ਰਣਧੀਰ ਸਿੰਘ ਜੀ ਨੇ ਬਰਖਨ ਕੋ ਸੁ' ਪਾਠ ਦੇ ਸਹੀ ਹੋਣ ਦੀ ਪੁਸ਼ਟੀ ਇਉਂ ਕੀਤੀ ਹੈ :-

(ਅਨੇਕਾਂ) ਵਰ੍ਹਿਆਂ ਦਾ ਦੁਖ ਦੂਰ ਹੋ ਗਿਆ। ਉਸ ਗੁਰੂ (ਰਾਮਦਾਸ ਦਾ) ਮੁਖੜਾ ਦੇਖ ਕੇ। (ਸਭ ਤੋਂ ਵੱਡਾ) ਸੁਖ (ਆਤਮੀ ਸੁਖੁ) ਪ੍ਰਾਪਤਿ ਹੋਇਆ। 'ਬਰਖਨ ਕੋਸੁ' ਪਾਠ ਨਹੀਂ, ਸ਼ੁਧ ਪਾਠ ਹੈ 'ਬਰਖਨ ਕੋ=ਵਰ੍ਹਿਆਂ ਦਾ। 'ਸੁ' ਪਾਠ 'ਕੋ' ਨਾਲੋਂ ਨਿਖੇੜ ਕੇ ਪੜ੍ਹਨਾ ਹੈ, 'ਕੋ' ਹੌੜੇ ਵਾਲਾ 'ਦਾ' ਦੇ ਅਰਥ ਦਿੰਦਾ ਹੈ। ਸਮਗਰ ਗੁਰਬਾਣੀ ਵਿਖੇ। ਅਨ੍ਹੈ ਪਾਠ=ਬਰਖਨ ਕੋ ਦੁਖੁ ਦੂਰਿ ਗਯਉ ਸੁ' ਦਾ ਸਬੰਧ 'ਮੁਖੁ' ਪਦ ਨਾਲਿ ਹੈ।

## ਸਾਰਥਕ ਵੀਚਾਰ

ਜਲਨ ਕਵੀ ਨੇ ਇਸ ਛੰਦ ਵਿਚ ਆਪ-ਬੀਤੀ ਦਾ ਵਰਨਣ ਕੀਤਾ ਹੈ। ਸੰਸਾਰ ਦਾ ਕਿਹੜਾ

ਮਨੁੱਖ ਹੈ ਜਿਹੜਾ ਸੁਖ ਨਹੀਂ ਚਾਹੁੰਦਾ? ਪਰ ਸੁਖ ਸੁਖ ਵਿੱਚ ਅੰਤਰ ਹੈ। ਇਕ ਉਹ ਸੁਖ ਹੈ ਜੋ ਛਿਨ ਭੰਗਰ ਹੈ। ਜਿਵੇਂ ਵਿਕਾਰੀ ਮਨੁੱਖ ਵਿਸਿਆਂ ਦਾ ਸੁਖ ਚਾਹੁੰਦਾ ਹੈ, ਭੁੱਖਾ ਮਨੁੱਖ ਪਦਾਰਥਾਂ ਦੀ ਤਕ ਰਖਦਾ ਹੈ, ਪਿਆਸਾ ਮਨੁੱਖ ਪਾਣੀ ਨੂੰ ਲੋਚਦਾ ਹੈ, ਪਰ ਗੁਰੂ ਦਾ ਸਿਖ ਜੋ ਗੁਰੂ ਦਰਸ਼ਨ ਦਾ ਮੁਤਲਾਸ਼ੀ ਹੈ ਉਹ ਗੁਰੂ ਦਾ ਮੁਖ ਵੇਖਣਾ ਲੋਚਦਾ ਹੈ। ਜਿਸ ਦੇ ਹਿਰਦੇ ਵਿਚ ਮਿਲਣ ਦੀ ਤਾਂਘ ਹੋਵੇ ਉਹੀ ਦਰਸ਼ਨ ਦੀ ਕਦਰ ਨੂੰ ਜਾਣਦਾ ਹੈ:-

**ਜੋ ਸੁਖ ਦਰਸਨ ਪੇਖਤੇ ਪਿਆਰੇ, ਮੁਖ ਤੇ ਕਹਣ ਨ ਜਾਇ ॥** [ਪੰਨਾ ੪੩੧

ਕਵੀ ਜੀ ਕਹਿੰਦੇ ਹਨ ਕਿ ਮੈਨੂੰ ਜੋ ਅੰਮ੍ਰਿਤ ਪੀਣ ਦੀ ਪਿਆਸ (ਤ੍ਰੇਹ) ਲਗੀ ਹੋਈ ਸੀ, ਜਿਸ ਦੀ ਭਾਲ ਪਤਾ ਨਹੀਂ ਕਿਤਨੇ ਅਰਸੇ ਤੋਂ ਸੀ, ਜਿਸ ਦੀ ਢੂੰਢ ਵਿਚ ਪਤਾ ਨਹੀਂ ਕਿਤਨੇ ਸਫਰ ਜਾਲੇ, ਉਹ ਮਨ ਦੀ ਮੁਰਾਦ ਪੂਰੀ ਕਰਨ ਲਈ ਲੋੜੀਂਦੀ ਸਿਧੀ ਉਪਲਬਧ ਹੋ ਗਈ। ਭਾਵ ਸਤਿਗੁਰੂ ਰਾਮਦਾਸ ਜੀ ਦਾ ਮਿਲਾਪ ਹੋ ਗਿਆ। ਜਿਹੜਾ ਮਨ ਵਿਸਿਆਂ ਦਾ ਰਸੀਆ ਬਣਿਆ ਹੋਇਆ ਸੀ। ਆਪਣੀ ਤ੍ਰਿਸ਼ਨਾ ਦੀ ਤ੍ਰਿਪਤੀ ਹਿਤ ਦਸਾਂ ਪਾਸੇ ਬਾਹਰ ਦੌੜ ਭਜ ਕਰ ਰਿਹਾ ਸੀ, ਸਤਿਗੁਰੂ ਨੇ ਆਪਣੀ ਅਪਾਰ ਬਖਸ਼ਿਸ਼ ਕਰਕੇ ਉਸ ਨੂੰ ਆਪਣਾ ਨੂਰੀ ਮੁਖੜਾ ਵਿਖਾ ਦਿਤਾ ਜੋ ਨਿਰਾ ਅੰਮ੍ਰਿਤ ਦਾ ਸੋਮਾ ਹੈ। 'ਗੁਰਿ ਰਸਨਾ ਅੰਮ੍ਰਿਤ ਬੋਲਦੀ, ਹਰਿਨਾਮ ਸੁਹਾਵੀ' ਦਾ ਦੀਦਾਰ ਕੀਤਿਆਂ ਸਾਰੀ ਦੁਖ ਭੁਖ ਦੂਰ ਹੋ ਜਾਂਦੀ ਹੈ:--

**ਪ੍ਰਭ ਦੇਖਦਿਆ ਦੁਖ ਭੁਖ ਗਈ,**
**ਢਾਢੀ ਕਉ ਮੰਗਣ ਚਿਤਿ ਨ ਆਵੈ ॥** [ਪੰਨਾ ੧੦੯੭

ਜਦੋਂ ਅੰਮ੍ਰਿਤ ਦਾਤਾ ਆਪ ਮਿਲ ਪਿਆ, ਜਿਸ ਨੇ ਬਿਆਸ ਨਦੀ ਦੇ ਕਨਾਰੇ ਗੋਇੰਦਵਾਲ ਪੁਰੀ ਵਸਾਈ ਹੈ ਮਾਨੋ ਸਚਖੰਡ ਬਣਾ ਦਿਤਾ ਹੈ। ਨਲ੍ਹ ਭੱਟ ਕਹਿੰਦਾ ਹੈ ਕਿ ਸਤਿਗੁਰੂ ਦਾ ਦੀਦਾਰ ਕਰਕੇ (ਅਨੇਕਾਂ) ਵਰ੍ਹਿਆਂ ਦਾ ਦੁਖ ਦੂਰ ਹੋ ਗਿਆ ਹੈ, ਭਾਵ ਭਾਲ ਮੁਕ ਗਈ ਹੈ। ਜਪ, ਤੀਰਥ ਇਸ਼ਨਾਨ ਤੇ ਹੋਰ ਸਾਧਨ, ਬੇਦਾਂ ਦਾ ਪਠਨ-ਪਾਠਨ ਆਦਿ ਦੂਰ ਕਰਕੇ ਕਠਿਨ ਤਪ ਕਰਦਾ ਰਿਹਾ, ਉਸ ਨੂੰ ''ਢੂੰਢ ਵੰਞਾਈ ਥੀਆ ਥਿਤਾ'' ਅਨੁਸਾਰ ਸੁਖ ਦਾ ਸਾਹ ਲੈਣਾ ਨਸੀਬ ਹੋਇਆ:--

**ਪ੍ਰਭ ਮਿਲਿਆ ਤਾ ਚੂਕੀ ਡੰਝਾ ॥ ਨਾਨਕ, ਲਧਾ ਮਨ ਤਨ ਮੰਝਾ ॥** [ਪੰਨਾ ੩੭੩

ਉਪ੍ਰੋਕਤ ਹਡ-ਬੀਤੀ ਤੋਂ ਪਤਾ ਲਗਦਾ ਹੈ ਕਿ ਨਲ੍ਹ ਕਵੀ ਜੀ ਨੂੰ ਨਾਮ-ਅੰਮ੍ਰਿਤ ਦੀ ਦਾਤ ਸ੍ਰੀ ਗੁਰੂ ਅਮਰਦਾਸ ਜੀ ਤੋਂ ਪ੍ਰਾਪਤ ਹੋਈ ਜਿਸ ਦਾ ਪ੍ਰਭਾਵ ਕਵੀ ਜੀ ਨੇ ਇਸ ਛੰਦ ਵਿਚ ਵਿਸਤ੍ਰਿਤ ਰੂਪ ਵਿਚ ਦਿਤਾ ਹੈ। ਜਲਨ ਦੇ ਵੱਡੇ ਭਾਗ ਹਨ ਜਿਸ ਨੂੰ ਗੁਰੂ ਦਰਸ਼ਨ ਪ੍ਰਾਪਤ ਹੋਏ ਤੇ ਅੰਮ੍ਰਿਤ ਨਾਮ ਦੀ ਦਾਤਿ ਨਾਲ ਨਿਹਾਲ ਹੋਇਆ।

**ਸਮਰਥ ਗੁਰੂ ਸਿਰਿ ਹਥੁ ਧਰਿਅਉ ॥ ਗੁਰਿ ਕੀਨੀ ਕ੍ਰਿਪਾ, ਹਰਿ ਨਾਮੁ ਦੀਅਉ, ਜਿਸੁ ਦੇਖਿ ਚਰੰਨ ਅਘੰਨ ਹਰ੍ਯਉ ॥ ਨਿਸਿ ਬਾਸੁਰ ਏਕ ਸਮਾਨ ਧਿਆਨ, ਸੁ ਨਾਮ ਸੁਨੇ ਸੁਤੁ ਭਾਨ ਡਰ੍ਯਉ ॥ ਭਨਿ ਦਾਸ, ਸੁ ਆਸ ਜਗਤ੍ਰ ਗੁਰੂ ਕੀ, ਪਾਰਸੁ**

**ਭੇਟਿ ਪਰਸੁ ਕਰ੍ਉ ॥ ਰਾਮਦਾਸੁ ਗੁਰੂ ਹਰਿ ਸਤਿ ਕੀਯਉ, ਸਮਰਥ ਗੁਰੂ, ਸਿਰਿ ਹਥੁ ਧਰ੍ਉ ॥ ੭ ॥ ੧੧ ॥**

## ਉਚਾਰਨ ਸੇਧ

**ਛੁਟਕਲ** : ਹਰ੍ਉ, ਡਰ੍ਉ, ਅਤੇ ਕਰ੍ਉ ਸ਼ਬਦਾਂ ਦੇ ਉਚਾਰਨ 'ਹਰਿਅਉ, ਡਰਿਅਉ, ਕਰਿਅਉ ਕਰਨਾ ਹੈ।

**ਪਦ ਅਰਥ**: ਸਮਰਥ=ਸਰਬ ਸ਼ਕਤੀਵਾਨ। ਸਿਰਿ=ਸਿਰ ਉਤੇ। ਧਰਿਅਉ=ਧਰਿਆ, ਰਖਿਆ। ਗੁਰਿ=ਗੁਰੂ ਨੇ। ਦੀਅਉ=ਦਿੱਤਾ। ਜਿਸੁ ਦੇਖਿ ਚਰੰਨ=ਜਿਸ (ਗੁਰੂ ਦੇ) ਚਰਨ ਵੇਖ ਕੇ। ਅਘੰਨ ਹਰ੍ਉ=ਪਾਪ ਦੂਰ ਹੋ ਗਏ। ਨਿਸਿ=ਰਾਤ। ਬਾਸੁਰ=ਦਿਨ। ਏਕ ਸਮਾਨ ਧਿਆਨ=ਇਕ ਰਸ ਧਿਆਨ। ਸੁਨੇ=ਸੁਣ ਕੇ। ਸੁਤੁ ਭਾਨ=ਸੂਰਜ ਦਾ ਪੁਤਰ, ਯਮਰਾਜ। ਭਨਿ=ਆਖ। ਦਾਸ=ਸੇਵਕ (ਕਵੀ)। ਸੁ ਆਸ=ਉਹ ਆਸ। ਜਗਤ ਗੁਰੂ ਕੀ=ਜਗਤ ਗੁਰੂ ਜੀ ਦੀ। ਪਾਰਸੁ ਭੇਟਿ=ਪਾਰਸ (ਸ੍ਰੀ ਗੁਰੂ ਅਮਰਦਾਸ ਜੀ) ਨੂੰ ਭੇਟ (ਛੁਹ) ਕੇ (ਪਾਰਸ ਉਹ ਪਥਰ ਹੈ ਜਿਸ ਨਾਲ ਤਾਂਬਾ ਛੁਹ ਕੇ ਸੋਨਾ ਬਣ ਜਾਂਦਾ ਹੈ)। ਪਰਸ ਕਰ੍ਉ=ਪਾਰਸ ਕਰ ਦਿਤਾ। ਹਰਿ=ਹਰੀ ਨੇ। ਸਤਿ ਕੀਯਉ=ਸਦਾ ਲਈ ਸਥਿਰ ਕਰ ਦਿਤਾ। ਸਮਰਥ ਗੁਰੂ=ਕਾਮਲ ਗੁਰੂ ਨੇ।

**ਅਰਥ**: (ਹੇ ਗੁਰੂ ਰਾਮਦਾਸ ਜੀ!) ਸਮਰਥ ਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਨੇ (ਆਪ ਜੀ ਦੇ) ਸਿਰ ਉਤੇ (ਮਿਹਰ ਭਰਿਆ) ਹਥ ਰਖਿਆ। ਗੁਰੂ ਨੇ ਕਿਰਪਾ ਕੀਤੀ (ਆਪ ਨੂੰ) ਵਾਹਿਗੁਰੂ ਨਾਮ ਬਖਸ਼ ਦਿਤਾ, ਜਿਸ (ਗੁਰੂ) ਦੇ ਚਰਨ ਵੇਖ ਕੇ ਪਾਪ ਦੂਰ ਹੋ ਗਏ। (ਜਿਸ ਗੁਰੂ ਦਾ) ਰਾਤ ਦਿਨ ਇਕ ਰਸ ਧਿਆਨ ਨਾਮ ਸਿਮਰਨ ਵਿਚ ਲਗ ਰਿਹਾ ਹੈ ਉਸ (ਗੁਰੂ ਦਾ) ਨਾਮ ਸੁਣ ਕੇ ਸੂਰਜ ਦਾ ਪੁਤਰ ਜਮਰਾਜ ਵੀ ਡਰ ਗਿਆ। ਹੇ ਦਾਸ ਨਲ੍ਹ ਕਵੀ ! ਤੂੰ ਆਖ ਕਿ ਉਸ (ਗੁਰੂ ਰਾਮਦਾਸ) ਨੂੰ ਜਗਤ-ਗੁਰੂ ਅਮਰਦਾਸ ਜੀ ਦੀ ਆਸ ਹੈ, ਜਿਸ ਨੇ ਪਾਰਸ ਰੂਪ ਆਪਣੇ ਆਪ ਨਾਲ ਛੁਹਾ ਕੇ ਪਾਰਸ ਬਣਾ ਦਿਤਾ। ਹਰੀ ਨੇ ਗੁਰੂ ਰਾਮਦਾਸ ਜੀ ਨੂੰ ਸਦਾ ਲਈ ਸਥਿਰ ਕਰ ਦਿਤਾ ਹੈ (ਕਿਉਂਕਿ) ਸਮਰਥ ਗੁਰੂ (ਅਮਰਦਾਸ ਜੀ) ਨੇ (ਆਪ ਜੀ ਦੇ) ਸਿਰ ਉਤੇ (ਮਿਹਰਾਂ ਭਰਿਆ) ਹੱਥ ਰਖਿਆ ਹੈ।੭।੧੧।

## ਸਾਰਥਕ ਵੀਚਾਰ

ਸਮਰਥ ਗੁਰੂ ਤੋਂ ਭਾਵ ਸ੍ਰੀ ਗੁਰੂ ਅਮਰਦਾਸ ਜੀ ਦਾ ਹੈ ਜਿਨ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਸਿਰ ਤੇ ਬਖਸ਼ਿਸ਼ਾਂ ਭਰਿਆ ਹੱਥ ਰਖਿਆ, ਕਿਰਪਾ ਕੀਤੀ, ਨਾਮ ਦੀ ਦਾਤਿ ਬਖਸ਼ੀ। ਆਪ ਜੀ ਦੇ ਅਜਿਹੇ ਆਤਮਿਕ ਗੁਣਾਂ ਅਤੇ ਸ਼ਕਤੀਆਂ ਦਾ ਪਿਛੇ ਜ਼ਿਕਰ ਹੋ ਚੁਕਾ ਹੈ:–

**ਬਾਰਿਜੁ ਕਰਿ ਦਾਹਿਣੈ, ਸਿਧਿ ਸਨਮੁਖ ਮੁਖੁ ਜੋਵੈ ॥**
**ਰਿਧਿ ਬਸੈ ਬਾਂਵਾਂਗਿ, ਜੁ ਤੀਨਿ ਲੋਕਾਂਤਰ ਮੋਹੈ ॥**

ਆਪ ਜੀ ਦਾ ਦਿਨ ਰਾਤ ਭਾਵ ਨਿਰੰਤਰ ਪ੍ਰਭੂ ਦੇ ਚਰਨਾਂ ਵਿਚ ਧਿਆਨ ਲਗਣਾ ਇਕ ਮਹਾਨ ਸ਼ਕਤੀ

ਹੈ। ਆਪ ਜੀ ਦਾ ਨਾਮ ਸੁਣ ਕੇ ਸੂਰਜ ਦਾ ਪੁਤਰ ਯਮਰਾਜ ਵੀ ਡਰਦਾ ਹੈ।

ਗੁਰੂ ਦੀ ਸਮਰਥਾ ਬੇਅੰਤ ਹੈ ਕਿਉਂਕਿ "ਗੁਰ ਪਰਮੇਸਰ ਏਕੋ ਜਾਣੁ" ਵਾਲਾ ਸਿਧਾਂਤ ਹਰੇਕ ਸਿਖ ਮੰਨਦਾ ਹੈ। ਗੁਰਬਾਣੀ ਵਿਚ ਅੰਕਿਤ ਹੈ:–

**ਗੁਰੁ ਸਮਰਥੁ ਅਪਾਰੁ ਗੁਰੁ, ਵਡਭਾਗੀ ਦਰਸਨੁ ਹੋਇ ॥**
**ਗੁਰੁ ਅਗੋਚਰੁ ਨਿਰਮਲਾ, ਗੁਰ ਜੇਵਡੁ ਅਵਰੁ ਨ ਕੋਇ॥**
**ਗੁਰੁ ਕਰਤਾ ਗੁਰੁ ਕਰਣਹਾਰੁ, ਗੁਰਮੁਖਿ ਸਚੀ ਸੋਇ ॥**
**ਗੁਰ ਤੇ ਬਾਹਰਿ ਕਿਛੁ ਨਹੀ, ਗੁਰੁ ਕੀਤਾ ਲੋੜੇ ਸੁ ਹੋਇ॥** [ਪੰਨਾ ੫੨

ਸ੍ਰੀ ਗੁਰੂ ਅਮਰਦਾਸ ਸਾਹਿਬ ਜਦੋਂ ਗੋਇੰਦਵਾਲ ਨਿਵਾਸ ਰਖਦੇ ਸਨ ਤਾਂ ਇਕ ਦਿਨ, ਰਾਤ ਸਮੇਂ ਜਦੋਂ ਆਪ ਆਪਣੀ ਸਿਹਜਾ ਤੇ ਬਿਸਰਾਮ ਕਰਨ ਗਏ ਤਾਂ ਇਕ ਮਾਈ ਦੀ ਉਚੀ ਉਚੀ ਰੋਣ ਦੀ ਆਵਾਜ਼ ਆਈ। ਸਾਰੀ ਨਗਰੀ ਨੇ ਉਹ ਹਿਰਦੇ ਵੇਧਕ ਆਵਾਜ ਸੁਣੀ। ਆਪ ਜੀ ਦਾ ਕੋਮਲ ਹਿਰਦਾ ਦੁਖ-ਭਰੀ ਅਵਾਜ਼ ਸੁਣ ਕੇ ਰਹਿ ਨਾ ਸਕਿਆ। ਕਿਸੇ ਸਿਖ ਨੂੰ ਭੇਜ ਕੇ ਕਾਰਨ ਪੁਛਿਆ ਤਾਂ ਪਤਾ ਲਗਾ ਕਿ ਤਈਏ ਤਾਪ ਨਾਲ ਇਕ ਮਾਈ ਦਾ ਪੁਤਰ ਚਲਾਣਾ ਕਰ ਗਿਆ ਹੈ। ਆਪ ਐਸੀ ਦਇਆ ਦੇ ਘਰ ਵਿਚ ਆਏ ਅਤੇ ਆਖਿਆ ਅਗੇ ਤੋਂ ਸਾਡੇ ਇਥੇ ਰਹਿੰਦਿਆਂ ਕਿਸੇ ਮਾਈ ਦਾ ਪੁਤਰ ਨਹੀਂ ਮਰੇਗਾ। ਜਿਤਨਾ ਚਿਰ ਆਪ ਗੁਰਗਦੀ ਤੇ ਬਿਰਾਜਮਾਨ ਰਹੇ ਕਿਸੇ ਦਾ ਪੁਤਰ ਨਹੀਂ ਮਰਿਆ। ਐਨੀ ਵਡੀ ਸਮਰਥਾ ਗੁਰ-ਪਰਮੇਸ਼ਰ ਵਿਚ ਹੀ ਹੋ ਸਕਦੀ ਹੈ।

ਹੇ ਦਾਸ ਨਲ੍ਹ ਕਵੀ ! ਤੂੰ ਆਖ ਕਿ ਗੁਰੂ ਰਾਮਦਾਸ ਜੀ ਉਤੇ ਪਾਰਸ ਰੂਪ ਸ੍ਰੀ ਗੁਰੂ ਅਮਰਦਾਸ ਜੀ ਦੀ ਅਪਾਰ ਕਿਰਪਾ ਹੋਈ ਹੈ ਜਿਨ੍ਹਾਂ ਨੇ ਆਪਣੇ ਆਪ ਨਾਲ ਛੁਹਾ ਕੇ ਪਾਰਸ ਬਣਾ ਦਿਤਾ, ਅਥਵਾ ਅਬਿਨਾਸ਼ੀ ਪਦ ਨਾਲ ਨਿਵਾਜ ਦਿਤਾ।

**ਅਬ ਰਾਖਹੁ ਦਾਸ ਭਾਟ ਕੀ ਲਾਜ ॥ ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ, ਹਰਨਾਖਸ ਫਾਰੇ ਕਰ ਆਜ ॥ ਫੁਨਿ, ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ, ਛੀਨਤ ਬਸਤ੍ਰ, ਦੀਨ ਬਹੁ ਸਾਜ ॥ ਸੋਦਾਮਾ ਅਪਦਾ ਤੇ ਰਾਖਿਆ, ਗਨਿਕਾ ਪੜ੍ਹਤ, ਪੂਰੇ ਤਿਹ ਕਾਜ ॥ ਸ੍ਰੀ ਸਤਿਗੁਰ ! ਸੁਪ੍ਰਸੰਨ ਕਲਜੁਗ ਹੋਇ, ਰਾਖਹੁ ਦਾਸ ਭਾਟ ਕੀ ਲਾਜ ॥ ੮ ॥ ੧੨ ॥**

**ਪਦ ਅਰਥ:** ਭਾਟ ਕੀ=ਭੱਟ (ਨਲ੍ਹ) ਦੀ। ਲਾਜ=ਲਜਿਆ, ਪੈਜ। ਜੈਸੀ=ਜਿਸ ਤਰ੍ਹਾਂ। ਹਰਨਾਖਸ=ਹਰਨਾਖਸ਼ (ਦੈਂਤ) ਨੂੰ। ਫਾਰੇ=ਫਾੜੇ, ਚੀਰ ਦਿਤੇ। ਕਰ ਆਜੁ=ਹੱਥਾਂ ਦੇ ਨਹੁੰਆਂ ਨਾਲ। ਫੁਨਿ=ਫਿਰ। ਦ੍ਰੋਪਤੀ=। ਹਰਿ ਪ੍ਰਭ ਜੀ=ਹੇ ਹਰੀ ਪ੍ਰਭੂ ਜੀ! ਛੀਨਤ ਬਸਤ੍ਰ=ਕਪੜੇ ਖੋਹਦਿਆਂ (ਭਾਵ ਉਤਾਰਦਿਆਂ)। ਦੀਨ=ਦਿੱਤੇ। ਬਹੁ ਸਾਜ= ਬਹੁਤ ਸਮਾਨ। ਸੁਦਾਮਾ=। ਅਪਦਾ=ਬਿਪਡਾ ਤੋਂ। ਰਾਖਿਆ=

ਬਚਾਇਆ। ਗਨਿਕਾ=ਵੇਸਵਾ। ਪੜ੍ਹਤ=ਪੜ੍ਹਦੀ ਦੇ। ਪੂਰੇ ਤਿਹ ਕਾਜ=ਉਸ ਦੇ ਕਾਰਜ ਸਿਰੇ ਚਾੜ੍ਹ ਦਿਤੇ। ਸ੍ਰੀ ਸਤਿਗੁਰ=ਹੇ ਸੋਹਣੇ ਸਤਿਗੁਰੂ ਜੀ!। ਸੁਪ੍ਰਸੰਨ=ਚੰਗੀ ਤਰ੍ਹਾਂ ਪ੍ਰਸੰਨ ਹੋ ਕੇ, ਤੁੱਠ ਕੇ।

**ਅਰਥ:** (ਹੇ ਸ੍ਰੀ ਗੁਰੂ ਰਾਮਦਾਸ ਜੀ!) ਹੁਣ ਦਾਸ (ਨਲ੍ਹ) ਭਟ ਦੀ ਪੈਜ ਰਖੋ ਜਿਸ ਤਰ੍ਹਾਂ ਹਰਨਾਖਸ਼ (ਦੈਂਤ) ਨੂੰ ਹੱਥਾਂ ਦੇ ਨਹੁੰਆਂ ਨਾਲ ਫਾੜ ਕੇ ਭਗਤ ਪ੍ਰਹਿਲਾਦ ਦੀ ਪੈਜ ਰਖੀ ਸੀ। ਫਿਰ, ਹੇ ਹਰੀ ਪ੍ਰਭੂ ਜੀ! (ਜਦੋਂ ਦ੍ਰੋਪਤੀ ਦੇ ਬਸਤ੍ਰ ਕੈਰਵ) ਖੋਹ ਰਹੇ ਸਨ (ਭਾਵ ਉਤਾਰ ਰਹੇ ਸਨ ਆਪ ਜੀ ਨੇ ਬਸਤ੍ਰ ਕਪੜੇ ਆਦਿ) ਸਮਾਨ ਦੇ ਕੇ ਦ੍ਰੋਪਤੀ ਦੀ ਇਜ਼ਤ ਬਚਾਈ। ਸੁਦਾਮੇ ਨੂੰ (ਆਪ ਨੇ) ਬਿਪਤਾ ਸਮੇਂ ਬਚਾਇਆ (ਫਿਰ) ਗਨਿਕਾ (ਜੋ ਤੋਤੇ ਨਾਲ ਨਿਤ ਰਾਮ ਨਾਮ) ਪੜ੍ਹਦੀ ਸੀ ਉਸ ਦੇ ਕਾਰਜ ਪੂਰੇ ਕਰ ਦਿਤੇ। ਹੇ ਸੋਹਣੇ ਸਤਿਗੁਰੂ ਜੀਓ ! ਹੁਣ ਕਲਜੁਗਿ ਵਿਚ ਚੰਗੀ ਤਰ੍ਹਾਂ ਪ੍ਰਸੰਨ ਹੋ ਕੇ ਆਪਣੇ ਦਾਸ (ਨਲ੍ਹ) ਭਟ ਦੀ ਪੈਜ ਰਖੋ ਜੀ ।੮।੧੨।

## ਸਾਰਥਕ ਵੀਚਾਰ

ਚਾਹੇ ਕੋਈ ਸੰਸਾਰੀ ਕੰਮ ਕਰਨ ਵਾਲਾ ਹੈ ਭਾਵੇਂ ਕਰਤਾਰੀ ਕੰਮਾਂ ਵਿਚ ਆਪਣਾ ਆਪ ਸਮਰਪਿਤ ਕਰੀ ਬੈਠਾ ਹੈ ਪਰ ਉਸ ਦੇ ਹਿਰਦੇ ਵਿਚ ਇਕ ਮੰਗ ਜ਼ਰੂਰ ਬਣੀ ਰਹਿੰਦੀ ਹੈ ਕਿ ਜਿਸ ਕੰਮ ਨੂੰ ਉਸ ਨੇ ਆਰੰਭਿਆ ਹੈ ਉਹ ਸਿਰੇ ਚੜ੍ਹੇ ਅਤੇ ਪ੍ਰਭੂ ਉਸ ਦੀ ਲਾਜ ਰਖੇ।

ਇਸ ਸਵਈਏ ਵਿਚ ਨਲ੍ਹ ਭੱਟ ਹਜ਼ੂਰ ਅਗੇ ਬੇਨਤੀ ਕਰਦਾ ਹੈ ਕਿ ਹੇ ਸਤਿਗੁਰੂ ਰਾਮਦਾਸ ਜੀਉ! ਮੈਂ ਆਪ ਜੀ ਦੀ ਸ਼ਰਨ ਆਇਆ ਹਾਂ, ਸ਼ਰਨ ਆਏ ਦੀ ਲਾਜ ਰਖੋ ਜੀ ਕਿਉਂਕਿ ਆਪ ਜੀ ਦਾ ਬਿਰਦ ਹੈ:–

**੧. ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ॥**

**੨. ਹਰਿ ਦੇਵਹੁ ਦਾਨੁ ਦਇਆਲ ਪ੍ਰਭ, ਜਨ ਰਾਖਹੁ ਹਰਿ ਪ੍ਰਭ ਲਜਿਆ॥[ਪੰ. ੧੩੧੬**

ਭੱਟ ਜੀ ਨੇ ਇਸ ਛੰਦ ਵਿਚ ਪ੍ਰਭੂ ਦੀ ਵਡਿਆਈ ਕਰਦਿਆਂ ਰਾਜਾ ਹਰਨਾਖਸ਼ ਨੂੰ ਨਹੁੰਆਂ ਨਾਲ ਫਾੜ ਕੇ ਉਸ ਦੇ ਪੁੱਤਰ ਪ੍ਰਹਿਲਾਦ ਭਗਤ ਦੀ ਰਖਿਆ ਕੀਤੀ, ਦ੍ਰੋਪਤੀ ਦੀ ਲਾਜ, ਸੁਦਾਮੇ ਨੂੰ ਅਪਦਾ ਤੋਂ ਬਚਾਉਣ ਵਾਲੀ ਘਟਨਾ, ਗਨਿਕਾ ਦੇ ਕਾਰਜ ਪੂਰੇ ਕਰਨੇ, ਇਹਨਾਂ ਸਾਰੇ ਪ੍ਰਸੰਗਾਂ ਦਾ ਜ਼ਿਕਰ ਪਿਛੇ ਕਈ ਸ਼ਬਦਾਂ ਵਿਚ ਆ ਚੁੱਕਾ ਹੈ। ਪਾਠਕ ਜਨ ਆਪ ਹੀ ਅਧਿਅਨ ਕਰਨ ਦਾ ਉਦਮ ਕਰਨਗੇ।

ਗੁਰੂ ਤੇਗ ਬਹਾਦਰ ਸਾਹਿਬ ਜੀ ਨੇ 'ਹਰਿ ਜੂ ਰਾਖਿ ਲੇਹ ਪਤਿ ਮੇਰੀ' ਸ਼ਬਦ ਉਚਾਰਨ ਕੀਤਾ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ''ਪ੍ਰਭ ਜੂ ਤੋ ਕਹਿ ਲਾਜ ਹਮਾਰੀ'' ਸ਼ਬਦ ਦੁਆਰਾ ਅਕਾਲ ਪੁਰਖ ਜੀ ਅਗੇ ਲਾਜ ਰਖਣ ਹਿਤ ਬੇਨਤੀ ਕੀਤੀ। ਸਾਡਾ ਵੀ ਫਰਜ਼ ਬਣਦਾ ਹੈ ਕਿ ਅਸੀਂ ਸਾਰੇ ਆਸਰੇ ਛੱਡ ਕੇ ਪ੍ਰਭੂ ਦੇ ਦਰ ਤੇ ਢਹਿ ਪਈਏ, ਅਤੇ ਇਉਂ ਲਾਜ ਰਖਣ ਲਈ ਅਰਜ਼ੋਈ ਕਰੀਏ:–

**ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥**

ਬਾਹਿ ਗਹੇ ਕੀ ਲਾਜ ਅਸ, ਗੋਬਿੰਦ ਦਾਸ ਤੁਹਾਰ ॥ [ਪਾਤਿਸ਼ਾਹੀ ੧੦

**ਝੋਲਨਾ ॥ ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥ ਸਬਦੁ ਹਰਿ ਹਰਿ ਜਪੈ, ਨਾਮੁ ਨਵ ਨਿਧਿ ਅਪੈ, ਰਸਨਿ ਅਹਿਨਿਸਿ ਰਸੈ, ਸਤਿ ਕਰਿ ਜਾਨੀਅਹੁ ॥ ਫੁਨਿ, ਪ੍ਰੇਮ ਰੰਗ ਪਾਈਐ, ਗੁਰਮੁਖਹਿ ਧਿਆਈਐ, ਅੰਨ ਮਾਰਗ ਤਜਹੁ, ਭਜਹੁ ਹਰਿ ਗ੍ਯਾਨੀਅਹੁ ॥ ਬਚਨ ਗੁਰ ਰਿਦਿ ਧਰਹੁ, ਪੰਚ ਭੂ ਬਸਿ ਕਰਹੁ, ਜਨਮੁ ਕੁਲ ਉਧਰਹੁ, ਦ੍ਵਾਰਿ ਹਰਿ ਮਾਨੀਅਹੁ ॥ ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ, ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਪ੍ਰਾਨੀਅਹੁ ॥ ੧॥੧੩ ॥**

**ਪਦ ਅਰਥ:** ਝੋਲਨਾ=ਇਕ ਛੰਦ ਦਾ ਨਾਂ ਹੈ। ਪ੍ਰਾਨੀਅਹੁ=ਹੇ ਪ੍ਰਾਣੀਓ!। ਜਪੈ=(ਜੋ) ਜਪਦਾ ਹੈ। ਅਪੈ=ਦਿੰਦਾ ਹੈ, ਅਰਪਦਾ ਹੈ। ਰਸਨਿ=ਰਸਨਾ ਨਾਲ। ਅਹਿਨਿਸਿ=ਦਿਨ ਰਾਤ (ਭਾਵ ਸਦਾ ਹੀ)। ਰਸੈ=ਸੁਆਦ ਲੈਂਦਾ ਹੈ, ਸਿਮਰਨ ਦਾ ਅਨੰਦ ਮਾਣਦਾ ਹੈ। ਸਤਿ ਕਰਿ=ਸਚ ਕਰਕੇ। ਜਾਨੀਅਹੁ=ਜਾਣ ਲਵੋ। ਫੁਨਿ=ਫਿਰ। ਪ੍ਰੇਮ ਰੰਗ=ਪ੍ਰੇਮ ਦਾ ਰੰਗ। ਗੁਰਮੁਖਹਿ=ਗੁਰੂ ਦੁਆਰਾ। ਅੰਨ ਮਾਰਗ ਤਜਹੁ=ਹੋਰ ਰਾਹ ਛੱਡ ਦਿਓ। ਭਜਹੁ ਹਰਿ=ਹਰੀ ਨੂੰ ਸਿਮਰੋ। **ਗ੍ਯਾਨੀਅਹੁ**=ਹੇ ਗਿਆਨਵਾਨ ਪੁਰਸ਼ੋ!।

ਰਿਦਿ ਧਰਹੁ=ਹਿਰਦੇ ਵਿਚ ਟਿਕਾਉ। ਪੰਚ ਭੂ=ਮਨ। ਬਸਿ=ਵਸ ਵਿਚ। ਕੁਲ ਉਧਰਹੁ=ਕੁਲ ਤਾਰ ਲਵੋ। ਦ੍ਵਾਰਿ ਹਰਿ=ਹਰੀ ਦੇ ਦੁਆਰੇ ਤੇ। ਮਾਨੀਅਹੁ=ਮਾਣ ਪਾਉਗੇ। ਜਉ ਤ=ਜੇ ਤਾਂ। ਇਤ ਉਤ=ਇਥੋਂ ਉਥੋਂ ਦੇ ਭਾਵ ਲੋਕ ਪਰਲੋਕ ਦੇ। ਬੰਛਵਹੁ=ਚਾਹੁੰਦੇ ਹੋ।

**ਅਰਥ:** ਹੇ ਪ੍ਰਾਣੀਓ! ਗੁਰੂ ਗੁਰੁ, ਗੁਰੂ ਗੁਰੁ (ਭਾਵ ਸਦੀਵ ਕਾਲ ਗੁਰੂ ਨੂੰ) ਜਪੋ (ਹੇ ਪ੍ਰਾਣੀਓ! ਇਹ ਗਲ) ਸਚ ਕਰਕੇ ਜਾਣੋ ਕਿ (ਜੋ ਜੀਵ) 'ਹਰੀ ਹਰੀ' ਸ਼ਬਦ ਜਪਦਾ ਹੈ, (ਉਸ ਨੂੰ ਗੁਰੂ) ਨਉ ਨਿਧਿ ਨਾਮ ਅਰਪਦਾ (ਬਖ਼ਸ਼ਦਾ ਹੈ, ਫਿਰ ਉਹ ਜੀਵ) ਦਿਨ ਰਾਤ ਰਸਨਾ ਨਾਲ (ਨਾਮ ਸਿਮਰਨ ਦਾ) ਸੁਆਦ ਮਾਣਦਾ ਹੈ। (ਯਾਦ ਰਖੋ) ਗੁਰੂ ਦੁਆਰਾ (ਨਾਮ) ਸਿਮਰੀਏ, ਫਿਰ ਪ੍ਰੇਮ ਦਾ ਰੰਗ ਪ੍ਰਾਪਤ ਕਰੀਦਾ ਹੈ, ਹੇ ਗਿਆਨਵਾਨ ਪੁਰਸ਼ੋ! ਹੋਰ ਰਾਹ ਛਡ ਦਿਓ (ਕੇਵਲ) ਹਰੀ ਦਾ (ਨਾਮ) ਸਿਮਰੋ।

(ਹੇ ਪ੍ਰਾਣੀਓ!) ਸਤਿਗੁਰੂ ਦੇ ਬਚਨ ਹਿਰਦੇ ਵਿਚ ਟਿਕਾਉ (ਅਤੇ) ਮਨ ਨੂੰ ਵਸ ਵਿਚ ਕਰੋ, (ਇਸ ਤਰ੍ਹਾਂ ਆਪਣਾ) ਜਨਮ (ਸਫਲ ਕਰ ਲਵੋ ਤੇ) ਕੁਲ ਨੂੰ ਵੀ ਤਾਰ ਲਵੋਗੇ (ਅਤੇ) ਹਰੀ ਦੇ ਦੁਆਰੇ ਉਤੇ ਮਾਣ ਵੀ ਪਾਉਗੇ। (ਹੇ ਪ੍ਰਾਣੀਓ!) ਜੇਕਰ (ਤੁਸੀਂ ਲੋਕ ਪ੍ਰਲੋਕ ਦੇ ਸਾਰੇ ਸੁਖ ਚਾਹੁੰਦੇ ਹੋ, ਤਾਂ (ਨਿਰੰਤਰ) ਗੁਰੂ ਗੁਰੁ, ਗੁਰੂ ਗੁਰੁ, ਜਪਦੇ ਰਹੋ।੧।੧੩।

## ਸਾਰਥਕ ਵੀਚਾਰ

ਜਿਸ ਤਰ੍ਹਾਂ ਪਿਛੇ 'ਰਡ' ਛੰਦ ਆਇਆ ਸੀ ਇਸ ਤਰ੍ਹਾਂ ਇਥੇ ਇਹ ਝੋਲਨਾ ਸਤਿਗੁਰੂ ਰਾਮਦਾਸ ਜੀ ਦੀ ਮਹਿਮਾ ਵਿਚ ਰਚਿਆ ਹੈ ਜਿਸ ਦੇ ਪੰਜ ਪਦਾਂ ਵਿਚ ੨੧, ੪੧, ੪੬, ੪੧ ਅਤੇ

੪੧ ਮਾਤ੍ਰਾ ਹਨ। ਛੰਦ ਦੇ ਚਰਣ ਚਾਰ ਹੀ ਹਨ, ਪਹਿਲਾ ਚਰਣ ਗਾਉਣ ਦੀ ਟੇਕ ਹੈ।

ਇਸ ਵਿਚ ਪਹਿਲਾਂ ਗੁਰੂ ਗੁਰੂ ਜਪਣ ਦੀ ਪ੍ਰੇਰਨਾ ਸਾਰੇ ਪ੍ਰਾਣੀਆਂ ਨੂੰ ਦਿਤੀ ਹੈ। ਪੰਜ ਵਾਰੀ ਗੁਰੂ ਪਦ ਦਾ ਪ੍ਰਯੋਗ ਝੋਲਨਾ ਛੰਦ ਦੀ ਚਾਲ ਪੂਰੀ ਕਰਨ ਲਈ ਸੁਆਸ ਸੁਆਸ ਗੁਰੂ ਦਾ ਜਾਪ ਕਰਨ ਦੀ ਪ੍ਰਤੀਕ ਹੈ।

ਦੂਜੀ ਲਾਈਨ ਵਿਚ 'ਸਬਦੁ' ਹਰਿ ਹਰਿ ਜਪੈ'' ਦਾ ਜ਼ਿਕਰ ਹੈ। ਹੇ ਪ੍ਰਾਣੀਓ! ਇਹ ਗਲ ਵੀ ਸਤ ਕਰਕੇ ਜਾਣੋ ਭਾਵ ਨਿਸ਼ਚੇ ਨਾਲ ਧਾਰਨ ਕਰੋ ਕਿ ਜਿਹੜਾ ਮਨੁੱਖ ਰਸਨਾ ਦੁਆਰਾ ਦਿਨ ਰਾਤ ਹਰਿ ਹਰਿ ਨਾਮ ਜਪਦਾ ਹੈ ਉਸ ਨੂੰ ਪ੍ਰਭੂ ਦਾ ਪ੍ਰੇਮ-ਰੰਗ ਪ੍ਰਾਪਤ ਹੁੰਦਾ ਹੈ। ਇਸ ਲਈ ਹੇ ਗਿਆਨੀ ਪੁਰਸ਼ੋ! ਹੋਰ ਮਾਰਗ ਛੱਡ ਕੇ ਮੁਖ ਦੁਆਰਾ ਗੁਰੂ ਗੁਰੂ ਦਾ ਜਾਪ ਕਰੋ। ਇਸ ਦਾ ਤੁਹਾਨੂੰ ਲੋੜੀਂਦਾ ਫਲ ਪ੍ਰਾਪਤ ਹੋਵੇਗਾ। ਗੁਰੂ ਦੇ ਬਚਨ ਹਿਰਦੇ ਵਿਚ ਟਿਕਾ ਕੇ ਰਖਹੁ, ਮਨ ਨੂੰ ਕਾਬੂ ਵਿਚ ਰਖੋ, ਇਸ ਨੂੰ ਨਾਮ ਦੇ ਰਸ ਨਾਲ ਤ੍ਰਿਪਤ ਕਰੋ, ਇਸ ਤਰ੍ਹਾਂ ਮਨ ਨੂੰ ਵਸ ਵਿਚ ਕਰੋ, ਤੁਹਾਡਾ ਜੀਵਨ ਸੁਧਰ ਜਾਵੇਗਾ, ਕੁਲ ਉਧਰ ਜਾਵੇਗੀ, ਭਾਵ ਕੁਟੰਬ ਸਹਿਤ ਸੰਸਾਰ ਸਾਗਰ ਤੋਂ ਤਰ ਜਾਉਗੇ ਅਤੇ ਹਰੀ ਦੇ ਦੁਆਰੇ ਤੇ ਮਾਣ ਪਾਉਗੇ। ਹੇ ਪ੍ਰਾਣੀਓ! ਜੇ ਤੁਸੀਂ ਸਾਰੇ ਲੋਕ ਪਰਲੋਕ ਦੇ ਸੁਖ ਮਾਣਨਾ ਚਾਹੁੰਦੇ ਹੋ ਤਾਂ ਸਭ ਤੋਂ ਸੌਖੀ ਇਹ ਜੁਗਤੀ ਹੈ ਕਿ ਤੁਸੀਂ 'ਗੁਰੂ ਗੁਰੂ, ਗੁਰੂ ਗੁਰੂ' ਕਰਦੇ ਰਹੁ। ''ਜਪਿ ਮਨ ਮੇਰੇ ਗੋਵਿੰਦ ਕੀ ਬਾਣੀ॥ ਸਾਧੂ ਜਨ ਰਾਮ ਰਸਨ ਵਖਾਣੀ॥'' (ਪੰਨਾ ੧੯੨) ਅਤੇ ਗੌਂਡ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੇ ਅੰਮ੍ਰਿਤ ਬਚਨ ਤੋਂ ਇਹੋ ਜਿਹੀ ਸੇਧ ਮਿਲਦੀ ਹੈ:–

ਗੁਰੂ ਗੁਰੂ ਗੁਰੁ ਕਰਿ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ ॥
ਗੁਰ ਕੀ ਟੇਕ ਰਹਹੁ, ਦਿਨੁ ਰਾਤਿ ॥ ਜਾ ਕੀ, ਕੋਇ ਨੇ ਮੇਟੈ ਦਾਤਿ ॥੧॥
ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ, ਸੋ ਪਰਵਾਣੁ ॥੧॥ਰਹਾਉ॥
ਗੁਰ ਚਰਣੀ ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥
ਗੁਰ ਕੀ ਸੇਵਾ, ਪਾਏ ਮਾਨੁ ॥ ਗੁਰ ਊਪਰਿ ਸਦਾ ਕੁਰਬਾਨੁ ॥੨॥
ਗੁਰ ਕਾ ਦਰਸਨੁ ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ ਪੂਰਨ ਘਾਲ ॥
ਗੁਰ ਕੇ ਸੇਵਕ ਕਉ ਦੁਖੁ ਨ ਬਿਆਪੈ ॥ ਗੁਰ ਕਾ ਸੇਵਕੁ, ਦਹਦਿਸਿ ਜਾਪੈ ॥੩॥
ਗੁਰ ਕੀ ਮਹਿਮਾ, ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ, ਰਹਿਆ ਸਮਾਇ ॥
ਕਹੁ ਨਾਨਕ, ਜਾ ਕੇ ਪੂਰੇ ਭਾਗ ॥
ਗੁਰਚਰਣੀ, ਤਾ ਕਾ ਮਨੁ ਲਾਗ ॥੪॥੬॥੮॥ [ਪੰਨਾ ੮੬੪

**ਗੁਰੂ ਗੁਰੂ, ਗੁਰੂ ਗੁਰੁ, ਗੁਰੂ ਜਪਿ ਸਤਿ ਕਰਿ ॥ ਅਗਮ ਗੁਨ ਜਾਨੁ ਨਿਧਾਨੁ ਹਰਿ ਮਨਿ ਧਰਹੁ, ਧ੍ਯਾਨੁ ਅਹਿਨਿਸਿ ਕਰਹੁ, ਬਚਨ ਗੁਰ ਰਿਦੈ ਧਰਿ ॥ ਫੁਨਿ, ਗੁਰੂ ਜਲ ਬਿਮਲ ਅਥਾਹ ਮਜਨੁ ਕਰਹੁ, ਸੰਤ ਗੁਰਸਿਖ ਤਰਹੁ, ਨਾਮ ਸਚ ਰੰਗ ਸਰਿ ॥**

**ਸਦਾ ਨਿਰਵੈਰੁ ਨਿਰੰਕਾਰੁ ਨਿਰਭਉ ਜਪੈ, ਪ੍ਰੇਮ ਗੁਰ ਸਬਦ ਰਸਿ ਕਰਤ ਦ੍ਰਿੜ੍ਹ ਭਗਤਿ ਹਰਿ ॥ ਮੁਗਧ ਮਨ ਭ੍ਰਮੁ ਤਜਹੁ, ਨਾਮੁ ਗੁਰਮੁਖਿ ਭਜਹੁ, ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਸਤਿ ਕਰਿ ॥ ੨ ॥ ੧੪ ॥**

**ਪਦ ਅਰਥ:** ਸਤਿ ਕਰਿ=ਸਤ ਕਰਕੇ ਭਾਵ ਨਿਸ਼ਚੇ ਸ਼ਰਧਾ ਨਾਲ। ਅਗਮ=ਮਨ ਦੀ ਪਹੁੰਚ ਤੋਂ ਪਰੇ, ਪਰਮਾਤਮਾ। ਜਾਨੁ=ਜਾਣ, ਸਮਝ। ਨਿਧਾਨੁ ਹਰਿ=ਹਰੀ (ਸਮੂਹ ਗੁਣਾਂ ਦਾ) ਖਜ਼ਾਨਾ ਹੈ। ਮਨਿ ਧਰਹੁ=ਮਨ ਵਿਚ ਟਿਕਾਉ। ਧ੍ਯਾਨੁ=ਧਿਆਨ। ਅਹਿਨਿਸਿ=ਦਿਨ ਰਾਤ (ਹਰ ਵੇਲੇ)। ਰਿਦੈ=ਹਿਰਦੇ ਵਿਚ। ਧਰਿ=ਟਿਕਾ ਕੇ। ਬਿਮਲ=ਨਿਰਮਲ, ਸ਼ੁੱਧ। ਅਥਾਹ=ਜਿਸ ਦਾ ਥਾਹ (ਡੂੰਘਾਈ ਦਾ) ਪਤਾ ਨਹੀਂ ਲਗ ਸਕਦਾ। ਮਜਨੁ=ਇਸ਼ਨਾਨ। ਗੁਰਸਿਖ=ਹੇ ਗੁਰਸਿਖੋ!। ਰੰਗ ਸਰਿ=ਪ੍ਰੇਮ ਦੇ ਸਰੋਵਰ ਵਿਚ।

ਜਪੈ=ਜਪਦਾ ਹੈ। ਪ੍ਰੇਮ ਗੁਰ ਸਬਦ ਰਸਿ=ਗੁਰੂ ਦੇ ਪ੍ਰੇਮ ਅਤੇ ਸ਼ਬਦ ਦੇ ਰਸ ਵਿਚ। ਕਰਤ ਦ੍ਰਿੜ=ਦ੍ਰਿੜ ਕਰਦਾ ਹੈ। ਭਗਤਿ ਹਰਿ=ਹਰੀ ਦੀ ਭਗਤੀ। ਮੁਗਧ ਮਨ=ਹੇ ਮੂਰਖ ਮਨ!। ਗੁਰਮੁਖਿ=ਗੁਰੂ ਦੁਆਰਾ।

**ਅਰਥ:** (ਹੇ ਮੂਰਖ ਮਨ ! ਤੂੰ) ਨਿਸ਼ਚੇ ਨਾਲ (ਸ਼ਰਧਾ ਸਹਿਤ ਨਿਰੰਤਰ) ਗੁਰੂ ਗੁਰੂ (ਸਿਮਰਨ) ਕਰ।ਗੁਰੂ ਦੇ ਚਰਨ ਹਿਰਦੇ ਵਿਚ ਧਾਰ ਕੇ (ਉਹ ਪ੍ਰਭੂ ਜੋ ਮਨ ਦੀ) ਪਹੁੰਚ ਤੋਂ ਪਰੇ ਹੈ, (ਉਸ) ਹਰੀ ਨੂੰ ਗੁਣਾਂ ਦਾ ਖਜ਼ਾਨਾ ਸਮਝ ਕੇ (ਅਤੇ) ਗੁਰੂ ਦੇ ਬਚਨ ਹਿਰਦੇ ਵਿਚ ਟਿਕਾ ਕੇ ਦਿਨ ਰਾਤ (ਆਪਣੇ) ਮਨ ਵਿਚ (ਉਸ ਹਰੀ ਦਾ) ਧਿਆਨ ਧਾਰਨ ਕਰੋ। ਫੇਰ ਗੁਰੂ ਰੂਪੀ ਪਵਿੱਤਰ ਤੇ ਡੂੰਘੇ ਜਲ ਵਿੱਚ ਇਸ਼ਨਾਨ ਕਰੋ, (ਅਤੇ) ਹੇ ਸੰਤੋ ! ਗੁਰਸਿਖੋ ! ਸਚੇ ਨਾਮ ਦੇ ਪ੍ਰੇਮ ਸਰੋਵਰ ਵਿੱਚ ਤਾਰੀਆਂ ਲਾਓ (ਇਸ ਤਰ੍ਹਾਂ ਸੰਸਾਰ ਸਾਗਰ ਤੋਂ) ਤਰ ਜਾਓ ।

(ਹੇ ਗੁਰਸਿਖੋ ! ਗੁਰੂ ਰਾਮਦਾਸ) ਸਦਾ ਨਿਰਵੈਰ ਹੈ (ਜੋ) ਨਿਰਭਉ ਨਿਰੰਕਾਰ ਨੂੰ ਜਪਦਾ ਹੈ, ਗੁਰੂ ਸ਼ਬਦ ਦੇ ਪ੍ਰੇਮ ਰਸ ਵਿਚ ਹਰੀ ਦੀ ਭਗਤੀ ਨੂੰ ਦ੍ਰਿੜ ਕਰਦਾ ਹੈ। ਹੇ ਮੂਰਖ ਮਨ! ਗੁਰੂ ਦੁਆਰਾ ਨਾਮ ਜਪ ਤੇ ਭਰਮ ਨੂੰ ਛਡ ਦੇ, ਸਤਿ ਕਰਿ (ਭਾਵ ਨਿਸ਼ਚੇ ਕਰਕੇ ਲਗਾਤਾਰ) ਗੁਰੂ ਗੁਰੂ (ਵਾਹਿਗੁਰੂ ਵਾਹਿਗੁਰੂ) ਜਪੀ ਚਲ ।੨।੧੪।

## ਸਾਰਥਕ ਵੀਚਾਰ

ਇਸ ਤੋਂ ਪਹਿਲੇ ਛੰਦ ਵਿਚ ਇਹ ਕਹਿਆ ਸੀ ''ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ'' ਪਰ ਇਸ ਛੰਦ ਵਿਚ 'ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿ ਕਰਿ'' ਦੀ ਪ੍ਰੇਰਨਾ ਦਿਤੀ ਹੈ। 'ਸਤਿ ਕਰਿ' ਦਾ ਭਾਵ ਹੈ ਸਤ ਕਰਕੇ, ਨਿਸ਼ਚੇ ਨਾਲ ਦ੍ਰਿੜ ਇਰਾਦੇ ਨਾਲ, ਗੁਰਮੁਖਾਂ ਵਾਂਗੂੰ 'ਗੁਰੂ ਗੁਰੂ' ਜਪੋ। ਉਹ ਪ੍ਰਭੂ ਜੋ ਮਨ ਦੀ ਪਹੁੰਚ ਤੋਂ ਪਰੇ ਹੈ, ਹਰ ਵੇਲੇ ਮਨ ਵਿਚ ਉਸ ਦਾ ਧਿਆਨ ਧਰੋ। ਗੁਰੂ ਦਾ ਜਾਪ ਕਰਨ ਦੇ ਨਾਲ ਇਹ ਆਦੇਸ਼ ਦਿਤਾ ਹੈ ਕਿ ਜਿਸ ਦਾ ਜਾਪੁ ਕਰਦੇ ਹੋ, ਉਸ ਦੀ ਹਸਤੀ ਦਾ ਧਿਆਨ ਧਰੋ। ''ਗੁਰ ਕੀ ਮੂਰਤਿ ਮਨ ਮਹਿ ਧਿਆਨੁ॥ ਗੁਰ ਕੈ ਸਬਦਿ ਮੰਤ੍ਰੁ ਮਨਿ ਮਾਨੁ॥'' (ਪੰਨਾ੮੬੪) ਦਾ ਵੀ ਇਹੋ

ਹੀ ਭਾਵ ਹੈ। ਵਾਹਿਗੁਰੂ ਜੀ ਜਿਥੇ ਨਿਰਗੁਣ ਸਰੂਪ ਹਨ ਉਥੇ ਸਰਗੁਣ ਰੂਪ ਵੀ ਹਨ।

ਪਾਵਨ ਵਾਕ ਹਨ:-

**ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**

**ਆਪਨ ਕੀਆ ਨਾਨਕਾ, ਆਪੇ ਹੀ ਫਿਰਿ ਜਾਪੁ ॥੧॥** [ਪੰਨਾ ੨੯੦

ਗੁਰੂ ਨਾਮ-ਰੂਪੀ ਨਿਰਮਲ ਜਲ ਦਾ ਅਥਾਹ ਸਰੋਵਰ ਹੈ, ਉਸ ਵਿਚ ਨ੍ਹਾਤਿਆਂ ਮਨ ਦੀ ਮੈਲ ਲਹਿ ਜਾਂਦੀ ਹੈ। ਗੁਰੂ ਗੁਰੂ ਜਪਦਿਆਂ ਮਨ ਸ਼ੁੱਧ ਹੁੰਦਾ ਹੈ:—

**ਮਨ ਮੈਲਾ ਇਵ ਸੁਧੁ ਹੈ, ਹਰਿਨਾਮੁ ਧਿਆਏ ॥** [ਪੰਨਾ ੭੯੧

ਅੰਤ ਵਿਚ ਇਹ ਸਿਖਿਆ ਦਿਤੀ ਹੈ ਕਿ ਹੇ ਮੂਰਖ ਮਨ ਭਰਮ ਛਡ ਕੇ ਗੁਰੂ ਦੇ ਸ਼ਬਦ ਦੁਆਰਾ ਪ੍ਰੇਮ ਨਾਲ ਹਰੀ ਦਾ ਭਜਨ ਕਰ, ਇਸ ਤਰ੍ਹਾਂ ਨਾਮ-ਭਗਤੀ ਦਾ ਰੱਸ ਦ੍ਰਿੜ ਹੋ ਜਾਵੇਗਾ:—

**ਤਾਂ ਤੇ ਜਾਪਿ ਮਨਾ ਹਰਿ ਜਾਪਿ॥**

**ਜੋ ਸੰਤ ਬੇਦ ਕਹਤ ਪੰਥੁ ਗਾਖਰੋ, ਮੋਹ ਮਗਨ ਅਹੰ ਤਾਪ॥** [ਪੰਨਾ ੧੩੦੭

**ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥ ਉਦਧਿ ਗੁਰੁ, ਗਹਿਰ ਗੰਭੀਰ ਬੇਅੰਤੁ, ਹਰਿ ਨਾਮ ਨਗ ਹੀਰ ਮਣਿ, ਮਿਲਤ ਲਿਵ ਲਾਈਐ ॥ ਫੁਨਿ, ਗੁਰੂ ਪਰਮਲ ਸਰਸ, ਕਰਤ ਕੰਚਨੁ ਪਰਸ, ਮੈਲੁ ਦੁਰਮਤਿ ਹਿਰਤ, ਸਬਦਿ ਗੁਰੁ ਧ੍ਯਾਈਐ ॥ ਅੰਮ੍ਰਿਤ ਪਰਵਾਹ ਛੁਟਕੰਤ ਸਦ ਦ੍ਵਾਰਿ ਜਿਸੁ, ਗ੍ਯਾਨ ਗੁਰ ਬਿਮਲ ਸਰ, ਸੰਤ ਸਿਖ ਨਾਈਐ ॥ ਨਾਮੁ ਨਿਰਬਾਣੁ ਨਿਧਾਨੁ ਹਰਿ ਉਰਿ ਧਰਹੁ, ਗੁਰੂ ਗੁਰੁ ਗੁਰੁ ਕਰਹੁ, ਗੁਰੂ ਹਰਿ ਪਾਈਐ ॥ ੩ ॥ ੧੫ ॥**

**ਪਦ ਅਰਥ:** ਗੁਰੂ ਹਰਿ ਪਾਈਐ=ਗੁਰੂ ਤੋਂ ਹੀ ਹਰੀ ਦੀ ਪ੍ਰਾਪਤੀ ਹੁੰਦੀ ਹੈ। ਉਦਧਿ ਗੁਰੁ=ਗੁਰੂ ਸਮੁੰਦਰ ਰੂਪ ਹੈ। ਗਹਿਰ=ਡੂੰਘਾ। ਗੰਭੀਰ=ਸੰਜੀਦਾ। ਨਗ ਹੀਰ ਮਣਿ=ਨਗ ਹੀਰੇ-ਜਵਾਹਰਾਤ, ਮੋਤੀ। ਮਿਲਤ=ਮਿਲਦੇ ਹਨ।

ਪਰਮਲ=ਚੰਦਨ। ਸਰਸ=ਸਮਾਨ, ਬਰਾਬਰ। ਕਰਤ ਕੰਚਨੁ=ਸੋਨਾ ਬਣਾ ਦਿੰਦਾ ਹੈ। ਪਰਸ=ਪਰਸਣਾ, ਛੋਹ। ਮੈਲੁ ਦੁਰਮਤਿ ਹਿਰਤ=ਖੋਟੀ ਮਤਿ ਦੀ ਮੈਲ ਨੂੰ ਦੂਰ ਕਰਦਾ ਹੈ। ਸਬਦਿ=ਸ਼ਬਦ ਦੀ ਰਾਹੀਂ। ਗੁਰੁ ਧ੍ਯਾਈਐ=ਗੁਰੂ ਨੂੰ ਧਿਆਉਣਾ ਚਾਹੀਦਾ ਹੈ। ਅੰਮ੍ਰਿਤ ਪਰਵਾਹ=(ਨਾਮ) ਅੰਮ੍ਰਿਤ ਦੇ ਸੋਮੇ। ਛੁਟਕੰਤ=ਛੁਟਦੇ ਭਾਵ ਵਗਦੇ ਰਹਿੰਦੇ ਹਨ। ਸਦ=ਸਦਾ ਹੀ। ਦ੍ਵਾਰਿ ਜਿਸੁ=ਜਿਸ ਦੇ ਦੁਆਰੇ ਉਤੇ। ਗ੍ਯਾਨ ਗੁਰ=ਗੁਰੂ ਦਾ ਗਿਆਨ। ਬਿਮਲ ਸਰ=ਨਿਰਮਲ ਸਰੋਵਰ। ਨਾਈਐ=ਨਹਾਉਂਦੇ, ਇਸ਼ਨਾਨ ਕਰਦੇ ਹਨ। ਨਿਰਬਾਣੁ=ਵਾਸ਼ਨਾ-ਰਹਿਤ। ਨਿਧਾਨ=ਖਜ਼ਾਨਾ। ਉਰਿ ਧਰਹੁ=ਹਿਰਦੇ ਵਿਚ ਟਿਕਾਉ।

**ਅਰਥ:** (ਹੇ ਭਾਈ!) ਗੁਰੂ ਗੁਰੂ ਗੁਰੂ (ਦਾ ਜਾਪ) ਕਰੋ, ਹਰੀ ਤੋਂ ਹੀ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰੂ ਸਮੁੰਦਰ ਅਤਿ ਡੂੰਘਾ, ਗੰਭੀਰ ਤੇ ਬੇਅੰਤ (ਅੰਮ੍ਰਿਤ ਦਾ) ਸਮੁੰਦਰ ਹੈ (ਜਿਸ ਵਿਚੋਂ ਹਰੀ ਨਾਮ ਦੇ ਨਗ, ਹੀਰੇ ਤੇ ਜਵਾਹਰਾਤ ਮਿਲਦੇ ਹਨ (ਪਰ ਧਾਰਨਾ ਇਉਂ ਹੈ ਕਿ ਗੁਰੂ ਨਾਲ) ਲਿਵ ਲਾਉਣੀ ਚਾਹੀਦੀ ਹੈ (ਤਾਂ ਅਮੋਲਕ ਖਜ਼ਾਨਾ ਪ੍ਰਾਪਤ ਹੁੰਦਾ ਹੈ)। ਫਿਰ ਸਤਿਗੁਰੂ ਚੰਦਨ ਸਦਰਸ ਹੈ (ਜੋ ਹੋਰਾਂ ਦਰਖਤਾਂ ਨੂੰ) ਸੁਗੰਧਤ ਕਰ ਦਿੰਦਾ ਹੈ। (ਗੁਰੂ ਮਾਨੋ) ਪਾਰਸ ਹੈ (ਜਿਸ ਦੀ) ਛੋਹ ਨਾਲ (ਤਾਂਬਾ ਵੀ) ਸੋਨਾ ਬਣ ਜਾਂਦਾ ਹੈ, (ਜੇ) ਸ਼ਬਦ ਰਾਹੀਂ ਗੁਰੂ ਨੂੰ ਧਿਆਈਏ ਤਾਂ ਮਤ ਦੀ ਖੋਟੀ ਮੈਲ ਦੂਰ ਹੋ ਜਾਂਦੀ ਹੈ।

ਜਿਸ (ਗੁਰੂ) ਦੇ ਦੁਆਰੇ ਉਤੇ ਸਦਾ ਅੰਮ੍ਰਿਤ ਦੇ ਸੋਮੇ ਵਗਦੇ ਰਹਿੰਦੇ ਹਨ, (ਜਿਸ) ਗੁਰੂ ਦੇ ਗਿਆਨ ਰੂਪ ਨਿਰਮਲ ਸਰੋਵਰ ਵਿਚ ਸਿਖ ਸੰਤ ਇਸ਼ਨਾਨ ਕਰਦੇ ਹਨ (ਹੇ ਭਾਈ!) ਹਰੀ ਦੇ ਵਾਸ਼ਨਾ-ਰਹਿਤ ਨਾਮ ਰੂਪ ਖਜ਼ਾਨੇ ਨੂੰ ਹਿਰਦੇ ਵਿਚ ਟਿਕਾਉ, (ਰਸਨਾ ਨਾਲ) ਗੁਰੂ ਗੁਰ ਗੁਰੂ ਕਰਦੇ ਰਹੁ (ਇਸ ਤਰ੍ਹਾਂ) ਗੁਰੂ ਤੋਂ ਹਰੀ ਨੂੰ ਪ੍ਰਾਪਤ ਕਰੀਦਾ ਹੈ।੩।੧੫।

## ਅਰਥ ਭੇਦ ਅਤੇ ਨਿਰਣੈ

**ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ,**
**ਹਰਿ ਨਾਮੁ ਨਗ ਹੀਰ ਮਣਿ, ਮਿਲਤ ਲਿਵਲਾਈਐ ॥**

ਵਖ ਵਖ ਅਰਥ:

੧. ਸਤਿਗੁਰੂ ਅਥਾਹ ਤੇ ਅਡੋਲ (ਅੰਮ੍ਰਿਤ ਦਾ ਸਮੁੰਦਰ) ਹੈ ਜਿਸ ਦੇ ਵਿਚ ਵਾਹਿਗੁਰੂ ਨਾਮ ਦੇ ਬਿਅੰਤ ਹੀ ਨਗ, ਹੀਰੇ ਤੇ ਮਣੀਆਂ ਹਨ, ਪਰ (ਗੁਰੂ ਵਿਚ) ਲਿਵ ਲਾਉਣ ਨਾਲ ਹੀ ਇਹ ਮਿਲ ਸਕਦੇ ਹਨ। [ਸੰ.ਪੋ.

੨. ਗੁਰੂ ਗਹਰੇ ਤੇ ਗੰਭੀਰ ਉਦਧਿ (ਸਾਗਰ) ਹਨ, ਬੇਅੰਤੁ (ਬੇਓੜਕੇ- ਜਿਨ੍ਹਾਂ ਦਾ ਉਰਾਰ ਪਾਰ ਨਹੀਂ ਪਾਯਾ ਜਾ ਸਕਦਾ), ਹਰੀ ਨਾਮ (ਨਾਮ ਸਿਮਰਨ ਗਯਾਨ, ਤਥਾ ਧਯਾਨ ਵਾਹਿਗੁਰੂ ਦਾ) ਨਗੀਨੇ, ਹੀਰੇ ਤਥਾ ਮਣੀਆ (ਮਾਣਕ) ਹਨ, ਲਿਵ ਲਾਈਐ (ਜੇ, ਇਹ) ਮਿਲਦੇ ਪ੍ਰਾਪਤ ਹੁੰਦੇ ਹਨ- ਭਾਵ ਗੁਰੂ ਸਾਗਰ ਦੇ ਸੇਵਨ ਵਿਖੇ ਜੇ ਕਰ ਲਿਵ ਲਾ ਦੇਈਏ ਤਾਂ ਇਹ ਉਕਤ ਹੀਰੇ ਨਗ ਮਾਣਕ=ਸਿਮਰਣ-ਗਯਾਨ-ਧਯਾਨ ਦੇ ਪਰਮਾਰਥੀ ਦਰਜੇ ਪ੍ਰਾਪਤ ਹੁੰਦੇ ਹਨ।
[ਭਗਤ ਬਾਣੀ ਸਟੀਕ- ਸੰਤ ਸੰਪੂਰਨ ਸਿੰਘ

੩. ਸਤਿਗੁਰੂ ਡੂੰਘਾ ਗੰਭੀਰ ਤੇ ਬੇਅੰਤ ਸਮੁੰਦਰ ਹੈ, (ਉਸ ਵਿਚ) ਚੁੱਭੀ ਲਾਇਆਂ ਹਰੀ ਦਾ ਨਾਮ ਰੂਪੀ ਨਗ, ਹੀਰੇ ਤੇ ਮਣੀਆਂ ਪ੍ਰਾਪਤ ਹੁੰਦੀਆਂ ਹਨ। [ਦਰਪਣ

੪. ਗਹਿਰ ਗੰਭੀਰ ਬੇਅੰਤ ਹਰੀ (ਵਾਹਿਗੁਰੂ) ਰੂਪੀ ਸਮੁੰਦਰ ਵਿਖੇ (ਗੁਰਮਤਿ) ਨਾਮ ਰੂਪੀ ਰਤਨ ਹੀਰੇ ਮਣੀਏ ਨੂੰ ਮਿਲਕੇ (ਦੁਆਰਾ) (ਭਾਵ ਰਤਨ ਰਸਾਇਣੀ ਮਣੀਏ ਹੀਰੇ ਨਾਮ ਨੂੰ ਜਪ ਕੇ ਹੀ) ਲਿਵ ਲਗਦੀ ਹੈ। [ਭਾ.ਸ. ਰਣਧੀਰ ਸਿੰਘ ਜੀ

**ਨਿਰਣੈ:** ਇਸ ਪੰਗਤੀ ਦਾ ਬਿਸਰਾਮ ਟੀਕਾਕਾਰਾਂ ਨੇ ਦੋ ਤਰ੍ਹਾਂ ਦਿੱਤਾ ਹੈ:–

੧. ਉਦਧਿ ਗੁਰੁ, ਗਹਿਰ ਗੰਭੀਰ ਬੇਅੰਤੁ,
ਹਰਿ ਨਾਮੁ ਨਗ ਹੀਰ ਮਣਿ, ਮਿਲਤ ਲਿਵ ਲਾਈਐ॥ (ਦਰਪਣ)

੨. ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ ਹਰਿ,
ਨਾਮੁ ਨਗਹੀਰ ਮਣਿ ਮਿਲਤ ਲਿਵ ਲਾਈਐ॥ (ਗੁਰਬਾਣੀ ਵਿਲਖਣਤਾ)

ਜੇ ਪਾਠ ਦੀ ਚਾਲ ਨੂੰ ਮੁਖ ਰਖੀਏ ਤਾਂ ਨੰਬਰ ੨ ਵਾਲਾ ਬਿਸਰਾਮ ਪ੍ਰਚਲਤ ਹੈ। ਪਰ ਅਰਥਾਂ ਵਲ ਵੇਖੀਏ ਤਾਂ ਨੰਬਰ ੧ ਵਾਲਾ ਬਿਸਰਾਮ ਤੇ ਅਰਥ ਠੀਕ ਹਨ।

ਗੁਰਬਾਣੀ ਵਿਚ ਨਾਵ ਨੂੰ ਲੱਗਾ ਔਂਕੜ ਬਿਸਰਾਮ ਨਿਖੇੜਨ ਵਿਚ ਬੜਾ ਸਹਾਈ ਸਿੱਧ ਹੁੰਦਾ ਹੈ, ਇਸ ਨੁਕਤੇ ਪਖੋਂ ਕੁਝ ਟੀਕਾਕਾਰਾਂ ਨੇ ਬੇਅੰਤੁ ਮਗਰੋਂ ਬਿਸਰਾਮ ਦੇਣਾ ਯੋਗ ਸਮਝਿਆ ਹੈ।

## ਸਾਰਥਕ ਵੀਚਾਰ

'ਗੁਰੂ ਗੁਰੂ ਗੁਰੂ ਕਰਹੁ' ਦੀ ਮੁੜ ਮੁੜ ਤਾਕੀਦ ਕਰਨ ਦਾ ਇਹ ਰਾਜ਼ ਹੈ ਕਿ ਹਰੀ ਦੀ ਪ੍ਰਾਪਤੀ ਗੁਰੂ ਦੁਆਰਾ ਹੁੰਦੀ ਹੈ। 'ਗੁਰੂ ਗੁਰ' ਕਰਨਾ ਪ੍ਰਭੂ ਮਿਲਾਪ ਦੀ ਜੁਗਤੀ ਹੈ। ਇਸ ਜੁਗਤੀ ਨੂੰ ਵੀ ਜਗਿਆਸੂ ਓਦੋਂ ਅਪਨਾਉਂਦਾ ਹੈ ਜਦੋਂ ਉਸ ਨੂੰ ਗੁਰੂ ਦੇ ਵਡੱਪਣ ਦਾ ਗਿਆਨ ਹੁੰਦਾ ਹੈ। ਗੁਰੂ ਅੰਮ੍ਰਿਤ ਦਾ ਸਮੁੰਦਰ ਹੈ, ਪਰ ਗਹਿਰ ਤੇ ਗੰਭੀਰ ਹੈ ਭਾਵ ਜਿਸ ਦੀ ਥਾਹ ਅਥਵਾ ਓੜਕ ਦਾ ਅੰਤ ਨਹੀਂ ਪਾਇਆ ਜਾ ਸਕਦਾ। ਗੁਰੂ ਸਮੁੰਦਰ ਵਿਚ ਸਿਮਰਨ ਅਤੇ ਗਿਆਨ ਧਿਆਨ ਰੂਪੀ ਨਗੀਨੇ, ਹੀਰੇ, ਮਣੀਆ (ਮਾਣਕ) ਮਿਲਦੇ ਹਨ ਪਰ ਮਿਲਦੇ ਉਨ੍ਹਾਂ ਨੂੰ ਹਨ ਜਿਹੜੇ ਗੁਰੂ ਚਰਨਾ ਵਿਚ ਪ੍ਰੇਮ-ਸਹਿਤ ਆਪਣੀ ਸੁਰਤਿ ਜੋੜਦੇ ਹਨ, ਲਿਵ ਲਾਉਂਦੇ ਹਨ।

ਸ੍ਰੀ ਸਤਿਗੁਰੂ ਜੀ ਚੰਦਨ ਸਦਰਸ ਹਨ ਜੋ ਆਪ ਭਗਤੀ ਰੂਪ ਸੁਗੰਧੀ ਨਾਲ ਪੂਰਨ ਹਨ ਅਤੇ ਜਿਹੜਾ ਸਤਿਗੁਰੂ ਨਾਲ ਛੁਹੰਦਾ ਹੈ, ਉਸ ਵਿਚ ਵੀ ਭਗਤੀ ਦੇ ਗੁਣਾਂ ਦੀ ਸੁਗੰਧੀ ਪਰਵੇਸ਼ ਕਰ ਜਾਂਦੀ ਹੈ। ਸਤਿਗੁਰੂ ਜੀ ਪ੍ਰੇਮ ਰੂਪੀ ਪਾਰਸ ਹਨ, ਮਨੂਰ ਦੀ ਨਿਆਈਂ ਨਿਕੰਮਾ ਤੇ ਲੋਹੇ ਵਰਗਾ ਮਨ ਗੁਰੂ-ਪਾਰਸ ਨੂੰ ਛੋਹ ਕੇ ਅਮੋਲਕ ਤੇ ਸੁੰਦਰ ਸੋਨਾ ਬਣ ਜਾਂਦਾ ਹੈ।

ਗੁਰੂ, ਅੰਮ੍ਰਿਤ ਬਾਣੀ ਤੇ ਗਿਆਨ ਦਾ ਅਥਾਹ ਸੋਮਾ ਹੈ ਜਿਸਦੇ ਦੁਆਰੇ ਤੇ ਭਾਵ ਸਚਖੰਡ ਦਰਬਾਰ ਅੰਦਰ ਨਾਮ ਦੇ ਚਲਦੇ ਪਰਵਾਹ ਵਿਚ ਸੰਤ ਤੇ ਸਿਖ ਸਾਰੇ ਆਤਮਿਕ ਇਸ਼ਨਾਨ ਕਰਦੇ ਹੋਏ ਮਗਨ ਹੁੰਦੇ ਹਨ। ਇਸ ਲਈ ਹੇ ਜਗਿਆਸੂ ਜਨੋ! ਹਰੀ ਦਾ ਨਾਮ ਜੋ ਨਿਰਬਾਣ ਰੂਪ ਹੈ ਭਾਵ ਜੋ ਮੋਹ-ਮਾਇਆ ਦੀ ਵਾਸ਼ਨਾ ਤੋਂ ਪਰੇ ਅਮੋਲਕ ਖਜ਼ਾਨਾ ਹੈ, ਉਸ ਨੂੰ ਹਿਰਦੇ ਵਿਚ ਧਾਰਨ ਕਰੋ, ਗੁਰੂ ਗੁਰੂ ਜਪਦੇ ਜਪਦੇ ਰਹੋ, ਕਿਉਂਕਿ ਗੁਰੂ ਤੋਂ ਹੀ ਹਰੀ ਨੂੰ ਪਾ ਸਕੀਦਾ ਹੈ। 'ਗੁਰ ਗੁਰ ਕਰਤਾ ਸਦਾ ਸੁਖ ਪਾਇਆ'। ਭਾ. ਸ. ਰਣਧੀਰ ਸਿੰਘ ਜੀ ਨੇ 'ਗੁਰੂ ਗੁਰੁ ਗੁਰ ਕਰਹੁ ਗੁਰੂ ਹਰਿ ਪਾਈਐ' ਦੀ ਅਤਿ ਸੁੰਦਰ ਵਿਆਖਿਆ ਕੀਤੀ ਹੈ, ਜਿਸ ਤੋਂ ਪਾਠਕਾਂ ਨੂੰ ਜਾਣੂੰ ਕਰਾਉਣਾ ਜ਼ਰੂਰੀ ਹੈ:–

''ਵਾਹਿਗੁਰੂ (ਹਰੀ) ਰੂਪੀ ਨਿਰਬਾਣੁ ਨਾਮੁ ਨਿਧਾਨੁ ਹਿਰਦੇ ਵਿਖੇ ਧਾਰੀ ਰਖੋ (ਹੇ ਗੁਰਸਿਖੋ) (ਬਸ, ਸਦਾ ਸਦਾ ਸੁਆਸਿ ਸੁਆਸਿ) ਗੁਰੂ ਗੁਰੂ ਵਾਹਿਗੁਰੂ ਵਾਹਿਗੁਰੂ ਸ਼ਬਦ ਦਾ ਰਟਨ ਅਭਿਆਸ ਕਰੀ ਚਲਹੁ। ਗੁਰੂ ਦੁਆਰਾ ਹੀ (ਵਾਹਿਗੁਰੂ ਨਾਮ ਦੇ ਇਸ ਅਭਿਆਸ ਦੁਆਰਾ ਹੀ) ਵਾਹਿਗੁਰੂ (ਨਾਮੀ) ਦੀ ਪ੍ਰਾਪਤੀ ਹੁੰਦੀ ਹੈ। 'ਨਾਮੁ ਨਿਰਬਾਣੁ ਨਿਧਾਨੁ ਹਰਿ' ਅਨ੍ਵੈ='ਹਰਿ ਨਾਮੁ ਨਿਰਬਾਣੁ ਨਿਧਾਨੁ' ਹੈ। 'ਨਿਰਬਾਣੁ' ਤੇ 'ਨਿਧਾਨੁ' ਪਦ 'ਨਾਮੁ' ਪਦ ਦੇ ਰੂਪਕ ਨਾਮ ਵਿਸ਼ੇਸ਼ਣ ਹਨ। 'ਉਰਿ ਧਰਹੁ'=ਹਿਰਦੇ ਅੰਦਰਿ ਧਰਹੁ। 'ਗੁਰੂ ਹਰਿ ਪਾਈਐ=ਗੁਰੂ (ਵਾਹਿਗੁਰੂ) ਨਾਮ ਦੁਆਰਾ ਹੀ ਵਾਹਿਗੁਰੂ ਨਾਮ ਪਾਈਦਾ ਹੈ। 'ਗੁਰੂ' ਪਦ ਨੂੰ ਸਿਹਾਰੀ ਲਗਦੀ ਹੀ ਨਹੀਂ ਸਪਸ਼ਟ ਬਚਨ ਹੈ।[ਗੁਰਬਾਣੀ ਵਿਲਖਣਤਾ ਪੰਨਾ ੫੪੩

**ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਮੰਨ ਰੇ ॥ ਜਾ ਕੀ ਸੇਵ, ਸਿਵ੍ ਸਿਧ ਸਾਧਿਕ, ਸੁਰ ਅਸੁਰ ਗਣ, ਤਰਹਿ ਤੇਤੀਸ, ਗੁਰ ਬਚਨ ਸੁਣਿ ਕੰਨ ਰੇ ॥ ਫੁਨਿ, ਤਰਹਿ ਤੇ ਸੰਤ, ਹਿਤ ਭਗਤ ਗੁਰੁ ਗੁਰੁ ਕਰਹਿ, ਤਰਿਓ ਪ੍ਰਹਲਾਦੁ, ਗੁਰ ਮਿਲਤ ਮੁਨਿ ਜੰਨ ਰੇ ॥ ਤਰਹਿ ਨਾਰਦਾਦਿ ਸਨਕਾਦਿ ਹਰਿ ਗੁਰਮੁਖਹਿ, ਤਰਹਿ ਇਕ ਨਾਮ ਲਗਿ, ਤਜਹੁ ਰਸ ਅੰਨ ਰੇ ॥ ਦਾਸੁ ਬੇਨਤਿ ਕਹੈ, ਨਾਮੁ ਗੁਰਮੁਖਿ ਲਹੈ, ਗੁਰੂ ਗੁਰੁ, ਗੁਰੂ ਗੁਰੁ, ਗੁਰੂ ਜਪੁ ਮੰਨ ਰੇ ॥ ੪ ॥ ੧੬ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਰਹਿਂ, ਕਰਹਿਂ।

**ਪਦ ਅਰਥ:** ਮੰਨ ਰੇ=ਹੇ ਮਨ!। ਸਿਵ=ਸ਼ਿਵ ਜੀ। ਸਿਧ=ਪੁਗੇ ਹੋਏ ਜੋਗੀ। ਸਾਧਿਕ=ਸਾਧਨਾ ਕਰਨ ਵਾਲੇ। ਸੁਰ=ਦੇਵਤੇ। ਅਸੁਰ=ਦੈਂਤ, ਰਾਖਸ਼। ਗਣ=ਸ਼ਿਵ ਜੀ ਦੇ ਸੇਵਕ, ਨੰਦੀ, ਭ੍ਰਿੰਗੀ, ਬੀਰ ਭਦ੍ਰ ਆਦਿਕ। ਤੇਤੀਸ=ਤੇਤੀ ਕਰੋੜ ਦੇਵਤੇ। ਕੰਨ=ਕੰਨਾਂ ਨਾਲ। ਤਰਹਿ=ਤਰਦੇ ਹਨ। ਤੇ ਸੰਤ=ਓਹ ਸੰਤ। ਹਿਤ ਭਗਤ=ਓਹ ਭਗਤ ਜੋ ਪ੍ਰੇਮ ਨਾਲ ਗੁਰੂ ਗੁਰੁ ਕਰਹਿ=ਗੁਰੂ ਗੁਰੂ ਜਪਦੇ ਹਨ। ਗੁਰ ਮਿਲਤ=ਗੁਰੂ ਦੇ ਮਿਲਦਿਆਂ। ਮੁਨਿ ਜੰਨ=ਮੁਨੀ ਜਨ। ਨਾਰਦਾਦਿ=ਨਾਰਦ (ਮੁਨੀ) ਆਦਿ। ਸਨਕਾਦਿ=ਸਨਕ ਸਨੰਦਨ ਆਦਿਕ। ਹਰਿ ਗੁਰਮੁਖਹਿ=ਹਰੀ ਰੂਪ ਗੁਰੂ ਦੀ ਰਾਹੀਂ। ਇਕ ਨਾਮ ਲਗਿ=ਇਕ ਨਾਮ ਨਾਲ ਲਗ (ਜੁੜ) ਕੇ। ਰਸ ਅੰਨ=ਹੋਰ ਸੁਆਦ।

**ਅਰਥ :** ਹੇ ਮਨ ! (ਤੂੰ) ਗੁਰੂ ਗੁਰੁ, ਗੁਰੂ ਗੁਰੁ (ਭਾਵ ਸਦਾ ਹੀ ਗੁਰੂ ਦਾ) ਜਾਪ ਕਰ। ਜਿਸ (ਗੁਰੂ) ਦੀ ਸੇਵਾ (ਸਦਕਾ) ਸ਼ਿਵ ਜੀ, ਸਿਧ, ਸਾਧਨਾ ਕਰਨ ਵਾਲੇ, ਦੇਵਤੇ, ਦੈਂਤ (ਅਤੇ ਸ਼ਿਵ ਜੀ ਦੇ) ਸੇਵਕ, ਤੇਤੀ ਕਰੋੜ ਦੇਵਤੇ (ਆਦਿ ਸੰਸਾਰ ਤੋਂ) ਤਰਦੇ ਹਨ, (ਉਸ) ਗੁਰੂ ਦੇ (ਅੰਮ੍ਰਿਤ) ਬਚਨ ('ਆਪਣੇ) ਕੰਨਾਂ ਨਾਲ ਸੁਣ। ਫਿਰ ਓਹ ਸੰਤ ਤੇ ਭਗਤ ਜੋ ਹਿਤ (ਚਿਤ ਨਾਲ) ਗੁਰੂ ਗੁਰੂ ਕਰਦੇ ਹਨ, ਓਹ ਤਰਦੇ ਗਏ। ਗੁਰੂ ਨੂੰ ਮਿਲਕੇ (ਭਗਤ) ਪ੍ਰਹਿਲਾਦ ਤੇ (ਹੋਰ ਕਈ) ਮੁਨੀ ਜਨ (ਸੰਸਾਰ ਸਾਗਰ ਤੋਂ)

ਤਰ ਗਏ, ਹਰੀ ਗੁਰੂ ਦੁਆਰਾ ਇਕ ਨਾਮ ਵਿਚ ਜੁੜ ਕੇ ਨਾਰਦ ਤੇ ਸਨਕ ਆਦਿਕ ਤਰਦੇ ਹਨ (ਇਸ ਲਈ ਹੇ ਮਨ! ਤੂੰ ਵੀ) ਨਾਮ ਤੋਂ ਬਿਨਾ, ਹੋਰ ਰਸ ਛੱਡ ਦੇ। ਦਾਸ (ਕਲ ਇਹ) ਬੇਨਤੀ ਕਰਦਾ ਹੈ ਕਿ ਗੁਰੂ ਦੁਆਰਾ (ਪ੍ਰਭੂ ਦਾ) ਨਾਮ ਲਭਦਾ ਹੈ (ਇਸ ਲਈ) ਹੇ ਮਨ! (ਤੂੰ ਸਦਾ) ਗੁਰੂ ਗੁਰੂ ਜਪ॥੪॥੧੬॥੨੯॥

## ਅਰਥ ਭੇਦ ਅਤੇ ਨਿਰਣੈ

**ਫੁਨਿ, ਤਰਹਿ ਤੇ ਸੰਤ ਹਿਤ ਭਗਤ ਗੁਰੁ ਗੁਰੁ ਕਰਹਿ ॥**

ਵਖ ਵਖ ਅਰਥ:

੧. ਪੁਨਾ ਤੇ ਜਨ ਤਰਤੇ ਹੈਂ ਜੋ ਸੰਤੋਂ ਮੇਂ ਹਿਤ ਕਰਕੇ ਭਗਤਿ ਹੋ ਕਰ ਗੁਰੂ ਗੁਰੂ ਕਰਤੇ ਹੈ। [ਫ਼.ਸ.

੨. ਭਗਤ ਹਿਤ-- ਪਿਆਰ ਵਾਲੇ ਭਗਤ [ਸ਼ਬਦਾਰਥ

੩. ਉਹ ਸੰਤ ਜਨ ਅਤੇ ਭਗਤ ਤਰਦੇ ਹਨ ਜੋ ਪਿਆਰ ਨਾਲ ਗੁਰੂ ਗੁਰੂ ਕਰਦੇ ਹਨ। [ਦਰਪਣ

੪. (ਤਿਵੇਂ ਹੀ ਫੇਰ) ਤਰਦੇ ਹਨ ਉਹ ਸੰਤ ਭਗਤ (ਸਿਖ ਪ੍ਰੇਮੀ) ਜੋ ਹਿਤ (ਪਯਾਰ ਨਾਲ) ਗੁਰੂ ਗੁਰੂ ਕਰਦੇ (ਗੁਰੂ ਸ਼ਬਦ ਜਪਦੇ) ਰਹਿੰਦੇ ਹਨ। [ਸੰਤ ਸੰਪੂਰਨ ਸਿੰਘ ਜੀ

੫. ਪੁਨਾ ਉਹ ਸੰਤ ਵੀ ਤਰ ਗਏ ਹਨ ਜੋ ਪ੍ਰਮੇਸਰ ਦੀ ਭਗਤੀ ਹਿਤ=ਵਾਸਤੇ ਧੰਨ ਗੁਰੂ ਧੰਨ ਗੁਰੂ ਉਚਾਰਨ ਕਰਦੇ ਹਨ। [ਸੰ.ਸ.

**ਨਿਰਣੈ:** ਗੁਰਬਾਣੀ ਦਾ ਇਹ ਅਟਲ ਨਿਯਮ ਹੈ ਕਿ ਜਦੋਂ 'ਭਗਤਿ' ਸਰੂਪ ਆਵੇਗਾ, ਉਹ ਭਗਤੀ ਦਾ ਲਖਾਇਕ ਹੋਵੇਗਾ। 'ਭਗਤੁ' ਤੇ ਔਂਕੜ ਸਹਿਤ ਇਕ ਬਚਨ ਪੁਲਿੰਗ ਨਾਵ ਅਤੇ 'ਭਗਤ' ਤਤੇ ਮੁਕਤੇ ਵਾਲਾ ਬਹੁ ਵਚਨੀ ਪੁਲਿੰਗ ਨਾਵ ਦਾ ਸੂਚਕ ਹੈ। ਸੋ ਉਕਤ ਪੰਗਤੀ ਵਿਚ 'ਭਗਤ' ਤੋਂ ਭਾਵ ਬਹੁਤੇ 'ਭਗਤ' ਹਨ। ਇਸੇ ਤਰ੍ਹਾਂ, 'ਹਿਤ' ਪਦ ਦੇ ਅਰਥ ਹਿਤਕਾਰੀ ਨਹੀਂ। ਇਹ ਇਥੇ ਕ੍ਰਿਆ ਵਿਸ਼ੇਸ਼ਣ ਦੇ ਰੂਪ ਵਿਚ ਵਰਤਿਆ ਗਿਆ ਹੈ। ਇਥੇ 'ਹਿਤ' ਦੇ ਅਰਥ ਹਿਤ ਜਿਤ ਨਾਲ, ਪਿਆਰ ਸਹਿਤ।

**ਸਿਰੀ ਗੁਰੂ ਸਾਹਿਬੁ ਸਭ ਊਪਰਿ ॥ ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂ ਪਰਿ ॥ ਸ੍ਰੀ ਪ੍ਰਹਲਾਦ ਭਗਤ ਉਧਰੀਅੰ ॥ ਹਸ੍ਤ ਕਮਲ ਮਾਥੇ ਪਰ ਧਰੀਅੰ ॥ ਅਲਖ ਰੂਪ, ਜੀਅ ਲਖ੍ਯ੍ਯਾ ਨ ਜਾਈ ॥ ਸਾਧਿਕ ਸਿਧ ਸਗਲ ਸਰਣਾਈ ॥ ਗੁਰ ਕੇ ਬਚਨ, ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਤਾਰਹੁ ॥ ਗੁਰੁ ਜਹਾਜੁ, ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ॥ ਗੁਰ ਪ੍ਰਸਾਦਿ ਪ੍ਰਭੁ ਪਾਈਐ, ਗੁਰ ਬਿਨੁ ਮੁਕਤਿ ਨ ਹੋਇ॥**

## ਉਚਾਰਨ ਸੇਧ

ਇਥੋਂ 'ਗਯੰਦ' ਭਟ ਦੇ ਸਵਈਏ ਆਰੰਭ ਹੁੰਦੇ ਹਨ। ਪਿਛਲੇ ਸਵਈਏ ਦਾ ਵਡਾ ਜੋੜ ਪਿਛੇ ੪॥੧੬॥੨੯ ਅੰਕਿਤ ਹੈ।

**ਫੁਟਕਲ:** 'ਉਧਰੀਐ' ਦਾ ਉਚਾਰਨ 'ਉ-ਧਰੀਆ' ਕਰਨਾ ਹੈ। ਅਤੇ '**ਲਖ੍ਯ**' ਨੂੰ 'ਲਖਿਆ' ਉਚਾਰਨ ਕਰਨਾ ਹੀ ਉਚਿਤ ਹੈ।

**ਪਦ ਅਰਥ:** ਸਾਹਿਬ=ਮਾਲਕ, ਵਾਹਿਗੁਰੂ। ਸਭ ਊਪਰਿ=ਸਭਨਾਂ ਦੇ ਉਤੇ, ਊਚਨ ਊਚਾ। ਸਤਜੁਗਿ=ਸਤਜੁਗ ਵਿਚ। ਜਿਨਿ=ਜਿਸ (ਗੁਰੂ) ਨੇ। ਉਧਰੀਐ=ਉਧਾਰ ਦਿਤਾ, ਸੰਸਾਰ ਸਾਗਰ ਵਿਚ ਡੁਬਣੋ ਬਚਾਅ ਲਿਆ। **ਹਸ੍ਤ** ਕਮਲ=ਪਵਿਤਰ ਹੱਥ। ਮਾਥੇ ਪਰ ਧਰੀਐ=ਮਥੇ ਤੇ ਰਖੇ। ਅਲਖ=ਲਖਤਾ ਤੋਂ ਰਹਿਤ। ਜੀਅ=ਜੀਆਂ ਤੋਂ। **ਲਖ੍ਯ** ਨ ਜਾਈ=ਜਾਣਿਆ ਨਹੀਂ ਜਾ ਸਕਦਾ। ਸਗਲ=ਸਾਰੇ। ਸਤਿ=ਸਤ ਕਰਕੇ, ਨਿਸ਼ਚੇ ਨਾਲ। ਧਾਰੁ=ਚਿਤ ਵਿਚ ਧਾਰਨ ਕਰੋ, ਟਿਕਾਉ। ਦੇਹ=ਦੇਹੀ। **ਨਿਸ੍ਤਾਰਹੁ**=ਉਧਾਰ ਲਵੋ।

ਖੇਵਟੁ=ਮਲਾਹ। ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਦੁਆਰਾ। ਮੁਕਤਿ=ਮੁਕਤੀ।

**ਅਰਥ:** ਜਿਸ (ਗੁਰੂ) ਨੇ ਸਤਿਜੁਗ ਵਿਚ **ਧ੍ਰੂ** ਭਗਤ ਉਤੇ ਕਿਰਪਾ ਕੀਤੀ (ਉਹ) ਸ੍ਰੀ ਗੁਰੂ (ਸਭ ਦਾ) ਸਾਹਿਬ (ਮਾਲਕ) ਹੈ, ਸਭ (ਜੀਆਂ) ਦੇ ਉਪਰ ਮਿਹਰ ਕਰਨ ਵਾਲਾ ਹੈ। ਸ੍ਰੀ ਪ੍ਰਹਿਲਾਦ ਦੇ ਮਥੇ ਉਤੇ (ਆਪਣਾ) ਪਾਵਨ ਹੱਥ ਰਖਿਆ (ਅਤੇ ਉਸਦਾ) ਉਧਾਰ ਕਰ ਦਿਤਾ। (ਉਹ ਵਾਹਿਗੁਰੂ) ਲਖਤਾ ਤੋਂ ਰਹਿਤ ਹੈ। ਸਿਧ, ਸਾਧਨਾ ਕਰਨ ਵਾਲੇ, ਸਾਰੇ (ਜੀਵ ਗੁਰੂ ਦੀ) ਸ਼ਰਨ ਵਿਚ ਹਨ। (ਹੇ ਭਾਈ!) ਸਤਿਗੁਰੂ ਜੀ ਦੇ ਬਚਨ ਸਤਿ ਕਰਕੇ (ਨਿਸਚੇ ਸਹਿਤ ਆਪਣੇ) ਹਿਰਦੇ ਵਿਚ ਧਾਰਨ ਕਰੋ। (ਇਸ ਤਰ੍ਹਾਂ ਆਪਣਾ) ਮਨੁੱਖਾ ਜਨਮ (ਅਥਵਾ) ਦੇਹੀ ਦਾ ਉਧਾਰ ਕਰ ਲਵੋ।

(ਹੇ ਭਾਈ! ਸੰਸਾਰ ਤੋਂ ਤਾਰਨ ਲਈ) ਗੁਰੂ ਹੀ ਜਹਾਜ਼ ਹੈ, ਗੁਰੂ ਹੀ ਮਲਾਹ ਹੈ, ਗੁਰੂ ਤੋਂ ਬਿਨਾ ਕੋਈ (ਮਨੁੱਖ ਵੀ) ਸੰਸਾਰ ਸਾਗਰ ਤੋਂ) ਪਾਰ ਨਹੀਂ ਹੋਇਆ। ਗੁਰੂ ਦੀ ਕਿਰਪਾ ਨਾਲ ਹੀ ਪ੍ਰਭੂ ਨੂੰ ਪਾਈਦਾ ਹੈ, ਗੁਰੂ ਤੋਂ ਬਿਨਾਂ (ਕਿਸੇ ਨੂੰ ਵੀ) ਮੁਕਤੀ ਪ੍ਰਾਪਤ ਨਹੀਂ ਹੋ ਸਕਦੀ।

## ਅਰਥ ਭੇਦ ਅਤੇ ਨਿਰਣੈ

**ਸਿਰੀ ਗੁਰੂ ਸਾਹਿਬੁ ਸਭ ਊਪਰਿ,**
**ਕਰੀ ਕ੍ਰਿਪਾ, ਸਤਿਜੁਗਿ ਜਿਨਿ ਧ੍ਰੂ ਪਰਿ ॥**

ਵਖ ਵਖ ਅਰਥ:

੧. ਜਿਨ ਸਤਿਗੁਰੋਂ ਨੇ ਸਤਿਯੁਗ ਕੇ ਬੀਚ **ਧ੍ਰੂ** ਭਗਤ ਪਰ ਅਪਨੀ ਕਿਰਪਾ ਕਰੀ ਹੈ ਸੋ ਗੁਰੂ ਸਰਬ ਕੇ ਊਪਰ ਸ਼ਿਰੋਮਣੀ ਹੈ। [ਫ. ਸ.

੨. ਜਿਸ ਗੁਰੂ ਨੇ ਸਤਿਜੁਗ ਵਿਚ **ਧ੍ਰੂ** ਉਤੇ ਕਿਰਪਾ ਕੀਤੀ, ਉਸ ਗੁਰੂ ਨੇ ਸਾਰੇ ਜੀਆਂ ਉਤੇ ਮਿਹਰ ਕੀਤੀ। [ਦਰਪਣ

੩. ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਾਰਿਆਂ ਤੋਂ ਊਪਰਿ ਉਚੇ ਹਨ ਅਤੇ ਉਸ ਅਕਾਲ ਪੁਰਖ ਦਾ ਸਰੂਪ ਹਨ। ਜਿਸ ਨੇ ਸਤਿਜੁਗ ਵਿਚ **ਧ੍ਰੂ** ਭਗਤ ਉਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ।[ਸੰ. ਸ

**ਨਿਰਣੈ**: ਇਸ ਪੰਗਤੀ ਦੇ ਬਿਸਰਾਮ ਟੀਕਾਕਾਰਾਂ ਨੇ ਦੋ ਤਰ੍ਹਾਂ ਲਾਏ ਹਨ:—

੧. **ਸਿਰੀ ਗੁਰੂ ਸਾਹਿਬੁ, ਸਭ ਊਪਰਿ ਕਰੀ ਕ੍ਰਿਪਾ,**
**ਸਤਿਜੁਗਿ ਜਿਨਿ ਧ੍ਰੂਅ ਪਰਿ ॥** (ਦਰਪਣ, ਗੁਰਬਾਣੀ ਪਾਠ ਵਿਲਖਣਤਾ)

੨. **ਸਿਰੀ ਗੁਰੂ ਸਾਹਿਬੁ ਸਭ ਊਪਰਿ,**
**ਕਰੀ ਕ੍ਰਿਪਾ ਸਤਜੁਗਿ ਜਿਨਿ ਧ੍ਰੂਅ ਪਰਿ ॥** (ਸੰ.ਸ.)

ਇਸ ਪੰਗਤੀ ਵਿਚ 'ਊਪਰਿ, ਮਗਰੋਂ ਬਿਸਰਾਮ ਦੇਣਾ ਹੀ ਠੀਕ ਹੈ ਕਿਉਂਕਿ ਇਸ ਦਾ ਨਿਰਣਾ ''ਸਿਰੀ ਗੁਰੂ ਸਾਹਿਬੁ ਸਭ ਊਪਰਿ, ਮਨ ਬਚ ਕ੍ਰੰਮ ਸੇਵੀਐ ਸਚਾ'' ਵਾਲੀ ਪੰਗਤੀ ਤੋਂ ਸੁਤੇ ਹੀ ਹੋ ਜਾਂਦਾ ਹੈ।

## ਸਾਰਥਕ ਵੀਚਾਰ

ਗੁਰੂ ਗੁਰੂ ਜਪਣਾ ਚੰਗਾ ਹੈ ਪਰ ਇਹ ਜਾਪ ਉਦੋਂ ਫਲੀਭੂਤ ਹੁੰਦਾ ਹੈ ਜਦੋਂ ਜਾਗਿਆ ਮਨ, ਸਰੀਰ ਤੇ ਬਾਣੀ ਕਰਕੇ 'ਗੁਰੂ' ਦਾ ਚਿੰਤਨ ਕਰਦਾ ਹੈ। ਇਸ ਲਈ ਦਾਸ ਭੱਟ ਜੀ ਆਖਦੇ ਹਨ ਕਿ ਹੇ ਮਨ! ਗੁਰੂ ਗੁਰੂ ਦਾ ਚਿੰਤਨ ਤੇ ਗੁਰੂ ਗੁਰੂ ਦਾ ਜਾਪ ਕਰ। ਨਿਸ਼ਚੇ ਨਾਲ ਜਪ ਅਤੇ ਇਸ ਸਿਖਿਆ ਨੂੰ ਸਤਿ ਕਰਕੇ ਮੰਨ ਕਿਉਂਕਿ ਇਹ ਸਤਿਨਾਮ ਹੀ ਜਗਤ ਦਾ ਤਾਰਕ ਤੇ ਕਲਿਆਣ ਕਾਰਕ ਹੈ।

ਜਿਤਨੇ ਸਿਧ, ਸਾਧਕ ਤੇ ਸ਼ਿਵ ਜੀ ਆਦਿ ਅਤੇ ਤੇਤੀ ਕਰੋੜ ਦੇਵਤੇ ਆਦਿ ਹੋਏ ਹਨ, ਸਭ ਗੁਰੂ ਦੀ ਸੇਵਾ ਕਰਦੇ ਰਹੇ ਅਤੇ ਗੁਰੂ ਦੇ ਬਚਨ ਧਿਆਨ ਨਾਲ ਸੁਣਦੇ ਰਹੇ, ਸੰਸਾਰ ਸਾਗਰ ਤੋਂ ਪਾਰ ਹੋ ਗਏ। ਇਸ ਲਈ ਤੂੰ ਵੀ ਕੰਨ ਦੇ ਕੇ ਗੁਰ-ਦੀਖਿਆ ਨੂੰ ਸੁਣ ਅਤੇ ਗੁਰੂ ਦੀ ਸੇਵਾ ਵਿਚ ਜੁੱਟ ਕਿਉਂਕਿ ਸਤਿਗੁਰੂ ਦੀ ਸੇਵਾ ਦਾ ਬੜਾ ਮਹਾਤਮ ਹੈ:—

੧. **ਗੁਰ ਸੇਵਾ ਤਪਾ ਸਿਰਿ ਤਪੁ ਸਾਰੁ ॥** [ਪੰਨਾ ੪੨੩
੨. **ਗੁਰ ਕੀ ਸੇਵਾ ਗੁਰ ਭਗਤਿ ਹੈ, ਵਿਰਲਾ ਪਾਏ ਕੋਇ॥** [ਪੰਨਾ ੬੬
੩. **ਗੁਰ ਸੇਵਾ ਤੇ ਮਨੁ ਪਤੀਆਇ ॥** [ਪੰਨਾ ੧੬੧
੪. **ਗੁਰ ਕੀ ਸੇਵਾ ਪਾਏ ਮਾਨੁ ॥** [ਪੰਨਾ ੮੬੪

'ਚਹੁ ਜੁਗਿ ਗੁਰਿ ਸੇਵਾ ਕਰਿ ਫਲੁ ਲਹੀਅੰ' ਵਾਲਾ ਵਾਕ ਵੀ ਸਾਨੂੰ ਗੁਰ-ਸੇਵਾ ਵਲ ਪ੍ਰੇਰਦਾ ਹੈ। ਗੁਰੂ ਜੀ ਨੂੰ ਆਪਣੀ ਸੇਵਾ ਕਰਾਉਣ ਦੀ ਲੋੜ ਨਹੀਂ, ਉਹ ਤਾਂ ਨਿਰ-ਇਛਤ ਹਨ। ਅਸਲ ਵਿਚ ਸੇਵਾ ਨਾਲ ਨਿਮਰਤਾ ਆਉਂਦੀ ਹੈ, ਮਨ ਨਿਰਮਲ ਹੁੰਦਾ ਹੈ, ਹਰਾ ਭਰਾ ਹੁੰਦਾ ਹੈ, ਸੇਵਾ ਵਿਚ ਖੇੜਾ ਹੈ, ਆਨੰਦ ਹੈ। ਗੁਰੂ ਦੀ ਸੇਵਾ ਕੀਤਿਆਂ ਤਨ, ਮਨ, ਧਨ ਸਭ ਸਫਲ ਹੁੰਦਾ ਹੈ, ਵਿਸ਼ੇ ਵਿਕਾਰਾਂ ਤੋਂ ਬਚਦਾ ਹੈ। ਭਾਵੇਂ ਮਨੁੱਖ ਵਿਚ ਕਿਤਨੇ ਹੀ ਗੁਣ ਕਿਉਂ ਨਾ ਹੋਣ, ਜੇ ਸੇਵਾ ਨਹੀਂ ਤਾਂ ਕੁਝ ਵੀ ਨਹੀਂ। ਪ੍ਰਹਿਲਾਦ, ਨਾਰਦ ਆਦਿ ਹੋਰ ਵੀ ਜਿਤਨੇ ਰਿਖੀ ਮੁਨੀ ਹੋਏ ਹਨ ਸਭ ਇਕ ਨਾਮ ਰਸ ਦੇ ਨਾਲ ਲਗ ਕੇ, ਹੋਰ ਹੋਛੇ ਤੇ ਫੋਕੇ ਰੱਸ ਛਡ ਕੇ ਹੀ ਸੰਸਾਰ ਸਾਗਰ ਤੋਂ ਤਰੇ ਹਨ। ਹਾਂ, ਇਕ ਗਲ ਪਲੇ ਬੰਨਣ ਵਾਲੀ ਹੈ ਕਿ ਨਾਮ

ਗੁਰੂ ਦੁਆਰਾ ਹੀ ਲਭਦਾ ਹੈ, ਇਸ ਲਈ ਗੁਰਮੁਖ ਹੋ ਕੇ ਮਨ ਨੂੰ ਮੁੜ ਮੁੜ ਸਮਝਾਉਣਾ ਚਾਹੀਦਾ ਹੈ– ਗੁਰੂ ਗੁਰੁ ਗੁਰੂ ਗੁਰੁ, ਗੁਰੂ ਜਪੁ ਮੰਨ ਰੇ ॥

**ਗੁਰੁ ਨਾਨਕੁ, ਨਿਕਟਿ ਬਸੈ ਬਨਵਾਰੀ ॥ ਤਿਨਿ, ਲਹਣਾ ਥਾਪਿ ਜੋਤਿ ਜਗਿ ਧਾਰੀ ॥ ਲਹਣੈ, ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ ਦੀਆ ॥ ਤਿਨਿ, ਸ੍ਰੀ ਰਾਮਦਾਸੁ ਸੋਢੀ ਥਿਰੁ ਥਪੵਉ ॥ ਹਰਿ ਕਾ ਨਾਮੁ ਅਖੈ ਨਿਧਿ ਅਪੵਉ ॥ ਅਪੵਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ, ਗੁਰ ਸੇਵਾ ਕਰਿ ਫਲੁ ਲਹੀਅੰ ॥ ਬੰਦਹਿ ਜੋ ਚਰਣ, ਸਰਣਿ ਸੁਖੁ ਪਾਵਹਿ, ਪਰਮਾਨੰਦ ਗੁਰਮੁਖਿ ਕਹੀਅੰ ॥ ਪਰਤਖਿ ਦੇਹ ਪਾਰਬ੍ਰਹਮੁ ਸੁਆਮੀ, ਆਦਿ ਰੂਪਿ ਪੋਖਣ ਭਰਣੰ ॥ ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ॥ ੧ ॥**

## ਉਚਾਰਨ ਸੇਧ

**ਫੁਟਕਲ:** ਥਪੵਉ ਅਤੇ ਅਪੵਉ ਦਾ ਉਚਾਰਨ ਥਪਿਅਉ ਤੇ ਅਪਿਅਉ ਕਰਨਾ ਹੈ। 'ਅਲਖ' ਨੂੰ 'ਅਲੱਖ' ਉਚਾਰਨਾ ਹੀ ਉਚਿਤ ਹੈ।

**ਪਦ ਅਰਥ:** ਨਿਕਟਿ=ਨੇੜੇ। ਬਨਵਾਰੀ=ਸੰਸਾਰ ਬਨ ਦਾ ਮਾਲਕ, ਨਿਰੰਕਾਰ। ਤਿਨਿ=ਉਸ (ਗੁਰੂ ਨਾਨਕ ਜੀ) ਨੇ। ਲਹਣਾ ਥਾਪਿ=ਗੁਰੂ ਅੰਗਦ ਜੀ ਥਾਪ ਕੇ। ਜੋਤਿ ਜਗਿ ਧਾਰੀ=ਜੋਤ ਜਗਤ ਵਿਚ ਟਿਕਾ ਦਿਤੀ। ਲਹਣੈ=ਗੁਰੂ ਅੰਗਦ ਜੀ ਨੇ। ਪੰਥੁ ਧਰਮ ਕਾ=ਧਰਮ ਦੇ ਮਾਰਗ ਦਾ (ਪ੍ਰਚਾਰ)। ਭਲੇ=ਗੁਰੂ ਅਮਰ ਦੀ ਜਾਤਿ ਦਾ ਨਾਂ। ਤਿਨਿ=ਉਸ (ਗੁਰੂ ਅਮਰਦਾਸ ਜੀ) ਨੇ। ਸੋਢੀ=ਜਾਤਿ ਦਾ ਨਾਂ। ਥਿਰੁ **ਥਪੵਉ**=ਪਕੀ ਤਰ੍ਹਾਂ (ਗੁਰਿਆਈ ਗਦੀ ਤੇ) ਸਥਾਪਤ ਕਰ ਦਿਤਾ। ਅਖੈ ਨਿਧਿ=ਨਾ ਨਾਸ਼ ਹੋਣ ਵਾਲਾ ਖਜ਼ਾਨਾ। =ਦਿਤਾ। ਚਹੁ ਜੁਗਿ=ਚੌਹਾਂ ਜੁਗਾਂ ਵਿਚ। ਫਲੁ ਲਹੀਅੰ=ਫਲ ਪ੍ਰਾਪਤ ਕੀਤਾ। ਬੰਦਹਿ ਜੋ=ਜਿਹੜੇ (ਜੀਵ) ਬੰਦਨਾ, ਨਮਸਕਾਰ ਕਰਦੇ ਹਨ। ਪਾਵਹਿ=ਪਾਉਂਦੇ ਹਨ। ਪਰਮਾਨੰਦ=ਪਰਮ ਅਨੰਦ ਰੂਪ ਸੁਖ। ਗੁਰਮੁਖਿ ਕਹੀਅੰ=ਗੁਰਮੁਖਿ ਕਹੀਦਾ ਹੈ। ਪਰਤਖਿ=ਪ੍ਰਗਟ ਤੌਰ ਤੇ। ਆਦਿ ਰੂਪ=ਮੁਢਲਾ ਸਰੂਪ। ਪੋਖਣੰ ਭਰਣੰ=ਪਾਲਣ ਤੇ ਭਰਨ ਵਾਲਾ। ਜਾ ਕੀ=ਜਿਸ (ਗੁਰੂ ਰਾਮਦਾਸ ਜੀ) ਦੀ। ਤਾਰਣ ਤਰਣੰ=ਤਾਰਨਹਾਰ ਜਹਾਜ਼ ਰੂਪ ਹਨ।

**ਅਰਥ:** ਸਤਿਗੁਰੂ ਨਾਨਕ, ਜਗਤ ਦਾ ਮਾਲਕ ਵਾਹਿਗੁਰੂ ਜੀ ਦੇ ਨੇੜੇ ਵਸਦਾ ਹੈ। ਉਸ (ਗੁਰੂ ਨਾਨਕ ਜੀ) ਨੇ ਜਗਤ ਵਿਚ ਲਹਣਾ (ਜੀ) ਨੂੰ (ਗੁਰਿਆਈ ਗਦੀ ਤੇ) ਬਿਠਾ ਕੇ (ਉਸ ਵਿਚ) ਇਲਾਹੀ ਜੋਤਿ ਟਿਕਾ ਦਿਤੀ। ਲਹਣਾ ਜੀ ਨੇ (ਨਾਮ) ਧਰਮ ਦਾ ਪੰਥ ਪ੍ਰਚਾਰ ਕੀਤਾ (ਲਹਣਾ ਜੀ ਜੋ ਅਗੋਂ) ਗੁਰੂ ਅਮਰਦਾਸ ਜੀ ਭੱਲੇ ਨੂੰ (ਧਰਮ ਪ੍ਰਚਾਰ) ਬਖਸ਼ ਦਿਤਾ। ਉਸ (ਗੁਰੂ ਅਮਰਦਾਸ ਜੀ ਭਲੇ ਨੇ) ਸ੍ਰੀ ਗੁਰੂ ਰਾਮਦਾਸ ਜੀ ਸੋਢੀ ਨੂੰ (ਗੁਰਿਆਈ ਗਦੀ ਤੇ) ਪੱਕਾ ਸਥਾਪਤ ਕਰ ਦਿੱਤਾ। ਹਰੀ ਦਾ ਨਾ-ਨਾਸ਼ ਹੋਣ

ਵਾਲਾ ਨਾਮ (ਰੂਪੀ) ਖਜ਼ਾਨਾ ਬਖਸ਼ ਦਿਤਾ। (ਗੁਰੂ ਅਮਰਦਾਸ ਜੀ ਨੇ) ਚੌਹਾਂ ਜੁਗਾਂ ਵਿਚ (ਨਾ ਮੁਕਣ ਵਾਲਾ) ਹਰਿਨਾਮ ਰੂਪੀ ਖ਼ਜ਼ਾਨਾ (ਗੁਰੂ ਰਾਮਦਾਸ ਜੀ ਨੂੰ) ਅਰਪਣ ਕੀਤਾ, (ਗੁਰੂ ਦੀ) ਸੇਵਾ ਕਰਕੇ (ਇਹ) ਫਲ ਪ੍ਰਾਪਤ ਕੀਤਾ ਜਾ ਸਕਦਾ ਹੈ।

(ਜਿਹੜੇ ਜੀਵ ਗੁਰੂ ਜੀ ਦੀ) ਸ਼ਰਨ ਵਿਚ ਆ ਕੇ ਚਰਨਾਂ ਤੇ ਨਮਸਕਾਰ ਕਰਦੇ ਹਨ (ਓਹ ਹਰ ਪ੍ਰਕਾਰ ਦਾ) ਸੁਖ ਪ੍ਰਾਪਤ ਕਰਦੇ ਹਨ, ਉਨ੍ਹਾਂ ਨੂੰ ਗੁਰਮੁਖ ਆਖਿਆ ਜਾਂਦਾ ਹੈ (ਅਤੇ ਓਹੀ) ਪਰਮ ਅਨੰਦ ਨੂੰ (ਪ੍ਰਾਪਤ ਹੁੰਦੇ ਹਨ)।

(ਹੇ ਮੇਰੇ ਮਨ !) ਆਦਿ (ਕਾਲ ਤੋਂ ਵਿਆਪਕ) ਰੂਪ ਵਿੱਚ (ਸਭ ਜੀਆਂ ਦੀ) ਪਾਲਣ ਪੋਸਣ ਕਰਨ ਵਾਲੇ ਪਾਰਬ੍ਰਹਮ ਸੁਆਮੀ ਦੀ ਦੇਹ ਪਰਤਖ ਤੌਰ ਤੇ (ਗੁਰੂ ਵਿਚ ਵਰਤ ਰਹੀ ਹੈ)। ਜਿਸ ਸਤਿਗੁਰੂ ਦੀ ਗਤੀ (ਅਵਸਥਾ) ਲਖਤਾ ਤੋਂ ਪਰੇ ਹੈ, (ਉਸ) ਗੁਰੂ ਨੂੰ ਸੇਵ (ਕਿਉਂਕਿ ਉਹ) ਸ੍ਰੀ ਗੁਰੂ ਰਾਮਦਾਸ (ਸਭ ਜੀਆਂ ਨੂੰ ਭਵ ਸਾਗਰ ਤੋਂ) ਤਾਰਨ ਲਈ ਜਹਾਜ਼ ਰੂਪ ਹਨ ।੧।

## ਸਾਰਥਕ ਵੀਚਾਰ

'ਸਿਰੀ ਗੁਰੂ ਸਾਹਿਬੁ ਸਭ ਊਪਰਿ' ਤੋਂ ਭਾਵ ਹੈ ''ਸਭ ਤੇ ਵਡਾ ਸਤਿਗੁਰੁ ਨਾਨਕੁ, ਜਿਨਿ ਕਲਿ ਰਾਖੀ ਮੇਰੀ' (ਪੰ. ੭੫੦)। ਕਵੀ ਜੀ ਦਾ ਭਾਵ ਹੈ ਕਿ ਗੁਰੂ ਨਾਨਕ-ਗੁਰੂ ਰਾਮਦਾਸ ਜੀ ਪਰਮੇਸ਼ਰ ਰੂਪ ਹਨ ਜਿਨ੍ਹਾਂ ਨੇ ਸਤਿਜੁਗ ਵਿਚ ਧ੍ਰੂ ਭਗਤ, ਪ੍ਰਹਿਲਾਦ ਆਦਿ ਦੇ ਮਥੇ ਤੇ ਆਪਣਾ ਬਖਸ਼ਿਸ਼ ਰੂਪੀ ਹੱਥ ਰਖਿਆ ਅਤੇ ਉਨ੍ਹਾਂ ਦਾ ਉਧਾਰ ਕੀਤਾ। ਸਤਿਗੁਰੂ ਲਖਤਾ ਤੋਂ ਰਹਿਤ ਹਸਤੀ ਹੈ। ਸਤਿਗੁਰੂ ਜੀ ਦੇ ਬਚਨ ਹਿਰਦੇ ਵਿਚ ਧਾਰਨ ਨਾਲ ਮਨੁਖਾ ਜਨਮ ਸਫਲ ਹੋ ਜਾਂਦਾ ਹੈ ਭਾਵ ਇਸ ਸੰਸਾਰ ਤੋਂ ਨਿਸਤਾਰਾ ਹੋ ਜਾਂਦਾ ਹੈ।

ਇਹ ਇਕ ਅਟਲ ਨਿਯਮ ਹੈ ਕਿ ਗੁਰੂ ਹੀ ਜਹਾਜ਼ ਹੈ, ਗੁਰੂ ਹੀ ਮਲਾਹ ਹੈ ਅਤੇ ਸਚੇ ਗੁਰੂ ਤੋਂ ਬਿਨਾ ਅਜ ਤਕ ਕੋਈ ਵਡੇ ਤੋਂ ਵਡਾ ਤਪੀਆ, ਜਪੀਆ ਆਪਣੇ ਕੀਤੇ ਜਪ-ਤਪ ਸੰਜਮ ਦੇ ਆਸਰੇ ਨਾ ਕੋਈ ਸੰਸਾਰ ਤੋਂ ਤਰਿਆ ਹੈ ਤੇ ਨਾ ਹੀ ਅਗੋਂ ਲਈ ਕੋਈ ਤਰ ਸਕੇਗਾ।

ਦੇਹ ਕਦੇ ਵੀ ਗੁਰੂ ਨਹੀਂ ਬਣੀ, ਨਾ ਹੀ ਬਣ ਸਕੇਗੀ। ਅਲੜ੍ਹ ਲੋਕਾਂ ਦੇ ਮਨ ਵਿਚ ਜੋ ਦੇਹ-ਧਾਰੀ ਗੁਰੂ ਮੰਨਣ ਦਾ ਝਸ ਪਿਆ ਹੋਇਆ ਹੈ, ਉਹ ਅਗਿਆਨਤਾ ਕਰਕੇ ਹੈ। (ਡੰਭੀ ਤੇ ਪਾਖੰਡੀ) ਮਨੁਖਾਂ ਕੋਲੋਂ ਕੋਈ ਪੁਛੇ ਤੁਸਾਂ ਗੁਰ, ਸੰਤ, ਬ੍ਰਹਮ ਗਿਆਨੀ, ਭਗਤ, ਮਹੰਤ ਆਦਿ ਦੀ ਡਿਗਰੀ (ਪਦਵੀ) ਕਿਹੜੀ ਧਾਰਮਿਕ ਯੂਨੀਵਰਸਿਟੀ ਤੋਂ ਪ੍ਰਾਪਤ ਕੀਤੀ ਹੈ? ਕੀ ਉਹ ਆਪਣੇ ਆਪ ਨੂੰ ਜੋ ਕੁਝ ਸਦਾਉਂਦੇ ਹਨ, ਉਹ ਗੁਰਬਾਣੀ ਦੀ ਕਸਵੱਟੀ ਤੇ ਪਰਖਿਆਂ, ਜੀਵਨ ਪੱਖੋਂ ਪੂਰੇ ਉਤਰਦੇ ਹਨ? ਜਿਹੜੇ ਆਪ ਮੁਕਤਿ ਨਹੀਂ, ਉਹ ਦੂਜਿਆਂ ਨੂੰ ਮੁਕਤਿ ਕਰਾਉਣ ਦਾ ਕਿਵੇਂ ਦੰਮ ਭਰ ਸਕਦੇ ਹਨ? ਅਸਲ ਵਿਚ ਅਜਿਹੇ ਵਿਅਕਤੀ ਹਉਮੈ ਦੇ ਸ਼ਿਕਾਰ ਬਣੇ ਹੋਏ ਹਨ। ਸਤਿਗੁਰੂ ਨੂੰ ਛਡ ਕੇ ਇਹਨਾ ਨੂੰ ਆਪਣੀ ਵਡਿਆਈ ਕਰਾਉਣ ਅਤੇ ਮੱਥੇ ਟਿਕਾਉਣ ਦਾ ਭੁੱਸ ਪਿਆ ਹੋਇਆ ਹੈ।

ਆਓ, ਹੁਣ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰੀਏ ਜੋ ਵਾਹਿਗੁਰੂ ਜੀ ਦੇ ਨੇੜੇ ਵਸਦੇ ਹਨ। ਭਾਈ ਸਾਹਿਬ ਰਣਧੀਰ ਸਿੰਘ ਜੀ ਇਉਂ ਲਿਖਦੇ ਹਨ ਕਿ ''ਜਦ ਕਦੀ ਭੀ ਵਾਹਿਗੁਰੂ ਅਕਾਲ ਪੁਰਖ ਨੂੰ ਖੰਡ ਬ੍ਰਹਮੰਡੀ ਜੀਵਾਂ ਦੇ ਉਧਾਰਨ ਦਾ ਉਮਾਹਾ ਉਠਦਾ ਹੈ, ਉਹ ਗੁਰੂ ਨਾਨਕ ਜੋਤੀਸ਼ ਗੁਰੂ ਦੀ ਦਿੱਬ੍ਰ ਮੂਰਤੀ ਨੂੰ ਹੀ ਜੀਵਾਂ ਦੇ ਉਧਾਰ ਲਈ ਪਠਾਉਂਦੇ ਹਨ। ਗੁਰੱਤਤਾ ਪਦ ਦੀ ਜੋਤਿ ਕਲਾ ਕੇਵਲ ਗੁਰੂ ਨਾਨਕ ਸਾਹਿਬ ਨਿਕਟ ਵਰਤੀ ਗੁਰੂ ਨੂੰ ਹੀ ਪ੍ਰਾਪਤਿ ਹੈ। ਓਹੀ ਗੁਰੂ ਜੋਤਿ ਕਲਾ ਰੂਪ ਹੀ ਭਾਂਤੋ ਭਾਂਤ ਵੇਸ ਧਾਰ ਕੇ ਜੁਗਾਂ ਜੁਗਾਂਤਰਾਂ ਤੋਂ ਇਸ ਲੋਕ ਵਿਖੇ ਅਤੇ ਸਾਰਿਆਂ ਲੋਆਂ ਮੰਡਲਾਂ ਵਿਖੇ ਆਉਂਦੀ ਰਹੀ ਹੈ। ਕਦੇ ਮਨੁੱਖੀ ਜਾਮਾ ਧਾਰ ਕੇ ਕਦੇ ਨਰ ਸਿੰਘ ਰੂਪ ਧਾਰ ਕੇ। ਭਾਂਤ ਭਾਂਤ ਦੇ ਅਵਤਾਰੀ ਰੂਪ ਛਿਨ ਭੰਗਰੀ ਗੁਰੁਤਤਾ ਕਲਾ ਵਾਲੇ ਅਤੇ ਵਿਰਲੇ ਵਿਰਲਿਆਂ ਨੂੰ ਤਾਰਨ ਉਭਾਰਨ ਵਾਲੇ ਭੀ ਗੁਰੂ ਨਾਨਕ ਗੁਰਦੇਵ ਨੇ ਹੀ ਧਾਰਨ ਕੀਤੇ'।

ਆਪ ਜੀ ਨੇ ਗੁਰੂ ਅੰਗਦ ਦੇਵ, ਗੁਰੂ ਅਮਰਦਾਸ ਜੀ ਅਤੇ ਦੀਵੇ ਨਾਲ ਦੀਵਾ ਜਗਾ ਕੇ ਗੁਰੂ ਰਾਮਦਾਸ ਜੀ ਨੂੰ ਥਾਪਿਆ। ਗੁਰੂ ਰਾਮਦਾਸ ਜੀ ਆਪ ਪ੍ਰਗਟ ਤੌਰ ਤੇ ਪਾਰਬ੍ਰਹਮ ਦਾ ਸਰੂਪ ਹਨ ਕਿਉਂਕਿ ਆਪ ਵਿਚ ਪੂਰਨ ਗੁਰੂ ਦੀ ਜੋਤਿ ਦਾ ਪ੍ਰਕਾਸ਼ ਹੈ। 'ਪਰਤਖਿ ਦੇਹ' ਪਾਰਬ੍ਰਹਮ ਸੁਆਮੀ' ਵਾਲੀ ਪੰਗਤੀ ਦਾ ਨਾਮ ਧਾਰੀ ਅਤੇ ਰਾਧਾ ਸੁਆਮੀ ਮਤ ਵਾਲੇ ਅਯੋਗ ਲਾਭ ਉਠਾਉਂਦੇ ਹਨ। ਉਹ ਇਹ ਆਖਦੇ ਹਨ 'ਪਰਤਖ ਦੇਹਧਾਰੀ ਗੁਰੂ ਨਿਸਤਾਰਾ' ਕਰਦਾ ਹੈ। ਪਰ ਦੰਭੀ ਦੇਹਧਾਰੀ ਗੁਰੂਆਂ ਦਾ ਜੋ ਹਸ਼ਰ ਹੁੰਦਾ ਹੈ, ਉਸ ਤੋਂ ਸਾਰਾ ਸੰਸਾਰ ਜਾਣੂੰ ਹੈ।

**ਜਿਹ ਅੰਮ੍ਰਿਤ ਬਚਨ ਬਾਣੀ, ਸਾਧੂ ਜਨ ਜਪਹਿ, ਕਰਿ ਬਿਚਿਤਿ ਚਾਓ ॥ ਆਨੰਦੁ ਨਿਤ ਮੰਗਲੁ, ਗੁਰ ਦਰਸਨੁ ਸਫਲੁ ਸੰਸਾਰਿ ॥ ਸੰਸਾਰਿ ਸਫਲੁ ਗੰਗਾ ਗੁਰ ਦਰਸਨੁ, ਪਰਸਨ ਪਰਮ ਪਵਿਤ੍ਰ ਗਤੇ ॥ ਜੀਤਹਿ ਜਮ ਲੋਕੁ ਪਤਿਤ ਜੇ ਪ੍ਰਾਣੀ, ਹਰਿ ਜਨ ਸਿਵ ਗੁਰ ਗ੍ਯਾਨਿ ਰਤੇ ॥ ਰਘੁਬੰਸਿ ਤਿਲਕੁ ਸੁੰਦਰੁ, ਦਸਰਥ ਘਰਿ, ਮੁਨਿ ਬੰਛਹਿ ਜਾ ਕੀ ਸਰਣੰ ॥ ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਪਹਿਂ, ਜੀਤਹਂ, ਬੰਛਹਿਂ। **ਫੁਟਕਲ:** 'ਗ੍ਯਾਨਿ' ਦਾ ਉਚਾਰਨ 'ਗਿਆਨਿ' ਹੈ।

**ਪਦ ਅਰਥ:** ਜਿਹ=ਜਿਸ (ਗੁਰੂ) ਦੀ। ਜਪਹਿ=ਜਪਦੇ ਹਨ। ਕਰਿ ਬਿਚਤਿ ਚਾਓ=ਚਿਤ ਵਿਚ ਵਿਸ਼ੇਸ਼ ਚਾਉ (ਪ੍ਰੇਮ) ਕਰਕੇ। ਸਫਲ=ਫਲ ਦੇਣ ਵਾਲਾ। ਸੰਸਾਰਿ=ਦੁਨੀਆਂ ਵਿਚ। ਗੰਗਾ=ਗੰਗਾ ਵਾਂਗ। ਪਰਸਨ=ਛੋਹਣ ਨਾਲ। ਪਰਮ ਪਵਿਤ੍ਰ ਗਤੇ=ਵਡੀ ਪਵਿਤਰ ਗਤੀ (ਮੋਖ ਪਦਵੀ) ਮਿਲਦੀ ਹੈ। ਜੇ=ਜਿਹੜੇ। ਪਤਿਤ=ਆਚਰਨ ਤੋਂ ਗਿਰੇ ਹੋਏ। ਜੀਤਹਿ=ਜਿਤ ਲੈਂਦੇ ਹਨ। ਜਮ ਲੋਕੁ=ਜਮ ਲੋਕ ਨੂੰ।

ਸਿਵ ਗੁਰ ਗ੍ਯਾਨਿ ਰਤੇ=ਕਲਿਆਣ ਸਰੂਪ ਗੁਰੂ ਦੇ ਗਿਆਨ ਵਿਚ ਰੰਗੀਜ ਜਾਂਦੇ ਹਨ। ਰਘੁਬੰਸਿ=ਰਘੂ ਦੀ ਕੁਲ ਵਿਚ। ਤਿਲਕੁ=ਸ਼੍ਰੋਮਣੀ। ਦਸਰਥ ਘਰਿ=ਦਸ਼ਰਥ ਦੇ ਘਰ ਵਿਚ (ਜਨਮੇ ਭਾਵ ਰਾਮ ਚੰਦਰ)। ਮੁਨਿ ਬੰਛਹਿ=ਮੁਨੀ ਜਨ ਚਾਹੁੰਦੇ ਹਨ। ਜਾ ਕੀ=ਜਿਸ ਦੀ।

**ਅਰਥ:** ਜਿਸ (ਸਤਿਗੁਰੂ) ਦੇ ਅੰਮ੍ਰਿਤ ਬਚਨ ਤੇ ਬਾਣੀ ਨੂੰ ਸੰਤ ਜਨ ਹਿਤ-ਚਿਤ ਕਰਕੇ (ਬੜੇ) ਚਾਉ ਨਾਲ ਜਪਦੇ ਹਨ (ਉਸ) ਗੁਰੂ ਦਾ ਦਰਸ਼ਨ ਸੰਸਾਰ ਵਿਚ ਫਲਦਾਇਕ ਹੈ (ਅਤੇ) ਨਿਤ ਹੀ ਅਨੰਦ ਤੇ ਮੰਗਲ (ਦੇਣ ਵਾਲਾ ਹੈ)। ਸੰਸਾਰ ਵਿਚ ਸਤਿਗੁਰੂ ਦਾ ਸਫਲ ਦਰਸ਼ਨ ਗੰਗਾਂ-ਜਲ ਵਤ ਹੈ (ਕਿਉਂਕਿ ਗੁਰੂ ਦਾ ਦਰਸ਼ਨ) ਪਰਸਣ ਵਾਲੇ ਪਰਮ ਪਵਿਤਰ ਗਤੀ (ਪ੍ਰਾਪਤ ਕਰ ਲੈਂਦੇ ਹਨ)। ਜਿਹੜੇ ਜੀਵ ਆਚਰਨ ਤੋ ਗਿਰੇ ਹੋਏ ਹਨ, ਓਹ ਕਲਿਆਣ-ਸਰੂਪ ਗੁਰੂ ਦੇ ਗਿਆਨ ਵਿਚ ਰੰਗੀਜ ਕੇ ਹਰੀ ਦੇ ਸੇਵਕ ਹੋ ਜਾਂਦੇ ਹਨ ਅਤੇ ਜਮਲੋਕ ਨੂੰ ਜਿਤ ਲੈਂਦੇ ਹਨ।

(ਜਿਵੇਂ) ਰਘੂ (ਰਾਜੇ) ਦੀ ਕੁਲ ਵਿਖੇ ਦਸਰਥ ਦੇ ਘਰ ਵਿਚ (ਜਨਮੇ) ਸ਼੍ਰੋਮਣੀ ਤੇ ਸੁੰਦਰ (ਸ੍ਰੀ ਰਾਮ ਚੰਦਰ ਜੀ ਸਨ) ਜਿਨ੍ਹਾਂ ਦੀ ਸ਼ਰਣ ਮੁਨੀ ਲੋਕ ਲੋਚਦੇ ਸਨ, (ਉਸੇ ਤਰ੍ਹਾਂ ਕਲਜੁਗ ਵਿੱਚ) ਸ੍ਰੀ (ਗੁਰੂ) ਰਾਮਦਾਸ ਜੀ ਹਨ ਜਿਨ੍ਹਾਂ ਦੀ ਗਤੀ (ਭਾਵ ਆਤਮਿਕ ਅਵਸਥਾ) ਲਖੀ ਨਹੀਂ ਜਾ ਸਕਦੀ (ਕਿਉਂਕਿ ਆਪ ਸੰਸਾਰ ਦੇ ਅਸਮਾਦਕ ਜੀਆਂ ਨੂੰ ਭਵ ਸਾਗਰ ਤੋਂ) ਤਾਰਣ ਲਈ ਜਹਾਜ਼ ਰੂਪ ਪ੍ਰਗਟੇ ਹਨ, (ਸੋ, ਹੇ ਮਨ! ਐਸੇ) ਸਤਿਗੁਰ (ਰਾਮਦਾਸ) ਗੁਰੂ ਜੀ ਨੂੰ ਸੇਵ (ਤਾਂ ਜੋ ਤੇਰਾ ਵੀ ਉਧਾਰ ਹੋ ਜਾਵੇ) ।੨।

## ਅਰਥ ਭੇਦ ਅਤੇ ਨਿਰਣੈ

**ਰਘੁਬੰਸਿ ਤਿਲਕੁ ਸੁੰਦਰੁ, ਦਸਰਥ ਘਰਿ,**
**ਮੁਨਿ ਬੰਛਹਿ ਜਾ ਕੀ ਸਰਣੰ ॥**

ਵਖ ਵਖ ਅਰਥ:

੧. ਰਘੂ ਰਾਜਾ ਕੀ ਬੰਸ ਕੇ ਤਿਲਕ ਭਾਵ ਸਿਰੋਮਣੀ ਰਾਜਾ ਦਸਰਥ ਕੇ ਘਰ ਮੈਂ ਸੁੰਦਰ ਸਰੂਪ ਸ੍ਰੀ ਰਾਮ ਚੰਦਰ ਜੀ ਜੋ ਪ੍ਰਗਟ ਭਏ ਹੈਂ ਜਿਨੋ ਕੀ ਮੁਨੀ ਜਨ ਸਭ ਸ਼ਰਣ ਕੋ ਬਾਂਛਤੇ ਹੈ। ਸੋਈ ਰੂਪ ਗੁਰੂ ਰਾਮਦਾਸ ਜੀ ਹੈਂ। [ਫ. ਸ.

੨. ਰਘੂ ਦੀ ਕੁਲ ਵਿਚ ਸ਼੍ਰੋਮਣੀ ਤੇ ਸੁੰਦਰ, ਜੋ ਦਸਰਥ ਦੇ ਘਰ ਜਨਮਿਆ (ਭਾਵ ਰਾਮ ਚੰਦਰ), ਉਹ ਗੁਰੂ ਰਾਮਦਾਸ ਜੀ ਹੀ ਸਨ, ਜਿਨ੍ਹਾਂ ਦੀ ਸ਼ਰਨ ਮੁਨੀ ਲੋਕ ਲੈਣਾ ਚਾਹੁੰਦੇ ਹਨ। [ਸ਼ਬਦਾਰਥ, ਸੰ. ਪੋ.

੩. ਰਘੂ ਦੀ ਕੁਲ ਵਿਚ ਦਸਰਥ ਦੇ ਘਰ ਵਿਚ ਸਿਰੋਮਣੀ ਤੇ ਸੁੰਦਰ (ਮੇਰੀਆਂ ਨਿਗਾਹਾਂ ਵਿਚ ਤਾਂ ਗੁਰੂ ਅਮਰਦਾਸ ਜੀ ਹੀ ਸਨ) ਜਿਨ੍ਹਾਂ ਦੀ ਸ਼ਰਨ ਆਉਣਾ (ਸਾਰੇ) ਮੁਨੀ ਲੋਚਦੇ ਹਨ।[ਦਰਪਣ

੪. ਦਸਰਥ ਰਾਜੇ ਦੇ ਘਰ ਤਿਲਕ (ਸਰੂਪ) ਰਘੂਬੰਸੀ ਰਾਮ (ਤ੍ਰੇਤਾ ਜੁਗ ਅੰਦਰ ਹੋਏ ਸਨ) ਜਿਨ੍ਹਾਂ ਦੀ ਸ਼ਰਨ ((ਓਟ) ਮੁਨੀ ਜਨ ਲੋਚਦੇ ਰਹੇ। [ਮਰਮ ਬੋਧਨੀ ਭਗਤ ਬਾਣੀ ਸਟੀਕ

**ਨਿਰਣੈ:** ਦਰਪਣ ਵਾਲੇ ਅਰਥਾਂ ਵਿਚ (ਮੇਰੀਆਂ ਨਿਗਾਹਾਂ ਵਿਚ ਤਾਂ ਗੁਰੂ ਅਮਰਦਾਸ ਜੀ ਹੀ ਸਨ) ਠੀਕ ਨਹੀਂ ਹਨ, ਸੁਧਾਈ ਕਰਨ ਦੀ ਲੋੜ ਹੈ ਕਿਉਂਕਿ ਸਵਈਏ 'ਗੁਰੂ ਰਾਮਦਾਸ ਜੀ ਦੇ ਹਨ। ਕਈ ਜਗਿਆਸੂ ਗੁਰੂ ਰਾਮਦਾਸ ਜੀ ਨੂੰ ਸ੍ਰੀ ਰਾਮ ਚੰਦਰ ਜੀ ਦਾ ਅਵਤਾਰ ਦਸਣਾ ਨਹੀਂ ਪਰਵਾਨਦੇ, ਉਹ ਕਹਿੰਦੇ ਹਨ ਕਿ ਇਹ ਕਾਵਿ-ਕਲਪਨਾ ਹੈ। ਇਹ ਵੀਚਾਰ ਠੀਕ ਨਹੀਂ ਜਾਪਦੇ। ਭਟ ਜੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨਾਂ ਵਿਚੋਂ ਆਪਣੇ ਪੂਜਯ ਸ੍ਰੀ ਰਾਮਚੰਦਰ ਜੀ ਦੀ ਦਰਸ਼ਨ-ਝਲਕ ਦਿਖਾਈ ਦੇ ਰਹੀ ਹੋਵੇਗੀ। ਸੋ, ਇਹ ਅਲੰਕਾਰਕ ਵਡਿਆਈ ਸਚਾਈ ਦੇ ਨੇੜੇ ਜਾਪਦੀ ਹੈ।

## ਸਾਰਥਕ ਵੀਚਾਰ

ਚਾਉ ਨਾਲ ਗੁਰੂ ਜੀ ਦੇ ਬਚਨਾ ਦਾ ਜਾਪ ਕਰਨਾ ਅਤਿਅੰਤ ਸੁਖਦਾਇਕ ਹੁੰਦਾ ਹੈ। ਗੁਰੂ ਦੇ ਬਚਨ ਗੁਰੂ ਦੇ ਦਰਸ਼ਨਾ ਦੇ ਪ੍ਰਤੀਕ ਹਨ। ਗੁਰੂ ਦੇ ਦਰਸ਼ਨਾਂ ਵਿਚ ਜੋ ਅਨੰਦ ਹੈ, ਉਸ ਦਾ ਪੂਰੀ ਤਰ੍ਹਾਂ ਮੁਖ ਤੋਂ ਵਰਨਣ ਕਰਨਾ ਸੰਭਵ ਨਹੀਂ। ਜਿਵੇਂ ਸੰਸਾਰੀ ਜੀਵ, ਗੰਗਾ ਦੇ ਇਸ਼ਨਾਨ ਨੂੰ ਪਵਿਤਰ ਗਿਣਦੇ ਹਨ ਇਸ ਤਰ੍ਹਾਂ ਗੁਰਮੁਖਾਂ ਲਈ ਗੁਰ ਰਾਮਦਾਸ ਜੀ ਦਾ ਦਰਸ਼ਨ ਤੀਰਥਾਂ ਤੋਂ ਵੱਧ ਪਵਿੱਤਰ ਹੈ- ''ਗੁਰ ਸਮਾਨਿ ਤੀਰਥੁ ਨਹੀ ਕੋਇ'' (ਪੰਨਾ ੧੩੨੮), ਇਹ ਦਰਸ਼ਨ ਮੁਕਤਿ ਭੁਗਤਿ ਦੇ ਦਾਤੇ ਹਨ।

ਗੁਰੂ ਦੇ ਗਿਆਨ ਵਿਚ ਪ੍ਰੀਤਿ ਤੇ ਪਰਤੀਤ ਹੋਣ ਨਾਲ ਵਡੇ ਵਡੇ ਪਾਪੀ, ਭਗਤ ਜਨ ਬਣ ਜਾਂਦੇ ਹਨ। ਓਹ ਜਮ ਲੋਕ ਨੂੰ ਜਿਤ ਲੈਂਦੇ ਹਨ ਭਾਵ ਮੌਤ ਤੇ ਫਤਿਹ ਪਾ ਲੈਂਦੇ ਹਨ।

ਤ੍ਰੇਤੇ ਜੁਗ ਅੰਦਰ ਰਾਜਾ ਦਸਰਥ ਦੇ ਘਰ ਰਘੂ ਬੰਸੀ ਰਾਮ ਚੰਦਰ ਜੀ ਦੀ ਸ਼ਰਣ ਮੁਨੀ ਜਨ ਲੋਚਦੇ ਰਹੇ। ਹੇ ਪਿਆਰਿਓ ! ਹੁਣ ਕਲਜੁਗਿ ਵਿੱਚ ਸਤਿਗੁਰੂ ਰਾਮਦਾਸ ਜੀ ਸੰਸਾਰ ਨੂੰ ਤਾਰਨ ਲਈ ਜਹਾਜ ਹਨ। ਜਿਸ ਗੁਰੂ ਦੀ ਗਤੀ ਲਖੀ ਨਹੀਂ ਜਾ ਸਕਦੀ ਉਸ ਨੂੰ ਸੇਵੋ, ਸਿਮਰੋ, ਇਸ ਦੇ ਫਲ ਸਰੂਪ ਜਗਤ ਤੋਂ ਪਾਰ ਉਤਾਰਾ ਹੋ ਜਾਵੇਗਾ।

**ਸੰਸਾਰੁ ਅਗਮ ਸਾਗਰੁ, ਤੁਲਹਾ ਹਰਿ ਨਾਮੁ, ਗੁਰੂ ਮੁਖਿ ਪਾਯਾ ॥ ਜਗਿ ਜਨਮ ਮਰਣੁ ਭਗਾ, ਇਹ ਆਈ ਹੀਐ ਪਰਤੀਤਿ ॥ ਪਰਤੀਤਿ ਹੀਐ ਆਈ ਜਿਨ ਜਨ ਕੈ, ਤਿਨ੍ ਕਉ ਪਦਵੀ ਉਚ ਭਈ ॥ ਤਜਿ ਮਾਇਆ ਮੋਹੁ ਲੋਭੁ ਅਰੁ ਲਾਲਚੁ, ਕਾਮ ਕ੍ਰੋਧ ਕੀ ਬ੍ਰਿਥਾ ਗਈ ॥ ਅਵਲੋਕ੍ਯਾ ਬ੍ਰਹਮੁ, ਭਰਮੁ ਸਭੁ ਛੁਟਕ੍ਯਾ, ਦਿਬ੍ ਦ੍ਰਿਸ੍ਟਿ ਕਾਰਣ ਕਰਣੰ ॥ ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥ ੩ ॥**

## ਉਚਾਰਨ ਸੇਧ

**ਫੁਟਕਲ :** 'ਅਵਲੋਕ੍ਯਾ' ਅਤੇ 'ਛੁਟਕ੍ਯਾ' ਦਾ ਉਚਾਰਨ 'ਅਵਲੋਕਿਆ' ਅਤੇ 'ਛੁਟਕਿਆ' ਕਰਨਾ ਹੈ।

**ਪਦ ਅਰਥ:** ਅਗਮੁ ਸਾਗਰੁ=ਅਥਾਹ ਸਮੁੰਦਰ। ਤੁਲਹਾ=ਪਾਣੀ ਵਿਚ ਵਜ਼ਨ ਬਰਾਬਰ ਕਰਨ ਲਈ ਫਟਿਆ ਜਾਂ ਲਕੜਾਂ ਦਾ ਬਣਾਇਆ ਆਸਰਾ। ਗੁਰੂ ਮੁਖਿ ਪਾਯਾ=ਗੁਰੂ ਰਾਹੀਂ ਪਾਇਆ ਜਾਂਦਾ ਹੈ। ਜਗਿ=ਜਗਤ ਵਿਚ। ਭਗਾ=ਭਜ ਗਿਆ, ਮੁਕ ਗਿਆ। ਹੀਐ=ਹਿਰਦੇ ਵਿਚ। ਪਰਤੀਤਿ=ਯਕੀਨ, ਭਾਵ ਸੋਝੀ। ਤਜਿ=ਤਿਆਗ ਦਿਤਾ। ਬ੍ਰਿਥਾ=ਪੀੜਾ। ਅਵਲੋਕ੍ਯਾ=ਵੇਖਿਆ। ਬ੍ਰਹਮੁ=ਬ੍ਰਹਮ ਰੂਪ (ਗੁਰੂ ਰਾਮਦਾਸ ਜੀ ਨੂੰ)। ਛੁਟਕ੍ਯਾ=ਛੁੱਟ ਗਿਆ, ਦੂਰ ਹੋ ਗਿਆ। ਦਿਬ੍ਯ ਦ੍ਰਿਸ੍ਟਿ=ਰਬੀ ਜੋਤਿ ਵਾਲੀ ਨਜ਼ਰ। ਕਾਰਣ ਕਰਣੰ=ਸ੍ਰਿਸ਼ਟੀ ਦਾ ਮੂਲ ਹੈ।

**ਅਰਥ:** (ਹੇ ਭਾਈ !) ਸੰਸਾਰ ਅਥਾਹ ਸਮੁੰਦਰ ਹੈ (ਇਸ ਵਿਚੋਂ ਤਰਨ ਲਈ) ਹਰੀ ਦਾ ਨਾਮ ਤੁਲਹਾ ਰੂਪ ਹੈ (ਜਿਹੜਾ ਕਿ) ਗੁਰੂ ਰਾਹੀਂ ਪਾਇਆ ਜਾਂਦਾ ਹੈ। (ਜਿਸ ਦੇ) ਹਿਰਦੇ ਵਿਚ ਇਹ ਸੋਝੀ ਆ ਗਈ ਹੈ (ਉਸ ਦਾ ਜਾਣੋ) ਜਗਤ ਵਿਚ ਜਨਮ ਮਰਨ (ਆਣਾ ਜਾਣਾ) ਮੁਕ ਗਿਆ। ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ (ਇਹ) ਸੋਝੀ ਆ ਗਈ, ਉਨ੍ਹਾਂ ਨੂੰ ਉਚੀ ਪਦਵੀ ਪ੍ਰਾਪਤ ਹੋ ਗਈ। (ਉਨ੍ਹਾਂ ਨੇ) ਮਾਇਆ ਦਾ ਮੋਹ, ਲੋਭ ਅਤੇ ਲਾਲਚ ਤਿਆਗ ਦਿਤੇ, (ਉਨ੍ਹਾਂ ਦੀ) ਕਾਮ, ਕ੍ਰੋਧ (ਆਦਿ) ਦੀ ਪੀੜਾ ਵੀ ਦੂਰ ਹੋ ਗਈ।

(ਜਿਸ ਮਨੁੱਖ ਨੇ) ਦੈਵੀ ਨਜ਼ਰ ਵਾਲੇ ਕਰਣ ਕਾਰਣ (ਸਮਰਥ ਅਤੇ) ਸ੍ਰਿਸ਼ਟੀ ਦੇ ਮੂਲ ਬ੍ਰਹਮ ਸਰੂਪ (ਸ੍ਰੀ ਗੁਰੂ ਰਾਮਦਾਸ ਜੀ) ਨੂੰ ਵੇਖ ਲਿਆ, (ਉਸ ਦਾ) ਸਾਰਾ ਭਰਮ ਦੂਰ ਹੋ ਗਿਆ। (ਇਸ ਲਈ ਹੇ ਭਾਈ! ਜਿਸ) ਸਤਿਗੁਰੂ ਦੀ ਆਤਮਿਕ-ਅਵਸਥਾ ਲਖਤਾ ਤੋਂ ਪਰੇ ਹੈ, (ਜੋ) ਸੰਸਾਰ ਤੋਂ ਤਾਰਨ ਲਈ ਜਹਾਜ਼ ਰੂਪ ਹਨ, (ਉਸ) ਸ੍ਰੀ ਗੁਰੂ ਰਾਮਦਾਸ ਜੀ ਦੀ ਸੇਵਾ ਕਰ (ਤਾਂ ਜੋ ਤੇਰਾ ਵੀ ਉਧਾਰ ਹੋ ਜਾਵੇ)।੩।

## ਸਾਰਥਕ ਵੀਚਾਰ

ਸਰੋਵਰ ਤੋਂ ਮਨੁਖ ਤਰ ਕੇ ਪਾਰਲੇ ਕੰਢੇ ਅਪੜ ਸਕਦਾ ਹੈ, ਦਰਿਆ ਤੋਂ ਪਾਰ ਹੋਣ ਲਈ ਬੇੜੀ ਦੀ ਲੋੜ ਪੈਂਦੀ ਹੈ ਪਰ ਸਮੁੰਦਰ ਤੋਂ ਤਰਨ ਲਈ ਬਿਨਾ ਜਹਾਜ਼ ਤੋਂ ਪਾਰ ਹੋਣਾ ਸੰਭਵ ਨਹੀਂ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਵਨ ਬਚਨ ਹਨ:-

**ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ,**
**ਗੁਰ ਸਬਦੀ ਹਰਿ ਪਾਰਿ ਲੰਘਾਈ ॥** [ਪੰਨਾ ੩੫੩

ਇਹ ਸੰਸਾਰ ਅਥਾਹ ਹੈ, ਇਸ ਤੋਂ ਪਾਰ ਹੋਣਾ ਮਨੁਖ ਦੀ ਪਹੁੰਚ ਤੋਂ ਬਾਹਰ ਹੈ। ਇਹ ਸੰਸਾਰ ਸਾਗਰ ਜ਼ਹਿਰ ਵਾਂਗ ਹੈ। ਇਸ ਤੋਂ ਪਾਰ ਹੋਣ ਲਈ ਸਾਨੂੰ ਗੁਰੂ ਰਾਮਦਾਸ ਜੀ ਵਲੋਂ ਵਾਹਿਗੁਰੂ ਨਾਮ ਰੂਪੀ ਤੁਲਹਾ (ਬੇੜਾ) ਭਾਵ ਪ੍ਰਾਪਤ ਹੋਇਆ ਹੈ। ਇਹ ਅੰਮ੍ਰਿਤ ਨਾਮ ਵੀ ਸਤਿਗੁਰੂ ਜੀ ਨੇ ਸਾਡੇ ਮੁਖ ਵਿਚ ਪਾਇਆ ਹੈ ਅਤੇ ਸਾਨੂੰ ਨਿਸ਼ਚਾ ਹੋ ਗਿਆ ਹੈ ਕਿ ਜਗਤ ਅੰਦਰ ਸਾਡਾ ਜੰਮਣਾ ਮਰਣਾ ਅਥਵਾ ਚੌਰਾਸੀ ਦਾ ਗੇੜ ਦੂਰ ਹੋ ਗਿਆ ਹੈ।

ਇਸ ਗਲ ਬਾਰੇ ਜਿਨ੍ਹਾਂ ਨੂੰ ਨਿਸ਼ਚਾ ਹੋਇਆ, ਇਸ ਦੀ ਕਦਰ ਉਹੀ ਜਾਣਦੇ ਹਨ ਕਿਉਂਕਿ ਉਨ੍ਹਾਂ ਨੇ ਨਾਮ ਦੇ ਪ੍ਰਤਾਪ ਸਦਕਾ ਮਾਇਆ ਮੋਹ, ਲੋਭ ਤਿਆਗ ਦਿਤਾ, ਜਿਸ ਕਰਕੇ ਉਨ੍ਹਾਂ ਦੀ ਕਾਮ

ਕ੍ਰੋਧ ਵਾਲੀ ਪੀੜਾ ਵੀ ਮੁਕ ਗਈ ਹੈ। ਸਤਿਗੁਰੂ ਜੀ ਦੀ ਦਿਬ ਦ੍ਰਿਸ਼ਟੀ ਨਾਲ ਉਨ੍ਹਾਂ ਨੇ ਜੀਵਨ ਵਿਚ ਇਤਨਾ ਪਰਿਵਰਤਨ ਆ ਗਿਆ ਹੈ ਕਿ ਹਰ ਪ੍ਰਕਾਰ ਦਾ ਭਰਮ ਦੂਰ ਹੋ ਗਿਆ ਹੈ। ਸਤਿਗੁਰੂ ਰਾਮਦਾਸ ਜੀ ਦੀ ਗਤੀ ਲਖੀ ਨਹੀਂ ਜਾ ਸਕਦੀ। ਜੋ ਸੰਸਾਰ ਤੋਂ ਤਾਰਣ ਲਈ ਮਾਨੋ ਜਹਾਜ਼ ਹੈ, ਅਜਿਹੇ ਗੁਰੂ ਨੂੰ ਸੇਵਿਆਂ ਜੀਵਨ-ਬੇੜਾ ਪਾਰ ਹੋ ਜਾਂਦਾ ਹੈ।

ਇਸ ਸੰਦਰਭ ਵਿਚ ਕੁਝ ਗਲਾਂ ਜਗਿਆਸੂ ਲਈ ਸਮਝਣੀਆਂ ਅਤਿ ਜ਼ਰੂਰੀ ਹਨ।

੧. ਭਵਜਲ ਤੋਂ ਤਰਨ ਲਈ ਕਿਸੇ ਕਚੇ ਗੁਰੂ ਦੀ ਟੇਕ ਨਾ ਫੜੋ ਕਿਉਂਕਿ ''ਜੋ ਡੁਬੰਦੋ ਆਪਿ ਸੋ ਤਰਾਏ ਕਿਨ ਖੇ'' (ਪੰਨਾ ੧੧੦੧)

੨. ਸਤਿਗੁਰੂ ਦੀ ਪ੍ਰੀਤ ਤੇ ਸਤਿਗੁਰੂ ਉਤੇ ਪ੍ਰਤੀਤ ਹੋਣੀ ਜ਼ਰੂਰੀ ਹੈ। ਗੁਰੂ ਦੀ ਗਤੀ ਗੁਰੂ ਜੀ ਹੀ ਜਾਣਦੇ ਹਨ, ਇਸ ਲਈ ਗੁਰੂ ਦੇ ਅਗੈਬੀ ਭੇਦਾਂ ਨੂੰ ਲਭਣ ਦਾ ਜਤਨ ਨਹੀਂ ਕਰਣਾ ਚਾਹੀਦਾ।

੩. ਗੁਰੂ ਦੀ ਸ਼ਰਣ ਵਿਚ ਰਹਿ ਕੇ ਸਿਦਕੀ ਸਿਖਾਂ ਵਾਲੀ ਘਾਲ ਕਰਨੀ ਹੀ ਲਾਹੇਵੰਦੀ ਹੈ।

੪. ਨਾਮ ਆਪਣੇ ਜਤਨ ਨਾਲ ਨਹੀਂ ਮਿਲਣਾ, ਗੁਰੂ ਨੇ ਤੁਠ ਕੇ ਦੇਣਾ ਹੈ, ਸੋ ਪਹਿਲਾਂ ਹੀ ਨਿਰਾਸ਼ ਨਹੀਂ ਹੋਣਾ ਚਾਹੀਦਾ।

੫. ਗੁਰੂ ਜਦੋਂ ਮੁਖ ਵਿਚ ਨਾਮ ਦੇਵੇ ਤਾਂ ਛਾਤੀ ਸੀਤਲ ਮਨ ਸੁਖੀ ਹੋ ਜਾਂਦਾ ਹੈ। ਜਿਹੜੇ ਸਿਖ ਨਾਮ ਜਪਦੇ ਹਨ, ਗੁਰੂ ਦੀ ਸੇਵਾ ਕਰਦੇ ਹਨ। ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰ ਉਨ੍ਹਾਂ ਦਾ ਖਹਿੜਾ ਛਡ ਜਾਂਦੇ ਹਨ।

**ਪਰਤਾਪੁ ਸਦਾ ਗੁਰ ਕਾ ਘਟਿ ਘਟਿ, ਪਰਗਾਸੁ ਭਯਾ ਜਸੁ ਜਨ ਕੈ ॥ ਇਕਿ ਪੜਹਿ ਸੁਣਹਿ ਗਾਵਹਿ, ਪਰਭਾਤਿਹਿ ਕਰਹਿ ਇਸ੍ਨਾਨੁ ॥ ਇਸ੍ਨਾਨੁ ਕਰਹਿ ਪਰਭਾਤਿ, ਸੁਧ ਮਨਿ, ਗੁਰ ਪੂਜਾ ਬਿਧਿ ਸਹਿਤ ਕਰੰ ॥ ਕੰਚਨੁ ਤਨੁ ਹੋਇ ਪਰਸਿ ਪਾਰਸ ਕਉ, ਜੋਤਿ ਸਰੂਪੀ ਧ੍ਯਾਨੁ ਧਰੰ ॥ ਜਗਜੀਵਨੁ ਜਗੰਨਾਥੁ ਜਲ ਥਲ ਮਹਿ, ਰਹਿਆ ਪੂਰਿ ਬਹੁ ਬਿਧਿ ਬਰਨੰ ॥ ਸਤਿਗੁਰੁ ਗੁਰੁ ਸੇਵਿ, ਅਲਖ ਗਤਿ ਜਾ ਕੀ, ਸ੍ਰੀ ਰਾਮਦਾਸੁ ਤਾਰਣ ਤਰਣੰ ॥ ੪ ॥**

**ਪਦ ਅਰਥ:** ਘਟਿ ਘਟਿ=ਹਰੇਕ ਹਿਰਦੇ ਵਿਚ। ਪਰਗਾਸ=ਪ੍ਰਗਟ। ਜਸੁ=(ਸਤਿਗੁਰੂ ਦੀ) ਸਿਫਤਿ ਸਲਾਹ, ਵਡਿਆਈ। ਜਨ ਕੈ=ਦਾਸਾਂ ਦੇ (ਹਿਰਦੇ ਵਿਚ)। ਇਕਿ=ਕਈ। ਪੜਹਿ=ਪੜ੍ਹਦੇ ਹਨ। ਸੁਣਹਿ=ਸੁਣਦੇ ਹਨ। ਗਾਵਹਿ=ਗਾਉਂਦੇ ਹਨ। ਪਰਭਾਤਿਹਿ=ਅੰਮ੍ਰਿਤ ਵੇਲੇ, ਝਾਲਾਂਘੇ ਦੇ ਸਮੇਂ ਵਿਚ। ਸੁਧ ਮਨਿ=ਸ਼ੁੱਧ ਮਨ ਕਰਕੇ। ਬਿਧਿ ਸਹਿਤ ਕਰੰ=ਵਿਧੀ ਸਹਿਤ ਕਰਦੇ ਹਨ। ਕੰਚਨੁ ਤਨੁ ਹੋਇ=ਉਨ੍ਹਾਂ ਦਾ) ਸਰੀਰ ((ਬਾਰ੍ਹਾਂ ਵੰਨੀ) ਸੋਨੇ ਵਾਂਗ (ਸ਼ੁੱਧ ਹੋ ਜਾਂਦਾ ਹੈ)। ਪਰਸਿ ਪਾਰਸ ਕਉ=ਪਾਰਸ ਗੁਰੂ ਨੂੰ ਛੋਹ

ਕੇ। ਜੋਤਿ ਸਰੂਪੀ=ਜੋਤਿ ਸਰੂਪ ਵਾਲੇ (ਗੁਰੂ ਦਾ)। ਧ੍ਯਾਨੁ ਧਰੰ=ਧਿਆਨ ਧਰਦੇ ਹਨ। ਜਗ ਜੀਵਨੁ=ਜਗਤ ਦਾ ਜੀਵਨ (ਦਾਤਾ)। ਜਗੰਨਾਥੁ=ਜਗਤ ਦਾ ਮਾਲਕ। ਰਹਿਆ ਪੂਰਿ=ਪਰੀ ਪੂਰਨ, ਵਿਆਪਕ ਹੋ ਰਿਹਾ ਹੈ। ਬਹੁ ਬਿਧਿ ਬਰਨੰ=(ਜਿਸ ਨੂੰ) ਕਈ ਤਰ੍ਹਾਂ ਨਾਲ ਬਿਆਨ ਕੀਤਾ ਜਾਂਦਾ ਹੈ।

**ਅਰਥ:** ਗੁਰੂ ਦਾ ਪਰਤਾਪ ਸਦਾ ਹੀ ਹਰੇਕ ਹਿਰਦੇ ਵਿਚ ਪ੍ਰਗਟ ਹੋ ਰਿਹਾ ਹੈ। ਕਈ (ਮਨੁੱਖ ਗੁਰਬਾਣੀ ਦਾ ਪਾਠ) ਪੜ੍ਹਦੇ ਹਨ, (ਕੀਰਤਨ) ਸੁਣਦੇ ਹਨ, (ਕੀਰਤਨ) ਗਾਉਂਦੇ ਹਨ (ਤੇ) ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹਨ। (ਕਈ ਪ੍ਰੇਮੀ) ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹਨ, ਸ਼ੁੱਧ ਮਨ ਕਰਕੇ ਵਿਧੀ (ਮਰਯਾਦਾ) ਸਹਿਤ ਸਤਿਗੁਰੂ ਜੀ ਦੀ ਪੂਜਾ ਕਰਦੇ ਹਨ। (ਉਹ) ਜੋਤਿ (ਗੁਰੂ ਦਾ) ਧਿਆਨ ਧਰਦੇ ਹਨ, ਪਾਰਸ (ਗੁਰੂ) ਨੂੰ ਛੁਹ ਕੇ (ਉਨ੍ਹਾਂ ਦਾ ਸਰੀਰ) ਸੋਨੇ ਵਰਗਾ ਸ਼ੁੱਧ ਹੋ ਜਾਂਦਾ ਹੈ।

ਜਗਤ ਦਾ ਜੀਵਨ, ਜਗਤ ਦਾ ਮਾਲਕ, ਜਲਾਂ ਥਲਾਂ ਵਿਚ ਬਹੁਤ ਵਰਨਾ ਵਿਚ ਵਿਆਪਕ ਹੋ ਰਿਹਾ ਹੈ। (ਹੇ ਭਾਈ!) ਸਤਿਗੁਰੂ ਰਾਮਦਾਸ ਜੀ ਦੀ ਆਤਮਿਕ-ਅਵਸਥਾ ਲਖਤਾ ਤੋਂ ਪਰੇ ਹੈ (ਜੋ ਸੰਸਾਰ ਤੋਂ) ਤਾਰਨ ਲਈ ਜਹਾਜ਼ ਰੂਪ ਹਨ (ਉਸ) ਗੁਰੂ ਨੂੰ ਸੇਵਿਆ ਕਰ (ਤਾਂ ਜੋ ਤੇਰਾ ਵੀ ਉਧਾਰ ਹੋ ਜਾਵੇ)।੪।

## ਸਾਰਥਕ ਵੀਚਾਰ

'ਸ੍ਰੀ ਰਾਮਦਾਸ ਤਾਰਣ ਤਰਣੰ' ਦੇ ਪਰਤਾਪ ਨੂੰ ਜਿਸ ਰੰਗ ਢੰਗ ਨਾਲ ਇਸ ਛੰਦ ਵਿਚ ਕਵੀ ਜੀ ਨੇ ਮੂਰਤੀਮਾਨ ਕੀਤਾ ਹੈ, ਉਹ ਪ੍ਰਸੰਸਾ ਯੋਗ ਹੈ। ''ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੋ ਭਲਕੇ ਉਠਿ ਹਰਿ ਨਾਮੁ ਧਿਆਵੈ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥'' ਵਾਲੇ ਰੂਪਕ ਰਹੱਸ ਦੇ ਅਤਿ ਸੁੰਦਰ ਦਰਸ਼ਨ ਇਸ ਸਵਈਏ ਦੀ ਸ਼ਬਦਾਵਲੀ ਚੋਂ ਹੁੰਦੇ ਹਨ।

ਨਿਰਸੰਦੇਹ ਗੁਰੂ ਰਾਮਦਾਸ ਜੀ ਦਾ ਪਰਤਾਪ ਜਿਥੇ ਹਰੇਕ ਹਿਰਦੇ ਅੰਦਰ ਟਿਕਿਆ ਹੋਇਆ ਹੈ, ਉਥੇ ਦਰਬਾਰ ਸਾਹਿਬ ਅੰਦਰ ਗੁਰਬਾਣੀ ਦਾ ਪਾਠ ਸ਼ਬਦ-ਕੀਰਤਨ, ਪਰਭਾਤ ਸਮੇਂ ਸੰਗਤਾਂ ਦੇ ਦਰਸ਼ਨ ਇਸ਼ਨਾਨ ਦਾ ਨਜ਼ਾਰਾ ਆਪਣੀ ਵਿਲਖਣ ਆਭਾ ਨੂੰ ਪ੍ਰਗਟਾਉਂਦਾ ਹੈ।

ਆਤਮ ਰੰਗੀਆਂ ਰੂਹਾਂ ਦਾ ਪਾਰਸ ਸਮਾਨ ਗੁਰੂ ਮਹਾਰਾਜ ਜੀ ਦੇ ਚਰਣ ਕਮਲਾਂ ਨੂੰ ਪਰਸਣਾ, 'ਜੋਤਿ ਸਰੂਪੀ ਧ੍ਯਾਨੁ ਧਰੰ' ਦਾ ਅਸਚਰਜ ਤੇ ਅਨੂਠਾ ਰਸ ਮਾਣਨਾ, 'ਸਿਫਤਿ ਸਲਾਹਣ ਅੰਮ੍ਰਿਤ ਵੇਲਾ' ਪ੍ਰਾਪਤ ਹੋਣਾ ਗੁਰੂ ਪਾਤਿਸ਼ਾਹ ਜੀ ਦੇ ਪ੍ਰਗਟ ਪ੍ਰਤਾਪ ਦਾ ਅਤਿ ਸੁੰਦਰ ਨਜ਼ਾਰਾ ਹੈ। ਜਗਤ ਨੂੰ ਜੀਵਨ ਦੇਣ ਵਾਲਾ ਪ੍ਰਭੂ ਜੋ ਜਲਾਂ ਥਲਾਂ ਵਿਚ ਵਿਆਪਕ ਹੈ ਇਹ ਸਾਰੇ ਚੋਜ ਉਸਦੇ ਹਨ। ਜੇ ਉਸ ਦੇ ਅਦਭੁਤ ਚਮਤਕਾਰਾਂ ਨੂੰ ਵੇਖਣਾ ਹੋਵੇ ਤਾਂ ਸ੍ਰੀ ਗੁਰੂ ਰਾਮਦਾਸ ਜੀ ਜੋ ਸੰਸਾਰ ਤੋਂ ਤਾਰਨ ਲਈ ਜਹਾਜ ਰੂਪ ਹਨ ਉਨ੍ਹਾਂ ਦੀ ਸੇਵਾ ਕਰੋ; 'ਮੇਰੇ ਲਾਲਨ ਕੀ ਸੋਭਾ, ਸਦ ਨਵਤਨ ਮਨ ਰੰਗੀ ਸੋਭਾ॥' (ਪੰਨਾ ੧੩੨੨)।

ਗੁਰੂ ਦਾ ਪਰਤਾਪ ਜੋ ਹਰੇਕ ਸਿੱਖ ਦੇ ਹਿਰਦੇ ਵਿੱਚ ਵਿਆਪਕ ਹੋ ਰਿਹਾ ਹੈ, ਉਸ ਦੀ ਕਿਹੜੀ ਕਿਹੜੀ ਸਿਫਤਿ ਕਰੀਏ?

**ਕਬੀਰ ਚਰਨ ਕਮਲ ਕੀ ਮਉਜ ਕੋ, ਕਹਿ ਕੈਸੇ ਉਨਮਾਨ॥**

ਕਹਿਬੇ ਕਉ ਸੋਭਾ ਨਹੀ, ਦੇਖਾ ਹੀ ਪਰਵਾਨੁ॥੧੨੧॥ [ਪੰਨਾ ੧੩੭੦

**ਜਿਨਹੁ ਬਾਤ ਨਿਸ੍ਚਲ ਧ੍ਰੂਅ ਜਾਨੀ, ਤੇਈ ਜੀਵ ਕਾਲ ਤੇ ਬਚਾ ॥ ਤਿਨ੍ ਤਰਿਓ ਸਮੁਦ੍ਰੁ ਰੁਦ੍ਰੁ ਖਿਨ ਇਕ ਮਹਿ, ਜਲਹਰ ਬਿੰਬ ਜੁਗਤਿ ਜਗੁ ਰਚਾ ॥ ਕੁੰਡਲਨੀ ਸੁਰਝੀ ਸਤਸੰਗਤਿ, ਪਰਮਾਨੰਦ ਗੁਰੂ ਮੁਖਿ ਮਚਾ ॥ ਸਿਰੀ ਗੁਰੂ ਸਾਹਿਬੁ ਸਭ ਊਪਰਿ, ਮਨ ਬਚ ਕ੍ਰੰਮ, ਸੇਵੀਐ ਸਚਾ ॥ ੫ ॥**

**ਪਦ ਅਰਥ**: ਜਿਨਹੁ=ਜਿਨ੍ਹਾਂ (ਜਨਾਂ) ਨੇ। ਬਾਤ (ਗੁਰੂ ਦੀ) ਗਲ। **ਨਿਸ੍ਚਲ**=ਪੱਕੀ, ਦ੍ਰਿੜ। **ਧ੍ਰੂਅ**=**ਧ੍ਰੂਅ** (ਭਗਤ ਵਾਂਗ)। ਜਾਨੀ=ਜਾਣੀ, ਸਮਝ। ਤੇਈ ਜੀਵ=ਓਹੀ ਜੀਵ। ਕਾਲ ਤੇ=ਮੌਤ ਤੋਂ। ਬਚਾ=ਬਚ ਗਏ। ਤਿਨ=ਓਨ੍ਹਾਂ ਨੇ। **ਸਮੁਦ੍ਰੁ ਰੁਦ੍ਰੁ**=ਭਿਆਨਕ ਸੰਸਾਰ ਸਮੁੰਦਰ। ਖਿਨ ਇਕ ਮਹਿ=ਇਕ ਖਿਨ ਵਿਚ। ਜਲਹਰ=ਬਦਲਾਂ ਦੀ ਛਾਂ। ਬਿੰਬ=ਬੁਲਬੁਲਾ। ਜੁਗਤਿ=ਵਾਂਗ। ਰਚਾ=ਰਚਿਆ, ਬਣਾਇਆ। ਕੁੰਡਲਨੀ=ਜੜ੍ਹ ਚੇਤਨ ਅਥਵਾ ਸੰਸਿਆਂ ਦੀ ਗੁੰਝਲ, ਜੋਗ ਮਤਿ ਅਨੁਸਾਰ ਇਕ ਨਾੜੀ ਦਾ ਨਾਮ। ਸੁਰਝੀ=ਸੁਲਝ ਗਈ, ਖੁਲ੍ਹ ਗਈ। ਗੁਰੂ ਮੁਖਿ=ਗੁਰੂ ਦੀ ਰਾਹੀਂ। ਮਚਾ=ਮਚੇ, ਮਸਤ ਹੋਏ। ਸਭ ਉਪਰਿ=ਸਭ ਤੋਂ ਉਚੇ ਹਨ। ਮਨ ਬਚ ਕ੍ਰੰਮ=ਮਨ, ਬਣੀ ਤੇ (ਸਰੀਰ ਦੇ) ਕਰਮਾਂ ਕਰਕੇ।

**ਅਰਥ**: (ਹੇ ਭਾਈ!) ਜਿਨ੍ਹਾਂ (ਜਗਿਆਸੂਆਂ) ਨੇ (ਗੁਰੂ ਦੀ) ਗਲ (ਸਿਖਿਆ) **ਧ੍ਰੂਅ** ਵਾਂਗ ਦ੍ਰਿੜ (ਨਿਸ਼ਚੇ) ਨਾਲ ਸਮਝੀ। ਓਹੀ ਜੀਵ ਮੌਤ ਦੇ (ਪੰਜੇ ਚੋਂ) ਬਚ ਗਏ। ਉਨ੍ਹਾਂ ਨੇ ਭਿਆਨਕ ਸੰਸਾਰ-ਸਮੁੰਦਰ ਇਕ ਖਿਨ ਵਿਚ ਤਰ ਲਿਆ। (ਵਾਹਿਗੁਰੂ ਜੀ ਨੇ ਜੋ) ਜਗਤ ਰਚਿਆ ਹੈ, (ਇਹ) ਬਦਲਾਂ ਦੀ ਛਾਂ ਤੇ (ਪਾਣੀ ਦੇ) ਬੁਲਬੁਲੇ ਵਾਂਗ (ਨਾਸ਼ਵੰਤ ਹੈ)। (ਜਿਨ੍ਹਾਂ ਜਗਿਆਸੂਆਂ ਦੀ) ਜੜ੍ਹ ਚੇਤਨ ਦੀ ਗੁੰਝਲ ਸਤਸੰਗਤ ਵਿਚ (ਨਾਮ ਜਪਣ ਕਰਕੇ) ਖੁਲ੍ਹ ਗਈ (ਉਹ) ਗੁਰੂ ਦੁਆਰਾ ਪਰਮ ਅਨੰਦ (ਪ੍ਰਾਪਤ ਕਰਕੇ) ਮਸਤ ਹੋ ਗਏ। ਸਿਰੀ ਗੁਰੂ (ਜੋ ਸ੍ਰਿਸ਼ਟੀ ਦਾ) ਮਾਲਕ ਹੈ, ਸਭ ਤੋਂ ਉਚਾ ਹੈ, (ਉਸ ਨੂੰ) ਮਨ, ਬਾਣੀ ਤੇ (ਸਰੀਰ ਦੇ) ਕਰਮਾਂ ਕਰਕੇ ਸੇਵਣਾ (ਸਿਮਰਨਾ) ਚਾਹੀਦਾ ਹੈ।੫।

## ਸਾਰਥਕ ਵੀਚਾਰ

**ਧ੍ਰੂਅ** ਅਡੋਲ ਨਿਸ਼ਚੇ ਵਾਲਾ ਸੀ ਜਿਸ ਕਰਕੇ '**ਧ੍ਰੂਅ** ਕਉ ਮਿਲਿਓ ਹਰਿ ਨਿਸੰਗ' ਵਾਲੀ ਖੇਡ ਵਾਪਰੀ। ਭਗਤ ਨਾਮਦੇਵ ਜੀ ਨੇ ਇਸ ਅਟਲਤਾ ਬਾਰੇ ਅੰਕਿਤ ਕੀਤਾ ਹੈ:—

**ਨਉਨਿਧਿ ਠਾਕੁਰਿ ਦਈ ਸੁਦਾਮੈ, ਧ੍ਰੂਅ ਅਟਲੁ ਅਜਹੂ ਨ ਟਰਿਓ॥** [ਪੰਨਾ ੧੧੦੫

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਬਾਰੇ ਅੰਮ੍ਰਿਤ ਬਚਨ ਹਨ:—

**ਪਾਂਚ ਬਰਖ ਕਉ ਅਨਾਥੁ ਧ੍ਰੂ ਬਾਰਿਕੁ, ਹਰਿ ਸਿਮਰਤ ਅਮਰ ਅਟਾਰੇ॥**[ਪੰਨਾ ੯੯੯

**ਧ੍ਰੂਅ** ਭਗਤ ਵਾਂਗ ਜਿਨ੍ਹਾਂ ਨੇ ਗੁਰੂ ਰਾਮਦਾਸ ਜੀ ਦੀ ਦਿਤੀ ਸਿਖਿਆ ਨੂੰ ਕਮਾਇਆ, ਉਹ

ਮੌਤ ਤੋਂ ਬਚ ਗਿਆ ਅਤੇ ਉਸ ਦਾ ਜੀਵਨ ਬੇੜਾ ਪਾਰ ਹੋ ਗਿਆ। ਉਸ ਨੂੰ ਸਮਝ ਆ ਗਈ ਕਿ ਇਹ ਜਗਤ ਜੋ ਰਚਿਆ ਹੋਇਆ ਹੈ, ਬਦਲ ਦੇ ਪਰਛਾਵੇ ਅਤੇ 'ਮੇਘ ਕੀ ਛਾਇਆ' ਵਾਂਗ ਬਿਨਸਨਹਾਰ ਹੈ। ਸਤਿ ਸੰਗਤ ਕਰਕੇ ਉਨ੍ਹਾਂ ਦੇ ਮਨ ਵਿਚੋਂ ਸੰਸਿਆਂ ਦੀ ਗੁੰਝਲ ਖੁਲ੍ਹ ਗਈ ਅਤੇ ਗੁਰੂ ਦੁਆਰਾ ਉਨ੍ਹਾਂ ਨੂੰ ਪਰਮਾਨੰਦ ਪਰਮਾਤਮਾ ਦਾ ਪ੍ਰਕਾਸ਼ ਹੋ ਗਿਆ। ਉਨ੍ਹਾਂ ਨੂੰ ਇਸ ਪਰਪੰਚ ਦੀ ਸੋਝੀ ਆ ਗਈ, ਉਨ੍ਹਾਂ ਦੇ ਹਿਰਦੇ ਵਿਚ ''ਗੁਰਸਾਖੀ ਕਾ ਉਜਿਆਰਾ'' ਹੋ ਗਿਆ।

ਜੋਗ ਮਤ ਅਨੁਸਾਰ ਕੁੰਡਲਨੀ ਇਕ ਨਾੜੀ ਹੈ ਜੋ ਸਪਣੀ ਵਾਂਗ ਕੁੰਡਲ ਮਾਰ ਕੇ ਸੁਤੀ ਪਈ ਹੈ। ਗੁਦਾ ਚਕ੍ਰ ਦੇ ਨੇੜੇ ਵਾਲੀ ਨਾੜੀ। ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਣ ਸਮੇਂ ਜੋਗੀ ਲੋਕ ਇਸ ਨਾੜੀ ਦੇ ਵਲ ਖੋਲ ਕੇ ਅਭਿਆਸ ਦੁਆਰਾ ਸਿਧੀ ਕਰਕੇ ਇਸ ਦੇ ਰਸਤੇ ਦਸਮ ਦੁਆਰ ਵਿਚ ਪ੍ਰਾਣ ਚੜ੍ਹਾਂਦੇ ਹਨ। ਭੱਟ ਜੀ ਕਹਿੰਦੇ ਹਨ ਕਿ ਸਤਿਸੰਗਤ ਦੇ ਪ੍ਰਭਾਵ ਨਾਲ ਇਹ ਕੁੰਡਲਨੀ ਸਿਧੀ ਹੋ ਜਾਂਦੀ ਹੈ। ਇਸ ਲਈ ਗੁਰੂ ਸਾਹਿਬ ਜੋ ਸਭ ਤੋਂ ਉਚੇ ਹਨ, ਮਨ, ਬਚਨ ਤੇ ਕਰਮ ਕਰਕੇ ਉਨ੍ਹਾਂ ਦੀ ਸੇਵਾ ਕਰਨੀ ਚਾਹੀਦੀ ਹੈ ਇਹੋ ਹੀ ਅਸਲੀ ਕਲਿਆਨਤਾ ਦਾ ਮਾਰਗ ਹੈ।

ਗੁਰਸਿਖਾਂ ਨੂੰ ਕਿਸੇ ਹਠ-ਕਰਮ ਵਿੱਚ ਪੈਣ ਦੀ ਲੋੜ ਨਹੀਂ ਹੈ, ਸਹਜੇ ਹੀ ਨਾਮ-ਅਭਿਆਸ ਕਰਨਾ ਹੈ।

**ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿ ਜੀਉ ॥ ਕਵਲ ਨੈਨ ਮਧੁਰ ਬੈਨ, ਕੋਟਿ ਸੈਨ ਸੰਗ ਸੋਭ, ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ ॥ ਦੇਖਿ ਰੂਪੁ ਅਤਿ ਅਨੂਪੁ, ਮੋਹ ਮਹਾ ਮਗ ਭਈ, ਕਿੰਕਨੀ ਸਬਦ ਝਨਤਕਾਰ, ਖੇਲੁ ਪਾਹਿ ਜੀਉ ॥ ਕਾਲ ਕਲਮ ਹੁਕਮੁ ਹਾਥਿ, ਕਹਹੁ ਕਉਨੁ ਮੇਟਿ ਸਕੈ, ਈਸੁ ਬੰਮ੍ਹੁ, ਗ੍ਯਾਨੁ ਧ੍ਯਾਨੁ, ਧਰਤ ਹੀਐ ਚਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿ ਜੀਉ ॥ ੧ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਦਹੀਂ, ਚਾਹਿੰ। **ਬਿੰਦੀ ਰਹਿਤ** : ਜਿਸਹਿ, ਖਾਹਿ।

**ਪਦ ਅਰਥ:** ਵਾਹਿਗੁਰੂ=ਅਸਚਰਜ (ਵਿਸਮਾਦ) ਰੂਪ ਪਰਮਾਤਮਾ। ਕਵਲ ਨੈਨ=ਕਮਲ ਵਰਗੇ ਸੁੰਦਰ ਨੇਤਰ। ਮਧੁਰ ਬੈਨ=ਮਿੱਠੇ ਬਚਨ। ਕੋਟਿ ਸੈਨ=ਕ੍ਰੋੜਾਂ ਸੈਨਾ, ਫੌਜਾਂ। ਸੰਗ ਸੋਭ=(ਤੇਰੇ) ਨਾਲ ਸੋਹਣੀਆਂ ਲਗਦੀਆਂ ਸਨ। ਕਹਤ=ਆਖਦੀ ਸੀ। ਮਾਂ ਜਸੋਦਾ=ਮਾਂ ਜਸੋਧਾ। ਜਿਸਹਿ=ਜਿਸ ਨੂੰ। ਭਾਤ=ਚਉਲਾਂ ਦਾ ਭੱਤ। ਖਾਹਿ=ਖਾ ਲਉ ਜੀ। ਜੀਉ=ਹੇ ਪਿਆਰੇ ਜੀਉ!। ਦੇਖਿ ਰੂਪ=ਰੂਪ ਵੇਖ ਕੇ। ਅਤਿ ਅਨੂਪ=ਬਹੁਤ ਸੋਹਣਾ। ਮਹਾ ਮਗ ਭਈ=ਬਹੁਤ ਮਸਤ ਹੋ ਜਾਂਦੀ ਸੀ। ਕਿੰਕਨੀ=ਤੜਾਗੀ। ਸਬਦ=ਆਵਾਜ਼। ਝਨਤਕਾਰ=ਛਣਕਾਰ। ਖੇਲੁ ਪਾਹਿ=ਜਦੋਂ ਖੇਡ ਪਾਉਂਦੇ ਸਨ। ਕਾਲ ਕਲਮ

ਹੁਕਮੁ=ਕਾਲ ਦੀ ਕਲਮ ਤੇ ਹੁਕਮ। ਹਾਥਿ=ਹਥ ਵਿਚ ਹਨ। ਕਹਹੁ=ਦਸੋ?। ਈਸੁ=ਸ਼ਿਵ। ਬੰਮ੍ਰ=ਬ੍ਰਹਮਾ। ਗ੍ਯ੍ਰਾਨੁ ਧ੍ਯ੍ਰਾਨੁ=ਗਿਆਨ ਤੇ ਧਿਆਨ। ਧਰਤ ਹੀਐ ਚਾਹਿ ਜੀਉ=ਹਿਰਦੇ ਵਿਚ ਧਾਰਨ ਕਰਨਾ ਚਾਹੁੰਦੇ ਹਨ। ਸ੍ਰੀ ਨਿਵਾਸੁ=ਲਛਮੀ ਦਾ ਟਿਕਾਣਾ।

**ਅਰਥ:** (ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਕਵੀ ਲੋਕ ਜਿਵੇਂ ਰਾਮ ਚੰਦਰ, ਕ੍ਰਿਸ਼ਨ ਜੀ ਆਦਿ ਅਵਤਾਰ ਦੀ ਉਪਮਾ ਕਰਦੇ ਸਨ, ਉਸੇ ਤਰ੍ਹਾਂ ਇਸ ਛੰਦ ਵਿਚ ਭੱਟ ਸਾਰਿਆਂ ਵਿਚ ਗੁਰੂ ਰਾਮਦਾਸ ਜੀ ਦਾ ਰੂਪ ਵੇਖ ਕੇ ਆਪਣਾ ਇਸ਼ਟ ਜਾਣ ਕੇ ਮਹਿਮਾ ਕਰਦੇ ਹਨ)।

ਹੇ ਗੁਰੂ! (ਤੁਸੀਂ) ਅਸਚਰਜ ਹੋ, ਵਿਸਮਾਦ ਹੋ, ਅਦਭੁਤ ਹੋ। (ਹੇ ਗੁਰੂ ਜੀ! ਮੇਰੇ ਲਈ ਤਾਂ ਤੁਸੀਂ ਕ੍ਰਿਸ਼ਨ ਹੋ ਜਿਸ ਦੇ) ਕੋਮਲ ਸੁੰਦਰ ਨੇਤਰ ਸਨ, (ਜੋ) ਮਿੱਠੇ ਬਚਨ ਬੋਲਦੇ ਸਨ, (ਜਿਹੜੇ ਕ੍ਰੋੜਾਂ ਦੀ ਫੌਜ (ਨਾਲ) ਸੋਭਾ ਪਾ ਰਹੇ ਸਨ, (ਜਿਨ੍ਹਾਂ ਨੂੰ) ਮਾਤਾ ਜਸੋਧਾਂ ਆਖਦੀ ਸੀ (ਲਾਲ ਜੀ!) ਚਾਉਲਾਂ ਦਾ ਭੱਤ ਦਹੀਂ (ਸਹਿਤ) ਖਾ ਲਉ ਜੀ। (ਜਦ ਕ੍ਰਿਸ਼ਨ ਜੀ) ਖੇਡ ਪਾਂਦੇ ਸੀ ਤੇ ਤੜਾਗੀ ਛਣ ਛਣ ਆਵਾਜ਼ ਕਰਦੀ ਸੀ ਅਤੀ ਸੋਹਣਾ ਰੂਪ (ਵੇਖ ਕੇ) ਮੋਹ ਵਿਚ ਆ ਕੇ (ਮਾਂ ਜਸੋਧਾਂ) ਮਗਨ ਹੋ ਜਾਂਦੀ ਸੀ। ਹੇ ਵਾਹਿਗੁਰੂ ! ਕਾਲ ਦੀ ਕਲਮ ਤੇ ਹੁਕਮ(ਤੇਰੇ) ਹਥ ਵਿਚ ਹਨ, ਦਸੋ! (ਤੁਹਾਡੇ ਹੁਕਮ ਨੂੰ) ਕੌਣ ਮਿਟਾ ਸਕਦਾ ਹੈ? ਸ਼ਿਵ ਤੇ ਬ੍ਰਹਮਾ (ਆਪ ਜੀ ਦਾ) ਗਿਆਨ ਤੇ ਧਿਆਨ ਹਿਰਦੇ ਵਿਚ ਧਾਰਨਾ ਚਾਹੁੰਦੇ ਹਨ। ( ਵਾਹਿਗੁਰੂ ਤੂੰ) ਸਤ ਸਰੂਪ ਹੈਂ, ਸਦਾ ਥਿਰ ਰਹਿਣ ਵਾਲਾ ਹੈਂ, ਲਛਮੀ ਦਾ (ਤੇਰੇ ਚਰਨਾ ਵਿਚ ਹੀ) ਵਾਸਾ ਹੈ, (ਤੂੰ ਹੀ) ਆਦਿ ਪੁਰਖ ਹੈਂ ਸਦੀਵ (ਕਾਲ) ਤੂੰ ਹੀ (ਥਿਰ) ਹੈਂ, ਵਾਹਿਗੁਰੂ ਹੇ ਵਾਹਿਗੁਰੂ!! ਹੇ ਵਾਹਿਗੁਰੂ!!! (ਤੂੰ) ਅਸਚਰਜ (ਵਿਸਮਾਦ) ਹੈਂ।੬।

## ਸਾਰਥਕ ਵੀਚਾਰ

ਕਵੀ ਜੀ ਨੂੰ ਕ੍ਰਿਸ਼ਨ ਰੂਪ ਦੇ ਦਰਸ਼ਨ ਵੀ ਗੁਰੂ ਰਾਮਦਾਸ ਜੀ ਦੇ ਸਰੂਪ ਵਿਚੋਂ ਹੁੰਦੇ ਹਨ। ਜਿਸ ਨੂੰ ਵੇਖ ਕੇ ਆਪ ਆਪਣੇ ਮੂੰਹੋਂ 'ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ' ਦਾ ਉਚਾਰਨ ਕਰਦੇ ਹਨ ਭਾਵ (ਹੇ ਪਿਆਰੇ ਗੁਰੂ ਰਾਮਦਾਸ) ਜੀਉ! (ਤੁਸੀਂ) ਅਸਚਰਜ ਹੋ ਵਿਸਮਾਦ ਹੋ, ਤੁਸੀਂ ਅਸਚਰਜ ਤੇ ਵਿਸਮਾਦ ਤੋਂ ਵੀ ਉਪਰ 'ਬਿਸਮੈ ਬਿਸਮ' ਦੇ ਦਾਤੇ ਹੋ।

ਮਨੁਖ ਦੀ ਬਾਣੀ ਵਾਹੁ ਵਾਹੁ ਤੋਂ ਅਗੇ ਨਹੀਂ ਜਾ ਸਕਦੀ ਕਿਉਂਕਿ ਅਗਲੀ ਅਵਸਥਾ ਜਿਵੇਂ ਭਾਈ ਸਾਹਿਬ ਗੁਰਦਾਸ ਜੀ ਨੇ ਬਿਆਨ ਕੀਤੀ ਹੈ ''ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ, ਬੁਧਿ ਕੀ ਨਾ ਬੁਧਿ ਰਹੀ, ਮਤਿ ਮਹਿ ਨ ਮਤਿ ਹੈ' ਵਾਲੀ ਹੈ।

ਵਾਹਿਗੁਰੂ ਭਾਵੇਂ ਮਨ ਬੁਧੀ ਤੋਂ ਪਰੇ ਹੈ, ਪਰ ਜਗਿਆਸੂ ਵਾਹਿਗੁਰੂ ਵਾਹਿਗੁਰੂ ਦੇ ਜਾਪ ਨਾਲ ਵਾਹਿਗੁਰੂ ਨਾਲ ਜਾ ਮਿਲਦਾ ਹੈ, ਜਿਥੇ ਸਦੀਵੀ ਅਨੰਦ ਹੈ :–

ੳ) **ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ॥**
**ਵਾਹੁ ਵਾਹੁ ਕਰਤਿਆ, ਸਦਾ ਅਨੰਦੁ ਹੋਵੈ ਮੇਰੀ ਮਾਇ॥**

ਅ) **ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ, ਗੁਰ ਪੂਰੇ ਵਾਹੁ ਵਾਹੁ ਭਾਵੈ॥**
**ਨਾਨਕ, ਵਾਹੁ ਵਾਹੁ ਜੋ ਮਨਿ ਚਿਤਿ ਕਰ,**
**ਤਿਸੁ ਜਮ ਕੰਕਰੁ ਨੇੜਿ ਨ ਆਵੈ॥** [ਪੰਨਾ ੫੧੫

ਜਿਹੜੇ ਲੋਕ ਕ੍ਰਿਸ਼ਨ, ਰਾਮਚੰਦਰ, ਸ਼ਿਵ ਜਾਂ ਬ੍ਰਹਮਾ ਆਦਿ ਅਵਤਾਰਾਂ ਨੂੰ ਪਰਮ-ਭਗਤਾਂ ਨਾਲ ਤਦ ਰੂਪ (ਇਕਮਿਕ) ਹੋਇਆ ਦਸਦੇ ਸਨ, ਭਟ ਕਵੀ ਇਸ ਵੀਚਾਰ ਨਾਲ ਸਹਿਮਤ ਨਹੀਂ ਕਿਉਂਕਿ ਉਹ ਸਾਰੇ 'ਕਾਲ ਕਲਮ ਹੁਕਮੁ ਹਾਥਿ' ਦੇ ਅਧੀਨ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤਰ ਨਾਟਕ ਵਿਚ ਇਸ ਸਚਾਈ ਨੂੰ ਇਉਂ ਪ੍ਰਗਟ ਕੀਤਾ ਹੈ :–

**ਕਯੋਂ ਕਹੁ ਕ੍ਰਿਸ਼ਨ ਕ੍ਰਿਪਾਨਿਧ ਹੈ, ਕਿਹ ਕਾਜ ਤੇ ਬੱਧਕ ਬਾਨ ਲਗਾਯੋ ॥**
**ਅਉਰ ਕੁਲੀਨ ਉਧਾਰਤ ਜੋ, ਕਿਹ ਤੇ ਅਪਨੋ ਕੁਲ ਨਾਸ ਕਰਾਯੋ ॥**
**ਆਦਿ ਅਜੋਨਿ ਕਹਾਇ ਕਹੋ ਕਿਮ, ਦੇਵਕਿ ਕੇ ਜਠਰੰਤਰ ਆਯੋ ॥**
**ਤਾਤ ਨ ਮਾਤ ਕਹੈ ਜਿਹ ਕੋ, ਤਿਹ ਕਿਉ ਬਸੁਦੇਵਹਿ ਬਾਪ ਕਹਾਯੋ ॥ ੧੪ ॥**

ਹੇ ਗੁਰੂ ਰਾਮਦਾਸ ਜੀ! ਤੁਸੀਂ ਤਿੰਨਾਂ ਕਾਲ ਵਿਚ ਸਦਾ ਥਿਰ ਰਹਿਣ ਵਾਲੇ ਆਦਿ ਪੁਰਖ ਦਾ ਸਰੂਪ ਹੋ, ਅਸਚਰਜ ਹੋ, ਵਿਸਮਾਦ ਹੋ, ਅਦਭੁਤ ਰੂਪ ਹੋ, ਵਰਤਿਆ ਹੈ। ਜਿਥੇ 'ਵਾਹ ਵਾਹ ਕਾ ਬਡਾ ਤਮਾਸਾ' ਅਤੇ 'ਕੀਆ ਖੇਲ ਬਡ ਮੇਲ ਤਮਾਸਾ, ਵਾਹਿਗੁਰੂ ਤੇਰੀ ਸਭ ਰਚਨਾ' ੧੨-੧੩ ਛੰਦਾਂ ਵਿਚ ਦਿਤਾ ਸੰਕੇਤ ਵਾਹਿਗੁਰੂ ਸਬਦ ਅਨੁਸਾਰ ਅਕਾਲ ਪੁਰਖ ਦਾ ਸੂਚਕ ਹੈ।

**ਰਾਮ ਨਾਮ, ਪਰਮ ਧਾਮ, ਸੁਧ ਬੁਧ, ਨਿਰੀਕਾਰ, ਬੇਸੁਮਾਰ, ਸਰਬਰ ਕਉ ਕਾਹਿ ਜੀਉ ॥ ਸੁਥਰ ਚਿਤ ਭਗਤ ਹਿਤ, ਭੇਖੁ ਧਰਿਓ, ਹਰਨਾਖਸੁ ਹਰਿਓ ਨਖ ਬਿਦਾਰਿ ਜੀਉ ॥ ਸੰਖ ਚਕ੍ਰ ਗਦਾ ਪਦਮ, ਆਪਿ ਆਪੁ ਕੀਓ ਛਦਮ, ਅਪਰੰਪਰ ਪਾਰਬ੍ਰਹਮ, ਲਖੈ ਕਉਨੁ ਤਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿ ਜੀਉ ॥ ੨ ॥ ੭ ॥**

**ਪਦ ਅਰਥ:** ਰਾਮ ਨਾਮ=ਹੇ ਰਾਮ ਨਾਮ ਵਾਲੇ !। ਪਰਮਧਾਮ=ਹੇ ਉਚੇ ਘਰ ਵਾਲੇ !। ਸੁਧ ਬੁਧ=ਹੇ ਸ੍ਰੇਸ਼ਟ ਸੂਝ-ਬੂਝ ਵਾਲੇ !। ਨਿਰੀਕਾਰ=ਹੇ ਆਕਾਰ-ਰਹਿਤ !। ਬੇਸੁਮਾਰ=ਹੇ ਬੇਅੰਤ!। ਸਰਬਰ ਕਉ=ਬਰਾਬਰੀ ਵਾਲਾ। ਕਾਹਿ ਜੀਉ=ਕੌਣ ਹੋ ਸਕਦਾ ਹੈ ਜੀ?। ਸੁਥਰ ਚਿਤ=ਸਾਫ਼-ਦਿਲ। ਭਗਤ ਹਿਤ=ਭਗਤ (ਪ੍ਰਹਲਾਦ ਦੀ) ਖਾਤਰ। ਭੇਖ ਧਰਿਓ=(ਨਰਸਿੰਘ ਦਾ) ਰੂਪ ਧਾਰਿਆ। ਹਰਨਾਖਸੁ ਹਰਿਓ=ਹਰਨਾਖਸ ਨੂੰ ਮਾਰਿਆ। ਨਖ ਬਿਦਾਰਿ=ਨਹੁੰਆਂ ਨਾਲ ਫਾੜ (ਚੀਰ) ਕੇ।

ਸੰਖ ਚਕ੍ਰ ਗਦਾ ਪਦਮ=(ਇਹ ਚਾਰੇ ਵਿਸ਼ਨੂੰ ਵਾਲੇ ਚਿੰਨ੍ਹ ਧਾਰ ਕੇ)। ਆਪਿ ਆਪੁ=ਆਪ ਹੀ ਆਪਣੇ ਆਪ ਨੂੰ। ਕੀਓ ਛਦਮ=(ਬਾਵਨ ਰੂਪ ਵਾਲਾ) ਛਲ ਬਣਾਇਆ ਸੀ। ਅਪਰੰਪਰ ਪਾਰਬ੍ਰਹਮ=

ਪਰੇ ਤੋਂ ਪਰੇ ਬੇਅੰਤ ਅਤੇ ਪਾਰਬ੍ਰਹਮ ਰੂਪ। ਲਖੈ ਕਉਨ ਤਾਹਿ=ਉਸ (ਰੂਪ) ਨੂੰ ਕੌਣ ਜਾਣ-ਪਛਾਣ ਸਕਦਾ ਹੈ?।

**ਅਰਥ:** ਹੇ ਰਾਮ ਦੇ (ਪ੍ਰਸਿਧ) ਨਾਮ ਵਾਲੇ! ਹੇ ਉਚੇ ਟਿਕਾਣੇ ਵਾਲੇ ! ਹੇ ਸੂਝ-ਬੂਝ ਵਾਲੇ ! ਹੇ ਆਕਾਰ-ਰਹਿਤ ! ਹੇ ਬੇਅੰਤ (ਵਾਹਿਗੁਰੂ ! ਤੇਰੀ) ਬਰਾਬਰੀ ਵਾਲਾ ਕੌਣ ਹੋ ਸਕਦਾ ਹੈ? (ਜਿਸ ਨੇ) ਸਾਫ ਦਿਲ ਭਗਤ (ਪ੍ਰਹਲਾਦ) ਲਈ (ਨਰਸਿੰਘ ਦਾ) ਰੂਪ ਧਾਰਿਆ (ਅਤੇ) ਹਰਨਾਖਸ ਨੂੰ ਨਹੁੰਆਂ ਨਾਲ ਪਾੜ (ਚੀਰ) ਕੇ ਮਾਰ ਦਿਤਾ।

(ਹੇ ਸਤਿਗੁਰੂ ! ਤੂੰ ਹੀ) ਸੰਖ ਚਕ੍ਰ ਗਦਾ, ਪਦਮ (ਆਦਿ ਵਿਸ਼ਨੂੰ ਦੇ ਚਿੰਨ, ਧਾਰ ਕੇ) ਆਪਣੇ ਆਪ ਨੂੰ ਛਲ (ਬਾਵਨ) ਰੂਪ ਬਣਾਇਆ ਸੀ, ਹੇ ਬੇਅੰਤ! ਹੇ ਪਾਰਬ੍ਰਹਮ! ਤੇਰੇ ਉਸ ਰੂਪ ਨੂੰ ਕੌਣ ਲਖ ਸਕਦਾ ਹੈ?

ਹੇ ਵਾਹਿਗੁਰੂ (ਰੂਪ ਸਤਿਗੁਰੂ! ਤੂੰ) ਸਤਿ ਸਰੂਪ ਹੈਂ, ਸਦਾ ਥਿਰ ਰਹਿਣ ਵਾਲਾ ਹੈਂ, (ਤੇਰੇ ਚਰਨਾਂ ਵਿਚ) ਲਛਮੀ ਦਾ ਵਾਸਾ ਹੈ (ਤੂੰ ਹਰੀ) ਆਦਿ ਪੁਰਖ ਹੈਂ, ਸਦੀਵ (ਕਾਲ) ਤੂੰ ਹੀ (ਥਿਰ) ਹੈਂ, ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!! (ਤੂੰ) ਅਸਚਰਜ (ਵਿਸਮਾਦ) ਰੂਪ ਹੈਂ।੨।੮।

## ਸਾਰਥਕ ਵੀਚਾਰ

ਇਸ ਛੰਦ ਵਿਚ ਵੀ ਕਵੀ ਜੀ ਨੇ 'ਵਾਹਿਗੁਰੂ' ਸ਼ਬਦ ਦੀ ਉਸਤਤਿ ਕੀਤੀ ਹੈ। ਆਪ ਨਿਰਗੁਣ ਤੇ ਸਰਗੁਣ ਸਰੂਪ ਵਿਚ ਗੁਰੂ ਰਾਮਦਾਸ ਜੀ ਦੇ ਉਸੇ ਤਰ੍ਹਾਂ ਦਰਸ਼ਨ ਕਰਦੇ ਹਨ। ਜਿਵੇਂ ਪਿਛਲੇ ਛੰਦ ਵਿਚ ਕ੍ਰਿਸ਼ਨ ਜੀ ਦੇ ਸਰੂਪ ਦੀ ਝਾਕੀ ਦਿਖਾਈ ਸੀ। ਹੁਣ ਭਗਤ ਪ੍ਰਹਿਲਾਦ ਦੀ ਖਾਤਰ ਨਰਸਿੰਘ ਰੂਪ ਧਾਰਨ ਵਾਲੇ ਤੇ ਹਰਨਾਖਸ਼ ਨੂੰ ਨਹੁੰਆਂ ਨਾਲ ਚੀਰ ਕੇ ਮਾਰਨ ਵਾਲਾ ਰੂਪ ਵੀ ਵਾਹਿਗੁਰੂ ਹੈ ਜਿਸ ਦਾ ਇਸ਼ਾਰਾ ਗੁਰੂ ਰਾਮਦਾਸ ਜੀ ਵਲ ਕਰਕੇ ਮਹਿਮਾ ਕੀਤੀ ਹੈ।

ਅਸਲ ਵਿਚ ਵਾਹਿਗੁਰੂ ਜੀ ਦੇ ਜਿਤਨੇ ਅਜਿਹੇ ਖੇਲ ਹਨ ਉਹ ਸਾਰੇ ਹੀ ਵਿਸਮਾਦ ਰੂਪ ਹਨ। ਪ੍ਰਹਿਲਾਦ ਦੀ ਸਹਾਇਤਾ ਲਈ ਥੰਮ ਪਾੜ ਕੇ ਪ੍ਰਭੂ ਦਾ ਨਿਕਲਣਾ ਤੇ ਹਰਨਾਖਸ਼ ਨੂੰ ਮਾਰਨਾ ਆਦਿ:–

੧) **ਥੰਮੁ ਉਪਾੜਿ ਹਰਿ ਆਪੁ ਦਿਖਾਇਆ ॥ ਅਹੰਕਾਰੀ ਦੈਤੁ ਮਾਰਿ ਪਚਾਇਆ ॥**
**ਭਗਤਾ ਮਨਿ ਆਨੰਦੁ ਵਜੀ ਵਧਾਈ ॥**
**ਆਪਨੇ ਸੇਵਕ ਕਉ ਦੇ ਵਡਿਆਈ ॥** [ਪੰਨਾ ੧੧੫੪

੨) **ਕਰਉ ਅਢਾਈ ਧਰਤੀ ਮਾਂਗੀ, ਬਾਵਨ ਰੂਪਿ ਬਹਾਨੈ ॥**
**ਕਿਉ ਪਇਆਲਿ ਜਾਇ ਕਿਉ ਛਲੀਐ, ਜੇ ਬਲਿ ਰੂਪੁ ਪਛਾਨੈ॥੩॥**[ਪੰਨਾ ੧੩੪੪

**ਪੀਤ ਬਸਨ, ਕੁੰਦ ਦਸਨ, ਪ੍ਰਿਅ ਸਹਿਤ, ਕੰਠ ਮਾਲ, ਮੁਕਟੁ ਸੀਸਿ ਮੋਰ ਪੰਖ ਚਾਹਿ ਜੀਉ ॥ ਬੇਵਜੀਰ, ਬਡੇ ਧੀਰ, ਧਰਮ ਅੰਗ, ਅਲਖ ਅਗਮ, ਖੇਲੁ ਕੀਆ**

**ਆਪਨੈ ਉਛਾਹਿ ਜੀਉ ॥ ਅਕਥ ਕਥਾ, ਕਥੀ ਨ ਜਾਇ, ਤੀਨਿ ਲੋਕ ਰਹਿਆ ਸਮਾਇ, ਸੁਤਹ ਸਿਧ ਰੂਪੁ ਧਰਿਓ, ਸਾਹਨ ਕੈ ਸਾਹਿ ਜੀਉ ॥ ਸਤਿ ਸਾਚੁ ਸ੍ਰੀ ਨਿਵਾਸੁ, ਆਦਿ ਪੁਰਖੁ ਸਦਾ ਤੁਹੀ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿ ਜੀਉ ॥ ੩ ॥ ੮ ॥**

**ਪਦ ਅਰਥ:** ਪੀਤ ਬਸਨ=ਪੀਲੇ ਬਸਤਰਾਂ ਵਾਲਾ (ਭਾਵ ਕ੍ਰਿਸ਼ਨ ਰੂਪ)। ਕੁੰਦ ਦਸਨ=ਚਿਟੀਆਂ ਕਲੀਆਂ ਵਰਗੇ ਦੰਦਾਂ ਵਾਲੇ। ਪ੍ਰਿਆ ਸਹਿਤ=ਪਿਆਰੀ (ਰਸਨਾ) ਨਾਲ। ਕੰਠ ਮਾਲ=ਗਲੇ ਵਿਚ ਮਾਲਾ। ਮੁਕਟੁ ਸੀਸਿ=ਸਿਰ ਉਤੇ ਮੁਕਟ। ਮੋਰਪੰਖ=ਮੋਰ ਦੇ ਖੰਭਾਂ ਵਾਲਾ। ਚਾਹਿ ਜੀਉ=ਚਾਉ ਨਾਲ (ਪਹਿਨਿਆ ਹੋਇਆ ਹੈ)। ਬੇਵਜੀਰ=ਵਜ਼ੀਰ (ਸਲਾਹਕਾਰ) ਤੋਂ ਬਿਨਾ। ਬਡੇ ਧੀਰ=ਵਡੇ ਧੀਰਜ ਵਾਲੇ। ਧਰਮ ਅੰਗ=ਧਰਮ ਦੀ ਪਾਲਨਾ ਕਰਨ ਵਾਲੇ। ਅਲਖ=ਲਖਤਾ ਤੋਂ ਰਹਿਤ। ਅਗੰਮ=ਅਪਹੁੰਚ। ਆਪਨੈ ਉਛਾਹਿ=ਆਪਨੇ ਚਾਉ ਨਾਲ। ਤੀਨਿ ਲੋਕ=ਤਿੰਨਾਂ ਹੀ ਲੋਕਾਂ ਵਿਚ। ਰਹਿਆ ਸਮਾਇਆ=ਵਿਆਪਕ ਹੋ ਰਿਹਾ ਹੈ। ਸੁਤਹ ਸਿਧ=ਸਹਿਜੇ ਹੀ, ਆਪਣੀ ਇਛਾ ਨਾਲ। ਸਾਹਨ ਕੈ ਸਾਹਿ ਜੀਉ=ਹੇ ਸ਼ਾਹਾਂ ਦੇ ਸ਼ਾਹ! ਜੀਉ।

**ਅਰਥ** : ਹੇ ਵਾਹਿਗੁਰੂ ਰੂਪ (ਸਤਿਗੁਰੂ ! ਮੇਰੇ ਲਈ ਤੂੰ ਹੀ) ਪੀਲੇ ਬਸਤਰਾਂ ਵਾਲਾ (ਕ੍ਰਿਸ਼ਨ) ਹੈਂ, ਚਿਟੀਆਂ ਕਲੀਆਂ ਵਰਗੇ ਦੰਦਾਂ ਵਾਲਾ ਪਿਆਰੀ (ਰਾਧਾ) ਸਮੇਤ ਹੈ, ਗਲੇ ਵਿਚ ਮਾਲਾ, ਸਿਰ ਤੇ ਮੋਰ ਦੇ ਖੰਭਾਂ ਵਾਲਾ ਮੁਕਟ ਚਾਉ ਨਾਲ ਪਹਿਨਿਆ ਹੋਇਆ ਹੈ। ਤੂੰ ਵਡੇ ਧੀਰਜ ਵਾਲਾ, ਧਰਮ ਦੀ ਪਾਲਨਾ ਕਰਨ ਵਾਲਾ, ਲਖਤਾ ਤੋਂ ਰਹਿਤ, ਅਪਹੁੰਚ ਹੈਂ (ਇਹ ਸਾਰਾ) ਖੇਲ ਤੂੰ (ਆਪਣੇ) ਚਾਉ ਨਾਲ ਰਚਾਇਆ ਹੈ।

(ਹੇ ਵਾਹਿਗੁਰੂ ! ਤੇਰੀ) ਅਕਥ ਕਥਾ (ਕਿਸੇ ਤੋਂ ਵੀ ਪੂਰਨ ਰੂਪ ਵਿਚ) ਕਥੀ ਨਹੀਂ ਜਾ ਸਕਦੀ, (ਤੂੰ) ਤਿੰਨਾਂ ਲੋਕਾਂ ਵਿਚ ਵਿਆਪਕ ਹੋ ਰਿਹਾ ਹੈਂ, ਹੇ ਸ਼ਾਹਾਂ ਦੇ ਸ਼ਾਹ! (ਤੂੰ) ਆਪਣੀ ਇਛਾ ਅਨੁਸਾਰ (ਸਹਿਜ ਸੁਭਾਵਿਕ ਹੀ ਇਹ ਰੂਪ) ਧਾਰਿਆ ਹੈ।

ਹੇ ਵਾਹਿਗੁਰੂ ! (ਰੂਪ ਸਤਿਗੁਰੂ ਰਾਮਦਾਸ ਜੀ ! ਤੂੰ ਹੀ) ਸਤਿ ਸਰੂਪ ਹੈਂ, ਸਦਾ ਥਿਰ ਰਹਿਣ ਵਾਲਾ ਹੈਂ, (ਤੇਰੇ ਚਰਨਾ ਵਿਚ) ਲਛਮੀ ਦਾ ਵਾਸਾ ਹੈ, (ਤੂੰ ਹੀ) ਆਦਿ ਪੁਰਖ ਹੈਂ, ਸਦੀਵ (ਕਾਲ) ਤੂੰ ਹੀ (ਥਿਰ) ਹੈਂ। ਹੇ ਵਾਹਿਗੁਰੂ! ਹੇ ਵਾਹਿਗੁਰੂ!! ਹੇ ਵਾਹਿਗੁਰੂ!!! (ਤੂੰ ਅਸਚਰਜ ਵਿਸਮਾਦ) ਰੂਪ ਹੈਂ।੩।੮।

## ਸਾਰਥਕ ਵੀਚਾਰ

ਪਰਾ ਭਗਤੀ ਦਾ ਜਦੋਂ ਆਤਮਾ ਤੇ ਪੂਰਾ ਰੰਗ ਚੜ੍ਹਦਾ ਹੈ ਤਾਂ ਜਗਿਆਸੂ ਨੂੰ ਸਾਰਿਆਂ ਵਿਚੋਂ ਆਪਣੇ ਇਸ਼ਟ ਦੇ ਦਰਸ਼ਨ ਹੁੰਦੇ ਹਨ। ਗੁਰੂ ਰਾਮਦਾਸ ਜੀ ਨੂੰ ਰਾਮਚੰਦਰ ਦਾ ਅਵਤਾਰ ਦਸਣਾ, ਗੁਰਮਤਿ ਦੇ ਵਿਰੁੱਧ ਹੈ। ਕਿਉਂਕਿ 'ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ' ਓਹੁ ਅਬਿਨਾਸ਼ੀ ਪੁਰਖੁ ਹੈ, ਸਭ ਮਹਿ ਰਹਿਆ ਸਮਾਇ' ਵਾਲਾ ਪਾਵਨ ਵਾਕ ਸਾਡੀ ਅਗਵਾਈ ਲਈ ਮੌਜੂਦ ਹੈ। ਫਿਰ

ਸਾਨੂੰ ਬਣਾਉਟੀ ਕਹਾਣੀਆਂ ਤੇ ਕਚੀਆਂ ਪਿਲੀਆਂ ਕਥਨੀਆਂ ਤੇ ਵਿਸ਼ਵਾਸ਼ ਕਰਨ ਦੀ ਕੀ ਲੋੜ ਪਈ ਹੈ? ਗੁਰਬਾਣੀ ਦਸਦੀ ਹੈ:--

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ, ਇਕ ਵਸਤੁ ਅਨੂਪ ਦਿਖਾਈ॥**
**ਗੁਰੁ ਗੋਵਿੰਦੁ ਗੋਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ॥** [ਪੰਨਾ ੪੪੨

ਭਗਤ ਪ੍ਰਹਿਲਾਦ ਦੀ ਰਖਿਆ ਲਈ ਨਰਸਿੰਘ ਦਾ ਰੂਪ ਧਾਰਨਾ ਅਤੇ ਹਰਨਾਖਸ਼ ਨੂੰ ਨਹੁੰਆਂ ਨਾਲ ਪਾੜ ਕੇ ਮਾਰਨਾ, ਸੰਖ ਚਕ੍ਰ ਆਦਿ ਵਿਸ਼ਨੂੰ ਦੇ ਚਿੰਨ ਧਾਰ ਕੇ ਆਪਣੇ ਆਪ ਨੂੰ ਛਲ (ਬਾਵਨ) ਰੂਪ ਬਣਾਉਣਾ, ਕ੍ਰਿਸ਼ਨ ਰੂਪ ਵਿਚ ਪੀਲੇ ਬਸਤਰ ਪਹਿਨਣੇ, ਚਿਟੀਆਂ ਕਲੀਆਂ ਵਰਗੇ ਦੰਦਾਂ ਵਾਲਾ, ਪਿਆਰੀ ਰਾਧਾ ਵਾਲਾ, ਗਲੇ ਵਿਚ ਮਾਲਾ ਅਤੇ ਸਿਰ ਤੇ ਮੋਰ ਦੇ ਖੰਭਾ ਦਾ ਮੁਕਟ ਚਾਉ ਨਾਲ ਪਹਿਨਣ ਵਾਲਾ, ਇਹ ਸਾਰੀ ਉਸ ਦੀ ਆਪਣੀ ਲੀਲਾ ਹੈ:--

**ਅਪਨੀ ਮਾਇਆ ਆਪਿ ਪਸਾਰੀ, ਆਪਹਿ ਦੇਖਨਹਾਰਾ॥**
**ਨਾਨਾ ਰੂਪੁ ਧਰੇ ਬਹੁਰੰਗੀ, ਸਭ ਤੇ ਰਹੇ ਨਿਆਰਾ॥** [ਪੰਨਾ ੫੩੭

ਅਸੀਂ ਲਿਖਾਰੀਆਂ ਦੇ ਮਨ ਘੜਤ ਵੀਚਾਰਾਂ ਨੂੰ ਕਿਉਂ ਸਵੀਕਾਰ ਕਰੀਏ ਜਦੋਂ ਕਿ ਸ਼ਾਹਾਂ ਦੇ ਸ਼ਹਿਨਸ਼ਾਹ ਵਾਹਿਗੁਰੂ ਸ੍ਵੈ-ਇਛਾ ਅਨੁਸਾਰ ਅਕਾਰ ਰੂਪ ਧਾਰਦੇ ਹਨ। ਇਸ ਬਾਰੇ ਹੋਰ ਕੁਝ ਕਹਿਣਾ ਯੋਗ ਨਹੀਂ, ਕੇਵਲ 'ਵਾਹਿਗੁਰੂ ਵਾਹਿਗੁਰੂ ਵਾਹਿਗੁਰੂ' ਕਰਨਾ ਹੀ ਸੋਭਦਾ ਹੈ। ਭਟ ਕਵੀ ਨੂੰ ਕਾਵਿ ਤਰੰਗਾਂ ਵਿਚ ਸਭ ਰੂਪ ਨਜ਼ਰ ਆਉਣੇ ਸੁਭਾਵਿਕ ਹਨ, ਇਹਨਾਂ ਉਤੇ ਉਟੰਕਣ ਕਰਨਾ ਠੀਕ ਨਹੀਂ ਜਾਪਦਾ।

**ਸਤਿਗੁਰੂ, ਸਤਿਗੁਰੂ, ਸਤਿਗੁਰੁ ਗੁਬਿੰਦ ਜੀਉ ॥ ਬਲਿਹਿ ਛਲਨ, ਸਬਲ ਮਲਨ, ਭਗ੍ਤਿ ਫਲਨ, ਕਾਨ੍ਹ ਕੁਅਰ, ਨਿਹਕਲੰਕ, ਬਜੀ ਡੰਕ, ਚੜੂ ਦਲ ਰਵਿੰਦ ਜੀਉ ॥ ਰਾਮ ਰਵਣ, ਦੁਰਤ ਦਵਣ, ਸਕਲ ਭਵਣ ਕੁਸਲ ਕਰਣ, ਸਰਬ ਭੂਤ ਆਪਿ ਹੀ ਦੇਵਾਧਿ ਦੇਵ, ਸਹਸ ਮੁਖ ਫਨਿੰਦ ਜੀਉ ॥ ਜਰਮ ਕਰਮ ਮਛ ਕਛ, ਹੁਅ ਬਰਾਹ, ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥ ਨਾਮੁ ਸਾਰੁ, ਹੀਏ ਧਾਰੁ, ਤਜੁ ਬਿਕਾਰੁ ਮਨ ਗਯੰਦ, ਸਤਿਗੁਰੂ, ਸਤਿਗੁਰੂ, ਸਤਿਗੁਰ ਗੁਬਿੰਦ ਜੀਉ ॥ ੪ ॥ ੯ ॥**

**ਪਦ ਅਰਥ:** ਸਤਿਗੁਰੂ=(ਗੁਰੂ ਰਾਮਦਾਸ ਜੀ)। ਗੁਬਿੰਦ ਜੀਉ=ਗੋਬੰਦ ਦਾ ਰੂਪ ਹੋ ਜੀ। ਬਲਹਿ ਛਲਨ=ਰਾਜਾ ਬਲਿ ਨੂੰ ਛਲਣ ਵਾਲੇ। ਸਬਲ ਮਲਨ=ਬਲ ਵਾਲਿਆਂ ਨੂੰ ਮਲ ਦੇਣ ਵਾਲੇ। **ਭਗ੍ਤਿ** ਫਲਨ=ਭਗਤੀ ਦਾ ਫਲ ਦੇਣ ਵਾਲੇ। ਕਾਨ ਕੁਆਰ=ਕਾਨ ਕੁਮਾਰ, ਰਾਜ ਕੁਮਾਰ। ਨਿਹਕਲੰਕ=ਅਗੋਂ ਹੋਣ ਵਾਲੇ ਕਲਕੀ ਅਵਤਾਰ। ਬਜੀ ਡੰਕ=(ਜਿਸਦਾ) ਡੰਕਾ ਵਜੇਗਾ। **ਚੜੂ** ਦਲ ਰਵਿੰਦ ਜੀਉ=ਸੂਰਜ ਤੇ ਚੰਦਰਮਾ ਦਾ ਦਲ (ਤੇਰੇ ਨਾਲ) ਚੜ੍ਹੇਗਾ। ਰਾਮ ਰਵਣ=ਰਾਮ ਨਾਮ ਸਿਮਰਨ

ਵਾਲੇ। ਦੁਰਤ ਦਵਣ=ਪਾਪ ਖੰਡਣ ਵਾਲੇ। ਸਕਲ ਭਵਣ=ਸਾਰੀਆਂ ਥਾਵਾਂ ਤੇ। ਕੁਸਲ ਕਰਣ=ਸੁਖ ਵਰਤਾਉਣ ਵਾਲੇ। ਸਰਬ ਭੂਤ=ਸਾਰੇ ਜੀਵਾਂ ਵਿਚ। ਦੇਵਾਧਿ ਦੇਵ=ਦੇਵਤਿਆਂ ਦੇ ਦੇਵਤੇ। ਸਹਸ ਮੁਖ ਫਨਿੰਦ=ਹਜ਼ਾਰ ਮੂੰਹ ਵਾਲੇ ਸ਼ੇਸ਼ਨਾਗ।

ਜਰਮ=ਜਨਮ (ਅਵਤਾਰ ਧਾਰਦੇ)। ਕਰਮ=ਕੰਮ (ਕਾਰਨਾਮੇ ਕਰਨ ਵਾਲੇ)। ਮਛ ਕਛ ਹੁਅ ਬਰਾਹ=ਮਛ, ਕਛ ਤੇ ਵਰਾਹ (ਆਦਿ ਅਵਤਾਰ) ਲੈ ਕੇ। ਜਮਨਾ ਕੈ ਕੂਲਿ=ਜਮਨਾ (ਨਦੀ) ਦੇ ਕੰਢੇ ਤੇ। ਖੇਲੁ ਖੇਲਿਓ ਜਿਨ੍ਹਿ ਗਿੰਦ ਜੀਉ=ਜਿਸ ਨੇ ਗੇਂਦ ਦੀ ਖੇਡ ਖੇਡੀ। ਸਾਰੁ=ਸ੍ਰੇਸ਼ਟ। ਹੀਏ ਧਾਰ=ਹਿਰਦੇ ਵਿਚ ਧਾਰਨ ਕਰ। ਤਜ ਬਿਕਾਰੁ=(ਵਿਸ਼ੇ) ਵਿਕਾਰ ਛਡ ਕੇ। ਮਨ=ਹੇ ਮਨ!। ਗਯੰਦ=(ਭਟ) ਕਵੀ ਦਾ ਨਾਂ ਹੈ।

**ਅਰਥ:** (ਹੇ ਭਾਈ !) ਸਤਿਗੁਰੂ ਸਤਿਗੁਰੂ, ਸਤਿਗੁਰੂ (ਰਾਮ ਦਾਸ ਜੀ) ਗੋਬਿੰਦ ਦਾ ਰੂਪ ਹਨ ਜੀ। (ਆਪ ਜੀ) ਰਾਜਾ ਬਲਿ ਨੂੰ ਛਲਣ ਵਾਲੇ ਹਨ, ਬਲ ਵਾਲਿਆਂ ਨੂੰ ਮਲ ਦੇਣ ਵਾਲੇ ਹਨ, ਭਗਤੀ ਦਾ ਫਲ ਦੇਣ ਵਾਲੇ ਹਨ। ਰਾਜ ਕੁਮਾਰ ਕਾਨ੍ਹ ਹਨ, ਅੱਗੋਂ ਹੋਣ ਵਾਲੇ ਕਲਕੀ ਅਵਤਾਰ (ਹਨ) ਜਿਸ ਦਾ (ਸਭ ਪਾਸੇ) ਡੰਕਾ ਵਜੇਗਾ (ਜਿਸ ਦੇ ਨਾਲ) ਸੂਰਜ ਚੰਦਰਮਾ ਦਾ (ਸ਼ਕਤੀਸ਼ਾਲੀ) ਦਲ ਚੜ੍ਹੇਗਾ ਜੀ। (ਆਪ ਵਿਆਪਕ) ਹਰੀ ਸਿਮਰਨ ਵਾਲੇ, ਪਾਪ ਖੰਡਨ ਵਾਲੇ, ਸਭ ਥਾਵਾਂ ਤੇ ਸੁਖ ਵਰਤਾਉਣ ਵਾਲੇ ਹਨ, (ਆਪ ਹੀ ਸਾਰੀਆਂ ਹਸਤੀਆਂ ਵਿੱਚ ਹਨ), ਦੇਵਤਿਆਂ ਦੇ ਦੇਵਤੇ, ਹਜ਼ਾਰਾਂ ਮੂੰਹ ਵਾਲੇ, ਸ਼ੇਸ਼ਨਾਗ ਹਨ।

(ਸਤਿਗੁਰੂ ਹੀ ਅਵਤਾਰ ਰੂਪ ਹੈ) ਜਿਸ ਨੇ ਮੱਛ, ਕੱਛ, ਤੇ ਵਰਾਹਿ ਆਦਿ (ਅਵਤਾਰਾਂ) ਦਾ ਜਨਮ ਤੇ ਕਰਮ ਧਾਰਨ ਕੀਤਾ ਅਤੇ (ਕ੍ਰਿਸ਼ਨ ਹੋ ਕੇ) ਜਮਨਾ (ਨਦੀ) ਦੇ ਕੰਢੇ ਗੇਂਦ ਦੀ ਖੇਡ ਖੇਡੀ ਸੀ। ਗਯੰਦ (ਭਟ ਆਖਦਾ ਹੈ) ਹੇ ਗਯੰਦ ਦੇ ਮਨ! (ਸਤਿਗੁਰੂ ਰਾਮ ਦਾਸ ਜੀ ਦਾ) ਸ੍ਰੇਸ਼ਟ ਨਾਮ ਹਿਰਦੇ ਵਿਚ ਧਾਰਨ ਕਰ, ਵਿਸ਼ੇ-ਵਿਕਾਰ ਛਡ ਦੇ, (ਇਹ ਨਿਸਚੇ ਕਰ ਕਿ ਤਿੰਨਾਂ ਕਾਲਾਂ ਵਿੱਚ ਕਲਾ ਵਰਤਾਉਣ ਵਾਲਾ) ਗੋਬਿੰਦ ਦਾ (ਰੂਪ) ਸਤਿਗੁਰੂ, ਸਤਿਗੁਰੂ, ਸਤਿਗੁਰੂ (ਰਾਮਦਾਸ ਜੀ ਹੀ ਹੈ) ।੪।੯।

# ਅਰਥ ਭੇਦ ਅਤੇ ਨਿਰਣੈ

**ਸਤਿਗੁਰੂ, ਸਤਿਗੁਰੂ, ਸਤਿਗੁਰੁ ਗੁਬਿੰਦ ਜੀਉ ॥**
**ਬਲਿਹਿ ਛਲਨ ਸਬਲ ਮਲਨ, ਭਗ੍ਤਿ ਫਲਨ, ਕਾਨ੍ ਕੁਅਰ,**
**ਨਿਹਕਲੰਕ ਬਜੀ ਡੰਕ, ਚੜ੍ਹੂ ਦਲ ਰਵਿੰਦ ਜੀਉ ॥**

ਵਖ ਵਖ ਅਰਥ:

੧. ਪੁਨ ਆਗੇ ਨਿਹ ਕਲੰਕ ਸਰੂਪ ਹੋਇ ਕਰ ਸੰਭਲ ਪੁਰ ਮੈਂ ਧੌਂਸਓ ਪਰ ਡੰਕੇ ਬਜੇਂਗੇ ਔ (ਰਵਿੰਦ) ਸੂਰਜ ਔ ਚੰਦ੍ਰਮਾ ਦੇ ਦੇਵਤਿਆ ਕਾ ਦਲ ਆਪ ਕੇ ਸਾਥ (ਚੜ੍ਹੂ) ਚੜ੍ਹੇਗਾ। [ਫ. ਸ.

੨. ਆਪ ਹੀ ਰਾਜਾ ਬਲਿ ਨੂੰ ਛਲਣ ਵਾਲੇ ਹਨ, ਬਲ ਵਾਲਿਆਂ ਨੂੰ ਬਲ ਦੇਣ ਵਾਲੇ ਹਨ, ਭਗਤੀ ਦਾ ਫਲ ਦੇਣ ਵਾਲੇ ਹਨ, ਰਾਜ-ਕੁਮਾਰ ਕਾਨ ਹਨ, ਅਗੋਂ ਹੋਣ ਵਾਲੇ ਕਲਕੀ

ਅਵਤਾਰ ਜਿਸ ਦਾ ਡੰਕਾ ਵਜੇਗਾ ਅਤੇ ਗਜੰਦਾ ਹੋਇਆ ਦਲ ਚੜੇਗਾ। [ਸ਼ਬਦਾਰਥ

੩. ਸਤਿਗੁਰੂ ਗੋਬਿੰਦ ਰੂਪ ਹੈ। (ਮੇਰੇ ਵਾਸਤੇ ਤਾਂ) ਸਤਿਗੁਰੂ ਹੀ ਹੈ (ਉਹ) ਜਿਸ ਨੇ ਰਾਜਾ ਬਲੀ ਨੂੰ ਛਲਿਆ ਸੀ, ਆਪ ਅਹੰਕਾਰੀਆਂ ਦਾ ਮਾਨ ਤੋੜਨ ਵਾਲੇ ਹਨ, ਭਗਤੀ ਦਾ ਫਲ ਦੇਣ ਵਾਲੇ ਹਨ। (ਮੇਰੇ ਵਾਸਤੇ) ਗੁਰੂ ਹੀ ਕਾਨ੍ਹ ਕੁਮਾਰ ਹੈ। (ਆਪ ਵਿਚ) ਕੋਈ ਕਲੰਕ ਨਹੀਂ ਹੈ, ਆਪ ਦਾ ਡੰਕਾ ਵਜ ਰਿਹਾ ਹੈ ਸੂਰਜ ਤੇ ਚੰਦਰਮਾ ਦਾ ਦਲ ਆਪ ਦੀ ਹੀ ਸੋਭਾ ਵਧਾਉਣ ਲਈ ਚੜ੍ਹਦਾ ਹੈ। [ਦਰਪਣ

੪. ਸਤਿਗੁਰੂ ਹੀ ਹਨ, ਸਤਿਗੁਰੂ ਹੀ ਹਨ, ਸਤਿਗੁਰੂ ਹੀ ਹਨ- (ਤਿੰਨ ਕਾਲ) ਗੋਬਿੰਦ (ਭਗਵਾਨ ਸਰੂਪ) ਹੇ ਜੀਵੋ (ਲੋਕੋ! ਜਿਹੜਾ ਕਿ ਬਲੀ ਰਾਜੇ) ਨੂੰ ਛਲਨ ਵਾਲਾ (ਬਾਮਨ ਅਵਤਾਰ) ਹੋਇਆ, ਸਬਲ ਮਥਨ (ਬਲਵਾਨਾਂ ਖਯਤ੍ਰੀ ਹੋ ਪ੍ਰਗਟੇ ਦੈਂਤ ਨੂੰ) ਮਰਦਨ ਕਰਣ ਵਾਲਾ (ਪਰਸਰਾਮ ਅਵਤਾਰ ਧਾਰੀ) ਜੋ ਅਤੀ (ਗੋਪਾਂ ਤੇ ਗੋਪੀਆਂ) ਨੂੰ ਫਲਾਨ ਦੀ ਖਾਤਰ (ਕ੍ਰਿਸਣ ਕੁਮਾਰ (ਕਾਨ੍ਹ ਕਨ੍ਹਈਆ ਸਰੂਪੀ ਅਵਤਾਰ ਬਣਿਆ) ਅਤੇ ਹੋਰ ਨਿਹਕਲੰਕੀ (ਅਵਤਾਰ ਆਏਗਾ ਜਿਸ ਦੇ) ਡੰਕੇ ਵਜਨਗੇ (ਧੌਂਸਿਆਂ ਤੇ ਚੋਬਾ ਲਗਦੇ ਹਨ) ਅਗੜ ਪਿਛੜ ਜਿਸ ਦੇ ਦਲ (ਲਸ਼ਕਰਾਂ ਦੇ ਲਸ਼ਕਰ) ਚੜ੍ਹੇ ਰਵਿੰਦ (ਚੜ੍ਹਿਆ ਕਰਨਗੇ) ਜੀ (ਮਹਾਰਾਜ !)।

[ਮਰਮ ਬੋਧਨੀ ਟੀਕਾ ਭਗਤ ਬਾਣੀ

**ਨਿਰਣੈ** : ਨੰਬਰ ਤਿੰਨ ਵਾਲੇ ਅਰਥ ਸ਼ਬਦ ਸਰੂਪਾਂ ਦੇ ਅਨੁਸਾਰ ਨਹੀਂ ਹਨ। ਵੇਖੋ 'ਚੜ੍ਹੂ ਦਲ ਰਵਿੰਦ' ਦੇ ਅਰਥ ਸੂਰਜ ਤੇ ਚੰਦਰਮਾ ਦਾ ਦਲ ਆਪ ਦੀ ਹੀ ਸੋਭਾ ਵਧਾਉਣ ਲਈ ਚੜ੍ਹਦਾ ਹੈ।

'ਚੜ੍ਹੂ' ਪਦ ਵਰਤਮਾਨ ਕਾਲ ਦਾ ਸੂਚਕ ਨਹੀਂ, ਭਵਿਖਤ ਕਾਲ ਦਾ ਲਖਾਇਕ ਹੈ। ਨਿਹਕਲੰਕੀ ਅਵਤਾਰ ਦਾ ਜੋ ਸੰਕੇਤ ਦਿਤਾ ਹੈ, ਉਹ ਭਵਿਖਤ ਕਾਲ ਨਾਲ ਸੰਬੰਧਤ ਹੈ। ਇਸ ਬਾਰੇ ਸ਼ਬਦਾਰਥ ਵਾਲੇ ਅਰਥ ਸਪਸ਼ਟ ਤੇ ਠੀਕ ਹਨ।

ਇਹ ਸਵਈਆ ਪੜ੍ਹ ਕੇ ਪਾਠਕਾਂ ਦੇ ਮਨ ਵਿਚ ਇਹ ਵੀਚਾਰ ਉਠਦਾ ਹੈ ਕਿ ਕੀ ਭਟ ਅੰਤਰਜਾਮੀ ਸਨ ਜਿਨ੍ਹਾਂ ਭਵਿਖਤ ਕਾਲ ਦੀ ਗਲ ਕੀਤੀ? ਨਹੀਂ ਇਹ ਵੀਚਾਰ ਉਸ ਸਮੇਂ ਪ੍ਰਚਲਤ ਸਨ ਕਿ ਕਲਕੀ ਅਵਤਾਰ ਫ਼ੌਜਾਂ ਲੈ ਕੇ ਚੜ੍ਹੇਗਾ, ਇਸ ਬਾਰੇ ਸ੍ਰੀ ਦਸਮ ਗ੍ਰੰਥ ਵਿਚ ਵਿਸਥਾਰ ਸਹਿਤ ਕਥਾ ਦਾ ਵਰਨਣ ਅੰਕਿਤ ਹੈ।

## ਸਾਰਥਕ ਵੀਚਾਰ

'ਗੋਬਿੰਦ' ਦੇ ਅਰਥ ਹਨ 'ਪ੍ਰਿਥਵੀ ਦੀ ਰਖਿਆ ਕਰਨ ਵਾਲਾ ਅਕਾਲ ਪੁਰਖ'। ਸਤਿਗੁਰੂ ਜੀ ਨੂੰ ਕੋਈ 'ਗੋਬਿੰਦ' ਸ਼ਬਦ ਨਾਲ ਸੰਬੋਧਨ ਕਰਦਾ ਹੈ, ਕਈ ਆਖਦੇ ਹਨ ਕਿ ਆਪ ਹੀ ਰਾਜਾ ਬਲ ਨੂੰ ਛਲਣ ਵਾਲੇ ਹਨ, ਜੋ ਬਲ-ਸਹਿਤ ਹਨ, ਉਨ੍ਹਾਂ ਨੂੰ ਮਸਲ ਦੇਣ ਵਾਲੇ, ਭਗਤੀ ਦਾ ਫਲ ਦੇਣ ਵਾਲੇ

ਰਾਜ ਕੁਮਾਰ ਕਾਨ ਦਾ ਰੂਪ ਹਨ, ਅਗੋਂ ਹੋਣ ਵਾਲੇ ਕਲਕੀ ਅਵਤਾਰ ਜਿਸ ਦਾ ਡੰਕਾ ਵਜੇਗਾ, ਅਤੇ ਉਸ ਦਾ ਗਜਦਾ ਹੋਇਆ ਦਲ ਚੜ੍ਹੇਗਾ, ਉਹ ਵੀ ਆਪ ਹਨ।

ਕਵੀ ਗਯੰਦ ਜੀ ਨੇ ਜੋ ਸਿਧਾਂਤ ਦਿਤਾ ਹੈ, ਉਹ ਬੜਾ ਸਪਸ਼ਟ ਹੈ:—

**ਨਾਮ ਸਾਰ ਹੀਏ ਧਾਰੁ,ਤਜੁ ਬਿਕਾਰ ਮਨ ਗਯੰਦ ॥**

ਭਾਵ ਹੇ ਗਯੰਦ ਦੇ ਮਨ ! ਵਿਕਾਰਾਂ ਨੂੰ ਛਡ ਕੇ ਪਰਮੇਸ਼ਰ ਦਾ ਸ੍ਰੇਸ਼ਟ ਨਾਮ ਜਪ, ਸਤਿਗੁਰੂ ਗੋਬਿੰਦ ਸਦਾ ਤੇਰੇ ਨਾਲ ਹੈ। ਸ਼ਬਦ ਹਜ਼ਾਰੇ ਪਾ. ੧੦ ਵਿਚ ਵੀ ਇਹੋ ਸੇਧ ਬਖਸ਼ੀ ਗਈ ਹੈ :—

**ਪ੍ਰਾਨੀ, ਪਰਮ ਪੁਰਖ ਪਗ ਲਾਗੋ॥**

**ਸੋਵਤ ਕਹਾ ਮੋਹ ਨਿੰਦ੍ਰਾ ਮਹਿ, ਕਬਹੂੰ ਸੁਚਿਤ ਹ੍ਵੈ ਜਾਗੋ॥**

ਕਈ ਭੋਲੇ ਭਾਲੇ ਕੀਰਤਨੀਏ 'ਸਤਿਗੁਰੂ ਸਤਿਗੁਰੂ ਸਤਿਗੁਰੂ ਗੋਬਿੰਦ ਜੀਉ' ਦੀ ਧਾਰਨਾ ਲਾ ਕੇ ਬੜੇ ਜੋਸ਼ ਵਿਚ ਆ ਕੇ 'ਧੰਨ ਗੁਰੂ ਗੋਬਿੰਦ ਸਿੰਘ ਸਾਹਿਬ' ਦੀ ਧੁਨੀ ਅਲਾਪਣ ਲਗ ਪੈਂਦੇ ਹਨ, ਜਿਸ ਦਾ ਇਸ ਛੰਦ ਦੀ ਅਰਥਾਵਲੀ ਨਾਲ ਕੋਈ ਸਬੰਧ ਨਹੀਂ ਹੈ।

**ਸਿਰੀ ਗੁਰੂ, ਸਿਰੀ ਗੁਰੂ, ਸਿਰੀ ਗੁਰੂ ਸਤਿ ਜੀਉ ॥ ਗੁਰ ਕਹਿਆ ਮਾਨੁ, ਨਿਜ ਨਿਧਾਨੁ, ਸਚੁ ਜਾਨੁ ਮੰਤ੍ਰੁ ਇਹੈ, ਨਿਸਿ ਬਾਸੁਰ ਹੋਇ ਕਲ੍ਯ੍ਯਾਨੁ, ਲਹਹਿ ਪਰਮ ਗਤਿ ਜੀਉ ॥ ਕਾਮੁ ਕ੍ਰੋਧੁ ਲੋਭੁ ਮੋਹੁ, ਜਣ ਜਣ ਸਿਉ ਛਾਡੁ ਧੋਹੁ, ਹਉਮੈ ਕਾ ਫੰਧੁ ਕਾਟੁ, ਸਾਧਸੰਗਿ ਰਤਿ ਜੀਉ ॥ ਦੇਹ ਗੇਹੁ ਤ੍ਰਿਅ ਸਨੇਹੁ, ਚਿਤ ਬਿਲਾਸੁ, ਜਗਤ ਏਹੁ, ਚਰਨ ਕਮਲ ਸਦਾ ਸੇਉ, ਦ੍ਰਿੜਤਾ ਕਰੁ ਮਤਿ ਜੀਉ ॥ ਨਾਮੁ ਸਾਰੁ, ਹੀਏ ਧਾਰੁ, ਤਜੁ ਬਿਕਾਰੁ, ਮਨ ਗਯੰਦ, ਸਿਰੀ ਗੁਰੂ, ਸਿਰੀ ਗੁਰੂ, ਸਿਰੀ ਗੁਰੂ ਸਤਿ ਜੀਉ ॥ ੫ ॥ ੧੦ ॥**

**ਪਦ ਅਰਥ:** ਸਤਿ=ਸਦਾ ਥਿਰ ਰਹਿਣ ਵਾਲਾ। ਮਾਨੁ=ਮੰਨ। ਨਿਜ=ਆਪਣਾ। ਨਿਧਾਨੁ=ਖਜ਼ਾਨਾ। ਸਚੁ ਜਾਣ=ਸਚ (ਸਹੀ) ਸਮਝ। ਨਿਸਿ=ਰਾਤ। ਬਾਸੁਰ=ਦਿਨ। ਕਲ੍ਯ੍ਯਾਨੁ=ਸੁਖ। ਲਹਹਿ=ਪ੍ਰਾਪਤ ਕਰ ਲਵੇਂਗਾ। ਪਰਮ ਗਤਿ=ਪਰਮ ਗਤੀ, ਮੁਕਤੀ। ਜਣ ਜਣ ਸਿਉ=ਜਣੇ ਖਣੇ ਨਾਲ। ਛਾਡੁ ਧੋਹੁ=ਧੋਖਾ ਕਰਨਾ ਛਡ ਦੇ। ਫੰਧੁ=ਫਾਹੀ। ਰਤਿ=ਪਿਆਰ ਪਾ। ਦੇਹ=ਸਰੀਰ। ਗੇਹੁ=ਘਰ। ਤ੍ਰਿਅ ਸਨੇਹੁ=ਇਸਤ੍ਰੀ ਦਾ ਪਿਆਰ। ਚਿਤ ਬਿਲਾਸ=ਦਿਲ ਦਾ ਪਰਚਾਵਾ, ਮਨ ਦੀ ਖੇਡ। ਸੇਉ=ਸਿਮਰ। ਦ੍ਰਿੜਤਾ ਕਰ ਮਤਿ ਜੀਉ (ਆਪਣੀ) ਮਤ ਵਿਚ (ਇਹ ਗਲ) ਦ੍ਰਿੜ ਕਰ। ਸਾਰੁ=ਸ੍ਰੇਸ਼ਟ। ਹੀਏ ਧਾਰੁ=ਹਿਰਦੇ ਵਿਚ ਧਾਰਨ ਕਰ। ਤਜੁ ਬਿਕਾਰ=ਵਿਸ਼ੇ (ਵਿਕਾਰ) ਛਡ ਦੇ। ਮਨ=ਹੇ ਮਨ!। ਗਯੰਦ=ਕਵੀ (ਆਖਦਾ ਹੈ)। ਸਤਿ=ਸਦਾ ਥਿਰ ਰਹਿਣ ਵਾਲਾ।

**ਅਰਥ:** (ਹੇ ਭਾਈ!) ਸਿਰੀ ਗੁਰੂ, ਸਿਰੀ ਗੁਰੂ, ਸਿਰੀ ਗੁਰੂ (ਰਾਮਦਾਸ ਜੀ ਤਿੰਨਾਂ ਕਾਲਾਂ ਵਿੱਚ)

ਸਦਾ ਥਿਰ ਰਹਿਣ ਵਾਲੇ ਹਨ। (ਇਸ ਲਈ ਤੂੰ) ਸਤਿਗੁਰੂ ਦਾ ਕਹਿਆ (ਹੋਇਆ ਬਚਨ) ਮੰਨ, (ਇਹ ਅਸਲੀ ਤੇਰਾ) ਆਪਣਾ ਖਜ਼ਾਨਾ ਹੈ (ਇਸ) ਮੰਤ੍ਰ ਨੂੰ ਸਚ ਜਾਣ, ਰਾਤ ਦਿਨ (ਜਪੀ ਚਲ, ਤੈਨੂੰ) ਸੁਖ ਹੋਵੇਗਾ, (ਅਤੇ ਅਗੇ ਲਈ, ਉਚੀ ਆਤਮਿਕ ਅਵਸਥਾ ਅਥਵਾ ਬੰਧਨਾ ਤੋਂ) ਮੁਕਤੀ ਪਾ ਲਵੇਂਗਾ। ਕਾਮ, ਕ੍ਰੋਧ, ਲੋਭ, ਮੋਹ ਅਤੇ ਜਣੇ ਖਣੇ ਨਾਲ ਧੋਖਾ ਕਰਨਾ ਛਡ ਦੇ, ਹਉਮੈ ਦੀ ਫਾਹੀ ਕੱਟ ਕੇ ਸਾਧ ਸੰਗਤ ਵਿਚ ਪਿਆਰ ਪਾ। ਸਰੀਰ, ਘਰ ਇਸਤ੍ਰੀ ਦਾ ਪਿਆਰ ਆਦਿ ਇਹ (ਸਭ ਕੁਝ) ਦਿਲ ਦਾ ਪਰਚਾਵਾ ਹੈ (ਤੂੰ ਇਸ ਨੂੰ ਛਡ ਕੇ) ਗੁਰੂ ਦੇ ਪਵਿਤਰ ਚਰਨਾ ਦੀ ਸਦਾ ਸੇਵਾ ਕਰ, ਆਪਣੀ ਮਤ ਵਿਚ (ਇਹ ਭਾਵਨਾ) ਦ੍ਰਿੜ ਕਰ। ਗਯੰਦ (ਭਟ ਆਖਦਾ ਹੈ ਕਿ) ਹੇ ਮਨ! (ਤੂੰ ਸਤਿਗੁਰੂ ਦਾ) ਸ੍ਰੇਸ਼ਟ ਨਾਮ (ਆਪਣੇ) ਹਿਰਦੇ ਵਿਚ ਧਾਰਨ ਕਰ, ਵਿਸ਼ੇ-ਵਿਕਾਰ ਛਡ ਦੇ (ਇਹੋ ਹੀ ਗਲ ਪਕੀ ਕਰ ਕਿ) ਸਿਰੀ ਗੁਰੂ, ਸਿਰੀ ਗੁਰੂ, ਥਿਰ ਰੂਪ ਗੋਬਿੰਦ (ਪਰਮਾਤਮਾ) ਦਾ ਰੂਪ ਹੈ (ਅਤੇ) ਸਦਾ ਥਿਰ ਰਹਿਣ ਵਾਲਾ ਹੈ।੫।੧੦।

## ਸਾਰਥਕ ਵੀਚਾਰ

ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਸਦੀਵੀ ਸੋਭਾ ਵਾਲੇ ਸ਼੍ਰੋਮਣੀ ਅਵਤਾਰ ਹਨ। ਤਿੰਨ ਵਾਰੀ 'ਸਤਿਗੁਰੂ' ਅਤੇ ਤਿੰਨ ਵਾਰੀ 'ਸਿਰੀ ਗੁਰੂ' ਸ਼ਬਦ ਵਰਤਣ ਦਾ ਪ੍ਰਯੋਜਨ ਇਹ ਪ੍ਰਗਟ ਕਰਦਾ ਹੈ ਕਿ ਗੁਰੂ ਸਾਹਿਬ ਜੀ ਦੀ ਉਸਤਤਿ ਕੇਵਲ ਕਥਨੀ ਮਾਤਰ ਨਹੀਂ, ਤਿੰਨਾਂ ਕਾਲਾਂ ਵਿਚ 'ਸਚੋ ਸਚੁ' ਹੈ। ਸੋ ਜੀਵਨ ਦੀ ਸਫਲਤਾ ਲਈ ਕਾਮ, ਕ੍ਰੋਧ ਲੋਭ, ਮੋਹ ਅਤੇ ਮਨੁੱਖ ਨੂੰ ਦੂਜਿਆਂ ਨਾਲ ਲੋਹ ਕਰਨ ਵਾਲੀ ਭੈੜੀ ਵਾਦੀ ਛਡ ਦੇਣਾ ਚਾਹੀਦੀ ਹੈ।

ਇਹ ਜਗਤ ਤਾਂ ਵਾਹਿਗੁਰੂ ਜੀ ਦੀ ਲੀਲ੍ਹਾ ਹੈ, ਇਸ ਤੋਂ ਨਿਰਲੇਪ ਹੋ ਕੇ ਸਤਿਗੁਰੂ ਜੀ ਦੇ ਚਰਨ ਕਮਲਾਂ ਨਾਲ ਨੇਹੁ ਲਾਉਣਾ ਹੈ, ਇਸ ਸੁਮਤਿ ਨੂੰ ਦ੍ਰਿੜ ਕਰਨਾ ਹੈ। 'ਸਾਧ ਸੰਗਿ ਰਤਿ ਜੀਉ' ਵਾਲਾ ਉਪਦੇਸ਼ ਪਲੇ ਬੰਨ੍ਹਣਾ ਹੈ। ਪਰਮਾਰਥੀ ਜੀਵ ਇਸ ਸੰਸਾਰ ਵਿਚ ਸਿਮਰਨ ਤੇ ਸਤਿਸੰਗ ਦੇ ਆਸਰੇ ਸਹਿਜੇ ਹੀ ਸਾਈਂ ਦੇ ਦਰ ਤੇ ਜਾ ਅਪੜਦਾ ਹੈ।

ਨਾਮ ਹੀ ਇਕ ਸਾਰ ਪਦਾਰਥ ਹੈ। ਇਸ ਤੋਂ ਬਿਨਾਂ ਸਭ ਕੁਝ ਬਿਕਾਰ ਹੀ ਬਿਕਾਰ ਹੈ। ਸਤਿਗੁਰੂ ਜਾਂ 'ਸਿਰੀ ਗੁਰੂ' ਜੀ ਵਾਲੀ ਸ਼ਬਦਾਵਲੀ ਦਾ ਨਿਰੰਤਰ ਪ੍ਰਯੋਗ 'ਵਾਹਿਗੁਰੂ' ਜੀ ਦਾ ਹੀ ਲਖਾਇਕ ਹੈ।

**ਸੇਵਕ ਕੈ ਭਰਪੂਰ, ਜੁਗੁ ਜੁਗੁ, ਵਾਹਗੁਰੂ ਤੇਰਾ ਸਭੁ ਸਦਕਾ ॥ ਨਿਰੰਕਾਰੁ ਪ੍ਰਭੁ ਸਦਾ ਸਲਾਮਤਿ, ਕਹਿ ਨ ਸਕੈ ਕੋਊ ਤੂ ਕਦ ਕਾ ॥ ਬ੍ਰਹਮਾ ਬਿਸਨੁ ਸਿਰੇ ਤੈ ਅਗਨਤ, ਤਿਨ ਕਉ ਮੋਹੁ ਭਯਾ ਮਨ ਮਦ ਕਾ ॥ ਚਵਰਾਸੀਹ ਲਖ ਜੋਨਿ ਉਪਾਈ, ਰਿਜਕ ਦੀਆ ਸਭ ਹੂ ਕਉ ਤਦ ਕਾ ॥ ਸੇਵਕ ਕੈ ਭਰਪੂਰ, ਜੁਗੁ ਜੁਗੁ, ਵਾਹਿਗੁਰੂ ਤੇਰਾ ਸਭੁ ਸਦਕਾ ॥ ੧ ॥ ੧੧ ॥**

**ਪਦ ਅਰਥ** : ਸੇਵਕ ਕੈ=ਸੇਵਕਾਂ ਦੇ (ਹਿਰਦੇ ਵਿਚ)। ਭਰਪੂਰ=ਭਰਿਆ ਹੋਇਆ ਭਾਵ ਵਿਆਪਕ ਰੂਪ ਵਿਚ ਵਰਤ ਰਿਹਾ ਹੈ। ਜੁਗੁ ਜੁਗੁ=ਹਰੇਕ ਜੁਗ ਤੋਂ ਭਾਵ ਸਦਾ ਹੀ। ਵਾਹ ਗੁਰੂ=ਹੇ ਗੁਰੂ ਤੂੰ ਧੰਨ ਹੈਂ। ਸਦਕਾ=ਪਰਤਾਪ, ਬਰਕਤਿ। ਸਲਾਮਤਿ=ਕਾਇਮ। ਕਦ ਕਾ=ਕਦੋਂ ਦਾ?। ਸਿਰੇ ਤੈ=ਤੂੰ ਹੀ ਸਿਰਜੇ ਪੈਦਾ ਕੀਤੇ ਹਨ (ਤੈਂ ਨੂੰ ਤੇ ਪੜ੍ਹਨਾ ਅਸ਼ੁੱਧ ਹੈ)। ਅਗਨਤ=(ਅ-ਗਨਤ ਸ਼ੁੱਧ ਉਚਾਰਨ ਹੈ) ਅਣਗਿਣਤ। ਮਨ ਮਦ ਕਾ=ਮਨ ਦੇ ਅਹੰਕਾਰ ਦਾ। ਉਪਾਈ=ਪੈਦਾ ਕੀਤੀ। ਰਿਜਕ=ਧਨ-ਪਦਾਰਥ ਆਦਿ। ਤਦ ਕਾ=ਤਦੋਂ ਦਾ।

**ਅਰਥ** : ਹੇ ਅਸਚਰਜ ਸਰੂਪ ਗੁਰੂ ! ਜੁਗਾਂ ਜੁਗਾਂ ਤੋਂ (ਤੇਰੇ) ਸੇਵਕਾਂ ਦੇ (ਸਾਰੇ ਭੰਡਾਰ) ਭਰੇ ਹੋਏ ਹਨ, ਇਹ ਸਭ ਤੇਰਾ ਹੀ ਸਦਕਾ (ਪਰਤਾਪ) ਹੈ। ਹੇ ਨਿਰੰਕਾਰ ਪ੍ਰਭੂ ਤੂੰ ਸਦਾ ਕਾਇਮ (ਥਿਰ ਰਹਿਣ ਵਾਲਾ) ਹੈਂ (ਇਹ ਗਲ) ਕੋਈ ਨਹੀਂ ਆਖ ਸਕਦਾ ਕਿ ਤੂੰ ਕਦੋਂ ਦਾ (ਪ੍ਰਗਟ ਹੋਇਆ ਹੈਂ)। (ਹੇ ਵਾਹਿਗੁਰੂ!) ਤੂੰ ਅਣਗਿਣਤ ਬ੍ਰਹਮਾ ਤੇ ਵਿਸ਼ਨੂੰ ਪੈਦਾ ਕੀਤੇ ਹਨ (ਪਰ) ਉਹਨਾਂ ਨੂੰ ਆਪਣੇ ਮਨ ਦੇ ਅਹੰਕਾਰ ਦਾ ਮੋਹ ਹੋ ਗਿਆ ਹੈ (ਕਿ ਓਹੀ ਸ੍ਰਿਸ਼ਟੀ ਦੇ ਸਾਜਨਹਾਰ ਤੇ ਪਾਲਨਹਾਰ ਹਨ)।

(ਹੇ ਵਾਹਿਗੁਰੂ! ਤੂੰ) ਚੌਰਾਸੀ ਲਖ ਜੂਨ ਪੈਦਾ ਕੀਤੀ, ਅਤੇ ਸਾਰਿਆਂ ਨੂੰ ਓਦੋਂ ਦਾ ਰਿਜ਼ਕ (ਖਾਣ ਪੀਣ ਲਈ ਪਦਾਰਥ ਆਦਿ) ਦਿਤਾ ਹੋਇਆ ਹੈ। ਹੇ (ਗੁਰੂ-ਵਾਹਿਗੁਰੂ! ਤੂੰ ਆਪਣੇ) ਸੇਵਕਾਂ ਦੇ (ਹਿਰਦਿਆਂ) ਵਿਚ ਜੁਗ ਜੁਗਾਂ ਤੋਂ ਭਰਪੂਰ (ਭਾਵ ਵਸਿਆ ਹੋਇਆ ਹੈਂ ਅਤੇ ਉਨ੍ਹਾਂ ਦੇ ਸਾਰੇ ਭੰਡਾਰ ਭਰੇ ਹੋਏ ਹਨ, ਇਹ) ਸਭ ਤੇਰਾ ਹੀ ਪਰਤਾਪ ਹੈ।੧।੧੧।

## ਅਰਥ ਭੇਦ ਅਤੇ ਨਿਰਣੈ

**ਵਾਹੁ ਵਾਹੁ ਕਾ ਬਡਾ ਤਮਾਸਾ ॥**

ਵਖ ਵਖ ਅਰਥ:

੧. (ਵਾਹੁ) ਅਸਚਰਜ ਰੂਪ ਵਾਹਿਗੁਰੂ ਦਾ ਇਹ ਜਗਤ ਤਮਾਸ਼ਾ ਭੀ ਬਡਾ ਅਸਚਰਜ ਰੂਪ ਹੈ। [ਸ਼ਬਦਾਰਥ

੨. ਬਰਕਤਿ ਵਾਲੇ ਗੁਰੂ (ਰਾਮਦਾਸ) ਦਾ (ਸੰਸਾਰ ਰੂਪ ਇਹ) ਵੱਡਾ ਖੇਲ ਹੋ ਰਿਹਾ ਹੈ। [ਦਰਪਣ

੩. ਵਾਹਿਗੁਰੂ ਜੀ ਦਾ (ਰਚਿਆ ਹੋਇਆ ਜਗਤ ਰੂਪੀ) ਤਮਾਸ਼ਾ ਬੜਾ ਹੀ ਅਸਚਰਜ ਹੈ। [ਸੰ.ਸ. ਅਤੇ ਭਾ.ਸ. ਰਣਧੀਰ ਸਿੰਘ ਜੀ

**ਨਿਰਣੈ:** ਉਪਰੋਕਤ ਨੰਬਰ ੧ ਤੇ ੩ ਵਾਲੇ ਅਰਥ ਸ਼ਬਦਾਵਲੀ ਅਨੁਸਾਰ ਹਨ। ਨੰਬਰ ੨ ਵਿੱਚ ਗੁਰੂ ਰਾਮਦਾਸ ਜੀ ਦਾ ਸੰਸਾਰ ਰੂਪ ਇਹ ਵਡਾ ਖੇਲ ਹੋ ਰਿਹਾ ਹੈ, ਅਰਥ ਠੀਕ ਨਹੀਂ ਹਨ। ਸ੍ਰਿਸ਼ਟੀ ਦਾ ਕਰਤਾ ਧਰਤਾ ਕੇਵਲ ਵਾਹਿਗੁਰੂ ਆਪਿ ਹੈ।

## ਸਾਰਥਕ ਵੀਚਾਰ

ਗੁਰੂ-ਵਾਹਿਗੁਰੂ ਜੀ ਦੇ ਸਨਮੁਖ ਹੋ ਕੇ ਕਵੀ ਜੀ ਇਉਂ ਵਡਿਆਈ ਕਰ ਰਹੇ ਹਨ ਕਿ ਹੇ

ਵਾਹਿਗੁਰੂ ਅਕਾਲ ਪੁਰਖ ਜੀਓ! ਤੁਸੀਂ ਹਰੇਕ ਜੁਗ ਵਿਚ ਆਪਣੇ ਸਿਖਾਂ ਸੇਵਕਾਂ ਦੇ ਖ਼ਜ਼ਾਨੇ ਥਿਰ ਨਾਮ ਪਦਾਰਥ ਨਾਲ ਭਰਦੇ ਰਹੇ ਹੋ। ਭਾਵ ਇਹ ਆਪ ਜੀ ਦਾ ਆਦਿ ਤੋਂ ਬਿਰਦ ਰਹਿਆ ਹੈ। ਸੇਵਕਾਂ ਨੂੰ ਜੋ ਕੁਝ ਪ੍ਰਾਪਤ ਹੋਇਆ ਹੈ, ਉਹ ਆਪ ਜੀ ਦੀ ਮਿਹਰ ਸਦਕਾ ਹੀ ਮਿਲਿਆ ਹੈ। ਹੇ ਨਿਰੰਕਾਰ ਪ੍ਰਭੂ ਜੀ! ਤੁਸੀਂ ਆਦਿ ਤੋਂ ਹੀ, ਜੁਗਾਂ ਜੁਗਾਂ ਤੋਂ ਅਟੱਲ ਚਲੇ ਆ ਰਹੇ ਹੋ, ਤੁਹਾਡੀ ਮੁਢਲੀ ਹੋਂਦ ਬਾਰੇ ਕੋਈ ਵਡੇ ਤੋਂ ਵੱਡਾ ਵਿਅਕਤੀ ਵੀ ਪੇਸ਼ਨਗੋਈ ਨਹੀਂ ਕਰ ਸਕਦਾ ਕਿ ਤੁਸਾਂ ਕਦੋਂ ਨਿਰਗੁਣ ਸਰੂਪ ਧਾਰਿਆ ਅਤੇ ਕਦੋਂ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਆਏ? ਇਸ ਵਾਸਤੇ ਗੁਰੂ ਨਾਨਕ ਦੇਵ ਜੀ ਨੇ 'ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥' ਦਾ ਸੰਕੇਤ ਦੇ ਕੇ ਨਿਰਣਾ ਹੀ ਕਰ ਦਿੱਤਾ ਹੈ। ਗੁਰਬਾਣੀ ਵਿਚ ''ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ, ਸਦਾ ਸਦਾ ਸਤੇ'' ਦਾ ਵਰਨਣ ਭੀ ਉਪ੍ਰੋਕਤ ਸਲੋਕ ਦੇ ਆਧਾਰ ਤੇ ਹੀ ਹੈ।

'ਸਿਧ ਗੋਸਟਿ' ਵਿਚ ਜੰਗਤ ਦੀ ਉਤਪਤੀ ਬਾਰੇ ਪ੍ਰਸ਼ਨੋਤਰੀ ਪੜ੍ਹਿਆਂ ਜਗਿਆਸੂ ਨੂੰ ਗੁਰਮਤਿ ਬਾਰੇ ਚੰਗੀ ਸੂਝ ਬੂਝ ਪ੍ਰਾਪਤ ਹੋ ਜਾਂਦੀ ਹੈ।

ਵਡੀ ਗਲ ਹੈ ਕਿ ਅਕਾਰ ਵਾਲਾ ਜੀਵ ਨਿਰ-ਆਕਾਰ ਦੀ ਹੋਂਦ ਬਾਰੇ ਕੀ ਦਸ ਸਕਦਾ ਹੈ? ਯਾਦ ਰਖੋ ਕਿ ਬ੍ਰਹਮਾ, ਸ਼ਿਵ ਜੀ, ਬਿਸ਼ਨੂੰ, ਇਹ ਸਾਰੇ ਅਕਾਰਧਾਰੀ ਹਨ। ਰਾਮ ਚੰਦਰ, ਕ੍ਰਿਸ਼ਨ, ਬਲ, ਨਰਸਿੰਘ ਮਛ ਕਛ ਵੈਰਾਹ, ਨਿਹਕਲੰਕ ਆਦਿ ਅਵਤਾਰ ਕਰਤਾਰ ਦੇ ਕੀਤੇ ਹੋਏ ਹਨ। ਇਹ ਵਿਸ਼ਨੂੰ ਆਦਿ ਅਵਤਾਰ ਨਿਰੰਕਾਰ ਨਹੀਂ ਹਨ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਜਪੁ ਬਾਣੀ ਵਿਚ 'ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ॥' ਉਚਾਰ ਕੇ ਸਾਰਾ ਭੁਲੇਖਾ ਦੂਰ ਕਰ ਦਿਤਾ ਹੈ। ਸੋ ਚਉਰਾਸੀ ਲਖ ਜੂਨਾਂ ਨੂੰ ਪੈਦਾ ਕਰਨ ਵਾਲਾ ਤੇ ਰੋਜ਼ੀ ਪਹੁੰਚਾਣ ਵਾਲਾ ਕੋਈ ਦੇਵਤਾ ਨਹੀਂ, ਕੇਵਲ ਕਰਤਾ ਪੁਰਖ ਜੀ ਆਪ ਹਨ। ਇਹ ਰਿਜ਼ਕ ਹੁਣ ਹੀ ਨਹੀਂ ਦਿਤਾ, ਜਦੋਂ ਚਉਰਾਸੀ ਲਖ ਜੂਨ ਹੋਂਦ ਵਿਚ ਲਿਆਂਦੀ ਓਦੋਂ ਤੋਂ ਹੀ 'ਜੋ ਕਿਛੁ ਪਾਇਆ ਸੁ ਏਕਾ ਵਾਰ' ਵਾਲੀ ਵਰਤਾਈ ਖੇਡ ਚਲ ਰਹੀ ਹੈ।

**ਵਾਹੁ ਵਾਹੁ ਕਾ ਬਡਾ ਤਮਾਸਾ ॥ ਆਪੇ ਹਸੈ ਆਪਿ ਹੀ ਚਿਤਵੈ, ਆਪੇ ਚੰਦੁ ਸੂਰੁ ਪਰਗਾਸਾ ॥ ਆਪੇ ਜਲੁ ਆਪੇ ਥਲੁ ਥੰਮ੍ਹਨੁ, ਆਪੇ ਕੀਆ ਘਟਿ ਘਟਿ ਬਾਸਾ ॥ ਆਪੇ ਨਰੁ ਆਪੇ ਫੁਨਿ ਨਾਰੀ, ਆਪੇ ਸਾਰਿ ਆਪ ਹੀ ਪਾਸਾ ॥ ਗੁਰਮੁਖਿ ਸੰਗਤਿ ਸਭੈ ਬਿਚਾਰਹੁ, ਵਾਹੁ ਵਾਹੁ ਕਾ ਬਡਾ ਤਮਾਸਾ ॥ ੨ ॥ ੧੨ ॥**

**ਪਦ ਅਰਥ:** ਤਮਾਸਾ=ਕੌਤਕ। ਚਿਤਵੈ=ਵਿਚਾਰਦਾ ਹੈ। ਸੂਰੁ=ਸੂਰਜ। ਥਲ=ਧਰਤੀ। ਥੰਮਨ=ਥੰਮ (ਭਾਵ ਆਸਰਾ ਰੂਪ)। ਬਾਸਾ=ਨਿਵਾਸ। ਨਰੁ=ਮਨੁਖ। ਨਾਰੀ=ਇਸਤਰੀ। ਸਾਰਿ=ਨਰਦ। ਪਾਸਾ=ਚੌਪੜ।

**ਅਰਥ:** (ਇਸ ਗੌਰਵਮਈ ਜਗਤ ਰਚਨਾ ਵਿੱਚ) ਵਾਹੁ ਵਾਹੁ (ਵਾਹਿਗੁਰੂ ਵਾਹਿਗੁਰੂ ਉਚਾਰਨ ਦਾ ਇਕ ਅਸਚਰਜ ਤਮਾਸ਼ਾ) ਕੌਤਕ ਹੈ। (ਉਹ ਇਹ ਹੈ ਕਿ ਵਾਹਿਗੁਰੂ) ਆਪ ਹੀ ਹਸਦਾ ਹੈ, ਆਪ

ਹੀ ਚਿਤਵਦਾ (ਵੀਚਾਰਦਾ) ਹੈ, ਆਪ ਹੀ ਚੰਨ ਤੇ ਸੂਰਜ ਦਾ ਪ੍ਰਕਾਸ਼-ਕਰਤਾ ਹੈ। ਆਪ ਹੀ ਜਲ ਰੂਪ ਹੈ, ਆਪ ਹੀ ਧਰਤੀ ਰੂਪ ਹੈ, ਆਪ ਹੀ ਥੰਮ (ਆਸਰਾ ਰੂਪ) ਹੈ, ਆਪ ਨੇ ਹੀ ਹਰੇਕ ਹਿਰਦੇ ਵਿਚ ਵਾਸਾ ਕੀਤਾ ਹੋਇਆ ਹੈ। ਆਪ ਹੀ ਮਨੁੱਖ ਹੈ, ਫਿਰ ਆਪ ਹੀ ਇਸਤ੍ਰੀ ਹੈ, ਆਪ ਹੀ (ਜੀਵ ਰੂਪੀ) ਨਰਦ ਹੈ (ਅਤੇ) ਆਪ ਹੀ (ਤ੍ਰੈਗੁਣੀ ਜਗਤ ਰੂਪ) ਚੌਪੜ ਹੈ। ਹੇ ਗੁਰਮੁਖ ਜੀਓ! ਸਤਿ ਸੰਗਤ ਰਾਹੀਂ ਸਾਰੇ ਵਿਚਾਰ ਕਰੋ, ਵਾਹਿਗੁਰੂ, ਵਾਹਿਗੁਰੂ (ਉਚਾਰਨ ਕਰਨ) ਦਾ (ਇਕ ਅਸਚਰਜ ਤਮਾਸ਼ਾ) ਕੌਤਕ ਹੈ।੨।੧੨।

## ਸਾਰਥਕ ਵੀਚਾਰ

ਵਾਹਿਗੁਰੂ ਆਪ ਅਸਚਰਜ ਰੂਪ ਹੈ ਅਤੇ ਵਾਹਿਗੁਰੂ ਜੀ ਦਾ ਜਗਤ ਰੂਪੀ ਖੇਲ ਇਕ ਅਦਭੁਤ ਤਮਾਸ਼ਾ ਹੈ। ਇਸ ਤਮਾਸ਼ੇ ਦੀ ਗੌਰਵਤਾ ਇਹ ਹੈ ਕਿ ਇਕ ਪਾਸੇ ਆਪ ਹੀ ਤਮਾਸ਼ੇ ਦੀ ਰੂਪ ਰੇਖਾ ਚਿਤਰ ਹੈ ਅਤੇ ਦੂਜੇ ਪਾਸ ਆਪ ਹੀ ਆਪਣੀ ਇਸ ਕਲਾ ਨੂੰ ਵੇਖ ਰਿਹਾ ਹੈ ਆਪ ਹੀ ਚੰਦਰਮਾ ਤੇ ਸੂਰਜ ਨੂੰ ਪ੍ਰਕਾਸ਼ਵਾਨ ਕਰ ਰਿਹਾ ਹੈ। ਜਲ ਵੀ ਆਪ ਹੈ ਤੇ ਉਸ ਜਲ ਨੂੰ ਥੰਮਣ ਵਾਲਾ ਧਰਤੀ ਰੂਪ ਵੀ ਆਪ ਹੀ ਬਣਿਆ ਹੋਇਆ ਹੈ। ਫਿਰ ਤੱਤਾਂ ਦੇ ਮੇਲ ਤੋਂ ਜੀਵ ਪੈਦਾ ਕਰਕੇ ਆਪ ਹੀ ਸਾਰੇ ਸਰੀਰਾਂ ਵਿਚ ਸਮਾਇਆ ਹੋਇਆ ਹੈ। ਨਰ ਤੇ ਨਾਰੀ ਦੇ ਚੇਸ਼ਟਾ ਰੂਪ ਵਿਚ ਵੀ ਆਪ ਹੀ ਵਿਚਰ ਰਿਹਾ ਹੈ। ਸੰਸਾਰ ਦੀ ਇਸ ਬਾਜ਼ੀ ਵਿਚ ਜੀਵ ਰੂਪੀ ਨਰਦਾਂ ਵੀ ਆਪ ਹੈ ਅਤੇ ਆਪੇ ਹੀ ਤ੍ਰੈਗੁਣੀ ਰੂਪ ਚੌਪੜ ਹੈ। ਅੰਤ ਵਿਚ ਕਵੀ ਜੀ ਸਾਧ ਸੰਗਤ ਨੂੰ ਸੰਬੋਧਨ ਕਰਦੇ ਹੋਏ ਆਖਦੇ ਹਨ, ਹੇ ਗੁਰਮੁਖੋ! ਸਾਧ ਸੰਗਤ ਵਿਚ ਮਿਲ ਬੈਠ ਕੇ ਤੁਸੀਂ ਆਪ ਵੀਚਾਰੋ ਕਿ ਇਹ ਰਚਨਾ ਵਾਹਿਗੁਰੂ ਜੀ ਦਾ ਕਿਤਨਾ ਅਜਬ ਤਮਾਸ਼ਾ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਵੀ ਅਕਾਲ ਉਸਤਤਿ ਰਬੀ-ਖੇਲ ਨੂੰ ਆਪਣੇ ਅਨੁਭਵ ਦੁਆਰਾ ਇਉਂ ਨਿਰੂਪਣ ਕੀਤਾ ਹੈ:--

**ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸਿਵਜੂ ਅਵਤਰਾ॥**
**ਕਾਲ ਪਾਇ ਕਰਿ ਬਿਸਨ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥**

ਗੁਰਬਾਣੀ ਵਿਚੋਂ ਇਸ ਬਾਰੇ ਹੋਰ ਕਈ ਪ੍ਰਮਾਣ ਉਪਲਬਧ ਹਨ:

੧) **ਜੀਅ ਜੰਤ ਸਭਿ ਤੇਰਾ ਖੇਲੁ ॥** [ਪੰਨਾ ੧੧

੨) **ਹਰਿ ਸਰੁ ਸਾਗਰੁ ਹਰਿ ਹੈ ਆਪੇ, ਇਹੁ ਜਗੁ ਹੈ ਸਭੁ ਖੇਲ ਖੇਲਈਆ ॥**
**ਜਿਉ ਜਲ ਤਰੰਗ ਜਲੁ ਜਲਹਿ ਸਮਾਵਹਿ, ਨਾਨਕ ਆਪੇ ਆਪਿ ਰਮਈਆ ॥**
[ਪੰਨਾ ੬੩੫

**ਕੀਆ ਖੇਲੁ ਬਡ ਮੇਲੁ ਤਮਾਸਾ, ਵਾਹਿਗੁਰੂ ! ਤੇਰੀ ਸਭ ਰਚਨਾ ॥ ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ, ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ ॥ ਮਾਨਹਿ**

**ਬ੍ਰਹਮਾਦਿਕ ਰੁਦ੍ਰਾਦਿਕ, ਕਾਲ ਕਾ ਕਾਲੁ ਨਿਰੰਜਨ ਜਚਨਾ ॥ ਗੁਰ ਪ੍ਰਸਾਦਿ ਪਾਈਐ ਪਰਮਾਰਥੁ, ਸਤਸੰਗਤਿ ਸੇਤੀ ਮਨੁ ਖਚਨਾ ॥ ਕੀਆ ਖੇਲੁ ਬਡ ਮੇਲੁ ਤਮਾਸਾ, ਵਾਹਗੁਰੂ ! ਤੇਰੀ ਸਭ ਰਚਨਾ ॥ ੩ ॥ ੧੩ ॥ ੪੨ ॥**

**ਪਦ ਅਰਥ:** ਖੇਲੁ=ਖੇਡ। ਬਡ ਮੇਲੁ=(ਤੱਤਾਂ ਦਾ) ਵੱਡਾ ਮੇਲ। ਵਾਹਿਗੁਰੂ=ਹੇ ਗੁਰੂ ਵਾਹਿਗੁਰੂ!। ਰਚਨਾ=ਸ੍ਰਿਸ਼ਟੀ। ਜਲਿ=ਪਾਣੀ ਵਿਚ। ਥਲਿ=ਧਰਤੀ ਵਿਚ। ਗਗਨਿ=ਆਕਾਸ਼ ਵਿਚ। ਪਯਾਲਿ=(ਪਇਆਲ) ਪਾਤਾਲ ਵਿਚ। ਪੂਰਿ **ਰਹ੍ਯਾ** =ਵਿਆਪਕ ਹੋ ਰਿਹਾ ਹੈ। ਬਚਨਾ=ਬਚਨ, ਬੋਲ। ਮਾਨਹਿ=ਮੰਨਦੇ ਹਨ। ਬ੍ਰਹਮਾਦਿਕ=ਬ੍ਰਹਮਾ ਆਦਿ। ਰੁਦ੍ਰਾਦਿਕ=ਸ਼ਿਵ ਜੀ ਆਦਿਕ। ਕਾਲ ਕਾ ਕਾਲੁ=ਤੂੰ ਕਾਲ ਦਾ ਕਾਲ (ਕਰਨ ਵਾਲਾ) ਹੈਂ। ਨਿਰੰਜਨ=ਹੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਵਾਹਿਗੁਰੂ!। ਜਚਨਾ=(ਸਭ ਤੇਰੇ ਪਾਸ) ਜਾਚਨਾ ਕਰਦੇ ਹਨ। ਗੁਰ ਪ੍ਰਸਾਦਿ=ਗੁਰੂ ਦੀ ਕਿਰਪਾ ਨਾਲ। ਪਰਮਾਰਥ= ਜੀਵਨ ਦਾ ਉਚਾ ਆਦਰਸ਼। ਸੇਤੀ=ਨਾਲ। ਖਚਨਾ=ਜੁੜ ਜਾਂਦਾ ਹੈ।

**ਅਰਥ:** ਹੇ ਗੁਰੂ-ਵਾਹਿਗੁਰੂ ! (ਇਹ) ਸਾਰੀ ਸ੍ਰਿਸ਼ਟੀ ਤੇਰੀ (ਪੈਦਾ ਕੀਤੀ ਹੋਈ) ਹੈ, (ਤੂੰ ਹੀ ਤਤਾਂ ਦਾ) ਵਡਾ ਮੇਲ ਕੀਤਾ (ਅਤੇ ਇਹ ਜਗਤ ਦਾ) ਖੇਲ ਬਣਾਇਆ ਹੈ। ਤੂੰ ਪਾਣੀ ਵਿਚ, ਧਰਤੀ ਵਿਚ, ਆਕਾਸ਼ ਵਿਚ ਅਤੇ ਪਾਤਾਲ ਵਿਚ (ਭਾਵ ਸਭ ਥਾਵਾਂ ਤੇ) ਵਿਆਪਕ ਹੋ ਰਿਹਾ ਹੈਂ ਜਿਸ ਦੇ ਬਚਨ (ਬੋਲ) ਅੰਮ੍ਰਿਤ ਨਾਲੋਂ ਵੀ ਮਿੱਠੇ ਹਨ।

(ਹੇ ਗੁਰੂ ਵਾਹਿਗੁਰੂ! ਤੈਨੂੰ) ਬ੍ਰਹਮਾ ਤੇ ਸ਼ਿਵ ਜੀ ਆਦਿਕ (ਸਾਰੇ ਦੇਵਤੇ ਸਰਬੋਤਮ) ਮੰਨਦੇ ਹਨ, ਤੂੰ ਕਾਲ ਦਾ ਵੀ ਕਾਲ (ਕਰਨ ਵਾਲਾ) ਹੈਂ, ਮਾਇਆ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ! (ਸਾਰੇ ਲੋਕ ਲੋੜੀਂਦੇ ਪਦਾਰਥ ਤੈਥੋਂ) ਮੰਗਦੇ ਹਨ।

(ਤੱਤ ਇਹ ਹੈ ਕਿ) ਗੁਰੂ ਦੀ ਕਿਰਪਾ ਨਾਲ ਜੀਵਨ ਦਾ ਉਚਾ ਆਦਰਸ਼ ਪਾਈਦਾ ਹੈ (ਅਤੇ) ਸਤ ਸੰਗਤ ਵਿਚ ਮਨ ਖਚਿਤ ਹੁੰਦਾ ਹੈ ਭਾਵ ਜੁੜਦਾ ਹੈ। ਹੇ ਗੁਰੂ ਵਾਹਿਗੁਰੂ! (ਸਾਰੀ) ਸ੍ਰਿਸ਼ਟੀ ਤੇਰੀ (ਸਾਜੀ ਹੋਈ ਹੈ ਅਤੇ ਤੂੰ ਹੀ ਤੱਤਾਂ ਦਾ) ਵੱਡਾ ਮੇਲ ਕੀਤਾ ਹੈ (ਜਿਸ ਨਾਲ ਜਗਤ ਰੂਪੀ) ਖੇਲ ਬਣਾਇਆ ਹੈ।੩।੧੩।੪੨।

## ਸਾਰਥਕ ਵੀਚਾਰ

ਪਿਛਲੇ ਛੰਦ ਵਿਚ "ਵਾਹੁ ਵਾਹੁ ਕਾ ਬਡਾ ਤਮਾਸਾ" ਦਸਿਆ ਸੀ, ਇਥੇ ਉਸ ਤਮਾਸ਼ੇ ਦੀ ਹੋਰ ਵਿਆਖਿਆ ਇਉਂ ਕੀਤੀ ਹੈ ਕਿ ਹੇ ਵਾਹਿਗੁਰੂ ਜੀ! ਤੁਸਾਂ ਜੋ ਸ੍ਰਿਸ਼ਟੀ ਦਾ ਖੇਲ ਰਚਾਇਆ ਹੈ, ਪੰਜਾਂ ਤੱਤਾਂ ਦੇ ਵਖੋ ਵਖਰੇ ਸੁਭਾਵਾਂ ਦਾ ਵੱਡਾ ਮੇਲ ਰੂਪ ਇਕ ਅਦਭੁਤ ਤਮਾਸ਼ਾ ਬਣਾਇਆ ਹੈ। ਗੁਰਵਾਕ ਹਨ:—

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥ ਕੋਇ ਨ ਕਿਸ ਹੀ ਜੇਹਾ ਉਪਾਇਆ ॥**
**ਆਪੇ ਫਰਕੁ ਕਰੇ ਵੇਖਿ ਵਿਗਸੈ, ਸਭਿ ਰਸ ਦੇਹੀ ਮਾਹਾ ਹੇ॥** [ਪੰਨਾ ੧੦੫੬

ਹੇ ਵਾਹਿਗੁਰੂ! ਤੂੰ ਪਾਣੀ, ਧਰਤੀ, ਅਸਮਾਨ ਅਤੇ ਪਤਾਲ ਵਿਚ ਵਿਆਪਕ ਹੋ ਰਿਹਾ ਭਾਵ ਏਕ ਤੋਂ ਅਨੇਕ ਰੂਪ ਵਿਚ ਪਸਰਿਆ ਹੋਇਆ ਹੈਂ, ਇਹ ਤੇਰਾ ਇਕ ਅਸਚਰਜ ਤਮਾਸ਼ਾ ਹੈ। ਸਤਿਗੁਰੂ ਜੀ ਦਾ ਵੀ ਫੁਰਮਾਨ ਹੈ:-

**(ੳ) ਜਲਿ ਥਲਿ ਮਹੀਅਲਿ ਪੂਰਿਆ, ਸੁਆਮੀ ਸਿਰਜਨਹਾਰੁ॥**
**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥ [ਪੰਨਾ ੨੯੬**

**(ਅ) ਆਪ ਹੀ ਧਾਰਨ ਧਾਰੇ, ਕੁਦਰਤਿ ਹੈ ਦੇਖਾਰੇ,**
**ਬਰਨੁ ਚਿਹਨੁ ਨਾਹੀ, ਮੁਖ ਨ ਮਸਾਰੇ ॥ [ਪੰਨਾ ੧੩੮੯**

ਹੇ ਵਾਹਿਗੁਰੂ! ਤੇਰੇ ਚਲਤ ਵਿਸਮਾਦ ਰੂਪ ਹਨ, ਤੇਰੇ ਬਚਨ ਅਨੂਪ ਅਤੇ ਅੰਮ੍ਰਿਤ ਤੋਂ ਮਿੱਠੇ ਹਨ। ਹੇ ਵਾਹਿਗੁਰੂ ਜੀ! ਬ੍ਰਹਮਾ ਆਦਿਕ ਸ਼ਿਵ ਜੀ ਆਦਿਕ ਸਾਰੇ ਦੇਵਤੇ ਸਾਰੇ ਤੇਰਾ ਹੁਕਮ ਮੰਨਦੇ ਹਨ, ਤੈਨੂੰ ਪੂਜਦੇ ਹਨ, ਤੇਰੇ ਅਗੇ ਨਮਸਕਾਰਾਂ ਕਰਦੇ ਹਨ, ਤੂੰ ਕਾਲ ਦਾ ਕਾਲ ਕਰਨ ਵਾਲਾ ਹੈਂ।

ਇਹ ਵੀ ਆਤਮ ਮੰਡਲ ਦਾ ਇਹ ਕ੍ਰਿਸ਼ਮਾ ਹੈ ਕਿ ਨਿਰਗੁਣ ਤੇ ਸਰਗੁਣ ਰੂਪ ਵਿਚ ਪ੍ਰਭੂ ਆਪ ਹੀ ਹੈਂ। ਮਿਠ ਬੋਲੜੇ ਸਜਣ ਦੇ ਬਚਨ ਸੁਣ ਕੇ ਮਨ ਸ਼ਾਂਤ ਹੋ ਜਾਦਾ ਹੈ। ਇਹ ਜਗਤ ਪ੍ਰਭੂ ਦਾ ਇਕ ਅਖਾੜਾ ਰਚਿਆ ਹੋਇਆ ਹੈ। ਜਿਵੇਂ ਅਖਾੜੇ ਵਿਚ ਲੋਕਾਂ ਦਾ ਮੇਲ (ਇਕੱਠ) ਹੁੰਦਾ ਹੈ, ਥੋੜੇ ਸਮੇਂ ਵਿਚ ਜਦੋਂ ਮੇਲਾ ਖ਼ਤਮ ਹੁੰਦਾ ਹੈ, ਵਿਛੋੜਾ ਹੋ ਜਾਂਦਾ ਹੈ। ਗੁਰ ਵਾਕ ਹਨ:-

**ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥ [ਪੰਨਾ ੭੪**

ਇਸੇ ਤਰ੍ਹਾਂ, ਮਨੁੱਖਾ ਜਨਮ ਵਿਚ ਸਾਰਿਆਂ ਦਾ ਇਕ ਦੂਜੇ ਨਾਲ ਮੇਲ ਹੋ ਜਾਂਦਾ ਹੈ ਪਰ ਜਾਣ ਵੇਲੇ ਕੋਈ ਕਿਸੀ ਜੂਨ ਵਿਚ ਕੋਈ ਕਿਸੀ ਜੂਨ ਵਿਚ ਜਾ ਪੈਂਦਾ ਹੈ, ਇਹ ਵੀ ਤਮਾਸ਼ਾ ਹੈ। ਵਾਹਿਗੁਰੂ ਜੀ ਦੇ ਇਸ ਤਮਾਸ਼ੇ ਦਾ ਰਹੱਸ ਗੁਰੂ ਦੀ ਕਿਰਪਾ ਨਾਲ ਓਦੋਂ ਪ੍ਰਾਪਤ ਹੁੰਦਾ ਹੈ ਜਦੋਂ ਸਾਧ ਸੰਗਤ ਨਾਲ ਮਿਲ ਕੇ ਮਨ ਵਾਹਿਗੁਰੂ ਜੀ ਦੇ ਚਰਨਾ ਨਾਲ ਜੁੜਦਾ ਹੈ। ਫਿਰ ਤੱਤ-ਗਿਆਨ ਹੁੰਦਾ ਹੈ:

**ਥਿਰੁ ਪਾਰਬ੍ਰਹਮੁ ਪਰਮੇਸਰੋ ਸੇਵਕੁ ਥਿਰੁ ਹੋਸੀ ॥ [ਪੰਨਾ ੧੧੦੦**

ਤੱਤ ਇਹ ਹੈ ਕਿ ਵਾਹਿਗੁਰੂ ਜੀ ਅਤੇ ਗੁਰੂ ਜੋਤੀ ਵਿਚ ਕੋਈ ਭਿੰਨ ਭੇਦ ਨਹੀਂ ਹੈ। ਕਰਤਾ ਪੁਰਖ ਜੀ ਨੇ ਸਤਿਗੁਰੂ ਨੂੰ ਆਪਣੀ ਸਾਰੀਆਂ ਸ਼ਕਤੀਆਂ ਪਰਦਾਨ ਕੀਤੀਆਂ ਹੋਈਆਂ ਹਨ। ਸਤਿਗੁਰੂ ਨੂੰ ਇਹ ਦ੍ਰਿੜ੍ਹਤਾ ਹੈ ਕਿ ਜੋ ਕੁਝ ਹੋ ਰਿਹਾ ਹੈ ਉਹ ਪ੍ਰਭੂ ਤੋਂ ਹੀ ਹੋ ਰਿਹਾ ਹੈ; 'ਗੁਰਿ ਕਹਿਆ ਜੋ ਹੋਇ ਸੁ ਪ੍ਰਭ ਤੇ' (ਪੰਨਾ ੧੧੪੦)। ਸਤਿਗੁਰੂ ਜਿਥੇ ਸਭ ਦੀ ਪ੍ਰਤਿਪਾਲਨਾ ਕਰਦਾ ਹੈ ਉਥੇ ਮਾਰ ਕੇ ਜ਼ਿੰਦਾ ਵੀ ਕਰ ਸਕਦਾ ਹੈ:-

**ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ॥ ਸਤਿਗੁਰੁ ਮੇਰਾ ਮਾਰਿ ਜੀਵਾਲੈ॥[ਪੰਨਾ ੧੧੪੨**

ਰਾਉ ਨੂੰ ਰੰਕ ਕਰ ਦੇਣਾ, ਰੰਕ ਨੂੰ ਰਾਉ ਕਰ ਦੇਣਾ ਖਾਲੀ ਨੂੰ ਭਰ ਦੇਣਾ, ਭਰੇ ਹੋਏ ਨੂੰ ਖਾਲੀ ਕਰ ਦੇਣਾ, ਇਸ ਤਰ੍ਹਾਂ ਦੇ ਅਨੇਕ ਕਰਣੇ ਪ੍ਰਭੂ ਦੀ ਰਚਨਾ ਦਾ ਵੱਡਾ ਤਮਾਸ਼ਾ ਹੈ।

**ਅਗਮੁ ਅਨੰਤੁ ਅਨਾਦਿ, ਆਦਿ ਜਿਸੁ ਕੋਇ ਨ ਜਾਣੈ ॥ ਸਿਵ ਬਿਰੰਚਿ ਧਰਿ ਧ੍ਯ੍ਯਾਨੁ, ਨਿਤਹਿ ਜਿਸੁ ਬੇਦੁ ਬਖਾਣੈ ॥ ਨਿਰੰਕਾਰੁ ਨਿਰਵੈਰੁ, ਅਵਰੁ ਨਹੀ ਦੂਸਰ ਕੋਈ ॥ ਭੰਜਨ ਗੜ੍ਹਣ ਸਮਥੁ, ਤਰਣ ਤਾਰਣ ਪ੍ਰਭੁ ਸੋਈ ॥ ਨਾਨਾ ਪ੍ਰਕਾਰ ਜਿਨਿ ਜਗੁ ਕੀਓ, ਜਨੁ ਮਥੁਰਾ ਰਸਨਾ ਰਸੈ ॥ ਸ੍ਰੀ ਸਤਿ ਨਾਮੁ ਕਰਤਾ ਪੁਰਖੁ, ਗੁਰ ਰਾਮਦਾਸ ਚਿਤਹ ਬਸੈ ॥ ੧ ॥**

**ਪਦ ਅਰਥ:** ਅਗਮੁ=ਅਪਹੁੰਚ। ਅਨੰਤੁ=ਬੇਅੰਤ। ਅਨਾਦਿ=ਆਦਿ ਤੋਂ ਰਹਿਤ। ਬਿਰੰਚਿ=ਬ੍ਰਹਮਾ। ਧਰਿ ਧ੍ਯ੍ਯਾਨੁ=ਧਿਆਨ ਧਰ ਕੇ। ਨਿਤਹਿ=ਨਿਤ, ਹਰ ਰੋਜ਼ ਹੀ। ਬਖਾਣੈ=ਵਰਣਨ ਕਰਦਾ ਹੈ। ਅਵਰੁ=ਹੋਰ। ਦੂਸਰ=ਦੂਜਾ। ਭੰਜਨ=ਭੰਨਣ, ਨਾਸ਼ ਕਰਨ ਲਈ। ਗੜ੍ਹਣ=ਘੜਨ ਭਾਵ ਉਤਪਤੀ। ਸਮਥੁ=ਸਮਰਥ, ਤਾਕਤ ਰਖਣ ਵਾਲਾ। ਤਰਣ=ਜਹਾਜ਼। ਤਰਣ ਤਾਰਣ=(ਸੰਸਾਰ ਸਾਗਰ ਤੋਂ) ਤਾਰਣ ਲਈ ਜਹਾਜ਼। ਨਾਨਾ ਪ੍ਰਕਾਰ=ਅਨੇਕ ਤਰ੍ਹਾਂ ਦਾ। ਜਿਨਿ=ਜਿਸ (ਕਰਤਾ ਪੁਰਖ) ਨੇ। ਜਨੁ=ਦਾਸ। ਰਸਨਾ ਰਸੈ=ਜੀਭ ਨਾਲ (ਉਸ ਨੂੰ) ਜਪਦਾ ਹੈ। ਚਿਤਹ=ਚਿਤ ਵਿਚ।

**ਅਰਥ:** (ਕਰਤਾ ਪੁਰਖ ਜੋ) ਅਪਹੁੰਚ, ਬੇਅੰਤ, ਆਦਿ ਤੋਂ ਰਹਿਤ ਹੈ, ਜਿਸ ਦਾ ਆਦਿ ਕੋਈ ਨਹੀਂ ਜਾਣਦਾ। ਸ਼ਿਵ ਜੀ, ਤੇ ਬ੍ਰਹਮਾ ਜਿਸ ਦਾ ਧਿਆਨ ਧਰ ਕੇ (ਅਤੇ) ਵੇਦ (ਜਿਸ ਦੇ ਗੁਣਾਂ ਨੂੰ) ਹਰ ਰੋਜ਼ ਵਰਨਣ ਕਰਦਾ ਹੈ। ਜੋ ਅਕਾਰ ਤੋਂ ਰਹਿਤ, ਵੈਰ ਤੋਂ ਰਹਿਤ ਹੈ, (ਜਿਸ ਵਰਗਾ) ਹੋਰ ਦੂਜਾ ਕੋਈ ਨਹੀਂ ਹੈ, ਉਹ ਪ੍ਰਭੂ ਨਾਸ਼ ਕਰਨ ਤੇ ਉਤਪਤੀ ਕਰਨ ਦੀ ਸ਼ਕਤੀ ਰਖਦਾ ਹੈ, (ਅਤੇ ਲੋਕਾਂ ਨੂੰ ਸੰਸਾਰ ਸਾਗਰ ਤੋਂ) ਤਾਰਣ ਲਈ ਜਹਾਜ਼ ਹੈ। ਜਿਸ (ਕਰਤਾ ਪੁਰਖ) ਨੇ ਜਗਤ ਬਣਾਇਆ ਹੈ, ਦਾਸ ਮਥਰਾ (ਭਟ) ਰਸਨਾ ਨਾਲ (ਉਸ ਨੂੰ) ਜਪਦਾ ਹੈ (ਉਹ) ਸ੍ਰੀ ਸਤਿਨਾਮੁ ਕਰਤਾ ਪੁਰਖੁ, ਗੁਰੂ ਰਾਮਦਾਸ ਜੀ ਦੇ ਚਿਤ ਵਿਚ ਵਸਦਾ ਹੈ।੧।

## ਸਾਰਥਕ ਵੀਚਾਰ

ਇਸ ਛੰਦ ਵਿਚ ਕਵੀ ਜੀ ਨੇ ਪਹਿਲਾਂ ਅਕਾਲ ਪੁਰਖ ਦੀ ਉਸਤਤਿ ਕੀਤੀ ਹੈ ਜੋ ਮਨ ਬਾਣੀ ਤੋਂ ਪਰੇ ਹੈ, ਜਿਹੜਾ ਅਸੀਮ ਹੈ, ਜਿਸ ਦੇ ਅੰਤ ਦੀ ਕੋਈ ਥਾਹ ਨਹੀਂ ਪਾ ਸਕਦਾ। ਸ਼ਿਵ ਤੇ ਬ੍ਰਹਮਾ ਬੇਦ ਜਿਸ ਨੂੰ ਨੇਤ ਨੇਤ ਕਹਿੰਦੇ ਥਕ ਗਏ, ਪਰ ਪ੍ਰਭੂ ਤਕ ਉਹਨਾਂ ਦੀ ਪਹੁੰਚ ਨਹੀਂ ਹੋ ਸਕੀ। ਜਿਸ ਪਰਮੇਸ਼ਰ ਨੇ ਨਾਨਾ ਪ੍ਰਕਾਰ ਦੀ ਰਚਨਾ ਕੀਤੀ ਜੋ ਸਭ ਨੂੰ ਸਾਜਣ ਤੇ ਨਾਸ਼ ਕਰਨ ਦੇ ਸਮਰਥ ਹੈ, ਜੋ ਨਿਰ-ਅਕਾਰ ਹੈ ਤੇ ਵੈਰ ਤੋਂ ਰਹਿਤ ਹੈ, ਜੋ ਅਦੁਤੀ ਹੈ, ਉਹ ਕਿਸੇ ਦੀ ਸਹਾਇਤਾ ਨਾਲ ਸੰਸਾਰ ਨਹੀਂ ਰਚਦਾ, ਸਭ ਕੁਝ ਆਪੇ ਆਪਿ ਕਰਨ ਦੇ ਸਮਰਥ ਹੈ।

ਮਥਰਾ ਭਟ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਜੋ ਅਵਸਥਾ ਆਪਣੀਆਂ ਅੱਖਾਂ ਨਾਲ ਵੇਖੀ, ਉਸ ਦਾ ਵਰਨਣ ਕੀਤਾ ਹੈ ਕਿ ਉਹ ਕਰਤਾ ਪੁਰਖ ਸਤਿਨਾਮੁ (ਵਾਹਿਗੁਰੂ) ਸ੍ਰੀ ਗੁਰੂ ਰਾਮਦਾਸ ਜੀ ਦੇ ਚਿਤ

ਵਿੱਚ ਵਸਦਾ ਹੈ। ਨਾਮ ਦੀ ਕਮਾਈ ਕੋਈ ਵਿਰਲਾ ਹੀ ਕਰਦਾ ਹੈ, ਬਾਕੀ ਤਾਂ ਆਪੋ ਆਪਣੇ ਮਜ਼ਹਬਾਂ ਦੇ ਵੱਡੇ ਵੱਡੇ ਮੁਦਈ ਆਪਣੀ ਪਖੰਡ ਬਾਜ਼ੀ ਚਲਾਉਂਦੇ ਰਹਿੰਦੇ ਹਨ।

**ਗੁਰੂ ਸਮਰਥੁ, ਗਹਿ ਕਰੀਆ, ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥ ਫੁਨਿ ਧ੍ਹੰਮ ਧੁਜਾ ਫਹਰੰਤਿ ਸਦਾ, ਅਘ ਪੁੰਜ ਤਰੰਗ ਨਿਵਾਰਨ ਕਉ ॥ ਮਥੁਰਾ ਜਨ ਜਾਨਿ ਕਹੀ ਜੀਅ ਸਾਚੁ, ਸੁ ਅਉਰ ਕਛੂ ਨ ਬਿਚਾਰਨ ਕਉ ॥ ਹਰਿ ਨਾਮੁ ਬੋਹਿਥੁ ਬਡੌ ਕਲਿ ਮੈ, ਭਵ ਸਾਗਰ ਪਾਰਿ ਉਤਾਰਨ ਕਉ ॥ ੨ ॥**

**ਪਦ ਅਰਥ:** ਸਮਰਥੁ=ਸ਼ਕਤੀਵਾਨ। ਗਹਿ ਕਰੀਆ=ਪਕੜਿਆ ਹੈ। ਧ੍ਰੁਵ=ਅਡੋਲ। ਸੁਮਤਿ=ਸ੍ਰੇਸ਼ਟ ਮਤਿ। ਸਮ੍ਹਾਰਨ ਕਉ=ਸੰਭਾਲਣ ਲਈ। ਫੁਨਿ=ਫਿਰ। ਧ੍ਹੰਮ ਧੁਜਾ=ਧਰਮ ਦਾ ਝੰਡਾ। ਫਹਰੰਤਿ=ਲਹਿਰਾ ਰਿਹਾ ਹੈ। ਅਘ=ਪਾਪ। ਪੁੰਜ=ਸਮੂਹ, ਢੇਰ। ਤਰੰਗ=ਲਹਿਰਾਂ। ਨਿਵਾਰਨ ਕਉ=ਦੂਰ ਕਰਨ ਲਈ। ਜਾਨਿ ਕਹੀ ਜੀਅ ਸਾਚੁ=ਜੀਅ ਵਿਚ ਸਚ ਜਾਣ ਕੇ (ਇਹ ਗਲ) ਆਖੀ ਹੈ। ਅਉਰ=ਹੋਰ। ਬੋਹਿਥੁ ਬਡੌ=ਵੱਡਾ ਜਹਾਜ। ਕਲਿ ਮੈ=ਕਲਜੁਗ ਵਿਚ। ਭਵ ਸਾਗਰ=ਸੰਸਾਰ ਸਾਗਰ ਤੋਂ। ਪਾਰਿ ਉਤਾਰਨ ਕਉ=ਪਾਰ ਲੰਘਾਉਣ ਲਈ।

**ਅਰਥ:** ਆਪਣੀ ਬੁਧੀ ਅਡੋਲ ਕਰਨ ਲਈ ਸ੍ਰੇਸ਼ਟ ਮਤਿ ਸੰਭਾਲਣ ਲਈ ਫਿਰ ਪਾਪਾਂ ਦੀਆਂ ਲਹਿਰਾਂ ਦਾ ਸਾਥ ਛੋੜ ਕੇ (ਉਹ) ਸਮਰਥ ਗੁਰੂ ਦਾ (ਲੜ) ਪਕੜਿਆ ਹੈ। ਜਿਸ ਗੁਰੂ ਦਾ ਧਰਮ ਦਾ ਝੰਡਾ ਸਦਾ ਲਹਿਰਾਉਂਦਾ ਹੈ। ਦਾਸ ਮਥੁਰਾ ਨੇ ਦਿਲ ਵਿਚ ਸਚ ਜਾਣ ਕੇ ਇਹ (ਗਲ) ਆਖੀ ਹੈ, (ਇਸ ਤੋਂ ਬਿਨਾ) ਹੋਰ ਕੋਈ ਗਲ ਵੀ ਵਿਚਾਰਨ ਜੋਗ ਨਹੀਂ ਹੈ। ਕਲਜੁਗ ਵਿਚ ਸੰਸਾਰ ਸਾਗਰ ਤੋਂ ਪਾਰ ਉਤਾਰਨ ਲਈ ਕੇਵਲ ਹਰੀ ਦਾ ਨਾਮ ਹੀ ਵੱਡਾ ਜਹਾਜ਼ ਹੈ।੨।

## ਸਾਰਥਕ ਵੀਚਾਰ

ਸਿਆਣਿਆਂ ਦਾ ਅਖਾਣ ਹੈ ਦੁਧ ਤੇ ਬੁਧ ਫਿਟਦਿਆਂ ਕੋਈ ਦੇਰੀ ਨਹੀਂ ਲਗਦੀ। ਭੈੜੀ ਸੰਗਤ ਨਾਲ ਬੁਧ ਭ੍ਰਿਸ਼ਟ ਹੋ ਜਾਂਦੀ ਹੈ ਅਤੇ ਸਤਿਸੰਗਤ ਕੀਤਿਆਂ ਬੁਧੀ ਸ੍ਰੇਸ਼ਟ ਹੋ ਜਾਂਦੀ ਹੈ। ਜੀਵ ਦੇ ਅੰਦਰ ਪਿਛਲੇ ਜਨਮਾਂ ਦੇ ਅਨਗਿਣਤ ਸੰਸਕਾਰ ਹਨ ਜਿਸ ਕਰਕੇ ਬੁਧੀ ਦਾ ਡਾਵਾਂ ਡੋਲ ਹੋਣਾ ਸੁਭਾਵਿਕ ਹੈ। ਇਸ ਬੁਧੀ ਨੂੰ ਅਡੋਲ, ਪੱਕਾ ਕਰਨ ਲਈ, ਸਿਮਰਨ ਵਾਲੀ ਸ੍ਰੇਸ਼ਟ ਮਤਿ ਪ੍ਰਾਪਤ ਕਰਨ ਲਈ ਸਮਰਥ ਗੁਰੂ ਦੀ ਓਟ ਪਕੜਨੀ ਵੀ ਜ਼ਰੂਰੀ ਹੁੰਦੀ ਹੈ ਕਿਉਂਕਿ ਸਮਰਥ ਗੁਰੂ ਸਾਰੇ ਪਾਪਾਂ ਫੁਰਨਿਆਂ ਨੂੰ ਦੂਰ ਕਰਨ ਵਾਲਾ ਹੈ ਜਿਸ ਦੇ ਧਰਮ ਦਾ ਝੰਡਾ ਸਦਾ ਹੀ ਝੂਲਦਾ ਰਹਿੰਦਾ ਹੈ। ਕਵੀ ਜੀ ਦੇ ਇਸ ਵੀਚਾਰ ਤੋਂ ਜਗਿਆਸੂ ਨੂੰ ਇਹ ਸਿਖਿਆ ਮਿਲਦੀ ਹੈ ਕਿ ਪਾਪਾਂ ਦੀ ਨਵਿਰਤੀ ਲਈ ਸਤਿਗੁਰੂ ਦੀ ਸ਼ਰਣ ਤੋਂ ਬਿਨਾ ਹੋਰ ਕਿਤੇ ਨਾ ਜਾਓ:-

**ਸਤਿਗੁਰ ਪਿਛੈ ਭਜਿ ਪਵਹਿ, ਏਹਾ ਕਰਣੀ ਸਾਰੁ ॥**
**ਸਤਿਗੁਰੁ ਖੋਟਿਅਹੁ ਖਰੇ ਕਰੇ, ਸਬਦਿ ਸਵਾਰਣਹਾਰੁ॥** [ਪੰਨਾ ੧੪੩

ਮਥੁਰਾ ਜੀ ਨੇ ਨਿਰ ਸੰਸੇ ਹੋ ਕੇ ਇਹ, ਗਲ ਸਚੀ ਜਾਣ ਕੇ, ਵਜ ਵਜਾ ਕੇ ਆਖੀ ਹੈ ਕਿ ਕਲਿਜੁਗ ਵਿਚ ਭਵ-ਸਾਗਰ ਤੋਂ ਪਾਰ ਕਰਨ ਲਈ ਵਾਹਿਗੁਰੂ ਨਾਮ ਜਹਾਜ਼ ਹੈ, ਭਾਵੇਂ ਕੋਈ ਗਰੀਬ ਹੋਵੇ ਭਾਵੇਂ ਅਮੀਰ ਹੋਵੇ, ਨਾਮ ਦੇ ਜਹਾਜ ਤੇ ਸਵਾਰ ਹੋ ਕੇ ਪਾਰ ਹੋ ਸਕਦਾ ਹੈ। ਮਥਰਾ ਭਟ ਜੀ ਨੇ ਅਗੇ ਸਵਈਏ ਮਹਲੇ ਪੰਜਵੇਂ ਵਿਚ ਹੀ ਗੁਰੂ ਜਹਾਜ ਬਾਰੇ ਤਤ-ਵੀਚਾਰ ਪ੍ਰਗਟਾਏ ਹਨ, ਪੜ੍ਹੋ ''ਜਬ ਲਉ ਨਹੀ ਭਾਗ ਲਿਲਾਰ ਉਦੈ'' ਵਾਲਾ ਸਵਈਆ। ਕਵੀ ਜੀ ਕਹਿੰਦੇ ਹਨ ਕਿ ਇਸ ਵਿਸ਼ੇ ਤੇ ਹੋਰ ਕਿਸੇ ਪ੍ਰਕਾਰ ਦੀ ਵੀਚਾਰ ਕਰਨ ਦੀ ਲੋੜ ਨਹੀਂ, ਕਿਉਂਕਿ ਸੰਸਾਰ ਸਾਗਰ ਤੋਂ ਪਾਰ ਕਰਨ ਲਈ ਕੇਵਲ ਗੁਰੂ ਹੀ ਸਮਰਥ ਹੈ।

**ਸੰਤਤ ਹੀ ਸਤਸੰਗਤਿ ਸੰਗ, ਸੁਰੰਗ ਰਤੇ ਜਸੁ ਗਾਵਤ ਹੈ ॥ ਧ੍ਰਮ ਪੰਥੁ ਧਰਿਓ ਧਰਨੀਧਰ ਆਪਿ, ਰਹੇ ਲਿਵ ਧਾਰਿ, ਨ ਧਾਵਤ ਹੈ ॥ ਮਥੁਰਾ ਭਨਿ ਭਾਗ ਭਲੇ ਉਨ੍ ਕੇ, ਮਨ ਇਛਤ ਹੀ ਫਲ ਪਾਵਤ ਹੈ ॥ ਰਵਿ ਕੇ ਸੁਤ ਕੋ ਤਿਨ੍ ਤ੍ਰਾਸੁ ਕਹਾ, ਜੁ ਚਰੰਨ ਗੁਰੂ ਚਿਤੁ ਲਾਵਤ ਹੈ ॥ ੩ ॥**

## ਉਚਾਰਨ ਸੇਧ

**ਫੁਟਕਲ** : 'ਹੈ' ਪਦ ਬਿੰਦੀ ਸਹਿਤ 'ਹੈਂ' ਉਚਾਰਨ ਕਰਨੇ ਹਨ ।

**ਪਦ ਅਰਥ:** ਸੰਤਤ ਹੀ=('ਸੰਤਤ ਹੀ' ਨੂੰ 'ਸੰਤ ਤਹੀ' ਪਦ ਛੇਦ ਕਰਨਾ ਠੀਕ ਨਹੀਂ ਹੈ) ਲਗਾਤਾਰ ਹੀ। ਸਤ ਸੰਗਤਿ ਸੰਗ=ਸਤ ਸੰਗ ਵਿਚ। ਸੁਰੰਗ ਰਤੇ=ਪ੍ਰੇਮ ਵਿਚ ਰੰਗੀਜ ਕੇ। ਗਾਵਤ ਹੈ=ਗਾਉਂਦੇ ਹਨ। ਧ੍ਰਮ ਪੰਥ=ਧਾਮ ਦਾ ਰਸਤਾ। ਧਰਨੀਧਰ=ਧਰਤੀ ਦਾ ਆਸਰਾ। ਲਿਵ ਧਾਰਿ=ਲਿਵ ਟਿਕਾ ਕੇ। ਨ ਧਾਵਤ ਹੈ=(ਹੋਰ ਪਾਸੇ) ਨਹੀਂ ਦੌੜਦੇ ਹਨ। ਭਨਿ=ਆਖ। ਭਲੇ=ਚੰਗੇ। ਉਨ੍ ਕੇ=ਉਨ੍ਹਾਂ ਦੇ। ਮਨ ਇਛਤ=ਮਨ ਭਾਉਂਦੇ। ਰਵਿ ਕੇ ਸੁਤ=ਧਰਮ ਰਾਜ। ਚਰੰਨ ਗੁਰੂ=ਗੁਰੂ (ਰਾਮਦਾਸ ਜੀ ਦੇ ਚਰਨਾਂ ਵਿਚ)। ਚਿਤ ਲਾਵਤ ਹੈ=ਚਿਤ ਲਾਉਂਦੇ (ਜੋੜਦੇ) ਹਨ।

**ਅਰਥ:** (ਸ੍ਰੀ ਗੁਰੂ ਰਾਮਦਾਸ ਜੀ ਦੀ) ਸਤਿਸੰਗਤ ਵਿਚ ਮਿਲ ਕੇ ਪ੍ਰੇਮ ਵਿਚ ਰੰਗੀਜ ਕੇ ਲਗਾਤਾਰ ਹਰੀ ਦਾ ਜਸ ਗਾਉਂਦੇ ਹਨ। ਧਰਤੀ ਦੇ ਆਸਰੇ (ਹਰੀ) ਨੇ ਆਪ ਵਾਹਿਗੁਰੂ ਵਾਲੇ ਧਰਮ ਦਾ ਰਸਤਾ ਕਾਇਮ ਕੀਤਾ ਹੈ, (ਇਸ ਲਈ ਓਹ ਲੋਕ ਇਸ ਵਿਚ) ਦਿਲ ਲਾਉਂਦੇ ਹਨ (ਹੋਰ ਕਿਸੇ ਪਾਸੇ) ਨਹੀਂ ਦੌੜਦੇ ਹਨ। ਹੇ ਮਥਰਾ ! (ਤੂੰ) ਆਖ ਉਨ੍ਹਾਂ (ਮਨੁੱਖਾਂ) ਦੇ ਭਾਗ ਚੰਗੇ ਹਨ, ਜੋ ਗੁਰੂ ਦੇ ਚਰਨਾ ਵਿਚ ਚਿਤ ਜੋੜਦੇ ਹਨ ਅਤੇ ਮਨ ਇਛਤ ਫਲ ਪ੍ਰਾਪਤ ਕਰਦੇ ਹਨ। ਸੂਰਜ ਦੇ ਪੁਤਰ ਧਰਮਰਾਜ ਦਾ ਡਰ ਉਨ੍ਹਾਂ ਨੂੰ ਕਿਥੇ? (ਭਾਵ ਉਹ ਨਿਰਭਉ ਹੋ ਗਏ ਹਨ)।੩।

## ਸਾਰਥਕ ਵੀਚਾਰ

ਜਿਥੇ ਗੁਰੂ ਰਾਮਦਾਸ ਜੀ ਪਾਤਿਸ਼ਾਹ ਦੀ ਸੰਗਤ ਹੋਵੇ ਉਥੇ ਪ੍ਰਭੂ ਦੇ ਪ੍ਰੇਮ ਵਿਚ ਰੰਗੇ ਸਤਿਸੰਗੀ

ਲਗਾਤਾਰ ਕਰਤਾ ਪੁਰਖ ਦਾ ਜਸ ਕਰਦੇ ਹਨ:-

**ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ॥**
**ਕਥਾ ਕੀਰਤਨ ਆਨੰਦ ਮੰਗਲ ਧੁਨਿ ਪੂਰਿ ਰਹੀ,**
**ਦਿਨਸੁ ਅਰੁ ਰਾਤਿ ॥** [ਪੰਨਾ ੮੨੦

ਗੁਰਬਾਣੀ ਦਾ ਇਹ ਉਪਦੇਸ਼ ਹੈ:-

**ਸੰਤ ਜਨਾ ਮਿਲੁ ਸੰਗਤੀ, ਗੁਰਮੁਖਿ ਤੀਰਥੁ ਹੋਇ ॥**
**ਅਠਸਠਿ ਤੀਰਥ ਮਜਨਾ, ਗੁਰਦਰਸੁ ਪਰਾਪਤਿ ਹੋਇ ॥** [ਪੰਨਾ ੫੯੭

ਸਤਿਸੰਗਤ ਵਿਚ ਹਰੀ-ਜਸ ਗਾਉਣ ਦਾ ਮਾਰਗ ਕਿਸੇ ਮਨੁੱਖ ਦਾ ਨਹੀਂ ਬਣਾਇਆ ਹੋਇਆ, ਇਹ ਧਰਤੀ ਸਾਜਣ ਵਾਲੇ ਵਾਹਿਗੁਰੂ ਜੀ ਨੇ ਆਪ ਹੀ ਧਰਮ-ਮਾਰਗ ਦਾ ਅਵਾਹਨ ਕੀਤਾ ਹੈ। ਗੁਰੂ ਰਾਮਦਾਸ ਜੀ ਆਪ ਇਸ ਧਰਮ ਦੇ ਮਾਨੋ ਥੰਮ ਹਨ। ਜਿਹੜੇ ਜੀਵ ਨਾਮ-ਸਿਮਰਨ ਵਿਚ ਜੁਟੇ ਹੋਏ ਹਨ ਓਹ ਮੁੜ ਕੇ ਜੂਨਾਂ ਵਿਚ ਨਹੀਂ ਭਰਮਦੇ।

ਮਥੁਰਾ ਕਵੀ ਜੀ ਕਹਿੰਦੇ ਹਨ ਕਿ ਗੁਰੂ ਰਾਮਦਾਸ ਜੀ ਦੀ ਸਾਜੀ ਸਵਾਰੀ ਸਾਧ-ਸੰਗਤ ਵਿਚ ਜਿਹੜੇ ਪਰਮੇਸ਼ਰ ਨੂੰ ਧਿਆਉਂਦੇ ਹਨ, ਉਨ੍ਹਾਂ ਸੰਤ ਜਨਾ, ਸਤਿਸੰਗੀਆਂ ਦੇ ਉਤਮ ਭਾਗ ਹਨ:-

**ਵਡਭਾਗੀ ਹਰਿ ਸੰਗਤਿ ਪਾਵਹਿ॥ ਭਾਗਹੀਨ ਭ੍ਰਮਿ ਚੋਟਾ ਖਾਵਹਿ॥**
**ਬਿਨੁ ਭਾਗਾਂ ਸਤਿਸੰਗੁ ਨ ਲਭੈ, ਬਿਨੁ ਸੰਗਤਿ, ਮੈਲੁ ਭਰੀਜੈ ਜੀਉ॥** [ਪੰਨਾ ੯੫

ਗੁਰੂ ਜੀ ਦੇ ਚਰਨ ਪਰਸਣ ਵਾਲੇ ਸਿਖ ਸੰਤ ਗੁਰੂ ਪਾਸੋਂ ਮਨ-ਭਾਉਂਦੇ ਫਲ ਪ੍ਰਾਪਤ ਕਰਦੇ ਹਨ:-

**ਜੋ ਮੰਗਹਿ ਸੋ ਲੇਵਹਿ॥ ਪ੍ਰਭ ਆਪਣਿਆ ਸੰਤਾ ਦੇਵਹਿ॥** [ਪੰਨਾ ੬੨੯

ਕਵੀ ਜੀ ਕਹਿੰਦੇ ਹਨ ਜਿਹੜੇ ਜਗਿਆਸੂ ਸਤਿਸੰਗਤ ਵਿਚ ਆ ਕੇ ਗੁਰੂ ਦੇ ਚਰਨਾ ਨਾਲ ਜੁੜਦੇ ਹਨ, ਉਨ੍ਹਾਂ ਨੂੰ ਧਰਮ ਰਾਜ ਜਾਂ ਜਮਕਾਲ ਦਾ ਕੋਈ ਡਰ ਨਹੀਂ ਰਹਿੰਦਾ।

**ਨਿਰਮਲ ਨਾਮੁ ਸੁਧਾ ਪਰਪੂਰਨ, ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥ ਗਹਿਰ ਗੰਭੀਰੁ ਅਥਾਹ ਅਤਿ ਬਡ, ਸੁਭਰੁ ਸਦਾ, ਸਭ ਬਿਧਿ ਰਤਨਾਗਰੁ ॥ ਸੰਤ ਮਰਾਲ ਕਰਹਿ ਕੰਤੂਹਲ, ਤਿਨ ਜਮ ਤ੍ਰਾਸ ਮਿਟਿਓ ਦੁਖ ਕਾਗਰੁ ॥ ਕਲਜੁਗ ਦੁਰਤ ਦੂਰਿ ਕਰਬੇ ਕਉ, ਦਰਸਨੁ ਗੁਰੂ ਸਗਲ ਸੁਖ ਸਾਗਰੁ ॥ ੪ ॥**

**ਪਦ ਅਰਥ:** ਸੁਧਾ=ਅੰਮ੍ਰਿਤ। ਪਰਪੂਰਨ=ਪੂਰੀ ਤਰ੍ਹਾਂ ਨਕਾ ਨਕ ਭਰਿਆ ਹੋਇਆ। ਤਰੰਗ=ਲਹਿਰਾਂ। ਪ੍ਰਗਟਿਤ=ਪ੍ਰਗਟਦੀਆਂ ਭਾਵ ਉਠਦੀਆਂ ਹਨ। ਦਿਨ ਆਗਰੁ=ਦਿਨ ਚੜ੍ਹਨ ਤੋਂ ਪਹਿਲਾਂ ਭਾਵ ਅੰਮ੍ਰਿਤ ਵੇਲੇ। ਗਹਿਰ=ਡੂੰਘਾ। ਗੰਭੀਰੁ=ਅਥਾਹ। ਅਤਿ ਬਡ=ਬਹੁਤ ਡੂੰਘਾ। ਸੁਭਰੁ=ਨਕਾ ਨਕ ਭਰਿਆ (ਸਰੋਵਰ)। ਰਤਨਾਗਰੁ=ਰਤਨਾਂ ਦਾ ਖਜ਼ਾਨਾ। ਮਰਾਲ=ਹੰਸ। ਕਰਹਿ=ਕਰਦੇ ਹਨ।

ਕੰਤੂਹਲ=ਕਲੋਲ। ਜਮ ਤ੍ਰਾਸ=ਜਮਾਂ ਦਾ ਡਰ। ਮਿਟਿਓ=ਦੂਰ ਹੋ ਗਿਆ। ਦੁਖ ਕਾਗਰ=ਦੁਖਾਂ ਦਾ ਲੇਖਾ-ਪਤਰਾ। ਦੁਰਤ=ਪਾਪ। ਕਰਬੇ ਕਉ=ਕਰਨ ਲਈ। ਸਗਲ ਸੁਖ ਸਾਗਰ=ਸਾਰੇ ਸੁਖਾਂ ਦਾ ਸਮੁੰਦਰ।

**ਅਰਥ:** (ਗੁਰੂ ਮਾਨੋ) ਪਵਿੱਤਰ ਨਾਮ ਰੂਪੀ ਅੰਮ੍ਰਿਤ ਦਾ ਨਕਾ ਨਕ ਭਰਿਆ ਸਰੋਵਰ ਹੈ (ਜਿਸ ਵਿਚ) ਦਿਨ ਚੜ੍ਹਨ ਤੋਂ ਪਹਿਲਾਂ (ਭਾਵ ਅੰਮ੍ਰਿਤ ਵੇਲੇ) ਰਬੀ-ਬਾਣੀ ਦੀਆਂ (ਧੁਨੀਆਂ ਰੂਪ) ਲਹਿਰਾਂ ਉਠਦੀਆਂ ਹਨ। (ਇਹ ਸਰੋਵਰ) ਬਹੁਤ ਡੂੰਘਾ ਅਥਾਹ (ਗੁਣਾਂ ਨਾਲ) ਸਦਾ ਭਰਿਆ ਰਹਿੰਦਾ ਹੈ। (ਇਹ ਸਰੋਵਰ) ਸਭ ਤਰ੍ਹਾਂ (ਕੀਮਤੀ ਲਾਲਾਂ) ਰਤਨਾ ਦਾ ਭੰਡਾਰ ਹੈ। ਸੰਤ ਰੂਪੀ ਹੰਸ (ਇਸ ਸਰੋਵਰ ਤੇ ਨਾਮ-ਰੰਗੀ) ਕਲੋਲ ਕਰਦੇ ਹਨ, ਉਨ੍ਹਾਂ ਲਈ ਜਮਾਂ ਦਾ ਡਰ ਅਤੇ ਦੁਖਾਂ ਦਾ ਲੇਖਾ-ਪਤਰਾ ਮਿਟ ਗਿਆ ਹੈ। (ਨਿਸ਼ਚੇ ਨਾਲ ਇਹ ਵੀਚਾਰ ਧਾਰਨ ਕਰੋ ਕਿ) ਕਲਿਜੁਗ ਦੇ ਪਾਪ ਦੂਰ ਕਰਨ ਲਈ ਸਤਿਗੁਰੂ ਜੀ ਦਾ ਦਰਸ਼ਨ ਸਾਰੇ ਸੁਖਾਂ ਦਾ ਸਮੁੰਦਰ ਹੈ।੪।

## ਸਾਰਥਕ ਵੀਚਾਰ

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਰਾਮਦਾਸ ਸਰੋਵਰ ਸਦਾ ਹੀ ਪਵਿਤਰ ਅੰਮ੍ਰਿਤ ਨਾਮ ਰੂਪੀ ਜਲ ਨਾਲ ਪਰੀਪੂਰਨ ਹੈ ਜਿਸ ਦੀ ਮਹਿਮਾ ਕਰਦਿਆਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਲਿਖਿਆ:—

੧. **ਸੰਤਹੁ ਰਾਮਦਾਸ ਸਰੋਵਰੁ ਨੀਕਾ,**
**ਜੋ ਨਾਵੈ ਸ ਕੁਲੁ ਤਰਾਵੈ, ਉਧਾਰੁ ਹੋਆ ਹੈ ਜੀ ਕਾ ॥**
**ਸੰਤ ਸਰੋਵਰਿ ਨਾਵੈ॥ ਸੋ ਜਨੁ ਪਰਮ ਗਤਿ ਪਾਵੈ॥** [ਪੰਨਾ ੬੨੩

੨. **ਹਰਿ ਹਾਂ ਨਾਨਕ ਕਸਮਲ ਜਾਹਿ, ਨਾਇਐ ਰਾਮਦਾਸ ਸਰ॥** [ਪੰਨਾ ੧੩੬੨

ਇਸ ਸਰੋਵਰ ਵਿਚ ਸ਼ਬਦ ਦੀਆਂ ਤਰੰਗਾਂ, ਭਾਵ ਨਾਮ ਦੇ ਲਹਿਰੇ ਦਿਨ ਚੜ੍ਹਨ ਤੋਂ ਪਹਿਲਾਂ ਹੀ ਅੰਮ੍ਰਿਤ ਹੁਲਾਰੇ ਬਖਸ਼ਦੇ ਹਨ, ਗੁਰੂ ਦੇ ਸਰੋਵਰ ਵਿਚ ਜਿਥੇ ਨਾਮ-ਰਸੀਏ ਸੰਤ ਚੋਜ ਕਰਦੇ ਹਨ, ਰੰਗ ਰਲੀਆਂ ਮਾਣਦੇ ਹਨ, ਬੜਾ ਗਹਿਰ ਗੰਭੀਰ ਅਤੇ ਅਥਾਹ ਹੈ। ਇਹ ਸਰੋਵਰ ਹਰ ਪ੍ਰਕਾਰ ਦੇ ਰਤਨਾ ਦਾ ਖਜ਼ਾਨਾ ਹੈ। ਇਹ ਸਰੋਵਰ ਨਾਮ ਦਾ ਸੋਮਾ ਹੈ ਜੋ ਕਲਿਜੁਗੀ ਜੀਵਾਂ ਦੇ ਦੁਖਾਂ ਪਾਪਾਂ ਨੂੰ ਨਿਵਾਰਨ ਵਾਲਾ ਹੈ। ਗੁਰੂ ਦਾ ਦਰਸ਼ਨ ਸਮੂਹ ਸੁਖਾਂ ਦਾ ਸਾਗਰ ਹੈ, ਜਿਥੇ ਦੁਖਾਂ ਦਾ ਲੇਖਾ ਮਿੱਟ ਜਾਂਦਾ ਹੈ।

**ਜਾ ਕਉ ਮੁਨਿ ਧ੍ਯਾਨੁ ਧਰੈ ਫਿਰਤ ਸਗਲ ਜੁਗ, ਕਬਹੁ ਕ ਕੋਊ ਪਾਵੈ ਆਤਮ ਪ੍ਰਗਾਸ ਕਉ ॥ ਬੇਦ ਬਾਣੀ ਸਹਿਤ, ਬਿਰੰਚਿ ਜਸੁ ਗਾਵੈ ਜਾ ਕੋ, ਸਿਵ ਮੁਨਿ ਗਹਿ, ਨ ਤਜਾਤ ਕਬਿਲਾਸ ਕੰਉ ॥ ਜਾ ਕੌ ਜੋਗੀ ਜਤੀ, ਸਿਧ ਸਾਧਿਕ ਅਨੇਕ ਤਪ, ਜਟਾ ਜੂਟ ਭੇਖ ਕੀਏ ਫਿਰਤ ਉਦਾਸ ਕਉ ॥ ਸੁ ਤਿਨਿ ਸਤਿਗੁਰਿ ਸੁਖ ਭਾਇ ਕ੍ਰਿਪਾ ਧਾਰੀ ਜੀਅ, ਨਾਮ ਕੀ ਬਡਾਈ ਦਈ ਗੁਰ ਰਾਮਦਾਸ ਕਉ ॥ ੫ ॥**

**ਪਦ ਅਰਥ** : ਜਾ ਕਉ=ਜਿਸ ਲਈ। ਮੁਨਿ=ਮੁਨੀ। ਧ੍ਯਾਨੁ ਧਰੈ=ਧਿਆਨ ਧਰਦਾ ਹੈ। ਫਿਰਤ

ਸਗਲ ਜੁਗ=ਸਾਰੇ ਜੁਗਾਂ ਵਿਚ ਫਿਰਦਾ ਹੈ। ਕਬਹੁ ਕ ਕੋਊ ਪਾਵੈ=ਕਦੇ ਕੋਈ ਵਿਰਲਾ ਪ੍ਰਾਪਤ ਕਰਦਾ ਹੈ। ਆਤਮ ਪ੍ਰਗਾਸ ਕਉ=ਆਤਮਿਕ ਚਾਨਣ ਨੂੰ। ਬਿਰੰਚਿ ਜਸੁ ਗਾਵੈ=ਬ੍ਰਹਮਾ ਜਸ ਗਾਉਂਦਾ ਹੈ। ਗਹਿ=ਫੜ ਕੇ। ਨ ਤਜਾਤ=ਨਹੀਂ ਛਡਦਾ। ਕਬਿਲਾਸ=ਕੈਲਾਸ਼ ਪਰਬਤ। ਅਨੇਕ ਤਪ=ਅਨੇਕ ਤਪ (ਕਰਦੇ ਹਨ)। ਜਟਾਜੂਟ=। ਭੇਖ ਕੀਏ=(ਉਦਾਸੀ) ਭੇਖ ਧਾਰ ਕੇ। ਫਿਰਤ ਉਦਾਸ ਕਉ=ਉਦਾਸ ਹੋਏ ਫਿਰਦੇ ਹਨ। ਸੁਖ ਭਾਇ=ਸੁਖ ਵਰਤਾਉਣ ਦੀ ਭਾਵਨਾ ਨਾਲ।

**ਅਰਥ:** ਜਿਸ (ਪ੍ਰਭੂ ਦੇ ਦਰਸ਼ਨ) ਲਈ ਮੁਨੀ ਸਾਰੇ ਜੁਗਾਂ ਵਿਚ ਭੌਂਦਾ ਹੋਇਆ ਧਿਆਨ ਧਰਦਾ ਹੈ (ਪਰ) ਕਦੇ ਕੋਈ ਵਿਰਲਾ ਹੀ ਆਤਮਿਕ ਚਾਨਣ (ਭਾਵ ਨਿਜ ਸਰੂਪ ਬਾਰੇ ਗਿਆਨ) ਪ੍ਰਾਪਤ ਕਰਦਾ ਹੈ। ਬ੍ਰਹਮਾ ਬੇਦ-ਬਾਣੀ ਸਮੇਤ (ਜਿਸ ਪ੍ਰਭੂ) ਦੇ ਜਸ ਨੂੰ ਗਾਉਂਦਾ ਹੈ, ਜਿਸ ਵਿਚ (ਧਿਆਨ ਨੂੰ) ਪਕੜ ਕੇ ਸ਼ਿਵ ਮੁਨੀ ਕੈਲਾਸ਼ ਪਰਬਤ ਨੂੰ ਨਹੀਂ ਛਡਦਾ। ਜਿਸ (ਪ੍ਰਭੂ ਦੀ ਪ੍ਰਾਪਤੀ) ਲਈ (ਗੋਰਖਾਦਿ) ਜੋਗੀ ਜਤੀ, ਸਿੱਧ, ਸਾਧਨਾ ਕਰਨ ਵਾਲੇ ਅਨੇਕਾਂ ਤਪੀ ਜਟਾ ਜੂਟ ਭੇਖ ਕਰਕੇ ਉਦਾਸ ਹੋਏ ਫਿਰਦੇ ਹਨ। ਉਸ (ਪਰਮਾਤਮਾ ਸਰੂਪ ਸਤਿਗੁਰੂ ਅਮਰਦਾਸ ਜੀ) ਨੇ ਸੁਖ ਵਰਤਾਉਣ ਦੀ ਭਾਵਨਾ ਨਾਲ ਜੀਆਂ ਉਤੇ ਕਿਰਪਾ ਕੀਤੀ ਹੈ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਨਾਮ (ਦਾਨ ਪਰਦਾਨ ਕਰਨ) ਦੀ ਵਡਿਆਈ ਦਿਤੀ ।੫।

## ਸਾਰਥਕ ਵੀਚਾਰ

ਪਰਮਾਤਮਾ ਦੇ ਦਰਸ਼ਨ ਲਈ ਮੁਨੀ ਲੋਕ ਜੁਗਾਂ ਤੀਕ ਤਰਲੇ ਮਾਰਦੇ ਫਿਰਦੇ ਰਹਿੰਦੇ ਹਨ ਪਰ ਇਨ੍ਹਾਂ ਵਿਚ ਕਿਸੇ ਨੂੰ ਤਨਕ ਮਾਤਰ ਆਪਣੇ ਆਤਮ-ਸਰੂਪ ਦਾ ਝਲਕਾਰਾ ਵਜ ਜਾਵੇ ਤਾਂ ਵਡੀ ਗਲ ਹੈ। ਜਿਸ ਪਰਮਾਤਮਾ ਦਾ ਦਰਸ਼ਨ ਪਰਸਨ ਹਿਤ ਬ੍ਰਹਮਾ ਬੇਦ-ਬਾਣੀ ਦੁਆਰਾ ਹਰੀ ਜਸ ਗਾਉਂਦਾ ਰਿਹਾ, ਸ਼ਿਵ ਜੀ ਸਮਾਧੀਆਂ ਲਾ ਕੇ ਥਕ ਗਿਆ, ਕੈਲਾਸ਼ ਪਰਬਤ ਨੂੰ ਨਹੀਂ ਛਡਿਆ, ਭਾਵ ਜਿਤਨੇ ਵੀ ਜੋਗੀ ਜਤੀ, ਤਪਸਵੀ, ਜਟਾ ਧਾਰੀ ਹੋਏ ਉਤਨੇ ਹੀ ਉਸ ਪ੍ਰਭੂ ਦੇ ਧਿਆਨ ਵਿਚ ਨਿਮਗਨ ਹੋ ਕੇ ਸੰਸਾਰ ਤੋਂ ਉਦਾਸ ਹੋਏ ਫਿਰਦੇ ਰਹੇ। ਪਰ ਪਰਮਪਦ ਨੂੰ ਪ੍ਰਾਪਤ ਨਾ ਹੋ ਸਕੇ। ਨਾਮ ਦੇ ਆਸਾਵੰਤਿਆਂ ਨੂੰ ਸੁਖ ਪਹੁੰਚਾਣ ਲਈ ਵਾਹਿਗੁਰੂ ਜੀ ਨੇ ਸਹਿਜ ਸੁਭਾਵਿਕ ਹੀ ਆਪਣੀ ਕਿਰਪਾ ਕੀਤੀ। ਜੀਅ-ਦਾਨ ਤੇ ਨਾਮ ਦੀ ਵਡਿਆਈ ਸ੍ਰੀ ਗੁਰੂ ਰਾਮਦਾਸ ਜੀ ਨੂੰ ਬਖਸ਼ ਦਿਤੀ।

ਇਹ ਨਦਰਿ ਦਾ ਸੌਦਾ ਹੈ, ਜਤੀ, ਤਪੀ ਤਾਂ ਐਵੇਂ ਹੀ ਰਬ ਨੂੰ ਪਾਉਣ ਦੇ ਦਮਗਜੇ ਮਾਰਦੇ ਰਹਿੰਦੇ ਹਨ। ਨਾਮ ਦਾਨ ਦੀ ਵਡਿਆਈ ਪਰਮੇਸ਼ਰ ਨੇ ਆਪਣੀ ਕਿਰਪਾ ਕਰਕੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਪਰਦਾਨ ਕੀਤੀ ਹੈ। ਅਸਲ ਵਿਚ ਇਹ ਦਾਤ ਪੂਰਨ ਗੁਰਸਿਖਾਂ ਨੂੰ ਮਿਲਦੀ ਹੈ, ਨਾਥਾਂ ਜੋਗੀਆਂ ਨੂੰ ਇਹ ਅਲਭ ਦਾਤ ਨਹੀਂ ਮਿਲਦੀ। ਭਾ. ਸ. ਗੁਰਦਾਸ ਜੀ ਦਾ ਇਸ ਸੰਦਰਭ ਵਿਚ ਉਚਾਰਨ ਕੀਤਾ ਕਬਿਤ ਪਾਠਕਾਂ ਦੀ ਗਿਆਤ ਲਈ ਨਿਮਨ ਦਰਜ ਹੈ:—

**ਸਿੱਧ ਨਾਥ ਜੋਗੀ ਜੋਗ-ਧਯਾਨ ਮੈਂ ਨ ਆਨ ਸਕੇ,**
**ਬੇਦ ਪਾਠ ਕਰਿ ਬ੍ਰਹਮਾਦਿਕ ਨ ਜਾਨੇ ਹੈ।**

ਅਧਯਾਤਮ ਗਿਆਨ ਕੈ ਨ ਸ਼ਿਵ ਸਨਕਾਦਿ ਪਾਏ,
ਜਗ ਭੋਗ ਮੈ ਨ ਇੰਦ੍ਰਾਦਿਕ ਪਹਿਚਾਨੇ ਹੈਂ।
ਨਾਮ ਸਿਮਰਨ ਕੈ ਸ਼ੇਖਾਦਿਕ ਨ ਸੰਖਯਾ ਜਾਨੀ,
ਬ੍ਰਹਮਚਰਜ ਕੈ ਨਾਰਦਾਦਿਕ ਹਿਰਾਨੇ ਹੈ।
ਨਾਨਾ ਅਵਤਾਰ ਕੈ ਅਪਾਰ ਕੋ ਨ ਪਾਰ ਪਾਇਓ,
ਪੂਰਨ ਬ੍ਰਹਮ ਗੁਰੂ ਸਿਖ ਮਨਿ ਮਾਨੇ ਹੈਂ।

**ਨਾਮੁ ਨਿਧਾਨੁ, ਧਿਆਨ ਅੰਤਰਗਤਿ, ਤੇਜ ਪੁੰਜ, ਤਿਹੁ ਲੋਗ ਪ੍ਰਗਾਸੇ ॥ ਦੇਖਤ ਦਰਸੁ ਭਟਕਿ ਭ੍ਰਮੁ ਭਜਤ, ਦੂਖ ਪਰਹਰਿ ਸੁਖ ਸਹਜ ਬਿਗਾਸੇ ॥ ਸੇਵਕ ਸਿਖ ਸਦਾ ਅਤਿ ਲੁਭਿਤ, ਅਲਿ ਸਮੂਹ ਜਿਉ ਕੁਸਮ ਸੁਬਾਸੇ ॥ ਬਿਦ੍ਮਾਨ ਗੁਰਿ ਆਪਿ ਥਪ੍ਉ ਥਿਰੁ, ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥**

**ਪਦ ਅਰਥ:** ਨਿਧਾਨੁ=ਖਜ਼ਾਨਾ। ਧਿਆਨ ਅੰਤਰਗਤਿ=ਅੰਤਰਮੁਖ ਬ੍ਰਿਤੀ। ਤੇਜ ਪੁੰਜ=ਤੇਜ ਪ੍ਰਤਾਪ ਦਾ ਸਮੂਹ। ਤਿਹੁ ਲੋਕ=ਤਿੰਨਾਂ ਲੋਕਾਂ ਵਿਚ। ਪ੍ਰਗਾਸੇ=ਪ੍ਰਕਾਸ਼ ਹੋ ਜਾਂਦਾ ਹੈ। ਅਤਿ ਲੁਭਿਤ=ਬਹੁਤ ਹੀ ਲੁਭਾਇਮਾਨ ਹੁੰਦੇ ਹਨ। ਅਲਿ ਸਮੂਹ=ਭੌਰਿਆਂ ਦਾ ਸਮੁਦਾਇ। ਜਿਉ=ਜਿਵੇਂ। ਕੁਸਮ ਸੁਬਾਸੇ=ਫੁੱਲਾਂ ਦੀ ਸੁਗੰਧੀ ਤੇ (ਮੋਹਿਤ ਹੁੰਦਾ ਹੈ)। ਬਿਦ੍ਮਾਨ=ਪ੍ਰਤੱਖ, ਆਪਣੇ ਹੁੰਦਿਆਂ। ਗੁਰਿ=ਗੁਰੂ (ਅਮਰਦਾਸ ਜੀ) ਨੇ। ਥਪ੍ਉ=(ਗੁਰਿਆਈ ਗਦੀ ਤੇ) ਥਾਪਿਆ। ਥਿਰੁ=ਪੱਕਾ।

**ਅਰਥ:** (ਸ੍ਰੀ ਗੁਰੂ ਰਾਮਦਾਸ ਜੀ ਪਾਸ) ਨਾਮ ਰੂਪੀ ਖਜ਼ਾਨਾ ਹੈ, (ਆਪ ਦੀ) ਬ੍ਰਿਤੀ ਅੰਤਰਮੁਖੀ ਰਹਿੰਦੀ ਹੈ (ਅਤੇ ਆਪ ਜੀ ਦੇ) ਤੇਜ ਦਾ ਸਮੂਹ ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਰਿਹਾ ਹੈ। (ਆਪ ਜੀ ਦਾ) ਦਰਸ਼ਨ ਵੇਖਦਿਆਂ ਹੀ ਭਰਮ ਤੇ ਭਟਕਣਾ ਭਜ ਜਾਂਦੇ ਹਨ, ਦੁੱਖ ਦੂਰ ਹੋ ਜਾਂਦੇ ਹਨ (ਅਤੇ) ਸੁਖ ਸਹਿਜ ਦਾ ਪ੍ਰਕਾਸ਼ ਹੋ ਜਾਂਦਾ ਹੈ। ਸੇਵਕ ਤੇ ਸਿਖ ਸਦਾ ਹੀ (ਆਪ ਜੀ ਉਤੇ) ਬਹੁਤ ਲੁਭਾਇਮਾਨ ਹੋਏ ਰਹਿੰਦੇ ਹਨ ਜਿਵੇਂ ਭੌਰਿਆਂ ਦਾ ਸਮੁਦਾਇ (ਟੋਲਾ) ਫੁੱਲਾਂ ਦੀ ਸੁਗੰਧੀ ਤੇ (ਮਸਤ ਹੁੰਦਾ ਹੈ)। ਸ੍ਰੀ ਗੁਰੂ (ਅਮਰਦਾਸ ਜੀ) ਨੇ ਪਰਤੱਖ ਰੂਪ ਵਿਚ (ਭਾਵ ਆਪਣੇ ਹੁੰਦਿਆਂ ਹੀ ਗੁਰਿਆਈ ਦੇ) ਸਚੇ ਤਖਤ ਉਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਆਪ ਥਾਪ ਕੇ ਪੱਕਾ ਟਿਕਾਅ ਦਿੱਤਾ ਹੈ।੬।

## ਸਾਰਥਕ ਵੀਚਾਰ

ਇਸ ਛੰਦ ਵਿਚ ਕਵੀ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਤਖਤ ਤੇ ਤੇਜ ਨੂੰ ਧਿਆਨ ਵਿਚ ਰਖ ਕੇ ਇਉਂ ਵਡਿਆਈ ਕੀਤੀ ਹੈ।

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਅੰਦਰ ਅਕਾਲ ਪੁਰਖ ਜੀ ਦੇ ਨਾਮ ਦਾ ਖਜ਼ਾਨਾ ਹੈ, ਜਿਸ ਦਾ ਅੰਤਰਗਤਿ ਧਿਆਨ ਧਰਿਆਂ ਤਿੰਨਾਂ ਲੋਕਾਂ ਵਿਚ ਜੋ ਸਤਿਗੁਰੂ ਦਾ ਤੇਜ ਪ੍ਰਗਟ ਹੋ ਰਿਹਾ ਹੈ, ਉਸ

ਦੀ ਜ਼ਾਹਰ-ਕਲਾ ਦੇ ਦਰਸ਼ਨ ਕਰਵਾਏ ਹਨ। ਗੁਰੂ ਸਾਹਿਬ ਦੇ ਦਰਸ਼ਨ ਕਰਨ ਨਾਲ ਸਾਰੇ ਦੁਖ ਦੂਰ ਹੋ ਜਾਂਦੇ ਹਨ ਤੇ ਸਹਜ ਸੁਖ ਦੇ ਪ੍ਰਕਾਸ਼ ਹੋ ਜਾਂਦੇ ਹਨ। ਦਰਸ਼ਨ ਪਰਸਦਿਆਂ ਹੀ ਭਰਮ ਰੂਪੀ ਅੰਧੇਰਾ ਭਜ ਜਾਂਦਾ ਹੈ। ਆਪ ਜੀ ਦੇ ਚੁੰਬਕੀ ਦਰਸ਼ਨਾਂ ਦੀ ਝਾਲ ਨਹੀਂ ਝਲੀ ਜਾਂਦੀ। ਸਾਰੇ ਸਿਖ ਸੇਵਕ ਪ੍ਰੇਮੀ ਗੁਰੂ ਸਾਹਿਬ ਦੇ ਦਰਸ਼ਨਾ ਉਤੇ ਇਉ ਲਟਬੌਰੇ ਹੋਏ ਫਿਰਦੇ ਹਨ ਜਿਵੇਂ ਭੌਰੇ ਫੂਲਾਂ ਦੀ ਸੁਗੰਧੀ ਦੇ ਆਲੇ ਦੁਆਲੇ ਘੁੰਮਦੇ ਪਰਕਰਮਾ ਕਰਦੇ ਰਹਿੰਦੇ ਹਨ।

ਗੁਰਸਿਖਾਂ ਲਈ ਗੁਰੂ ਰਾਮਦਾਸ ਜੀ ਦਾ ਤਖਤ ਸਭ ਤੋਂ ਉਚਾ ਤੇ ਸੁਚਾ ਹੈ, ਜਿਸ ਤੋਂ ਬੇਅੰਤ ਸਿਖ ਅਮੋਲਕ ਦਾਤਾਂ ਨਾਲ ਵਰੋਸਾਉਂਦੇ ਰਹੇ ਤੇ ਅਗੋਂ ਵੀ ਵਰਸਾਉਂਦੇ ਰਹਿਣਗੇ। ਇਹ ਸਿਖ ਧਰਮ ਦਾ ਕੇਂਦਰੀ ਅਸਥਾਨ ਹੈ ਜਿਥੇ ਸਿਖਾਂ ਨੂੰ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਦਰਸ਼ਨ ਦੀਦਾਰ ਭੀ ਹੁੰਦੇ ਹਨ।

**ਤਾਰ੍ਯਉ ਸੰਸਾਰੁ ਮਾਯਾ ਮਦ ਮੋਹਿਤ, ਅੰਮ੍ਰਿਤ ਨਾਮੁ ਦੀਅਉ ਸਮਰਥੁ ॥ ਫੁਨਿ, ਕੀਰਤਿਵੰਤ ਸਦਾ ਸੁਖ ਸੰਪਤਿ, ਰਿਧਿ ਅਰੁ ਸਿਧਿ ਨ ਛੋਡਇ ਸਥੁ ॥ ਦਾਨਿ ਬਡੌ ਅਤਿਵੰਤੁ ਮਹਾ ਬਲਿ, ਸੇਵਕਿ ਦਾਸਿ ਕਹਿਓ ਇਹੁ ਤਥੁ ॥ ਤਾਹਿ ਕਹਾ ਪਰਵਾਹ ਕਾਹੂ ਕੀ, ਜਾ ਕੈ ਬਸੀਸਿ ਧਰਿਓ ਗੁਰਿ ਹਥੁ ॥ ੭ ॥ ੪੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਾਹੂੰ। **ਬਿੰਦੀ ਰਹਿਤ** : ਤਾਹਿ, ਕਹਾ।

**ਪਦ ਅਰਥ:** ਤਾਰ੍ਯਉ ਸੰਸਾਰੁ=ਸੰਸਾਰ ਨੂੰ ਤਾਰਿਆ। ਮਾਯਾ ਮਦ ਮੋਹਿਤ=ਮਾਇਆ ਮਦ ਨਾਲ ਮੋਹੇ ਹੋਏ। ਦੀਅਉ=ਦਿੱਤਾ। ਸਮਰਥੁ=ਸ਼ਕਤੀਮਾਨ। ਫੁਨਿ=ਫੇਰ। ਕੀਰਤਿਵੰਤ=ਸੋਭਾ ਵਾਲੇ। ਸੁਖ ਸੰਪਤਿ=ਸੁਖ ਸੰਪਤੀ (ਸੁਖ ਤੇ ਧਨ ਆਦਿਕ ਦੇ ਦਾਤੇ)। ਰਿਧਿ ਅਰੁ ਸਿਧਿ=ਰਿਧੀ ਅਤੇ ਸਿਧੀ (ਕਰਾਮਾਤੀ ਸ਼ਕਤੀਆਂ)। ਸਥੁ=ਸਾਥ। ਦਾਨਿ=ਦਾਨੀ। ਅਤਿਵੰਤ=ਅਤਿਅੰਤ। ਮਹਾ ਬਲਿ=ਮਹਾਂ ਬਲਵਾਨ। ਸੇਵਕਿ=ਸੇਵਕ ਨੇ। ਦਾਸਿ=ਦਾਸ ਨੇ। ਤਥੁ=ਨਿਚੋੜ, ਤੱਤ, ਯਥਾਰਥ। ਬਸੀਸ=ਸਿਰ ਤੇ। ਗੁਰਿ=ਗੁਰੂ ਨੇ।

**ਅਰਥ** : ਸਮਰਥ (ਸ੍ਰੀ ਗੁਰੂ ਰਾਮਦਾਸ ਜੀ ਨੇ) ਮਾਇਆ ਮਦ ਨਾਲ ਮੋਹੇ ਹੋਏ ਸੰਸਾਰ ਨੂੰ ਤਾਰਿਆ ਹੈ (ਅਤੇ ਸੰਸਾਰ ਨੂੰ ਅੰਮ੍ਰਿਤ ਨਾਮ ਬਖਸ਼ਿਆ। ਫਿਰ ਆਪ ਕੀਰਤੀ (ਸੋਭਾ) ਵਾਲੇ ਤੇ ਸਦਾ ਹੀ ਸੁਖ ਸੰਪਦਾ ਦੇ (ਦੇਣ ਵਾਲੇ ਹਨ), ਰਿਧੀ ਅਤੇ ਸਿਧੀ (ਆਪ ਜੀ ਦਾ) ਸਾਥ ਨਹੀਂ ਛਡਦੀ। (ਆਪ ਜੀ ਦਾ) ਦਾਨ ਅਤਿਅੰਤ ਵੱਡਾ ਹੈ, ਮਹਾਂ ਬਲ ਵਾਲਾ ਹੈ ਸੇਵਕ ਦਾਸ (ਮਥਰਾ) ਨੇ ਇਹ ਤੱਥ (ਤਤ) ਆਖਿਆ ਹੈ। ਉਸ (ਮਨੁੱਖ) ਨੂੰ ਕਿਸੇ ਦੀ ਕੀ ਪਰਵਾਹ ਹੈ ਜਿਸ ਦੇ ਸਿਰ ਉਤੇ ਗੁਰੂ (ਰਾਮਦਾਸ ਜੀ ਨੇ ਆਪਣਾ ਬਖਸ਼ਿਸ਼ ਭਰਿਆ) ਹੱਥ ਧਰਿਆ ਹੈ।੭।੪੯।

## ਸਾਰਥਕ ਵੀਚਾਰ

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਵਡਿਆਈ ਵਲ ਵੇਖੀਏ ਤਾਂ ਪਤਾ ਚਲਦਾ ਹੈ ਕਿ ਆਪ

ਜੀ ਨੇ ਮਾਇਆ ਵਿਚ ਮੋਹੇ ਹੋਏ ਲੋਕਾਂ ਨੂੰ ਮਾਇਆ ਦੀ ਗੂੜ੍ਹੀ ਨੀਂਦ ਚੋਂ ਜਗਾਇਆ, ਸਰਬਕਲਾ ਵਾਲਾ ਅੰਮ੍ਰਿਤ ਨਾਮ ਬਖਸ਼ਿਆ। ਗੁਰੂ ਰਾਮਦਾਸ ਜੀ ਦੀ ਕੀਰਤੀ ਦਾ ਇਹ ਵੀ ਕਮਾਲ ਹੈ ਕਿ ਰਿਧੀਆਂ ਸਿਧੀਆਂ, ਸੁਖ ਸੰਪਦਾ ਆਦਿ ਆਪ ਦਾ ਸਾਥ ਹੀ ਨਹੀਂ ਛਡਦੀਆਂ ਪਰ ਆਪ ਨਿਰਲੇਪ ਹਨ।

ਸੰਗਤਾਂ ਵਿਚ ਹਰ ਪਾਸੇ ਗੁਰੂ ਦਾ ਜਸ ਹੀ ਜਸ ਹੋ ਰਿਹਾ ਹੈ। ਗੁਰੂ ਰਾਮਦਾਸ ਜੀ ਮਹਾਂ ਦਾਨੀ ਅਤੇ ਮਹਾਂ ਬਲੀ ਹਨ। ਕਵੀ ਜੀ ਨੇ ਇਹ ਤੱਥ ਕਢਿਆ ਹੈ ਕਿ ਜਿਸ ਦੇ ਸਿਰ ਉਤੇ ਸਮਰਥ ਗੁਰੂ ਨੇ ਹਥ ਧਰ ਦਿਤਾ, ਅੰਮ੍ਰਿਤ ਨਾਮ ਦੇ ਦਿਤਾ ਫਿਰ ਉਹ ਕਿਸੇ ਦੀ ਪਰਵਾਹ ਨਹੀਂ ਕਰਦਾ ਹੈ ਕਿਉਂਕਿ ਉਸ ਦੇ ਸਾਰੇ ਕਾਰਜ ਸੁੱਤੇ ਹੀ ਪੂਰੇ ਹੋ ਜਾਂਦੇ ਹਨ:--

**ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥** [ਪੰਨਾ ੨੯੩

**ਜਿਸ ਕੈ ਮਸਤਕਿ ਗੁਰ ਹਾਥੁ, ਤਿਸੁ ਹਿਰਦੈ ਹਰਿ ਗੁਣ ਟਿਕਹਿ॥** [ਪੰਨਾ ੧੧੧੫

**ਤੀਨਿ ਭਵਨ ਭਰਪੂਰਿ ਰਹਿਓ ਸੋਈ, ਅਪਨ ਸਰਸੁ ਕੀਅਉ ਨ ਜਗਤ ਕੋਈ ॥ ਆਪੁਨ ਆਪੁ, ਆਪ ਹੀ ਉਪਾਯਉ ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥ ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ, ਗਣ ਗੰਧ੍ਰਬ ਖੋਜੰਤ ਫਿਰੇ ॥ ਅਬਿਨਾਸੀ ਅਚਲੁ ਅਜੋਨੀ ਸੰਭਉ, ਪੁਰਖੋਤਮੁ ਅਪਾਰ ਪਰੇ ॥ ਕਰਣ ਕਾਰਣ ਸਮਰਥੁ ਸਦਾ ਸੋਈ, ਸਰਬ ਜੀਅ ਮਨਿ ਧ੍ਯਾਇਯਉ ॥ ਸ੍ਰੀ ਗੁਰ ਰਾਮਦਾਸ ! ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥ ੧ ॥**

**ਪਦ ਅਰਥ:** ਤੀਨਿ ਭਵਨ=ਤਿੰਨਾਂ ਲੋਕਾਂ ਵਿਚ। ਭਰਪੂਰਿ ਰਹਓ ਸੋਈ=ਉਹ (ਅਕਾਲ ਪੁਰਖ) ਵਿਆਪਕ ਹੋ ਰਿਹਾ ਹੈ। ਅਪਨ ਸਰਸੁ=ਆਪਣੇ ਵਰਗਾ। ਉਪਾਯਉ=ਪੈਦਾ ਕੀਤਾ। ਸੁਰਿਨਰ=ਸੁਰੀ ਸੰਪਦਾ (ਦੈਵੀਗੁਣਾਂ) ਵਾਲੇ ਮਨੁਖ। ਅਸੁਰ=ਦੈਂਤ ਬ੍ਰਿਤੀ ਵਾਲੇ ਮਨੁੱਖ। ਸੁਰੇ ਅਸੁਰਹ=ਦੇਵਤੇ ਤ਼ੇ ਦੈਂਤ। ਗਣ=ਸੇਵਕ। ਗੰਧ੍ਰਬ=ਦੇਵਤਿਆਂ ਦੇ ਰਾਗੀ। ਖੋਜੰਤ ਫਿਰੇ=ਖੋਜਦੇ ਫਿਰਦੇ ਹਨ। ਅਬਿਨਾਸੀ=ਨਾਸ਼ ਤੋਂ ਰਹਿਤ। ਅਚਲੁ=ਅਡੋਲ। ਅਜੋਨੀ=ਜੂਨਾਂ ਤੋਂ ਰਹਿਤ। ਸੰਭਉ=ਸੈਭੰ, ਆਪਣੇ ਆਪ ਤੋਂ ਪ੍ਰਕਾਸ਼ਵਾਨ ਹੋਇਆ। ਪੁਰਖੋਤਮੁ=ਉਤਮ ਪੁਰਖ। ਅਪਾਰ=ਪਾਰ ਤੋਂ ਰਹਿਤ, ਪਰੇ ਤੋਂ ਪਰੇ, ਬੇਅੰਤ। ਕਰਣ ਕਾਰਣ=ਸ੍ਰਿਸ਼ਟੀ ਦਾ ਮੂਲ। ਸਮਰਥੁ ਸੋਈ=ਉਹ ਸ਼ਕਤੀਵਾਨ। ਸਰਬ ਜੀਅ=ਸਾਰੇ ਜੀਆਂ ਨੇ। ਮਨਿ ਧ੍ਯਾਇਯਉ=ਮਨ ਵਿਚ ਧਿਆਇਆ ਹੈ। ਜਯੋ ਜਯ=ਜੈ ਜੈਕਾਰ। ਹਰਿ=ਹਰੀ ਤੋਂ। ਪਰਮ ਪਦੁ=ਉਚੇ ਤੋਂ ਉਚਾ ਦਰਜਾ।੧।

**ਅਰਥ:** ਓਹ (ਕਰਤਾਪੁਰਖ) ਤਿੰਨਾਂ ਲੋਕਾਂ ਵਿਚ ਵਿਆਪਕ ਹੋ ਰਿਹਾ ਹੈ (ਅਤੇ ਉਸ ਨੇ) ਜਗਤ ਵਿਚ ਆਪਣੇ ਵਰਗਾ ਕੋਈ ਦੂਜਾ (ਜੀਵ) ਪੈਦਾ ਨਹੀਂ ਕੀਤਾ। ਆਪਣਾ ਆਪ (ਜਿਸਨੇ) ਆਪ ਹੀ ਪੈਦਾ ਕੀਤਾ ਹੈ, ਦੇਵਤੇ, ਮਨੁਖ, ਦੈਂਤ, ਕਿਸੇ ਨੇ ਉਸ ਦਾ ਅੰਤ ਨਹੀਂ ਪਾਇਆ। ਦੇਵਤੇ, ਦੈਂਤ, ਮਨੁੱਖ,

ਸੇਵਕ, ਦੇਵਤਿਆਂ ਦੇ ਰਾਗੀ (ਜਿਸ ਨੂੰ) ਸਾਰੇ ਖੋਜਦੇ (ਲਭਦੇ) ਫਿਰਦੇ ਹਨ, (ਕਿਸੇ ਨੇ ਉਸ ਦਾ) ਅੰਤ ਨਹੀਂ ਪਾਇਆ। (ਉਹ ਪ੍ਰਭੂ) ਨਾਸ਼ ਤੋਂ ਰਹਿਤ, ਅਡੋਲ, ਜੂਨਾਂ ਤੋਂ ਰਹਿਤ, ਆਪਣੇ ਆਪ ਤੋਂ ਪ੍ਰਕਾਸ਼ਮਾਨ ਹੋਇਆ ਹੈ, ਉਤਮ ਪੁਰਖ ਅਤੇ ਪਾਰ ਤੋਂ ਰਹਿਤ, ਬਹੁਤ ਬੇਅੰਤ ਹੈ। ਉਹ (ਪਰਮੇਸ਼ਰ) ਸ੍ਰਿਸ਼ਟੀ ਦਾ ਮੂਲ ਹੈ, ਸਦਾ ਹੀ (ਸਰਬ ਕਲਾ) ਸਮਰਥ ਹੈ, (ਜਿਸ ਨੂੰ) ਸਾਰੇ ਜੀਆਂ ਨੇ (ਆਪਣੇ) ਮਨ ਵਿਚ ਸਿਮਰਿਆ ਹੈ। ਹੇ ਸ੍ਰੀ ਗੁਰੂ ਰਾਮ ਦਾਸ ਜੀਓ! (ਆਪ ਜੀ ਦੀ ਸਾਰੇ) ਜਗਤ ਵਿਚ ਜੈ ਜੈਕਾਰ ਹੋ ਰਹੀ ਹੈ (ਕਿਉਂਕਿ ਆਪ ਜੀ ਨੇ) ਹਰੀ ਤੋਂ ਪਰਮ ਪਦ ਪ੍ਰਾਪਤ ਕੀਤਾ ਹੈ।੧।

## ਸਾਰਥਕ ਵੀਚਾਰ

ਜਿਹੜਾ ਵਾਹਿਗੁਰੂ ਤਿੰਨਾਂ ਭਵਨਾਂ ਵਿਚ ਵਿਆਪਕ ਹੋ ਰਿਹਾ ਹੈ, ਜਿਹੜਾ 'ਸੈਭੰ' ਸੁਤੇ ਪ੍ਰਕਾਸ਼ ਹੈ, ਆਪਣੇ ਆਪ ਤੋਂ ਪ੍ਰਗਟ ਹੈ, ਉਸ ਨੇ ਆਪਣੇ ਵਰਗਾ ਭਾਵ ਮੁਕਾਬਲੇ ਦਾ ਸੰਸਾਰ ਵਿਚ ਕੋਈ ਦੂਜਾ ਪੈਦਾ ਹੀ ਨਹੀਂ ਕੀਤਾ, ਉਸ ਅਬਿਨਾਸ਼ੀ ਪੁਰਖ ਨੂੰ ਦੇਵਤੇ, ਦੈਂਤ, ਮਨੁੱਖ, ਸਾਰੇ ਖੋਜ ਖੋਜ ਕੇ ਭੰਭਲ ਭੂਸੇ ਵਿਚ ਪਏ ਰਹੇ। ਸਾਰੇ ਜੀਅ ਆਪੋ ਆਪਣੀ ਰੁਚੀ ਅਨੁਸਾਰ ਉਸ ਨੂੰ ਧਿਆਉਂਦੇ ਰਹੇ ਪਰ ਕਿਸੇ ਪਾਸੋਂ ਅੰਤ ਨਹੀਂ ਪਾਇਆ ਗਿਆ।

ਹੇ ਗੁਰੂ ਰਾਮਦਾਸ ਸਾਹਿਬ ਜੀਓ! ਆਪ ਜੀ ਦੀ ਸਾਰੇ ਜਗਤ ਵਿਚ ਜੈ ਜੈਕਾਰ ਹੋ ਰਹੀ ਹੈ ਕਿਉਂਕਿ ਆਪ ਜੀ ਨੇ.ਵਾਹਿਗੁਰੂ ਜੀ ਪਾਸੋਂ ਪਰਮਪਦ ਨੂੰ ਪ੍ਰਾਪਤ ਕਰ ਲਿਆ ਹੈ।

ਸਿਧਾਂਤ ਇਹ ਹੈ ਕਿ ਗੁਰੂ ਰਾਮਦਾਸ ਜੀ ਨੇ ਪਰਮ ਜੋਤਿ ਨਾਲ ਪਰਚਾ ਪਾਇਆ ਜਿਸ ਦੇ ਫਲ ਸਰੂਪ ਆਪ ਜੀ ਨੂੰ ਪਰਮ-ਪਦ ਦੀ ਦਾਤਿ ਪ੍ਰਾਪਤ ਹੋਈ। ਇਸ ਲਈ ਸਾਰੀ ਸ੍ਰਿਸ਼ਟੀ ਆਪ ਦੀ ਜੈ ਜੈਕਾਰ ਕਰ ਹੀ ਹੈ:-

੧. **ਜੈ ਜੈਕਾਰੁ ਸਭੈ ਕਰਹਿ, ਸਚੁ ਥਾਨੁ ਸੁਹਾਇਆ॥**
**ਜਪਿ ਨਾਨਕ ਨਾਮੁ ਨਿਧਾਨ ਸੁਖ, ਪੂਰਾ ਗੁਰ ਪਾਇਆ॥** [ਪੰਨਾ ੮੧੭

੨. **ਜੈ ਜੈਕਾਰੁ ਕਰੈ ਸਭ ਉਸਤਤਿ ਸੰਗਤਿ ਸਾਧ ਪਿਆਰੀ ॥**
**ਸਦ ਬਲਿਹਾਰਿ ਜਾਉ ਪ੍ਰਭ ਅਪੁਨੇ, ਜਿਨਿ ਪੂਰਨ ਪੈਜ ਸਵਾਰੀ ॥** [ਪੰਨਾ ੬੧੫

**ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ, ਤਨੁ ਮਨੁ ਧਨੁ ਗੋਬਿੰਦ ਦੀਅਉ ॥ ਅੰਗਦਿ, ਅਨੰਤ ਮੂਰਤਿ ਨਿਜ ਧਾਰੀ, ਅਗਮ ਗ੍ਹਾਨਿ ਰਸਿ ਰਸੵਉ ਹੀਅਉ ॥ ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ, ਵਾਹੁ ਵਾਹੁ ਕਰਿ ਧੵਾਇਯਉ ॥ ਸ੍ਰੀ ਗੁਰ ਰਾਮਦਾਸ! ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ॥ ੨ ॥**

## ਉਚਾਰਨ ਸੇਧ

**ਫੁਟਕਲ:** 'ਧੵਾਇਅਉ' ਨੂੰ 'ਧਿਆਇਅਉ' ਉਚਾਰਨਾ ਹੈ। 'ਜਯੋ ਜਯ' ਨੂੰ 'ਜਇਅਉ ਜੈ'

**ਪਦ ਅਰਥ:** ਸਤਿਗੁਰਿ ਨਾਨਕਿ=ਸਤਿਗੁਰੂ ਨਾਨਕ (ਦੇਵ ਜੀ) ਨੇ। ਭਗਤਿ ਕਰੀ=ਭਗਤੀ ਕੀਤੀ। ਇਕ ਮਨਿ=ਇਕ ਮਨ ਹੋ ਕੇ, ਇਕਾਗਰ ਚਿਤ ਨਾਲ। ਦੀਅਉ=ਭੇਟਾ ਕਰ ਦਿਤਾ। ਅੰਗਦਿ=(ਗੁਰੂ) ਅੰਗਦ ਨੇ। ਅਨੰਤ ਮੂਰਤਿ=ਬੇਅੰਤ ਹਰੀ ਦਾ ਰੂਪ। ਨਿਜ ਧਾਰੀ=ਆਪਣੇ ਅੰਦਰ ਧਾਰਨ ਕੀਤੀ। ਅਗਮ ਗ੍ਯਾਨਿ=ਅਪਹੁੰਚ ਹਰੀ ਦੇ ਗਿਆਨ ਦੁਆਰਾ। ਰਸਿ=ਰਸ ਵਿਚ। ਰਸ੍ਯਉ ਹੀਅਉ=(ਗੁਰੂ ਅੰਗਦ ਜੀ ਦਾ) ਹਿਰਦਾ ਭਿੱਜ ਗਿਆ। ਗੁਰਿ ਅਮਰਦਾਸਿ=ਗੁਰੂ ਅਮਰਦਾਸ (ਜੀ) ਨੂੰ। ਵਸਿ=ਵੱਸ ਵਿਚ। ਵਾਹੁ ਵਾਹੁ=ਤੂੰ ਧੰਨ ਹੈਂ, ਧੰਨ ਹੈਂ। ਕਰਿ=ਕਰਕੇ।

**ਅਰਥ:** ਸਤਿਗੁਰੂ ਨਾਨਕ (ਜੀ) ਨੇ ਇਕ ਮਨ ਹੋ ਕੇ (ਵਾਹਿਗੁਰੂ ਜੀ ਦੀ) ਭਗਤੀ ਕੀਤੀ (ਆਪਣਾ) ਤਨ, ਮਨ (ਤੇ) ਧਨ ਪ੍ਰਿਥਵੀ ਦੇ ਮਾਲਕ ਅਗੇ ਅਰਪਨ ਕਰ ਦਿਤਾ। (ਗੁਰੂ) ਅੰਗਦ ਜੀ ਨੇ ਅਨੰਤ (ਵਾਹਿਗੁਰੂ ਜੀ ਦੇ ਨਿਜ ਰੂਪ ਵਾਲੀ ਸਰਬ ਵਿਆਪਕ) ਮੂਰਤੀ ਆਪਣੇ (ਅੰਦਰ) ਧਾਰਨ ਕੀਤੀ (ਜਿਸ ਨਾਲ) ਅਪਹੁੰਚ ਹਰੀ ਦੇ ਗਿਆਨ ਅਤੇ ਪ੍ਰੇਮ ਨਾਲ (ਆਪ ਜੀ ਦਾ) ਹਿਰਦਾ (ਪ੍ਰੇਮ) ਰਸ ਨਾਲ ਭਿੱਜ ਗਿਆ। ਗੁਰੂ ਅਮਰਦਾਸ ਜੀ ਨੇ ਕਰਤਾਰ ਨੂੰ ਵਸ ਵਿਚ ਕੀਤਾ, ਵਾਹ ਵਾਹ ਕਰਕੇ ਧਿਆਇਆ (ਤੂੰ ਧੰਨ ਹੈਂ, ਤੂੰ ਧੰਨ ਹੈਂ, ਸਿਮਰਿਆ)। ਹੇ ਸ੍ਰੀ ਗੁਰੂ ਰਾਮਦਾਸ ਜੀ! (ਤੁਹਾਡੀ ਇਸ) ਜਗਤ ਵਿਚ ਜੈ ਜੈ ਕਾਰ ਹੋ ਰਹੀ ਹੈ (ਕਿਉਂਕਿ ਤੁਸਾਂ ਉਸ) ਹਰੀ ਤੋਂ ਪਰਮ ਪਦ ਪ੍ਰਾਪਤ ਕਰ ਲਿਆ ਹੈ।੨।

## ਸਾਰਥਕ ਵੀਚਾਰ

ਪਰਮਾਰਥ ਮੰਡਲ ਵਿਚ ਹੋਏ ਜਿਤਨੇ ਪਹਿਲੇ ਜੁਗਾਂ ਵਿਚ ਭਗਤ ਗਿਣੇ ਜਾਂਦੇ ਹਨ। ਜਿਵੇਂ ਨਾਰਦੁ, ਧ੍ਰੂ, ਪ੍ਰਹਲਾਦੁ, ਸੁਦਾਮਾ, ਅੰਬਰੀਕੁ ਹੋਏ ਹਨ, ਕਲਜੁਗ ਵਿਚ ਜੈਦੇਵ, ਤ੍ਰਿਲੋਚਨ, ਨਾਮ ਦੇਵ, ਕਬੀਰ ਆਦਿ ਭਗਤਾਂ ਦਾ ਅਵਤਾਰ ਹੋਇਆ ਹੈ, ਭਗਤੀ ਸਦਕਾ, ਸਾਰਿਆਂ ਦਾ ਜਸ ਜਗਤ ਤੇ ਫੈਲਿਆ, ਉਨ੍ਹਾਂ ਨੇ ਪਰਮੇਸ਼ਰ ਦਾ ਨਾਮ ਦ੍ਰਿੜ ਹੋ ਕੇ ਜਪਿਆ ਤੇ ਲੋਕਾਂ ਨੂੰ ਜਪਣ ਦਾ ਉਪਦੇਸ਼ ਦਿਤਾ। ਵਰਤਮਾਨ ਜੁਗ ਵਿਚ ਵੀ ਆਪ ਜੀ ਦਾ ਹਰ ਪਾਸੇ ਜੈ ਜੈਕਾਰ ਹੋ ਰਿਹਾ ਹੈ ਕਿਉਂਕਿ ਹਰੀ ਜੀ ਨੇ ਤੁਠ ਕੇ ਆਪ ਜੀ ਨੂੰ ਪਰਮ ਪਦ ਤੇ ਸੁਭਾਇਮਾਨ ਕੀਤਾ ਹੈ, ਤੱਤ ਇਹ ਹੈ ਕਿ ਪਿਛਲੇ ਜੁਗਾਂ ਤੇ ਭਗਤ ਨਾਮ ਜਪਣ ਕਰਕੇ ਹੀ ਕੀਰਤਿਵੰਤ ਹੋਏ ਹਨ। ਉਸ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਜੋ ਪਰਮੇਸ਼ਰ ਦਾ ਨਾਮ ਜਪਿਆ, ਉਸ ਦੀ ਗੌਰਵਤਾ ਸਦਕਾ ਨਾਮ ਦਾ ਵਡਾ ਖ਼ਜ਼ਾਨਾ ਪ੍ਰਾਪਤ ਕੀਤਾ :–

**ਪਾਇਓ ਰੇ ਪਰਮ ਨਿਧਾਨੁ, ਮਿਟਿਓ ਹੈ ਅਭਿਮਾਨੁ,**
**ਏਕੈ ਨਿਰੰਕਾਰ ਨਾਨਕ ਮਨੁ ਲਗਨਾ ॥** [ਪੰਨਾ ੬੭੯

ਪ੍ਰਭੂ ਦਾ ਸਿਮਰਨ ਮਨ ਕਰਕੇ, ਬਚਨ ਕਰਕੇ ਜਾਂ ਕਰਮ ਕਰਕੇ, ਭਾਵ ਤਿੰਨ ਪ੍ਰਕਾਰ ਕੀਤਾ ਜਾਂਦਾ ਹੈ। ਮਨ, ਬਚਨ ਤੇ ਕਰਮ ਕਰਕੇ ਭਾਵ ਇਕ ਮਨ ਇਕ ਚਿਤ ਹੋ ਕੇ ਭਜਨ ਕਰਨ ਵਾਲੇ ਨੂੰ ਨਾਮ-ਸਿਮਰਨ ਦਾ ਫਲ਼ ਅਵੱਸ਼ ਮਿਲਦਾ ਹੈ ਪਰ ਇਥੇ ਭੱਟ ਜੀ ਦਸਦੇ ਹਨ ਕਿ ਜੇ ਕੋਈ ਮਨੁਖ ਗੁਰੂ ਰਾਮਦਾਸ ਜੀ ਦੀ ਮਹਿਮਾ ਮਨ ਦੇ ਸੰਕਲਪ ਦੀ ਪੂਰਤੀ ਹਿਤ ਕਰਦਾ ਹੈ, ਉਸ ਨੂੰ ਵੀ ਮਨ ਬੰਛਤ ਫਲ

ਪ੍ਰਾਪਤ ਹੋ ਜਾਂਦਾ ਹੈ। ਉਸ ਦੇ ਅੰਦਰੋਂ ਕਾਮ, ਕ੍ਰੋਧ ਆਦਿਕ ਸ਼ਤਰੂ ਤਿਨਕੇ ਵਾਂਗੂੰ ਕਮਜ਼ੋਰ ਹੋ ਕੇ ਮਿਟ ਜਾਂਦੇ ਹਨ। ਜਿਹੜੇ ਬਚਨ ਕਰਕੇ ਸਿਮਰਦੇ ਹਨ ਉਨ੍ਹਾਂ ਦਾ ਦੁਖ ਦਲਿਦਰ ਖਿਨ ਵਿਚ ਨਾਸ਼ ਹੋ ਜਾਂਦਾ ਹੈ। ਹਾਂ, ਜਿਹੜੇ ਮਨ ਕਰਮ ਕਰਕੇ ਦਰਸ਼ਨ ਪਰਸਦੇ ਹਨ ਹਨ ਉਹ ਪਾਰਸ ਜੇਹੇ ਹੀ ਹੋ ਜਾਂਦੇ ਹਨ। ਬਲ ਭੱਟ ਗੁਰੂ ਰਾਮਦਾਸ ਜੀ ਦੀ ਕੀਰਤੀ ਕਰਦੇ ਹੋਏ ਆਖਦੇ ਹਨ ਕਿ ਹੇ ਸ੍ਰੀ ਗੁਰੂ ਰਾਮਦਾਸ ਜੀ! ਆਪ ਜੀ ਨੇ ਹਰੀ ਤੋਂ ਪਰਮਪਦ ਪਾਇਆ, ਇਸ ਲਈ ਆਪ ਜੀ ਦੀ ਜਗਤ ਵਿਚ ਹਰ ਪਾਸੇ ਜੈ ਜੈਕਾਰ ਹੋ ਰਹੀ ਹੈ ਭਾਵ ਪਰਮਪਦ ਤੇ ਪੁਜੇ ਹੋਏ ਪੁਰਖ ਦੀ ਅਰਾਧਨਾ ਨਿਸਫਲ ਨਹੀਂ ਜਾਂਦੀ, ਨਿਸ਼ਚੇ ਹੀ ਜਾਚਨਾ ਕਰਨ ਵਾਲੇ ਨੂੰ ਲੋੜੀਂਦਾ ਫਲ ਉਪਲਬਧ ਕਰਾ ਦਿੰਦੀ ਹੈ।

**ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ, ਪੁਬ ਭਗਤ ਹਰਿ ਕੇ ਜੁ ਗਣੰ ॥ ਅੰਬਰੀਕੁ ਜਯਦੇਵ ਤ੍ਰਿਲੋਚਨੁ, ਨਾਮਾ ਅਵਰੁ ਕਬੀਰੁ ਭਣੰ ॥ ਤਿਨ ਕੌ ਅਵਤਾਰੁ ਭਯਉ ਕਲਿ ਭਿੰਤਰਿ, ਜਸੁ ਜਗਤ੍ਰ ਪਰਿ ਛਾਇਯਉ ॥ ਸ੍ਰੀ ਗੁਰ ਰਾਮਦਾਸ ! ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥ ੩ ॥**

## ਉਚਾਰਨ ਸੇਧ

**ਫੁਟਕਲ:** ਜਯਦੇਵ, ਭਯਉ, ਛਾਇਯਉ, ਜਯ, ਪਾਇਯਉ ਸ਼ਬਦਾਂ ਦੇ ਉਚਾਰਨ ਜੈਦੇਵ, ਭਇਅਉ, ਛਾਇਅਉ, ਜਇਅਉ, ਜੈਅ ਅਤੇ ਪਾਇਅਉ ਕਰਨੇ ਹਨ।

**ਪਦ ਅਰਥ:** ਨਾਰਦੁ=ਰਿਸ਼ੀ ਦਾ ਨਾਂ। ਧ੍ਰੂ=ਭਗਤ ਦਾ ਨਾਂ। ਸੁਦਾਮਾ=ਕ੍ਰਿਸ਼ਨ ਜੀ ਦਾ ਮਿੱਤਰ। ਪੁਬ ਭਗਤ=ਪੂਰਬਲੇ, ਪਿਛਲੇ ਸਮੇਂ ਦੇ ਭਗਤ। ਜੁ ਗਣੰ=ਜੋ ਗਿਣੇ ਜਾਂਦੇ ਹਨ। ਅੰਬਰੀਕੁ=। ਜਯਦੇਵ=ਭਗਤ ਜੈਦੇਵ। ਤ੍ਰਿਲੋਚਨ=ਭਗਤ ਤ੍ਰਿਲੋਚਨ। ਨਾਮਾ=ਨਾਮਦੇਵ। ਅਰੁ=ਹੋਰ। ਕੰਬੀਰ=ਕਬੀਰ। ਭਣੰ=ਕਹੇ ਜਾਂਦੇ ਹਨ। ਕਲਿ ਭਿੰਤਰਿ=ਕਲਜੁਗ ਵਿਚ। ਜਗਤ੍ਰ ਪਰਿ=ਸੰਸਾਰ ਉਤੇ। ਛਾਇਯਉ=ਖਿਲਰ ਗਿਆ।

**ਅਰਥ:** ਨਾਰਦ (ਰਿਸ਼ੀ), ਧ੍ਰੂ, ਪ੍ਰਹਿਲਾਦ (ਭਗਤ), (ਕ੍ਰਿਸ਼ਨ ਜੀ ਦਾ ਬਾਲ ਸਖਾਈ ਮਿੱਤਰ) ਸੁਦਾਮਾ, (ਇਹ) ਜੋ ਹਰੀ ਦੇ ਪੂਰਬਲੇ ਭਗਤ ਗਿਣੇ ਜਾਂਦੇ ਹਨ। ਅੰਬਰੀਕ, ਜੈਦੇਵ, ਤ੍ਰਿਲੋਚਨ, ਨਾਮਦੇਵ ਅਤੇ ਹੋਰ ਕਬੀਰ (ਆਦਿ ਭਗਤ) ਕਹੇ ਜਾਂਦੇ ਹਨ, ਇਨ੍ਹਾਂ ਦਾ ਜਨਮ ਕਲਜੁਗ ਵਿਚ ਹੋਇਆ ਹੈ, (ਅਤੇ ਇਨ੍ਹਾਂ ਦਾ) ਜੱਸ ਸੰਸਾਰ ਉਤੇ ਖਿਲਰ ਗਿਆ। (ਇਸੇ ਤਰ੍ਹਾਂ) ਹੇ ਸ੍ਰੀ ਗੁਰੂ ਰਾਮਦਾਸ ਜੀ! (ਸਾਰੇ) ਜਗਤ ਵਿਚ (ਆਪ ਜੀ ਦੀ) ਜੈ ਜੈਕਾਰ ਹੋ ਰਹੀ ਹੈ (ਕਿਉਂਕਿ) ਆਪ ਜੀ ਨੇ ਹਰੀ ਪਾਸੋਂ ਪਰਮ ਪਦ ਪ੍ਰਾਪਤ ਕਰ ਲਿਆ ਹੈ।੩।

## ਅਰਥ ਭੇਦ ਅਤੇ ਨਿਰਣੈ

**ਨਾਰਦ ਧ੍ਰੂ ਪ੍ਰਹਲਾਦੁ ਸੁਦਾਮਾ, ਪੁਬ ਭਗਤ ਹਰਿ ਕੇ ਜੁ ਗਣੰ ॥**

ਵਖ ਵਖ ਅਰਥ:

੧. ਨਾਰਦ ਜੀ ਔਰ ਧ੍ਰੂ ਪ੍ਰਹਿਲਾਦ ਔ ਸੁਦਾਮਾ ਆਦੀ ਹਰੀ ਕੇ ਭਗਤ ਜੋ ਪੂਰਬ ਯੁਗੋਂ ਮੈਂ ਹੂਏ ਗਿਣੀਤੇ ਹੈਂ। [ਫ. ਸ.

੨. ਨਾਰਦ (ਰਿਸ਼ੀ), ਧ੍ਰੂ ਪ੍ਰਹਿਲਾਦ (ਭਗਤ)ਹਰੀ ਦੇ ਪਿਛਲੇ ਭਗਤ ਗਿਣੇ ਜਾਂਦੇ ਹਨ।[ਸ਼ਬਦਾਰਥ

੩. ਨਾਰਦ, ਧ੍ਰੂ ਪ੍ਰਹਲਾਦ, ਸੁਦਾਮਾ ਤੇ ਅੰਬਰੀਕ ਜੋ ਹਰੀ ਦੇ ਪੂਰਬਲੇ ਜੁਗਾਂ ਦੇ ਭਗਤ ਗਿਣੇ ਜਾਂਦੇ ਹਨ। [ਦਰਪਣ

੪. ਨਾਰਦ, ਧ੍ਰੂ ਪ੍ਰਹਿਲਾਦ, (ਤੇ) ਸੁਦਾਮਾ (ਜੋ) ਪਹਿਲੇ (ਜੁਗਾਂ ਵਿਚ) ਹਰੀ (ਦੇ) ਭਗਤ ਗਿਣੇ ਜਾਂਦੇ ਹਨ। [ਸੰ. ਪੋ.

੫. ਭਾਵ ਇਹ ਕਿ ਜਿਤਨੇ ਭੀ ਭਗਤ ਹੋਏ ਹਨ, ਪੂਰਬਲੇ ਜੁਗਾਂ ਤੇ ਇਸ ਵਰਤਮਾਨ ਕਲਜੁਗ ਦੇ। [ਭ. ਸ.

**ਨਿਰਣੈ** : 'ਜੁ ਗਣੰ' ਪਦ ਛੇਦ ਪਾਠ ਠੀਕ ਹੈ, ਕਿਉਂਕਿ ਇਹਨਾਂ ਦਾ ਸੰਬੰਧ ਗਿਣਤੀ ਨਾਲ ਹੈ। ਇਸ ਵਿਚ ਸੰਦੇਹ ਨਹੀਂ ਕਿ ਗੁਰਬਾਣੀ ਵਿਚ ਸਭ ਜਗ ਜੀਵਨ ਜੁਗਣੇ (ਨਟ ਮ: ੪) ਪੰਕਤੀ ਨੂੰ ਸਾਹਮਣੇ ਰਖੀਏ ਤਾਂ 'ਜੁਗਣੇ' ਹੈ ਤਿਵੇਂ 'ਜੁਗਣੰ' ਭੀ ਜੁੜਤ ਪਦ ਹੋ ਸਕਦਾ ਹੈ ਅਤੇ ਇਸ ਦੇ ਅਰਥ ਹਨ- ਸੰਜੋਗ, ਯੁਕਤ, ਪੂਰ। ਫਿਰ 'ਜੁਗਣੰ' ਦਾ ਭਾਵ 'ਪ੍ਰਬ' ਪਦ ਪੂਰਾ ਕਰ ਦਿੰਦਾ ਹੈ। ਵੇਖੋ ਪੰਨਾ ੧੪੦੫ ਉਤੇ ਜੁ, ਤਿਣੰ, ਜੁ ਖਿਣੰ' ਆਦਿ ਸ਼ਬਦਾਂ ਤੋਂ ਭੀ 'ਜੁ ਗਣੰ' ਪਦ ਛੇਦ ਵਾਲੀ ਸੇਧ ਹੀ ਮਿਲਦੀ ਹੈ।

## ਸਾਰਥਕ ਵੀਚਾਰ

ਇਸ ਪਰਮ ਪਦਵੀ ਨੂੰ ਪ੍ਰਾਪਤ ਕਰਨ ਦਾ ਰਹੱਸ ਕੀ ਹੈ? ਪਹਿਲਾਂ ਸਤਿਗੁਰੂ ਨਾਨਕ ਦੇਵ ਜੀ ਨੇ ਇਕ ਮਨ ਹੋ ਕੇ ਨਿਰੰਕਾਰ ਦੀ ਪ੍ਰੇਮਾ-ਭਗਤੀ ਕੀਤੀ। ਆਪਣਾ ਤਨ, ਮਨ, ਧਨ ਸਭ ਕੁਝ ਵਾਹਿਗੁਰੂ ਜੀ ਦੇ ਅਰਪਣ ਕੀਤਾ ਤੇ ਵਾਹਿਗੁਰੂ ਜੀ ਰੂਪ ਹੋਏ। ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਅਕਾਲ ਮੂਰਤਿ ਦਾ ਆਪਣੇ ਹਿਰਦੇ ਵਿਚ ਧਿਆਨ ਧਰਿਆ ਉਸ ਕਰਤਾ ਪੁਰਖ ਦੇ ਅਗੰਮੀ ਗਿਆਨ ਤੇ ਭਗਤੀ ਵਿਚ ਆਪਜੀ ਦਾ ਹਿਰਦਾ ਰੱਸ ਗਿਆ ਤੇ ਪਰਮਪਦਵੀ ਮਿਲ ਗਈ। ਗੁਰੂ ਅਮਰਦਾਸ ਜੀ ਨੇ ਕਰਤਾ ਪੁਰਖ ਨੂੰ ਵਾਹੁ ਵਾਹੁ ਕਰਕੇ ਧਿਆਇਆ। ਨਿਰੰਤਰ ਧੰਨ ਗੁਰੂ, ਧੰਨ ਗੁਰੂ ਦੀ ਧੁਨੀ ਨਾਲ ਧਿਆਉਂਦਿਆਂ ਕਰਤਾਰ ਨੂੰ ਵਸ ਵਿਚ ਕਰ ਲਿਆ ਅਤੇ ਪਰਮ-ਪਦ ਪ੍ਰਾਪਤ ਕਰ ਲਿਆ। ਇਸੇ ਤਰ੍ਹਾਂ ਹੇ ਗੁਰੂ ਰਾਮਦਾਸ ਸਾਹਿਬ ਜੀਓ! ਸਾਰੇ ਜਗਤ ਵਿਚ ਆਪ ਜੀ ਦਾ ਜੈ ਜੈਕਾਰ ਹੋ ਰਿਹਾ ਹੈ ਕਿਉਂਕਿ ਆਪ ਜੀ ਨੇ ਹਰੀ ਨੂੰ ਰੀਝਾ ਕੇ ਹਰੀ ਪਾਸੋਂ ਪਰਮ ਪਦ ਪਾ ਲਿਆ ਹੈ।

**ਮਨਸਾ ਕਰਿ ਸਿਮਰੰਤ ਤੁਝੈ ਨਰ, ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ ॥ ਬਾਚਾ ਕਰਿ ਸਿਮਰੰਤ ਤੁਝੈ, ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ ॥ ਕਰਮ ਕਰਿ ਤੁਅ**

**ਦਰਸ ਪਰਸ, ਪਾਰਸ ਸਰ, ਬਲੵ ਭਟ ਜਸੁ ਗਾਇਯਉ ॥ ਸ੍ਰੀ ਗੁਰ ਰਾਮਦਾਸ! ਜਯੋ ਜਯ ਜਗ ਮਹਿ, ਤੈ ਹਰਿ ਪਰਮ ਪਦੁ ਪਾਇਯਉ ॥ ੪ ॥**

## ਉਚਾਰਨ ਸੇਧ

**ਫੁਟਕਲ** : 'ਮਿਟਿਯਉ' ਨੂੰ 'ਮਿਟਿਅਉ', 'ਪਾਇਯਉ' ਨੂੰ 'ਪਾਇਅਉ' ਅਤੇ 'ਗਾਇਯਉ' ਨੂੰ 'ਗਾਇਅਉ' ਉਚਾਰਨਾ ਹੈ।

**ਪਦ ਅਰਥ:** ਮਨਸਾ ਕਰਿ=ਮਨ ਦੀ ਚਾਹਨਾ ਕਰਕੇ। ਸਿਮਰੰਤ=ਸਿਮਰਦੇ ਹਨ। ਤਿਣੰ= ਉਹਨਾਂ ਦਾ। ਬਾਚਾ ਕਰਿ=ਬਚਨ ਕਰਕੇ। ਤਿਨ=ਤਿਨ੍ਹਾਂ ਦਾ। ਖਿਣੰ=ਖਿਨ ਵਿਚ। ਕਰਮ ਕਰਿ=ਕਰਮ (ਅਮਲ) ਕਰਕੇ। ਤੁਅ ਦਰਸ ਪਰਸ=ਤੇਰਾ ਦਰਸ਼ਨ ਪਰਸਦੇ ਹਨ। ਪਾਰਸ ਸਰ=ਪਾਰਸ ਸਮਾਨ।

**ਅਰਥ:** (ਹੇ ਸ੍ਰੀ ਗੁਰੂ ਰਾਮਦਾਸ ਜੀ! ਜੋ) ਮਨੁਖ ਤੈਨੂੰ ਮਨ ਦੀ ਚਾਹਨਾ ਕਰਕੇ ਸਿਮਰਦੇ ਹਨ, ਉਨ੍ਹਾਂ ਦਾ ਕਾਮ ਕ੍ਰੋਧ (ਆਦਿ) ਮਿਟ ਜਾਂਦਾ ਹੈ (ਜੋ ਮਨੁੱਖ) ਤੈਨੂੰ ਬਚਨ (ਬਾਣੀ) ਕਰਕੇ ਸਿਮਰਦੇ ਹਨ, ਉਨ੍ਹਾਂ ਦਾ ਦੁਖ ਦਲਿਦਰ (ਆਦਿ) ਇਕ ਛਿਨ ਵਿਚ ਮਿਟ ਜਾਂਦਾ ਹੈ। (ਜਿਹੜੇ ਮਨੁੱਖ) ਕਰਮ ਕਰਕੇ ਤੇਰਾ ਦਰਸ਼ਨ ਪਰਸਦੇ ਹਨ (ਉਹ) ਪਾਰਸ ਸਮਾਨ ਹੋ ਜਾਂਦੇ ਹਨ (ਇਸ ਲਈ) ਬਲ ਭਟ (ਆਪ ਜੀ ਦਾ) ਜਸ ਗਾਉਂਦਾ ਹੈ। ਹੇ ਸ੍ਰੀ ਗੁਰੂ ਰਾਮਦਾਸ ਜੀ! ਜਗਤ ਵਿਚ (ਆਪ ਜੀ) ਜੈ ਜੈਕਾਰ ਹੋ ਰਹੀ ਹੈ (ਕਿਉਂਕਿ) ਤੁਸਾਂ ਹਰੀ ਪਾਸੋਂ ਪਰਮ ਪਦ ਪ੍ਰਾਪਤ ਕਰ ਲਿਆ ਹੈ।੪।

## ਸਾਰਥਕ ਵੀਚਾਰ

ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਨੂੰ ਵਾਹਿਗੁਰੂ ਨਾਮ ਦੀ ਲਖਤਾ ਹੋਈ ਅਤੇ ਆਪ ਜੀ ਨੇ ਲਿਵ ਲਾ ਕੇ ਪ੍ਰੇਮਾ-ਭਗਤੀ ਕੀਤੀ, ਭਾਈ ਲਹਿਣਾ (ਗੁਰੂ ਅੰਗਦ ਜੀ), ਗੁਰੂ ਨਾਨਕ ਦੇਵ ਜੀ ਦੇ ਚਰਨ-ਸੇਵਕ ਬਣ ਕੇ ਅੰਗ-ਸੰਗ ਰਹੇ ਅਤੇ ਗੁਰੂ ਅੰਗਦ ਸਾਹਿਬ ਵਿਚ ਓਹੀ ਗੁਰੂ ਜੋਤਿ ਜਗ-ਮਗਾਈ, ਆਪ ਗੁਰੂ ਗਦੀ ਦੀ ਗੌਰਵਤਾ ਕਰਕੇ ਸਮੁੰਦਰ ਵਤ ਅਥਾਹ ਹੋ ਗਏ। ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਚਲਾਈ ਹੋਈ ਸ਼ਬਦ ਸੁਰਤਿ ਦੀ ਲਹਿਰ ਦੁਆਰਾ ਨਾਮ ਦੀ ਵਰਖਾ ਕੀਤੀ।

ਗੁਰੂ ਅਮਰਦਾਸ ਜੀ ਜੋ ਗੁਰੂ ਅੰਗਦ ਦੇਵ ਜੀ ਤੋਂ ਵਰੋਸਾਏ, ਉਨ੍ਹਾਂ ਦੀ ਕਥਾ ਹੀ ਅਕਥ ਹੈ ਕਿਉਂਕਿ ਆਪ ਜੀ ਨੇ ਗੁਰਮਤਿ ਪ੍ਰਚਾਰ ਲਈ ਮੰਜੀਆਂ ਥਾਪੀਆਂ ਤੇ ਜੀਆਂ ਦੇ ਉਧਾਰ ਲਈ ਹਿਤੋਂ ਚਿਤੋਂ ਕੰਮ ਕੀਤਾ। ਗੁਰੂ ਅਮਰਦਾਸ ਜੀ ਦੀ ਮਹਿਮਾ ਦਾ ਵਰਣਨ ਕਰਨਾ ਇਕ ਜੀਭ ਦੀ ਸ਼ਕਤੀ ਤੋਂ ਬਾਹਰ ਹੈ। ਇਨ੍ਹਾਂ ਮਗਰੋਂ ਸਾਰੀ ਸ੍ਰਿਸ਼ਟੀ ਨੂੰ ਤਾਰਨ ਲਈ ਹੁਣ ਸੋਢੀ ਕੁਲ ਦੇ ਸਿਰਮੋਰ ਗੁਰੂ ਰਾਮਦਾਸ ਜੀ ਨੂੰ ਵਡਿਆਈ ਮਿਲੀ ਹੈ।

**ਜਿਹ ਸਤਿਗੁਰ ਸਿਮਰੰਤ, ਨਯਨ ਕੇ ਤਿਮਰ ਮਿਟਹਿ ਖਿਨੁ ॥ ਜਿਹ ਸਤਿਗੁਰ ਸਿਮਰੰਥਿ, ਰਿਦੈ ਹਰਿ ਨਾਮੁ ਦਿਨੋ ਦਿਨੁ ॥ ਜਿਹ ਸਤਿਗੁਰ ਸਿਮਰੰਥਿ,**

**ਜੀਅ ਕੀ ਤਪਤਿ ਮਿਟਾਵੈ ॥ ਜਿਹ ਸਤਿਗੁਰ ਸਿਮਰੰਥਿ, ਰਿਧਿ ਸਿਧਿ ਨਵ ਨਿਧਿ ਪਾਵੈ ॥ ਸੋਈ ਰਾਮਦਾਸੁ ਗੁਰੁ, ਬਲ੍ ਭਣਿ, ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥ ਜਿਹ ਸਤਿਗੁਰ ਲਗਿ ਪ੍ਰਭੁ ਪਾਈਐ, ਸੋ ਸਤਿਗੁਰੁ ਸਿਮਰਹੁ ਨਰਹੁ ॥ ੫ ॥ ੫੪ ॥**

**ਪਦ ਅਰਥ** : ਜਿਹ ਸਤਿਗੁਰਿ ਸਿਮਰੰਤ=ਜਿਸ ਸਤਿਗੁਰੂ ਦਾ (ਸਿਮਰਨ ਕੀਤਿਆਂ)। ਨਯਨ ਕੇ=ਅੱਖਾਂ ਦੇ। ਤਿਮਰ=ਹਨੇਰੇ। ਸਿਮਰੰਥਿ=ਸਿਮਰਨ ਦੁਆਰਾ। ਮਿਟਹਿ ਖਿਨ=ਇਕ ਖਿਨ ਵਿਚ ਦੂਰ ਹੋ ਜਾਂਦੇ ਹਨ। ਰਿਦੈ=ਹਿਰਦੇ ਵਿਚ। ਰਿਧਿ ਸਿਧਿ=ਕਰਾਮਾਤੀ ਸ਼ਕਤੀਆਂ। ਨਵਨਿਧਿ=ਨੌ ਨਿਧੀਆਂ। ਬਲ੍ ਭਣਿ=ਹੇ ਬਲ! (ਭੱਟ) ਤੂੰ ਆਖ। ਲਗਿ=(ਚਰਨੀ) ਲਗ ਕੇ। ਨਰਹੁ=ਹੇ ਮਨੁੱਖੋ!।

**ਅਰਥ**: ਜਿਸ ਗੁਰੂ ਦਾ ਸਿਮਰਨ ਕੀਤਿਆਂ ਅੱਖਾਂ ਦੀ (ਅਗਿਆਨਤਾਈ ਵਾਲੇ) ਹਨੇਰੇ ਇਕ ਛਿਨ ਵਿਚ ਦੂਰ ਹੋ ਜਾਂਦੇ ਹਨ, ਜਿਸ ਸਤਿਗੁਰੂ ਦਾ ਸਿਮਰਨ ਹਿਰਦੇ ਵਿਚ (ਵਸਣ ਨਾਲ) ਹਰੀ ਦਾ ਨਾਮ ਦਿਨ ਬਦਿਨ ਵਧਦਾ ਹੈ; ਜਿਸ ਸਤਿਗੁਰੂ ਦੇ ਸਿਮਰਨ ਨਾਲ (ਮਨੁੱਖ ਆਪਣੇ) ਹਿਰਦੇ ਦੀ ਤਪਤ ਮਿਟਾਉਂਦਾ ਹੈ, ਜਿਸ ਸਤਿਗੁਰੂ ਦੇ ਸਿਮਰਨ ਨਾਲ ਰਿਧੀਆਂ, ਸਿਧੀਆਂ, ਨੌ ਨਿਧੀਆਂ ਪਾਂਦਾ ਹੈ, ਹੇ ਬਲ੍ (ਭਟ) ! ਤੂੰ ਆਖ ਕੇ ਸਾਰੀ ਸੰਗਤ ਵਿਚ ਮਿਲ ਕੇ ਗੁਰੂ ਰਾਮਦਾਸ ਨੂੰ ਧੰਨ ਧੰਨ ਆਖੋ। ਜਿਸ ਸਤਿਗੁਰੂ ਦੀ ਚਰਨੀ ਲਗ ਕੇ ਪ੍ਰਭੂ ਨੂੰ ਪਾਈਦਾ ਹੈ, ਹੇ ਨਰੋ! ਉਸ ਸਤਿਗੁਰੂ ਨੂੰ ਸਿਮਰੋ।੫।੫੪।

## ਸਾਰਥਕ ਵੀਚਾਰ

ਪਰਮਾਰਥੀ ਜਗਿਆਸੂ ਦੀ ਮੰਗ ਹੀ ਇਹ ਹੁੰਦੀ ਹੈ ਕਿ ਉਸ ਦੇ ਅੰਦਰੋਂ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਵੇ, ਗੁਰੂ-ਗਿਆਨ ਦਾ ਪ੍ਰਕਾਸ਼ ਹੋ ਜਾਵੇ, ਹਿਰਦੇ ਵਿਚ ਦਿਨੋ ਦਿਨ ਨਾਮ ਦੀ ਚੜ੍ਹਦੀ ਕਲਾ ਹੋਵੇ ਜਿਸ ਦੇ ਪਰਤਾਪ ਨਾਲ "ਜੀਉ ਤਪਤੁ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤੁ ਬੇਕਾਰ" ਵਾਲੀ ਦਸ਼ਾ ਮੁਕ ਜਾਵੇ, ਭਾਵ ਵਿਸ਼ੇ ਵਿਕਾਰਾਂ ਦੀ ਤਪਤ ਮਿਟ ਜਾਵੇ।

ਨਾਮ ਜਪਣ ਵਾਲੇ ਜਗਿਆਸੂ ਮਨ ਵਿਚ ਰਿਧੀਆਂ ਸਿਧੀਆਂ ਦੀ ਚਾਹਨਾ ਵੀ ਉਠਦੀ ਹੈ। ਇਹਨਾਂ ਸਾਰੀਆਂ ਕਾਮਨਾਵਾਂ ਦੀ ਪੂਰਤੀ ਦਾ ਸਾਧਨ ਬਲ੍ ਭਟ ਜੀ ਦਸਦੇ ਹਨ ਕਿ ਸਤਿਸੰਗਤ ਵਿਚ ਮਿਲ ਕੇ ਸਾਰੇ ਧੰਨ ਗੁਰੂ ਰਾਮਦਾਸ, ਧੰਨ ਗੁਰੂ ਰਾਮਦਾਸ' ਕਰਦੇ ਰਹੋ। ਕਿਉਂਕਿ ਸਤਿਗੁਰੂ ਨੂੰ ਪਰਸ ਕੇ ਹੀ ਪ੍ਰਭੂ ਨੂੰ ਪਾ ਲਈਦਾ ਹੈ। ਹਿਰਦੇ ਅੰਦਰ ਪੂਰਨ ਸ਼ਾਂਤੀ ਆ ਜਾਂਦੀ ਹੈ। ਇਸ ਲਈ ਬਾਰ ਬਾਰ ਪੂਰੇ ਗੁਰੂ ਨੂੰ ਨਮਸਕਾਰ ਕਰੋ, ਉਸ ਨਾਲ ਪਿਆਰ ਕਰੋ, ਉਸ ਦਾ ਦੀਦਾਰ ਕਰੋ, ਤੁਹਾਡੇ ਸਾਰੇ ਕਾਰਜ ਰਾਸਿ ਹੋ ਜਾਣਗੇ।

**ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ, ਸੇਵਾ ਕਰਤ ਨ ਛੋਡਿਓ ਪਾਸੁ ॥ ਤਾ ਤੇ, ਗਉਹਰੁ ਗ੍ਯ੍ਾਨ ਪ੍ਰਗਟੁ ਉਜੀਆਰਉ, ਦੁਖ ਦਰਿਦ੍ਰ ਅੰਧ੍ਯ੍ਾਰ ਕੋ ਨਾਸੁ ॥ ਕਵਿ ਕੀਰਤ, ਜੋ ਸੰਤ ਚਰਨ ਮੁੜਿ ਲਾਗਹਿ, ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ ॥**

**ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ, ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ ॥੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਾਗਹਿਂ, ਨਹੀਂ, ਤਿੰਵ।

**ਫੁਟਕਲ:** 'ਗ੍ਹਾਨ' ਨੂੰ 'ਗਿਆਨ', 'ਅੰਧ੍ਹਾਰ' ਨੂੰ 'ਅੰਧਿਆਰ' ਉਚਾਰਨਾ ਹੈ।

**ਪਦ ਅਰਥ:** ਜਿਨਿ=ਜਿਸ (ਗੁਰੂ ਰਾਮਦਾਸ ਜੀ) ਨੇ। ਸਬਦੁ ਕਮਾਇ=ਸ਼ਬਦ ਕਮਾ ਕੇ। ਪਾਸੁ=ਸੰਗ ਸਾਥ। ਤਾ ਤੇ=ਇਸ ਕਰਕੇ। ਗਉਹਰੁ=ਮੋਤੀ। ਗ੍ਹਾਨ=ਗਿਆਨ। ਉਜੀਆਰਉ=ਉਜਾਲਾ। ਅੰਧਾਰ=ਹਨੇਰਾ। ਕਵਿ ਕੀਰਤ=ਭੱਟ ਦਾ ਨਾਂ ਹੈ। ਤ੍ਰਾਸੁ=ਡਰ।

**ਅਰਥ:** ਜਿਸ (ਗੁਰੂ ਰਾਮਦਾਸ ਜੀ) ਨੇ ਸ਼ਬਦ ਨੂੰ ਕਮਾ ਕੇ ਪਰਮ ਪਦ ਪ੍ਰਾਪਤ ਕੀਤਾ (ਅਤੇ) ਸੇਵਾ ਕਰਦਿਆਂ (ਸ੍ਰੀ ਗੁਰੂ ਅਮਰਦਾਸ ਜੀ ਦਾ) ਸੰਗ ਨਹੀਂ ਛੋੜਿਆ। ਇਸ ਕਰਕੇ (ਗੁਰੂ) ਤੋਂ ਗਿਆਨ ਰੂਪ ਮੋਤੀ ਪ੍ਰਗਟ ਹੋਇਆ (ਜਿਸ ਦੇ ਚਾਨਣ ਨਾਲ) ਦੁਖ ਤੇ ਦਲਿਦਰ ਦਾ ਹਨੇਰਾ ਨਾਸ਼ ਹੋ ਗਿਆ। ਕੀਰਤ ਕਵੀ (ਜੀ ਕਹਿੰਦੇ ਹਨ ਕਿ) ਜਿਹੜੇ ਮਨੁੱਖ (ਦੁਨੀਆ ਵਲੋਂ) ਮੁੜ ਕੇ (ਗੁਰੂ ਰਾਮਦਾਸ ਜੀ) ਦੀ ਚਰਨੀ ਲਗੇ ਹਨ ਉਨ੍ਹਾਂ ਨੂੰ ਕਾਮ, ਕ੍ਰੋਧ ਤੇ ਜਮਾਂ ਦਾ ਡਰ ਨਹੀਂ ਰਹਿਆ। ਜਿਸ ਤਰ੍ਹਾਂ (ਗੁਰੂ) ਅੰਗਦ (ਸਾਹਿਬ ਜੀ) ਸਦਾ ਗੁਰੂ ਨਾਨਕ ਦੇਵ ਜੀ ਦੇ ਨਾਲ ਰਹੇ (ਭਾਵ ਹਜ਼ੂਰੀ ਵਿਚ ਰਹੇ), ਉਸੇ ਤਰ੍ਹਾਂ ਗੁਰੂ ਰਾਮਦਾਸ (ਜੀ ਵੀ) ਗੁਰੂ ਅਮਰਦਾਸ ਜੀ ਦੇ (ਨਾਲ ਰਹੇ)।੧।

## ਸਾਰਥਕ ਵੀਚਾਰ

ਇਸ ਛੰਦ ਵਿਚ ਗੁਰੂ ਰਾਮਦਾਸ ਸਾਹਿਬ ਜੀ ਦੀ ਕਮਾਈ ਦਾ ਜ਼ਿਕਰ ਹੈ। ਕਿਵੇਂ ਆਪ ਜੀ ਨੇ ਗੁਰੂ ਅਮਰਦਾਸ ਜੀ ਦਾ ਹੁਕਮ ਮੰਨਿਆ ਤੇ ਸੇਵਾ ਕੀਤੀ। ਸੇਵਾ ਤੇ ਸਿਮਰਨ ਦੋ ਅਮੋਲਕ ਵਸਤਾਂ ਹਨ ਜਿਨ੍ਹਾਂ ਦੇ ਅਭਿਆਸ ਅਨੁਸਾਰ ਜੀਵਣ ਢਾਲਣ ਵਿਚ ਗੁਰੂ ਗਿਆਨ ਦਾ ਆਤਮਿਕ ਚਾਨਣ ਮਿਲਦਾ ਹੈ। ਉਸ ਗਿਆਨ ਦੀ ਬਰਕਤ ਨਾਲ ਦੁਖ ਦਰਿਦਰ ਦਾ ਹਨੇਰਾ ਦੂਰ ਹੋ ਜਾਂਦਾ ਹੈ। ਫਿਰ ਸੰਸਾਰ ਵਲ ਪਿੱਠ ਕਰ ਲਈਦੀ ਹੈ ਤੇ ਗੁਰੂ ਵਲ ਮੂੰਹ ਹੋ ਜਾਂਦਾ ਹੈ। ਕੀਰਤ ਭੱਟ ਜੀ ਆਖਦੇ ਹਨ ਕਿ ਸੰਤ ਗੁਰੂ ਰਾਮਦਾਸ ਜੀ ਦੀ ਚਰਨੀ ਲਗਣ ਨਾਲ ਜੀਵ ਨੂੰ ਕਾਮ ਕ੍ਰੋਧ ਆਦਿ ਵੈਰੀ ਤੰਗ ਨਹੀਂ ਕਰ ਸਕਦੇ ਅਤੇ ਨਾ ਹੀ ਜਮਾਂ ਦਾ ਡਰ ਰਹਿੰਦਾ ਹੈ।

ਆਖਰੀ ਪਦੇ ਵਿਚ ਦਸਦੇ ਹਨ ਕਿ ਜਿਵੇਂ ਗੁਰੂ ਨਾਨਕ ਦੇਵ ਜੀ ਦੇ ਨਾਲ ਗੁਰੂ ਅੰਗਦ ਦੇਵ ਜੀ ਰਹੇ, ਉਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਨਾਲ ਸ੍ਰੀ ਗੁਰੂ ਰਾਮਦਾਸ ਜੀ ਰਹੇ। ਭਾਵ ਗੁਰੂ ਨਾਲੋਂ ਵਿਛੜੇ ਨਹੀਂ, ਸਦਾ ਗੁਰੂ ਦੀ ਚਰਨ ਸ਼ਰਨ ਵਿਚ ਹੀ ਰਹੇ ਜਿਸ ਕਰਕੇ ਆਪ ਨੂੰ ਪਰਮਪਦ ਪ੍ਰਾਪਤ ਹੋਇਆ।

**ਜਿਨਿ ਸਤਿਗੁਰੁ ਸੇਵਿ ਪਦਾਰਥ ਪਾਯਉ, ਨਿਸਿ ਬਾਸੁਰ ਹਰਿ ਚਰਨ ਨਿਵਾਸੁ ॥ ਤਾ ਤੇ ਸੰਗਤਿ ਸਘਨ ਭਾਇ ਭਉ ਮਾਨਹਿ, ਤੁਮ ਮਲੀਆਗਰ ਪ੍ਰਗਟ ਸੁਬਾਸੁ ॥ ਧ੍ਰੂ ਪ੍ਰਹਲਾਦ ਕਬੀਰ ਤਿਲੋਚਨ, ਨਾਮੁ ਲੈਤ ਉਪਜੵੋ ਜੁ ਪ੍ਰਗਾਸੁ ॥ ਜਿਹ ਪਿਖਤ, ਅਤਿ ਹੋਇ ਰਹਸੁ ਮਨਿ, ਸੋਈ ਸੰਤ ਸਹਾਰੁ ਗੁਰੂ ਰਾਮਦਾਸੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਨਹਿਂ। **ਫੁਟਕਲ:** ਪਾਯਉ, ਨੂੰ ਪਾਇਅਉ ਅਤੇ ' ਉਪਜੵੋ' ਨੂੰ ਉਪਜਇਅਓ ਉਚਾਰਨਾ ਹੈ।

**ਪਦ ਅਰਥ:** ਜਿਨਿ=ਜਿਸ (ਗੁਰੂ ਰਾਮਦਾਸ ਜੀ) ਨੇ। ਸੇਵਿ=ਸੇਵਾ ਕਰਕੇ। ਪਦਾਰਥੁ=(ਨਾਮ ਰੂਪੀ) ਪਦਾਰਥ। ਨਿਸਿ=ਰਾਤ। ਬਾਸੁਰ=ਦਿਨ। ਤਾ ਤੇ=ਤਿਸ ਦੇ ਫਲਸਰੂਪ। ਸਘਨ=ਘਣੀ, ਬੇਅੰਤ। ਭਾਇ=ਪ੍ਰੇਮ ਵਿਚ। ਭਉ ਮਾਨਹਿ=ਭੈ ਮੰਨਦੇ ਹਨ। ਮਲੀਆਂਗਰ=ਮਲਯ ਪਹਾੜ ਤੇ ਉਗਿਆ ਹੋਇਆ ਚੰਦਨ। ਸੁਬਾਸੁ=ਸੁਗੰਧੀ। ਜਿਹ ਪਿਖਤ=ਜਿਸ ਨੂੰ ਵੇਖਦਿਆਂ। ਅਤਿ ਹੋਇ ਰਹਸ ਮਨਿ=ਮਨ ਵਿਚ ਬਹੁਤ ਅਨੰਦ ਹੁੰਦਾ ਹੈ। ਸੰਤ ਸਹਾਰ=ਸੰਤਾਂ ਦਾ ਸਹਾਰਾ, ਆਸਰਾ।

**ਅਰਥ:** ਜਿਸ (ਗੁਰੂ ਰਾਮਦਾਸ ਜੀ) ਨੇ ਸਤਿਗੁਰੂ (ਅਮਰਦਾਸ ਜੀ ਨੂੰ) ਸਿਮਰ ਕੇ ਨਾਮ ਰੂਪ ਪਦਾਰਥ ਪਾਇਆ (ਉਹ ਗੁਰੂ ਰਾਮਦਾਸ) ਰਾਤ ਦਨ ਹਰੀ ਦੇ ਚਰਨ ਵਿਚ ਨਿਵਾਸ (ਰਖਦਾ ਹੈ)। ਤਿਸ ਦੇ ਫਲ ਸਰੂਪ ਸਭ ਸੰਗਤ (ਆਪ ਨੂੰ) ਗੂੜ੍ਹੇ ਪ੍ਰੇਮ ਤੇ (ਨਿਰਮਲ) ਭਉ ਨਾਲ (ਸਤਿਗੁਰੂ) ਮੰਨਦੀ ਹੈ (ਅਤੇ ਆਪ ਦੀ) ਸੁਗੰਧੀ ਮਲਯ ਪਹਾੜ ਤੇ ਉਗੇ ਚੰਦਨ ਵਾਂਗ ਪ੍ਰਗਟ ਹੈ। ਧ੍ਰੂ, ਪ੍ਰਹਲਾਦ, ਕਬੀਰ ਅਤੇ ਤ੍ਰਿਲੋਚਨ ਨੂੰ ਜੋ (ਆਤਮਿਕ) ਚਾਨਣ ਹੋਇਆ (ਉਹ) ਨਾਮ ਸਿਮਰਦਿਆਂ ਹੋਇਆ। ਜਿਸ ਨੂੰ ਵੇਖਦਿਆਂ ਮਨ ਵਿਚ ਬੜਾ ਅਨੰਦ ਆਉਂਦਾ ਹੈ, ਉਹ ਹੈ ਸੰਤਾਂ ਦਾ ਸਹਾਰਾ(ਆਸਰਾ)ਗੁਰੂ ਰਾਮਦਾਸ ਜੀ(ਮਹਾਰਾਜ)।੨।

## ਸਾਰਥਕ ਵੀਚਾਰ

ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਕਰਕੇ ਨਾਮ ਪਦਾਰਥ ਪ੍ਰਾਪਤ ਕੀਤਾ, ਫਿਰ ਨਾਮ ਦੀ ਕਮਾਈ ਕੀਤੀ ਜਿਸ ਦੇ ਫਲਸਰੂਪ ਬ੍ਰਿਤੀ ਦਾ ਹਰੀ ਦੇ ਚਰਨਾ ਵਿਚ ਨਿਵਾਸ ਕੀਤਾ ਅਤੇ ਪਰਮ ਪਦ ਪਾਇਆ। ਇਹੋ ਕਾਰਨ ਹੈ ਕਿ ਸਤਿਗੁਰੂ ਰਾਮਦਾਸ ਜੀ ਨੂੰ ਸਾਰੀ ਸੰਗਤ ਸ਼ਰਧਾ ਭਾਵਨੀ ਨਾਲ ਪੂਜਦੀ ਹੈ। ਗੁਰੂ ਰਾਮਦਾਸ ਜੀ ਦੀ ਮਹਿਮਾ ਤੇ ਗੌਰਵਤਾ ਦਸਦੇ ਹੋਏ ਕਵੀ ਜੀ ਕਹਿੰਦੇ ਹਨ ਕਿ ਪ੍ਰਹਿਲਾਦ, ਤ੍ਰਿਲੋਚਨ ਤੇ ਕਬੀਰ ਆਦਿਕ ਜਿਤਨੇ ਭਗਤ ਹੋਏ ਹਨ ਸਭ ਨੇ ਨਾਮ ਜਪਿਆ ਜਿਸ ਸਦਕਾ ਇਹਨਾਂ ਦੇ ਆਤਮਿਕ ਨੈਣ ਖੁਲ੍ਹੇ, ਜੋਤਿ ਦਾ ਵਿਕਾਸ ਪ੍ਰਗਾਸ ਹੋਇਆ ਜਿਸ ਨੂੰ ਵੇਖ ਕੇ ਮਨ ਅੰਦਰ ਬਹੁਤ ਰਹੱਸ ਪੈਦਾ ਹੋਇਆ। ਇਸ ਸਮੇਂ ਉਹ ਪਰਤਖ ਜੋਤਿ ਗੁਰੂ ਰਾਮਦਾਸ ਜੀ ਅੰਦਰ ਸੁਭਾਇਮਾਨ ਹੈ, ਆਪ ਸੰਤ ਜਨਾ ਦਾ ਸਦਾ ਸਹਾਰਾ ਹਨ। ਸੋ, ਗੁਰੂ ਰਾਮਦਾਸ ਜੀ ਦੀ ਮਹਿਮਾ ਮਲੀਆਗਰ (ਚੰਦਨ) ਦੀ ਖੁਸ਼ਬੂ ਵਾਂਗ ਹਰ ਪਾਸੇ ਲਪਟਾਂ ਮਾਰ ਰਹੀ ਹੈ।

**ਨਾਨਕਿ, ਨਾਮੁ ਨਿਰੰਜਨ ਜਾਨੵਉ, ਕੀਨੀ ਭਗਤਿ ਪ੍ਰੇਮ ਲਿਵ ਲਾਈ ॥ ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ, ਤਿਨਿ ਸਬਦ ਸੁਰਤਿ ਕੀਨੀ ਵਰਖਾਈ ॥ ਗੁਰ ਅਮਰਦਾਸ ਕੀ ਅਕਥ ਕਥਾ ਹੈ, ਇਕ ਜੀਹ ਕਛੁ ਕਹੀ ਨ ਜਾਈ ॥ ਸੋਢੀ ਸ੍ਰਿਸ੍ਟਿ ਸਕਲ ਤਾਰਣ ਕਉ, ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥ ੩ ॥**

## ਉਚਾਰਨ ਸੇਧ

**ਫੁਟਕਲ:** ਜਾਨੵਉ ਤੇ ਭਯੋ ਦਾ ਉਚਾਰਨ ਜਾਨਿਅਉ, ਭਇਅਉ ਕਰਨਾ ਹੈ।

**ਪਦ ਅਰਥ:** ਨਾਨਕਿ=ਨਾਨਕ (ਗੁਰੂ) ਨੇ। ਨਿਰੰਜਨ=ਮਾਇਆ ਤੋਂ ਰਹਿਤ ਪ੍ਰਭੂ ਦਾ। ਜਾਨੵਉ=ਜਾਨਿਆ। ਲਿਵ ਲਾਈ=ਲਿਵ ਲਾ ਕੇ, ਸੁਰਤਿ ਜੋੜ ਕੇ। ਤਾਂ ਤੇ=ਉਸ (ਗੁਰੂ ਨਾਨਕ) ਤੋਂ। ਅੰਗਦੁ=ਅੰਗਦ (ਗੁਰੂ)। ਅੰਗ ਸੰਗਿ=ਅੰਗ ਨਾਲ, ਭਾਵ ਹਜ਼ੂਰੀ ਵਿਚ। ਭਯੋ ਸਾਇਰ=ਸਮੁੰਦਰ (ਵਾਂਗ ਅਥਾਹ) ਹੋ ਗਏ। ਤਿਨਿ=ਉਸ (ਗੁਰੂ ਅੰਗਦ ਦੇਵ ਜੀ) ਨੇ। ਕੀਨੀ ਵਰਖਾਈ=(ਅੰਮ੍ਰਿਤ) ਵਰਖਾ ਕੀਤੀ। ਅਕਥ ਕਥਾ=ਨ ਕਥੇ ਜਾਣ ਵਾਲੀ ਕਥਾ। ਜੀਹ=ਜੀਭ। ਸਕਲ=ਸਾਰੀ। ਸੋਢੀ=(ਗੁਰੂ ਰਾਮਦਾਸ ਜੀ) ਸੋਢੀ ਨੂੰ। ਤਾਰਣ ਕਉ=ਤਾਰਣ ਲਈ। ਬਡਾਈ=ਵਡਿਆਈ।੩।

**ਅਰਥ:** ਨਾਨਕ (ਸਤਿਗੁਰੂ) ਜੀ ਨੇ ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਜਾਨਿਆ, (ਅਤੇ) ਲਿਵ ਲਾ ਕੇ ਪ੍ਰੇਮਾ-ਭਗਤੀ ਕੀਤੀ। ਉਸ (ਗੁਰੂ ਨਾਨਕ ਦੇਵ ਜੀ) ਤੋਂ, ਅੰਗ ਸੰਗ ਰਹਿਣ ਵਾਲੇ (ਗੁਰੂ) ਅੰਗਦ ਦੇਵ ਜੀ ਸਮੁੰਦਰ (ਵਾਂਗ ਅਥਾਹ ਰੂਪ ਬਣੇ), ਉਸ (ਗੁਰੂ ਅੰਗਦ ਦੇਵ ਜੀ) ਨੇ ਸ਼ਬਦ ਸੁਰਤਿ ਦੀ (ਅੰਮ੍ਰਿਤ) ਵਰਖਾ ਕੀਤੀ (ਭਾਵ ਸ਼ਬਦ-ਗਿਆਨ ਨੂੰ ਸਾਰੀ ਸ੍ਰਿਸ਼ਟੀ ਵਿਚ ਵੰਡਿਆ)। ਗੁਰੂ ਅਮਰਦਾਸ ਜੀ ਦੀ ਅਕਥ ਕਥਾ ਹੈ ਜੋ ਇਕ ਜੀਭ ਨਾਲ ਬਿਆਨ ਨਹੀਂ ਕੀਤੀ ਜਾ ਸਕਦੀ। ਹੁਣ ਸਾਰੀ ਸ੍ਰਿਸ਼ਟੀ ਨੂੰ (ਭਵ ਸਾਗਰ ਤੋਂ) ਤਾਰਣ ਲਈ, ਗੁਰੂ ਰਾਮਦਾਸ ਜੀ ਨੂੰ (ਗੁਰਤਾ ਦੀ) ਵਡਿਆਈ ਮਿਲੀ ਹੈ।੩।

## ਅਰਥ ਭੇਦ ਅਤੇ ਨਿਰਣੈ

**ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ, ਤਿਨਿ ਸਬਦੁ ਸੁਰਤਿ ਕੀਨੀ ਵਰਖਾਈ ॥**

ਵਖ ਵਖ ਅਰਥ:

੧. ਤਿਨ ਕੀ ਗੁਰੂ ਨਾਨਕ ਦੇਵ ਜੀ ਕੇ ਅੰਗ ਸੰਗ ਮਿਲ ਕਰਕੇ ਸ੍ਰੀ ਗੁਰੂ ਅੰਗਦ ਸਾਹਿਬ ਜੀ (ਸਾਇਰੁ) ਕਵੀਸ਼ਰ ਭਏ ਹੈਂ ਭਾਵ ਵਾਹਿਗੁਰੂ ਕੇ ਜਸ ਕਰਤਾ ਹੂਏ ਤਿਨੋਂ ਨੇ (ਸ਼ਬਦ) ਬ੍ਰਹਮ ਕੀ (ਸੁਰਤਿ) ਗਿਆਨ ਰੂਪ ਬ੍ਰਹਮ ਪ੍ਰਾਪਤੀ ਕੀ ਨਿਉ ਰਖੀ ਹੈ ਭਾਵ ਗਿਆਨ ਸੇ ਪਰਮੇਸ਼ਰ ਪਰਾਪਤ ਹੋਤਾ ਹੈ ਵਾ ਉਪਦੇਸ ਰੂਪ ਅੰਮ੍ਰਿਤ ਕੀ ਵਰਖਾ ਕਰੀ ਹੈ। [ਫ਼. ਸ.

੨. ਉਨ੍ਹਾਂ ਤੋਂ (ਗੁਰੂ ਨਾਨਕ ਜੀ ਤੋਂ) ਸਮੁੰਦਰ ਰੂਪ ਗੁਰੂ ਅੰਗਦ ਜੀ ਹੋਏ ਜੋ ਉਨ੍ਹਾਂ ਦੇ ਨਾਲ ਰਹੇ ਤੇ ਜਿਨ੍ਹਾਂ ਨੇ ਸ਼ਬਦ-ਸੁਰਤਿ ਦੀ ਨੀਂਹ ਰਖੀ। [ਸ਼ਬਦਾਰਥ

੩. ਉਹਨਾਂ ਤੋਂ ਸਮੁੰਦਰ ਰੂਪ ਗੁਰੂ ਅੰਗਦ ਦੇਵ ਜੀ (ਹੋਏ ਜੋ) ਸਦਾ ਉਹਨਾਂ ਦੀ ਹਜ਼ੂਰੀ ਵਿਚ ਟਿਕੇ ਤੇ ਜਿਨ੍ਹਾਂ 'ਸ਼ਬਦ ਸੁਰਤਿ' ਦੀ ਵਰਖਾ ਕੀਤੀ (ਭਾਵ ਸ਼ਬਦ ਧਿਆਨ ਦੀ ਖੁਲੀ ਵੰਡ ਵੰਡੀ)। [ਦਰਪਣ

੪. ਤਿਨ੍ਹਾਂ ਦੇ ਅੰਗ ਸੰਗ ਹੋ ਕੇ ਗੁਰੂ ਅੰਗਦ (ਜੀ ਸਮੁੰਦਰ (ਵਾਂਗ ਅਥਾਹ ਤੇ ਅਸਗਾਹ) ਹੋ ਗਏ, ਤਿਨ੍ਹਾਂ ਨੇ ਸਬਦ (ਵਿਚ) ਮਨ ਲਗਾਉਣ ਦੀ ਵਰਖਾ ਕੀਤੀ। [ਸੰ.ਸ.

**ਨਿਰਣੈ:** ਇਸ ਪੰਕਤੀ ਦਾ ਹੁਣ ਤਕ ਦੋ ਤਰ੍ਹਾਂ ਪਦ ਛੇਦ ਕਰਕੇ ਪਾਠ ਹੋ ਰਿਹਾ ਹੈ। (੨) ਸਬਦੁ ਸੁਰਤਿ ਕੀ ਨੀਵ ਰਖਾਈ'। (੨) ਸਬਦ ਸੁਰਤਿ ਕੀਨੀ ਵਰਖਾਈ॥'

ਇਹ ਸਵਈਏ ਮਹਲੇ ਚਉਥੇ ਦੇ ਹਨ। ਇਸ ਲਈ 'ਸਬਦ ਸੁਰਤਿ ਕੀ ਨੀਵ ਰਖਾਈ' ਦਾ ਸਬੰਧ ਗੁਰੂ ਅੰਗਦ, ਗੁਰੂ ਅਮਰਦਾਸ ਜੀ ਗੁਰੂ ਰਾਮਦਾਸ ਜੀ ਨਾਲ ਜੋੜਨਾ ਠੀਕ ਨਹੀਂ ਜਾਪਦਾ ਕਿਉਂਕਿ ਸ਼ਬਦ ਸੁਰਤਿ ਦੀ ਨੀਂਹ ''ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ' ਵੇਲੇ ਗੁਰੂ ਬਾਬਾ ਜੀ ਨੇ ਆਪ ਰਖੀ ਸੀ। ਬਾਕੀ ਗੁਰੂ ਸਾਹਿਬਾਨ ਨੇ ਗੁਰੂ ਨਾਨਕ ਦੇਵ ਜੀ ਦੇ ਦਸੇ ਸ਼ਬਦ ਗੁਰ-ਗਿਆਨ ਦੀ, ਸਰੋਤਿਆਂ ਦੀ ਸੁਰਤ ਵਿਚ ਅੰਮ੍ਰਿਤ-ਵਰਖਾ ਕੀਤੀ। ਗੁਰਬਾਣੀ ਵਿਚ 'ਅਬਿਚਲ ਨੀਵ' ਸ਼ਬਦ ਦੀ ਕੀਤੀ ਗਈ ਵਰਤੋਂ ਤੋਂ ਅਜਿਹੀ ਸੇਧ ਹੀ ਮਿਲਦੀ ਹੈ:—

**ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ ॥** [ਪੰਨਾ ੧੨੨੬

ਸੰਥਯਾ ਪੋਥੀ ਵਿਚ ਵੀ ਅਰਥ 'ਕੀਨੀ ਵਰਖਾਈ' ਦੇ ਹਨ ਪਰ ਛਾਪੇ ਦੀ ਅਣਗਹਿਲੀ ਕਾਰਨ 'ਸਬਦ ਸੁਰਤਿ ਕੀ ਨੀਵ ਰਖਾਈ' ਪਾਠ ਪਦ ਛੇਦ ਰੂਪ ਵਿਚ ਪ੍ਰਕਾਸ਼ਤ ਹੈ।

**ਹਮ ਅਵਗੁਣਿ ਭਰੇ, ਏਕੁ ਗੁਣੁ ਨਾਹੀ ॥ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥ ਮਾਯਾ ਮੋਹ ਭਰਮ ਪੈ ਭੂਲੇ, ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥ ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ, ਤਿਹ ਮਿਲੰਤ, ਜਮ ਤ੍ਰਾਸ ਮਿਟਾਈ ॥ ਇਕ ਅਰਦਾਸਿ ਭਾਟ ਕੀਰਤਿ ਕੀ, ਗੁਰ ਰਾਮਦਾਸ ! ਰਾਖਹੁ ਸਰਣਾਈ ॥ ੪ ॥ ੫੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ, ਸਿਉਂ, ਸੁਨਿਓਂ।

**ਪਦ ਅਰਥ:** ਹਮ=ਅਸੀਂ। ਅਵਗੁਣਿ ਭਰੇ=ਅਉਗਣਾਂ ਨਾਲ ਭਰੇ ਹੋਏ ਹਾਂ। ਛਾਡਿ=ਛਡ. ਕੇ। ਬਿਖੈ ਬਿਖੁ ਖਾਈ=ਨਿਰੋਲ (ਵਿਸ਼ਿਆਂ ਰੂਪੀ) ਜ਼ਹਿਰ ਖਾਧੀ ਹੈ। ਭਰਮ ਪੈ=ਭਰਮਾਂ ਵਿਚ ਪੈ ਕੇ। ਸੁਤ ਦਾਰਾ ਸਿਉ=ਪੁਤਰ ਤੇ ਪਤਨੀ ਨਾਲ। ਪੰਥੁ=ਰਸਤਾ। ਤਿਹ ਮਿਲੰਤ=ਉਸ ਨਾਲ ਮਿਲਦਿਆਂ। ਤ੍ਰਾਸ=ਡਰ। ਭਾਟ ਕੀਰਤਿ ਕੀ=ਕੀਰਤ ਭੱਟ ਦੀ। ਗੁਰ ਰਾਮਦਾਸ=ਹੇ ਗੁਰੂ ਰਾਮਦਾਸ ਜੀ!।

**ਅਰਥ:** ਅਸੀਂ ਅਉਗਣਾਂ (ਨਾਲ) ਭਰੇ ਹੋਏ (ਜੀਵ ਹਾਂ, ਸਾਡੇ ਵਿਚ) ਇਕ ਵੀ ਗੁਣ ਨਹੀਂ ਹੈ। (ਨਾਮ ਰੂਪੀ) ਅੰਮ੍ਰਿਤ ਛਡ ਕੇ (ਅਸਾਂ ਵਿਸ਼ਿਆਂ ਰੂਪੀ) ਜ਼ਹਿਰ ਹੀ ਖਾਧੀ ਹੈ। ਮਾਇਆ ਮੋਹ ਦੇ ਭਰਮ

ਵਿਚ ਪੈ ਕੇ (ਨਾਮ ਮਾਰਗ ਤੋਂ) ਭੁਲੇ ਹੋਏ ਹਾਂ, (ਜਿਸ ਕਰਕੇ) ਪੁਤਰ ਤੇ ਪਤਨੀ (ਆਦਿਕ) ਨਾਲ (ਝੂਠੀ) ਪ੍ਰੀਤਿ ਲਾਈ ਹੋਈ ਹੈ।

(ਅਸਾਂ) ਸੁਣਿਆ ਹੈ ਕਿ ਗੁਰੂ ਦੀ ਸੰਗਤ ਹੀ (ਜੀਵਨ ਦਾ ਸਹੀ ਰਸਤਾ) ਦਸਣ ਵਾਲਾ ਇਕੋ ਸ੍ਰੇਸ਼ਟ ਮਾਰਗ ਹੈ, ਉਸ (ਸੰਗਤ ਜੀ ਦੇ) ਮਿਲਦਿਆਂ ਜਮਾਂ ਦੇ ਡਰ ਵਾਲੀ (ਹਾਲਤ) ਦੂਰ ਕੀਤੀ ਜਾ ਸਕਦੀ ਹੈ। (ਅੰਤ ਵਿੱਚ) ਕੀਰਤ ਭੱਟ ਦੀ ਇਕ ਅਰਦਾਸਿ ਬੇਨਤੀ ਹੈ ਹੇ ਗੁਰੂ ਰਾਮਦਾਸ ਜੀ! (ਮੈਨੂੰ) ਆਪਣੀ ਸ਼ਰਣ ਵਿਚ ਹੀ ਰਖੋ ਜੀ (ਤਾਂ ਜੋ ਸਦੀਵ ਕਾਲ ਆਪ ਜੀ ਦੀ ਕੀਰਤੀ ਕਰਦਾ ਰਹਾਂ) ।੪।੫੮।

## ਸਾਰਥਕ ਵੀਚਾਰ

ਇਸ ਛੰਦ ਦੀ ਸ਼ਬਦਾਵਲੀ ਅਰਦਾਸਿ ਰੂਪ ਹੈ। ਜਦੋਂ ਜਗਿਆਸੂ ਆਪਣੇ ਗਿਰੀਵਾਨ ਵਿਚ ਸਿਰ ਨੀਵਾਂ ਕਰਕੇ ਵੇਖਦਾ ਹੈ ਤਾਂ ਉਹ ਆਪਣੇ ਆਪ ਨੂੰ ਔਗੁਣਾਂ ਨਾਲ ਭਰਿਆ ਹੋਇਆ ਮਹਿਸੂਸ ਕਰਦਾ ਹੈ। ਆਪਣੀਆਂ ਊਣਤਾਈਆਂ ਵਲ ਨਜ਼ਰ ਮਾਰਦੇ ਹੋਏ ਗੁਰੂ ਪਾਤਿਸ਼ਾਹ ਜੀ ਦੇ ਚਰਨਾ ਵਿੱਚ ਇਉਂ ਬੇਨਤੀ ਕਰਦਾ ਹੈ:–

ਹੇ ਸਚੇ ਪਾਤਿਸ਼ਾਹ ਜੀ! ਮੈਂ ਗੁਣਾਂ ਤੋਂ ਸਖਣਾ ਹਾਂ, ਮੇਰੇ ਵਿਚ ਇਕ ਗੁਣ ਵੀ ਨਹੀਂ ਹੈ। ਇਸ ਕਾਰਨ ਮੈਂ ਅੰਮ੍ਰਿਤ ਨਾਮ ਛਡ ਕੇ ਵਿਸ਼ੇ ਭੋਗਾਂ ਦੀ ਜ਼ਹਿਰ (ਕੌੜਤਣ) ਖਾ ਰਿਹਾ ਹਾਂ। ਆਪ ਗੁਣਾਂ ਦੇ ਭੰਡਾਰ ਹੋ। ਬਖਸ਼ ਦਿਓ ਆਪਣਾ ਅੰਮ੍ਰਿਤ ਨਾਮ।

ਮਾਇਆ ਮੋਹ ਦੇ ਕਾਰਣ ਹੀ ਭਰਮ-ਭੁਲੇਖੇ ਵਿਚ ਪਿਆ ਹੋਇਆ, ਪੁਤਰ ਇਸਤ੍ਰੀ ਆਦਿ ਸਨਬੰਧੀਆਂ ਨਾਲ ਝੂਠੀ ਪ੍ਰੀਤਿ ਲਗਾ ਰਖੀ ਹੈ। ਹੇ ਸਚੇ ਪਾਤਿਸ਼ਾਹ ਜੀ! ਮੈਂ ਗੁਰੂ ਨਾਨਕ ਦੇਵ ਜੀ ਦੀ ਸੰਗਤ ਵਾਲਾ ਇਕ ਉਤਮ ਮਾਰਗ ਸੁਣਿਆ ਹੈ, (ਉਸ) ਸੰਗਤ ਨਾਲ ਮਿਲ ਕੇ ਜਮਾਂ ਦੀ ਤ੍ਰਾਸ ਮਿਟਾਈ ਜਾਂਦੀ ਹੈ। ਕੀਰਤੀ ਕਰਨ ਵਾਲਾ ਕੀਰਤਿ ਭਟ ਆਖਦਾ ਹੈ, ਹੇ ਗੁਰੂ ਰਾਮਦਾਸ ਜੀ! ਆਪ ਜੀ ਦੇ ਚਰਨਾ ਵਿਚ ਮੇਰੀ ਇਕ ਅਰਜ਼ੋਈ ਹੈ ਕਿ ਮੈਨੂੰ ਆਪਣੀ ਚਰਨ-ਸ਼ਰਨ ਵਿਚ ਰਖੋ ਤਾਂ ਜੋ ਮੇਰਾ ਮਨ ਆਤਮਿਕ ਸੁਖ ਮਾਣਦਾ ਰਹੇ।

ਅਜਿਹੀ ਨਿਮਰਤਾ ਭਰੀ ਅਰਦਾਸਿ ਤੋਂ ਪਤਾ ਲਗਦਾ ਹੈ ਕਿ ਭੱਟ ਜਿਨ੍ਹਾਂ ਨੇ ਸਤਿਗੁਰੂ ਜੀ ਦੀ ਮਹਿਮਾ ਕੀਤੀ ਹੈ, ਸਹੀ ਅਰਥਾਂ ਵਿਚ ਪ੍ਰਭੂ ਨੂੰ ਮਿਲਣ ਦੀ ਸਚੀ ਜਗਿਆਸਾ ਵੀ ਰਖਦੇ ਸਨ। ਭੱਟ ਜਿਥੇ ਉਸ ਸਮੇਂ ਦੇ ਮੰਨੇ ਪ੍ਰਮੰਨੇ ਵਿਦਵਾਨ ਸਨ ਉਥੇ ਭੱਟਾਂ ਵਲੋਂ ਕੀਤੀ ਗੁਰ-ਮਹਿਮਾ ਇਕ ਇਤਿਹਾਸਕ ਤੇ ਯਾਦਗਾਰੀ ਦਸਤਾਵੇਜ਼ ਹੈ।

**ਮੋਹੁ ਮਲਿ ਬਿਵਸਿ ਕੀਅਉ, ਕਾਮੁ ਗਹਿ ਕੇਸ ਪਛਾੜ੍ਹਉ ॥ ਕ੍ਰੋਧੁ ਖੰਡਿ ਪਰਚੰਡਿ, ਲੋਭੁ ਅਪਮਾਨ ਸਿਉ ਝਾੜ੍ਹਉ ॥ ਜਨਮੁ ਕਾਲੁ ਕਰ ਜੋੜਿ, ਹੁਕਮੁ ਜੋ ਹੋਇ ਸੁ ਮੰਨੈ ॥ ਭਵ ਸਾਗਰੁ ਬੰਧਿਅਉ, ਸਿਖ ਤਾਰੇ ਸੁਪ੍ਰਸੰਨੈ ॥ ਸਿਰਿ ਆਤਪਤੁ ਸਚੌ ਤਖਤੁ, ਜੋਗ ਭੋਗ ਸੰਜੁਤੁ ਬਲਿ ॥ ਗੁਰ ਰਾਮਦਾਸ, ਸਚੁ ਸਲ੍ਯ ਭਣਿ, ਤੂ ਅਟਲੁ**

**ਰਾਜਿ ਅਭਗੁ ਦਲਿ ॥ ੧ ॥**

## ਉਚਾਰਨ ਸੇਧ

**ਫੁਟਕਲ:** 'ਪਛਾੜ੍ਯਉ' ਨੂੰ 'ਪਛਾੜਿਅਉ' 'ਝਾੜ੍ਯਉ' ਨੂੰ ਝਾੜਿਅਉ ਉਚਾਰਨਾ ਹੈ। ਕਈ ਪ੍ਰੇਮੀ 'ਸਿਰਿ ਆਤਪਤੁ' ਦਾ ਉਚਾਰਨ 'ਸਿਰਿਆ ਤਪਤੁ' ਕਰਦੇ ਹਨ ਜੋ ਕਿ ਠੀਕ ਨਹੀਂ, ਅਸ਼ੁੱਧ ਹੈ।

**ਪਦ ਅਰਥ:** ਮੋਹੁ ਮਲਿ=ਮੋਹ ਨੂੰ ਮਲ ਕੇ। ਬਿਵਸਿ ਕੀਅਉ=ਚੰਗੀ ਤਰ੍ਹਾਂ ਵਸ ਵਿਚ ਭਾਵ ਕਾਬੂ ਕਰ ਲਿਆ ਹੈ। ਕਾਮੁ ਗਹਿ ਕੇਸ=ਕਾਮ ਨੂੰ ਕੇਸਾਂ ਤੋਂ ਫੜ ਕੇ। ਪਛਾੜ੍ਯਉ=ਪਟਾਕ ਮਾਰਿਆ। ਕ੍ਰੋਧੁ ਖੰਡਿ=ਕ੍ਰੋਧ ਨੂੰ ਟੋਟੇ ਟੋਟੇ ਕਰਕੇ। ਪਰਚੰਡਿ=ਤੇਜ ਨਾਲ। ਅਪਮਾਨ ਸਿਉ=ਨਿਰਾਦਰੀ ਨਾਲ। ਝਾੜ੍ਯਉ=ਝਾੜਿਆ, ਦੁਰਕਾਰਿਆ ਹੈ। ਜਨਮੁ ਕਾਲੁ=ਜਨਮ, ਮੌਤ। ਕਰ ਜੋੜਿ=ਹੱਥ ਜੋੜ ਕੇ। ਹੁਕਮੁ ਜੋ ਹੋਇ=(ਆਪ ਵਲੋਂ) ਜੋ ਹੁਕਮ ਹੁੰਦਾ ਹੈ। ਸੁ ਮੰਨੈ=ਉਹ ਮੰਨਦਾ ਹੈ। ਭਵ ਸਾਗਰੁ=ਸੰਸਾਰ ਸਮੁੰਦਰ ਨੂੰ। ਬੰਧਿਅਉ=ਬੰਨ ਦਿਤਾ ਹੈ (ਭਾਵ ਹੁਕਮ ਵਿਚ ਕਰ ਲਿਆ ਹੈ)। ਸੁਪ੍ਰਸੰਨੈ=ਚੰਗੀ ਤਰ੍ਹਾਂ ਪ੍ਰਸੰਨ ਰਹਿਣ ਵਾਲੇ (ਗੁਰੂ) ਨੇ। ਸਿਰਿ=ਸਿਰ ਉਤੇ। ਆਤਪਤੁ=ਛਤਰ ਹੈ। ਸੰਜੁਤ=ਸੰਜੁਕਤ, ਸਹਿਤ। ਸਲ੍ਯ=ਭੱਟ ਦਾ ਨਾਮ। ਭਣਿ=ਆਖ। ਅਟਲ ਰਾਜਿ=ਅਟੱਲ ਰਾਜ ਕਰਕੇ। ਅਭਗੁ ਦਲਿ=ਦਲ ਕਰਕੇ ਅਭੱਗ (ਨਾਸ਼ ਨਾ ਹੋਣ ਵਾਲਾ ਭਾਵ ਅਬਿਨਾਸ਼ੀ)।

**ਅਰਥ:** (ਹੇ ਗੁਰੂ ਰਾਮਦਾਸ ਜੀ! ਆਪ ਜੀ ਨੇ) ਮੋਹ ਨੂੰ ਮਲ ਕੇ ਚੰਗੀ ਤਰ੍ਹਾਂ ਕਾਬੂ ਕੀਤਾ (ਅਤੇ) ਕਾਮ ਨੂੰ ਕੇਸਾਂ ਤੋਂ ਫੜ ਕੇ ਪਟਾਕ ਮਾਰਿਆ। (ਆਤਮਿਕ) ਤੇਜ ਨਾਲ ਕ੍ਰੋਧ ਦੇ ਟੋਟੇ ਕਰ ਦਿਤੇ ਹਨ ਅਤੇ ਲੋਭ ਨੂੰ ਨਿਰਾਦਰੀ ਨਾਲ ਝਾੜ ਦਿਤਾ ਹੈ। ਜਨਮ ਤੇ ਮੌਤ (ਦੋਵੇਂ) ਹਥ ਜੋੜ ਕੇ (ਆਪ ਦੇ ਦਰ ਤੇ ਖੜੇ ਹਨ, ਆਪ ਵਲੋਂ) ਜੋ ਹੁਕਮ ਹੁੰਦਾ ਹੈ ਉਹ (ਮੌਤ ਤੇ ਜਨਮ) ਮੰਨਦਾ ਹੈ। ਸੁਪ੍ਰਸੰਨ ਰਹਿਣ ਵਾਲੇ (ਸਤਿਗੁਰੂ ਜੀ) ਨੇ ਭਵਸਾਗਰ (ਸੰਸਾਰ) ਨੂੰ (ਰਬੀ ਮਰਯਾਦਾ ਵਿਚ) ਬੰਨ੍ਹ ਕੇ ਰਖਿਆ (ਅਤੇ) ਸਿਖ (ਸੇਵਕ ਸੰਸਾਰ ਸਾਗਰ ਤੋਂ) ਤਾਰ ਦਿੱਤੇ ।

(ਹੇ ਗੁਰੂ ਰਾਮਦਾਸ ਜੀਓ ! ਆਪ ਜੀ ਦੇ ਪਾਵਨ) ਸੀਸ ਉਤੇ (ਜੋ ਰਬੀ ਜਸ ਰੂਪੀ) ਛੱਤਰ (ਝੁਲ ਰਿਹਾ ਹੈ ਉਹ) ਜੋਗ ਤੇ ਭੋਗ ਸਹਿਤ ਬਲ ਵਾਲਾ ਹੈ। ਹੇ ਸਲ੍ਯ ਕਵੀ ! ਤੂੰ ਸੱਚ ਆਖ ਕਿ ਹੇ ਗੁਰੂ ਰਾਮਦਾਸ (ਪਾਤਿਸ਼ਾਹ !) ਤੂੰ ਰਾਜ ਕਰਕੇ ਅਟਲ ਹੈਂ (ਅਤੇ) ਦਲ ਕਰਕੇ ਅਭੱਗ (ਨਾ ਨਾਸ਼ ਹੋਣ ਵਾਲਾ) ਹੈਂ।੧।

## ਅਰਥ ਭੇਦ ਅਤੇ ਨਿਰਣੈ

**ਮੋਹੁ ਮਲਿ ਬਿਵਸਿ ਕੀਅਉ, ਕਾਮੁ ਗਹਿ ਕੇਸ ਪਛਾੜ੍ਯਉ ॥**

ਵਖ ਵਖ ਅਰਥ:

੧. ਮੋਹਿ ਰੂਪੀ (ਮਲਿ) ਪਹਿਲਵਾਨ ਕੋ ਆਪ ਨੇ ਵਿਸ਼ੇਸ਼ ਕਰਕੇ ਵਸ ਕਰ ਲੀਆ ਹੈ ਔਰ ਕਾਮ

ਕੋ ਸੰਕਲਪ ਰੂਪੀ ਕੇਸੋ ਤੇ ਪਕੜ ਕਰ ਪਛਾੜਿਆ ਹੈ। [ਫ.ਸ.

੨. ਬਲੀ ਮੋਹ ਨੂੰ (ਤੁਸਾਂ) ਵਸ ਕੀਤਾ ਹੈ ਕਾਮ ਨੂੰ ਕੇਸਾਂ ਤੋਂ ਫੜ ਕੇ ਪਛਾੜਿਆ ਹੈ। [ਸੰ. ਪੋ.

੩. ਮੋਹ ਮਲ ਦਲ ਕੇ ਬੇਬਸ ਕਰ ਦਿਤਾ (ਉਸ ਦਾ ਚਾਰਾ ਨਹੀਂ ਚਲਦਾ) ਮੋਹ ਦਾ ਵਸ ਅਖਤਿਆਰ ਜੋਰ ਮਨ ਤੇ ਉੱਕਾ ਹੀ ਨਹੀਂ ਰਹਿਆ, (ਗੁਰੂ ਰਾਮਦਾਸ ਨੇ ਮੋਹ ਦੀ ਐਸੀ) ਮਿਝ ਕੱਢੀ ਕਿ ਕੁਸਕਣ ਉਕਸਣ ਜੋਗ ਹੀ ਨਹੀਂ ਰਹਿਆ), ਕਾਮ ਤਾਂ ਤਲੋਂ ਮੂਲੋਂ ਹੀ ਪਛਾੜ ਛਡਿਆ। (ਧੰਨ ! ਗੁਰੂ ਰਾਮਦਾਸ ਨੇ) ਉਗਣ ਜੋਗਾ ਹੀ ਨਹੀਂ ਰਹਿਆ, ਪਾਗ਼ਲ ਕਰ ਦਿੱਤਾ।
[ਭਾ.ਸ. ਰਣਧੀਰ ਸਿੰਘ ਜੀ

੪. (ਹੇ ਗੁਰੂ ਰਮਾਦਸ ਜੀ !) ਆਪ ਨੇ ਮੋਹ ਨੂੰ ਮਲ ਕੇ ਕਾਬੂ ਵਿਚ ਕਰ ਲਿਆ ਹੈ ਅਤੇ ਕਾਮ ਨੂੰ ਕੇਸਾਂ ਤੋਂ ਫੜ ਕੇ ਭੁੰਝੇ ਪਟਕਾਇਆ ਹੈ। [ਦਰਪਣ

੫. ਮੋਹ (ਅਗਯਾਨ ਸਰੂਪ) ਮੱਲ (ਪਹਲਵਾਨ) ਨੂੰ ਅਧੀਨ ਕਰ ਲਿਆ ਹੈ (ਆਪ ਨੇ ਅਤੇ) ਕਾਮ ਨੂੰ ਫੜ ਕੇ ਕੇਸਾਂ ਤੋਂ ਪਛੰਡ ਮਾਰਿਆ ਹੈ। [ਸੰਤ ਸੰਪੂਰਨ ਸਿੰਘ ਜੀ

**ਨਿਰਣੈ** : ਨੰਬਰ ੩ ਤੇ ੪ ਵਾਲੇ ਅਰਥ ਗੁਰਬਾਣੀ ਲਗਮਾਤਰੀ ਨੇਮਾਂ ਦੇ ਆਧਾਰ ਤੇ ਠੀਕ ਹਨ। 'ਮਲਿ' ਇਸ ਸਰੂਪ ਵਿਚ 'ਪਹਿਲਵਾਨ' ਜਾਂ ਸੂਰਮਾ ਦੇ ਅਰਥਾਂ ਵਿਚ ਆ ਹੀ ਨਹੀਂ ਸਕਦੇ। ਕਿਉਂਕਿ ਲਲੇ ਨੂੰ ਕਾਰਕ ਰੂਪ ਸਿਹਾਰੀ ਲਗੀ ਹੋਈ ਹੈ ਜੋ 'ਕੇ' ਦੇ ਅਰਥ ਦਿੰਦੀ ਹੈ।

ਗੁਰਬਾਣੀ ਵਿਚ 'ਮਲਿ' ਪਦ ਦੀ ਵਰਤੋਂ ਵੇਖੋ:--

**੧. ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ, ਜੋ ਹਰਿ ਹਰਿ ਕਥਾ ਸੁਨਾਵੈ॥**[ਪੰਨਾ ੧੭੨

**੨. ਅੰਤਰਗਤਿ ਤੀਰਥਿ ਮਲਿ ਨਾਉ ॥** [ਪੰਨਾ ੪

**੩. ਜੋਬਨੁ ਗਇਆ ਬਿਤੀਤਿ, ਜਰੁ ਮਲਿ ਬੈਠੀਆ ॥** [ਪੰਨਾ ੭੦੫

ਸੋ, 'ਮਲਿ' ਪਦ ਹਮੇਸ਼ਾਂ 'ਮਲ ਕੇ' ਦੇ ਅਰਥ ਹੀ ਦਿੰਦਾ ਹੈ ਪਰ ਜਦੋਂ ਇਹ ਲਲੇ ਔਂਕੜ ਸਹਿਤ 'ਮਲੁ' ਹੋਵੇ ਤਾਂ ਇਸ ਦੇ ਅਰਥ 'ਮੈਲ' ਹੁੰਦੇ ਹਨ। ਜਿਵੇਂ 'ਮਲੁ ਹਉਮੈ, ਧੋਤੀ ਕਦੇ ਨ ਉਤਰੈ...'। ਹਾਂ ਜਦੋਂ 'ਮਲ' ਦਾ ਲਲਾ ਮੁਕਤਾ ਹੁੰਦਾ ਹੈ ਤਾਂ ਇਹ ਪਹਿਲਵਾਨ, ਸੂਰਮਾਂ ਦੇ ਅਰਥ ਦਿੰਦਾ ਹੈ। ਜਿਵੇਂ 'ਮਲ ਲਥੇ ਲੈਦੇ ਫੇਰੀਆ'।

## ਸਾਰਥਕ ਵੀਚਾਰ

ਕੋਈ ਵੀ ਕਵੀ ਇਸ ਤਰ੍ਹਾਂ ਦੀ ਮਹਿਮਾ ਜਿਵੇਂ ਕਿ ਇਸ ਛੰਦ ਵਿਚ ਅੰਕਿਤ ਹੈ ਕਿਸੇ ਵਿਅਕਤੀ ਦਾ ਜੀਵਨ ਵੇਖੇ ਬਿਨਾ ਨਹੀਂ ਕਰ ਸਕਦਾ। ਮੋਹ ਨੂੰ ਮਾਰਨਾ, ਕਾਮ ਨੂੰ ਪਟਕਾ ਕੇ ਮਾਰਨਾ, ਕ੍ਰੋਧ ਨੂੰ ਟੋਟੇ ਟੋਟੇ ਕਰਨਾ, ਲੋਭ ਤੇ ਅਹੰਕਾਰ ਨੂੰ ਸਾੜਨਾ, ਇਹ ਕੋਈ ਸਾਧਾਰਨ ਗਲ ਨਹੀਂ।

ਗੁਰਬਾਣੀ ਵਿਚ ਮਾਇਆ ਮੋਹ ਨੂੰ ਕਾਲਖ ਦਸਿਆ ਹੈ:--

**ਮੋਹੁ ਮਾਇਆ ਵੇ ਸਭ ਕਾਲਖਾ, ਇਨਿ ਮਨਮੁਖਿ ਮੂੜਿ ਸਜੁਤੀਆ॥** [ਪੰਨਾ ੭੭੬

'ਕਾਮ' ਬਾਰੇ ਲਿਖਿਆ ਹੈ:--

**੧. ਹੇ ਕਾਮੰ ਨਰਕ ਬਿਸ੍ਰਾਮੰ, ਬਹੁ ਜੋਨੀ ਭ੍ਰਮਾਵਣਹ ॥ [ਪੰਨਾ ੧੩੫੮**

**੨. ਕਾਮਿ ਵਿਆਪੇ ਕੁਸੁਧ ਨਰ, ਸੇ ਜੋਰਾ ਪੁਛਿ ਚਲਾ॥ [ਪੰਨਾ ੩੦੪**

ਇਸੇ ਤਰ੍ਹਾਂ ਕ੍ਰੋਧ ਬਾਰੇ "ਹੇ ਕਲਿ ਮੂਲ ਕ੍ਰੋਧੰ, ਕਦੰਚ ਕਰੁਣਾ ਨ ਉਪਰਜਤੇ", ਲੋਭ ਬਾਰੇ "ਹੇ ਲੋਭਾ ਲੰਪਟ ਸੰਗ ਸਿਰਮੋਰਹ, ਅਨਿਕ ਲਹਰੀ ਕਲੋਲਤੇ" ਅਤੇ ਅਹੰਕਾਰ ਬਾਰੇ "ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ" ਇਹਨਾਂ ਸ਼ਤਰੂਆਂ ਦੇ ਕਰੂਰ ਸੁਭਾਵਾਂ ਤੋਂ ਜਾਣੂੰ ਕਰਾਇਆ ਹੈ, ਪਰ ਧੰਨ ਹਨ ਸਾਹਿਬ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਜਿਨ੍ਹਾਂ ਨੇ ਮੋਹ ਨੂੰ ਮਲ ਕੇ ਐਸਾ ਮਿਧਿਆ ਕਿ ਉਠਣ ਜੋਗਾ ਹੀ ਨਹੀਂ ਰਹਿਣ ਦਿੱਤਾ, ਕਾਮ ਨੂੰ ਐਸਾ ਪਕੜ ਕੇ ਪਛਾੜਿਆ ਕਿ ਕੁੱਸਕਣ ਜੋਗਾ ਨਹੀਂ ਛਡਿਆ, ਲੋਭ, ਮੋਹ ਤੇ ਅਪਮਾਨ ਨੂੰ ਝਾੜ ਕੇ ਪਰੇ ਸਿੱਟ ਦਿੱਤਾ।

ਜਨਮ ਤੇ ਮਰਣ ਦੋਵੇਂ ਹੀ ਹਥ ਜੋੜ ਕੇ ਗੁਰੂ ਰਾਮਦਾਸ ਜੀ ਅਗੇ ਹੁਕਮ ਮੰਨਣ ਨੂੰ ਖੜੋਤੇ ਹੋਏ ਹਨ। ਆਪ ਜੀ ਨੇ ਗੁਰਸਿਖਾਂ ਨੂੰ ਤਾਰਨ ਹਿਤ ਭਵਸਾਗਰ ਤੇ ਮਾਨੋ ਮਾਰਗ ਦਰਸ਼ਨ ਦਾ ਪੁਲ ਹੀ ਬੰਨ੍ਹ ਦਿਤਾ ਹੈ। ਗੁਰੂ ਰਾਮਦਾਸ ਜੀ ਦੇ ਪਾਵਨ ਸੀਸ ਤੇ ਗੁਰਿਆਈ ਦਾ ਛਤਰ ਸੋਭ ਰਿਹਾ ਹੈ। ਆਪ ਰਾਜ-ਜੋਗ ਦੇ ਬਲ ਨਾਲ ਸਚੇ ਤਖ਼ਤ ਤੇ ਬਿਰਾਜਮਾਨ ਹਨ।

ਆਖਰੀ ਪੰਗਤੀ ਵਿਚ ਬਲ ਭੱਟ ਆਪਣੇ ਮਨ ਨੂੰ ਕਹਿੰਦਾ ਹੈ ਕਿ ਤੂੰ ਸਚੀ ਗਲ ਆਖ ਦੇ ਕਿ ਹੇ ਗੁਰੂ ਰਾਮਦਾਸ ਪਾਤਿਸ਼ਾਹ ! 'ਤੂੰ ਅਬਿਨਾਸ਼ੀ ਰਾਜ ਤੇ ਅਜਿਤ ਫ਼ੌਜ ਵਾਲਾ ਹੈਂ।

**ਤੂ ਸਤਿਗੁਰੁ ਚਹੁ ਜੁਗੀ, ਆਪਿ ਆਪੇ ਪਰਮੇਸਰੁ ॥ ਸੁਰਿ ਨਰ ਸਾਧਿਕ ਸਿਧ, ਸਿਖ ਸੇਵੰਤ ਧੁਰਹ ਧੁਰੁ ॥ ਆਦਿ ਜੁਗਾਦਿ ਅਨਾਦਿ, ਕਲਾ ਧਾਰੀ ਤ੍ਰਿਹੁ ਲੋਅਹ ॥ ਅਗਮ ਨਿਗਮ ਉਧਰਣ, ਜਰਾ ਜੰਮਿਹਿ ਆਰੋਅਹ ॥ ਗੁਰ ਅਮਰਦਾਸਿ ਥਿਰੁ ਥਪਿਅਉ, ਪਰਗਾਮੀ ਤਾਰਣ ਤਰਣ ॥ ਅਘ ਅੰਤਕ ਬਦੈ ਨ ਸਲ੍ਯ ਕਵਿ, ਗੁਰ ਰਾਮਦਾਸ ਤੇਰੀ ਸਰਣ ॥ ੨ ॥ ੬੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਚਹੁੰ, ਜੁਗੀਂ, ਧੁਰਹੰ, ਜੰਮਿਹਿ।

**ਫੁਟਕਲ** : 'ਉਧਰਣ' ਦਾ ਉਚਾਰਨ 'ਉ-ਧਰਣ੍' ਕਰਨਾ ਹੈ।

**ਪਦ ਅਰਥ:** ਚਹੁ ਜੁਗੀ=ਚੌਹਾਂ ਜੁਗਾਂ ਵਿਚ। ਆਪਿ ਆਪੇ=ਆਪਣੇ ਆਪ ਹੀ (ਧੁਰ ਤੋਂ)। ਪਰਮੇਸਰੁ=ਪਰਮੇਸ਼ਰ ਰੂਪ। ਸੁਰਿ=ਦੇਵਤੇ। ਨਰ=ਮਨੁੱਖ। ਸਾਧਿਕ=ਜੋਗ ਸਾਧਨਾ ਕਰਨ ਵਾਲੇ। ਸਿਧ=ਜੋਗ ਸਾਧਨਾ ਵਿਚ ਪੁੱਗੇ ਹੋਏ। ਸੇਵੰਤ=ਸੇਵਦੇ ਹਨ। ਧੁਰਹ ਧੁਰੁ=ਧੁਰੋਂ ਹੀ, ਮੁਢ ਤੋਂ ਹੀ। ਆਦਿ=ਆਦਿ ਤੋਂ। ਜੁਗਾਦਿ=ਜੁੱਗਾਂ ਦੇ ਆਦਿ ਤੋਂ। ਅਨਾਦਿ=ਆਦਿ ਰਹਿਤ। ਕਲਾ ਧਾਰੀ=ਸ਼ਕਤੀ

ਧਾਰਨ ਕੀਤੀ ਹੋਈ ਹੈ। ਤ੍ਰਿਹੁ ਲੋਅਹ=ਤਿੰਨਾਂ ਲੋਕਾਂ ਵਿਚ। ਅਗਮ ਨਿਗਮ=ਵੇਦ ਸ਼ਾਸਤਰ। ਉਧਰਣ=ਬਚਾਉਣ ਵਾਲੇ। ਜਰਾ=ਬੁਢੇਪਾ। ਜੰਮਿਹਿ=ਜਮਾਂ ਉਤੇ। ਆਰੋਅਹ=ਸਵਾਰ। ਗੁਰ ਅਮਰਦਾਸਿ=ਗੁਰੂ ਅਮਰਦਾਸ ਜੀ ਨੇ। ਥਿਰੁ ਥਪਿਅਉ=ਪੱਕਾ ਸਥਾਪਤ ਕੀਤਾ ਹੈ। ਪਰਗਾਮੀ=(ਸੰਸਾਰ ਤੋਂ ਪਾਰ ਕਰਨ ਵਾਲੇ ਹੋ। ਤਾਰਣ ਤਰਣ=ਸੰਸਾਰ ਤੋਂ ਤਾਰਨ ਲਈ ਜਹਾਜ਼। ਅਘ=ਪਾਪ। ਅੰਤਕ=ਅੰਤ ਕਰਨ ਵਾਲਾ। ਬਦੈ ਨ=ਨਹੀਂ ਬਦਦਾ, ਖਿਆਲ ਨਹੀਂ ਕਰਦਾ, ਨਹੀਂ ਸਮਝਦਾ। ਸਲ੍ਯ ਕਵਿ=ਸਲ ਕਵੀ।

**ਅਰਥ:** (ਹੇ ਗੁਰੂ ਰਾਮਦਾਸ ਜੀ) ਤੁਸੀਂ ਚੌਹਾਂ ਜੁਗਾਂ ਤੋਂ ਸਤਿਗੁਰੂ ਹੋ (ਅਤੇ) ਆਪਣੇ ਆਪ ਹੀ ਪਰਮੇਸ਼ਰ ਰੂਪ ਹੋ। ਦੇਵਤੇ, ਮਨੁੱਖ, ਸਾਧਿਕ, ਸਿੱਧ ਅਤੇ ਸਿਖ ਧੁਰ (ਮੁਢ) ਤੋਂ ਹੀ (ਤੁਹਾਨੂੰ) ਸੇਂਵਦੇ (ਆ ਰਹੇ ਹਨ)। (ਆਪ ਜੀ) ਆਦਿ ਤੋਂ, ਜੁਗਾਂ ਦੇ ਮੁੱਢ ਤੋਂ, ਅਨਾਦੀ ਰੂਪ ਵਾਲੀ ਕਲਾ ਤਿੰਨਾਂ ਲੋਕਾਂ ਵਿਚ ਹੀ ਧਾਰਨ ਕੀਤੀ ਹੋਈ ਸੀ। (ਆਪ ਨੇ ਹੀ ਬਰਾਹ ਦਾ ਰੂਪ ਧਾਰ ਕੇ) ਵੇਦਾਂ ਨੂੰ (ਚੋਰੀ ਹੋਣ ਤੋਂ) ਬਚਾਇਆ, (ਆਪ ਜੀ) ਬੁਢੇਪਾ ਅਤੇ ਜਮ-ਕਾਲ ਉਤੇ ਸਵਾਰ ਹੋ (ਭਾਵ ਇਨ੍ਹਾਂ ਉਤੇ ਕਾਬੂ ਪਾਇਆ ਹੋਇਆ ਹੈ)।

ਗੁਰੂ ਅਮਰਦਾਸ ਜੀ ਨੇ (ਆਪ ਜੀ ਨੂੰ ਗੁਰਗਦੀ ਉਤੇ) ਪੱਕਾ ਸਥਾਪਤ ਕੀਤਾ ਹੈ। (ਆਪ) ਪਾਰਗਰਾਮੀ ਹੋ, (ਸੰਗਤਾਂ ਨੂੰ ਸੰਸਾਰ ਸਾਗਰ ਤੋਂ) ਤਾਰਨ ਲਈ ਜਹਾਜ਼ ਰੂਪ ਹੋ। ਪਾਪਾਂ ਨੂੰ ਅੰਤ ਕਰਨ ਵਾਲਾ ਆਪ ਵਰਗਾ (ਮੈਂ) ਹੋਰ ਕੋਈ ਨਹੀਂ ਸਮਝਦਾ (ਇਸ ਲਈ) ਹੇ ਗੁਰੂ ਰਾਮਦਾਸ ਜੀ ! ਸਲ੍ਯ ਕਵੀ ਤੇਰੀ ਸ਼ਰਣ (ਪਿਆ ਹੈ) ।੨।੬੦।

## ਸਾਰਥਕ ਵੀਚਾਰ

ਇਹ ਸਮਾਪਤੀ ਵਾਲਾ ਸਵਈਆ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਨਾਲ ਭਰਪੂਰ ਹੈ। ਸਤਿਗੁਰੂ ਨੂੰ ਚੌਹਾਂ ਜੁਗਾਂ ਵਿਚ 'ਆਪੇ ਆਪਿ ਪਰਮੇਸਰੁ' ਆਖਣਾ ਕੋਈ ਅਤਿ ਕਥਨੀ ਨਹੀਂ। ਜੇ ਅਰਥਾਂ ਦੀ ਡੂੰਘਾਈ ਵਿਚ ਜਾਈਏ ਤਾਂ ਵਾਹਿਗੁਰੂ ਪਰਮੇਸ਼ਰ ਆਪ ਹੀ ਆਦਿ ਗੁਰੂ ਹੈ। ਤਿੰਨਾਂ ਜੁਗਾਂ ਵਿਚ ਪ੍ਰਿਥਵੀ ਤੋਂ ਅਗਿਆਨਤਾ ਦਾ ਹਨੇਰਾ ਦੂਰ ਕਰਨ ਲਈ, ਸੰਤਾਂ ਭਗਤਾਂ ਨੂੰ ਉਧਾਰਨ ਲਈ ਕਈ ਮਹਾਂਪੁਰਖਾਂ ਨੂੰ ਭੇਜਦਾ ਰਿਹਾ, ਪੜ੍ਹੋ ਬਚਿਤ੍ਰ ਨਾਟਕ:-

''ਜਬ ਹਮ ਪਹਿਲੇ ਸ੍ਰਿਸਟਿ ਬਨਾਈ. . .'' ਭਾਵ ਪ੍ਰਭੂ ਦੇ ਭੇਜੇ ਵਿਅਕਤੀ ਆਪਣੇ ਆਪ ਵਿਚ ਹੀ ਫਸੇ ਰਹੇ ।

ਆਖਰ ਕਲਜੁਗ ਵਿਚ ਗੁਰੂ ਨਾਨਕ ਦੇ ਰੂਪ ਵਿਚ ਆਪ ਪਰਮੇਸ਼ਰ ਆਏ। ਇਸ ਲਈ ਸਲ੍ਯ ਭੱਟ ਜੀ ਕਹਿੰਦੇ ਹਨ ਹੇ ਸਤਿਗੁਰੂ ਰਾਮਦਾਸ ਜੀ! ਆਪ ਚਹੁੰ ਜੁਗਾਂ ਤੋਂ ਦੇਵਤੇ ਮਨੁਖ ਆਦਿ ਸਾਰੇ ਸੇਵਕ ਤੁਹਾਡੇ ਸਿਖ ਬਣ ਕੇ ਧੁਰ ਤੋਂ ਤੁਹਾਡੀ ਸੇਵਾ ਕਰਦੇ (ਆ) ਰਹੇ ਹਨ। ਆਪ ਤਿੰਨਾਂ ਲੋਕਾਂ ਦੇ ਕਲਾ ਧਾਰੀ ਹੋ। ਗੁਪਤ ਲੋਆਂ ਪੁਰੀਆਂ ਵਿਚ ਵਸਣ ਵਾਲਿਆਂ ਨੂੰ ਤਾਰਨ ਵਾਲੇ ਹੋ, ਬੁਢੇਪਾ ਤੇ ਜੰਮਣਾ ਮਰਣਾ ਆਪ ਦੇ ਹੁਕਮ ਵਿਚ ਹੈ। ਗੁਰੂ ਅਮਰਦਾਸ ਜੀ ਨੇ ਆਪ ਨੂੰ ਗੁਰਿਆਈ ਦੀ ਪਦਵੀ ਤੇ ਸਥਾਪਤ ਕੀਤਾ ਹੈ ਆਪ ਤਰਣ ਤਾਰਣ ਸਮਰਥ ਹੋ ਪਾਪਾਂ ਦਾ ਨਾਸ਼ ਕਰਨ ਵਾਲੇ ਹੋ। ਸਲ੍ਯ ਕਵੀ ਜੀ ਆਖਦੇ ਹਨ ਕਿ ਹੇ

ਗੁਰੂ ਰਾਮਦਾਸ ਜੀ! ਮੈਂ ਸਲ੍ਹ ਕਵੀ ਤੇਰੀ ਸ਼ਰਨ ਹਾਂ ਅਤੇ ਪਾਪਾਂ ਦਾ ਅੰਤ ਕਰਨ ਵਾਲਾ ਤੇਰੇ ਵਰਗਾ ਕਿਸੇ ਨੂੰ ਨਹੀਂ ਸਮਝਦਾ। ਇਸ ਲਈ ਮੇਰੇ ਤੇ ਮਿਹਰ ਕਰੋ ਜੀ:-

**ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥**

**ਕਰਿ ਕਿਰਪਾ ਨਾਨਕੁ ਗੁਣ ਗਾਵੈ ॥ ਰਾਖਹੁ ਸਰਮ ਅਸਾੜੀ ਜੀਉ ॥ [ਪੰਨਾ ੧੦੫**

ਸਲ੍ਹ ਭੱਟ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਵਡਿਆਈ ਨੂੰ ਆਤਮਾਂ ਦੀ ਸੂਖਮ ਦ੍ਰਿਸ਼ਟੀ ਨਾਲ ਰੂਪਮਾਨ ਕੀਤਾ ਹੈ। ਗੁਰੂ ਪਾਤਿਸ਼ਾਹ ਜੀ ਚੌਹਾਂ ਜੁਗਾਂ ਵਿਚ ਵਰਤਣ ਵਾਲਾ ਕਲਾਧਾਰੀ ਰੂਪ, ਦੇਵਤਿਆਂ, ਮਨੁੱਖਾਂ, ਸਿਖਾਂ ਤੇ ਸਿਧ ਸਾਧਕਾਂ ਦਾ ਸੇਵਾਦਾਰੀ ਵਾਲਾ ਕ੍ਰਮ ਵੇਖਣਾ ਦਿਬ-ਦ੍ਰਿਸ਼ਟੀ ਦਾ ਕੰਮ ਹੈ। ਸਥੂਲ ਅੱਖਾਂ ਵਿਚ ਇਹ ਸ਼ਕਤੀ ਨਹੀਂ ਅਤੇ ਨਾ ਹੀ ਬਾਹਰਮੁਖੀ ਵਿਦਿਆ ਤੇ ਕਾਵਿ-ਕਲਾ ਵਿੱਚ ਸਮਰਥਾ ਹੈ ਕਿ ਉਹ ਗੁਰ-ਪਰਮੇਸ਼ਰ ਜੀ ਬਾਰੇ ਇਤਨਾ ਕੁਝ ਬਿਆਨ ਕਰ ਸਕੇ। ਸਚ ਜਾਣੋ, ਸਮੂਹ ਭੱਟਾਂ ਤੇ ਸਾਈਂ ਦੀ ਅਪਾਰ ਬਖਸ਼ਿਸ਼ ਸੀ, ਉਨ੍ਹਾਂ ਦੇ ਗਿਆਨ ਚਖ਼ਸ਼ੂ ਖੁਲ੍ਹੇ ਹੋਏ ਸਨ, ਤਾਂ ਹੀ ਗੁਰ-ਵਡਿਆਈ ਨੂੰ ਨਿਰੂਪਣ ਕਰ ਸਕੇ ਹਨ।

ਜੀਵ ਪ੍ਰਭੂ ਦੀ ਪ੍ਰੀਤਿ ਨਾਲ ਜੀਊਂਦਾ ਹੈ ਤੇ ਪ੍ਰੀਤਿ ਤੋਂ ਬਿਨਾਂ ਇਸ ਦੀ ਹਾਲਤ ਉਸ ਉਜੜੀ ਹੋਈ ਖੇਤੀ ਵਾਂਗ ਹੁੰਦੀ ਹੈ ਜਿਸ ਦਾ ਕੋਈ ਰਖਵਾਲਾ ਨਹੀਂ ਹੁੰਦਾ।

ਅੰਤ ਵਿਚ ਕਵੀ ਜੀ ਦਾ ਆਪਣਾ ਆਪਾ ਸਮਰਪਿਤ ਕਰਨਾ, ਭਾਵ ਨਿਮਾਣਾ ਹੋ ਕੇ ਗੁਰੂ ਦੀ ਸ਼ਰਨ ਢਹਿ ਪੈਣਾ, ਸਮੂਹ ਜਗਿਆਸੂਆਂ ਲਈ ਨਰੋਈ ਜੀਵਨ-ਸੇਧ ਹੈ। ਅਜਿਹੇ ਗਾਡੀ ਰਾਹ ਨੂੰ ਅਪਨਾਉਣਾ, ਮਨੁੱਖ ਦਾ ਜੀਵਨ ਦਾ ਕਰਤੱਬ ਹੋਣਾ ਚਾਹੀਦਾ ਹੈ।



# ਸਵਈਏ ਮਹਲੇ ਪੰਜਵੇ ਕੇ ੫

ੴ ਸਤਿਗੁਰ ਪ੍ਰਸਾਦਿ ॥ ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥ ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥ ਸਤਿਗੁਰ ਚਰਣ ਕਵਲ ਰਿਦਿ ਧਾਰੰ ॥ ਗੁਰ ਅਰਜੁਨ ਗੁਣ ਸਹਜਿ ਬਿਚਾਰੰ ॥ ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ ॥ ਸਗਲ ਮਨੋਰਥ ਪੂਰੀ ਆਸਾ ॥ ਤੈ ਜਨਮਤ, ਗੁਰਮਤਿ ਬ੍ਰਹਮੁ ਪਛਾਣਿਓ ॥ ਕਲ੍ਯ ਜੋੜਿ ਕਰ, ਸੁਜਸੁ ਵਖਾਣਿਓ ॥ ਭਗਤਿ ਜੋਗ ਕੌ ਜੈਤਵਾਰੁ, ਹਰਿ ਜਨਕੁ ਉਪਾਯਉ ॥ ਸਬਦੁ ਗੁਰੂ ਪਰਕਾਸਿਓ, ਹਰਿ ਰਸਨ ਬਸਾਯਉ ॥ ਗੁਰ ਨਾਨਕ ਅੰਗਦ ਅਮਰ ਲਾਗਿ, ਉਤਮ ਪਦੁ ਪਾਯਉ ॥ ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਭਗਤ ਉਤਰਿ ਆਯਉ ॥ ੧ ॥

## ਉਚਾਰਨ ਸੇਧ

**ਫੁਟਕਲ:** (੧) 'ਅਚਲ' ਨੂੰ 'ਅ-ਚੱਲ' ਉਚਾਰਨਾ ਹੈ। 'ਅਰਜੁਨੁ' ਦਾ ਉਚਾਰਨ 'ਅਰਜਨ' ਕਰਨਾ ਅਸ਼ੁੱਧ ਹੈ। 'ਕੀਅਉ' ਨੂੰ 'ਕੀਓ' ਪੜ੍ਹਨਾ ਉਚਿਤ ਨਹੀਂ ਹੈ।

(੨) ਅਰਥਾਂ ਤੋਂ ਅਨਜਾਣ ਕਈ ਪਾਠੀ ''ਗੁਰੁ ਅਰਜੁਨੁ ਘਰਿ, ਗੁਰੁ ਰਾਮਦਾਸ ਭਗਤਿ ਉਤਰਿ ਆਯਉ'' ਪਾਠ ਕਰਦੇ ਹਨ ਜਿਸ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ।
ਸ਼ੁੱਧ ਬਿਸਰਾਮ ਮੂਲ ਪਾਠ ਵਿਚ ਜਿਵੇਂ ਦਿਤਾ ਹੈ, ਯਾਦ ਰਖਣਾ ਚਾਹੀਦਾ ਹੈ।

(੩) ਉਪਾਯਉ, ਬਸਾਯਉ, ਪਾਯਉ ਤੇ ਆਯਉ ਦਾ ਉਚਾਰਨ ਉਪਾਇਅਉ, ਬਸਾਇਅਉ, ਪਾਇਅਉ ਤੇ ਆਇਅਉ ਕਰਨਾ ਹੈ।

**ਪਦ ਅਰਥ:** ਸਿਮਰੰ=ਮੈਂ ਸਿਮਰਦਾ ਹਾਂ। ਸੋਈ ਪੁਰਖੁ=ਉਸ (ਅਕਾਲ) ਪੁਰਖ ਨੂੰ। ਅਚਲੁ=ਚਲਾਇਮਾਨ ਨਹੀਂ। ਅਬਿਨਾਸੀ=ਨਾਸ਼-ਰਹਿਤ। ਦੁਰਮਤਿ=ਖੋਟੀ ਮਤਿ। ਮਲੁ=ਮੈਲ। ਨਾਸੀ=ਦੂਰ ਹੋ ਜਾਂਦੀ ਹੈ। ਰਿਦਿ=ਹਿਰਦੇ ਵਿਚ। ਧਾਰੰ=ਮੈਂ ਧਾਰਦਾ ਹਾਂ। ਸਹਜਿ ਬਿਚਾਰੰ=ਸਹਜ ਸੁਭਾਵਿਕ (ਭਾਵ ਸੁਤੇ ਹੀ) ਵਿਚਾਰਦਾ ਹਾਂ।

ਘਰਿ=ਘਰ ਵਿਚ। ਪ੍ਰਗਾਸਾ=ਪ੍ਰਕਾਸ਼ ਕੀਤਾ, ਪ੍ਰਗਟ ਹੋਏ। ਤੈ=ਤਿਸ (ਗੁਰੂ ਅਰਜੁਨੁ ਦੇਵ ਜੀ ਨੇ)। ਜਨਮਤ=ਜਨਮ ਲੈਂਦਿਆਂ ਹੀ। ਗੁਰਮਤਿ=ਗੁਰੂ ਦੀ ਮਤਿ ਦੁਆਰਾ। ਕਲ੍ਯ=ਭੱਟ ਦਾ ਨਾਮ। ਸੁਜਸੁ=ਸ੍ਰੇਸ਼ਟ ਜਸ (ਵਡਿਆਈ)। ਵਖਾਣਿਓ=ਵਰਣਨ ਕੀਤਾ ਹੈ। ਭਗਤਿ ਜੋਗ ਕੋ ਜੈਤਵਾਰੁ=ਭਗਤੀ ਜੋਗ ਦੇ ਜਿੱਤਣ ਵਾਲਾ। ਜਨਕੁ=ਸਿਰਮੋਰ ਗਿਆਨੀ (ਭਗਤ ਰਾਜਾ ਜਨਕ)। ਸਬਦੁ ਗੁਰੂ=ਸ਼ਬਦ ਗੁਰੂ ਨੂੰ। ਪ੍ਰਕਾਸਿਓ=ਪ੍ਰਗਟ ਕੀਤਾ ਹੈ। ਰਸਨ=ਜੀਭ ਉਤੇ। ਬਸਾਯਉ=ਵਸਾਇਆ ਹੈ। ਲਾਗਿ=ਲਗ

ਕੇ। ਘਰਿ ਗੁਰ ਰਾਮ ਦਾਸ=ਗੁਰੂ ਰਾਮਦਾਸ (ਜੀ) ਦੇ ਘਰ ਵਿਚ। ਉਤਰਿ ਆਯਉ=ਅਵਤਾਰ ਧਾਰ ਕੇ ਆਏ ਹੋ।੧।

**ਅਰਥ:** ਮੈਂ ਉਸ (ਅਕਾਲ) ਪੁਰਖ ਨੂੰ ਸਿਮਰਦਾ ਹਾਂ (ਜੋ) ਚਲਾਇਮਾਨ ਨਹੀਂ (ਅਤੇ) ਨਾਸ਼-ਰਹਿਤ ਹੈ। ਜਿਸ (ਗੁਰੂ) ਨੂੰ ਸਿਮਰਦਿਆਂ (ਮਨੁੱਖੀ) ਮਤ ਦੀ ਖੋਟੀ ਮੈਲ ਦੂਰ ਹੋ ਜਾਂਦੀ ਹੈ, (ਉਸ) ਸਤਿਗੁਰੂ ਜੀ ਦੇ ਸੋਹਣੇ ਚਰਨ (ਮੈਂ ਆਪਣੇ) ਹਿਰਦੇ ਵਿੱਚ ਧਾਰਦਾ ਹਾਂ। (ਮੈਂ) ਗੁਰੂ ਅਰਜਨ ਦੇਵ ਜੀ ਦੇ ਗੁਣ ਸਹਜ ਨਾਲ ਵੀਚਾਰਦਾ ਹਾਂ। ਗੁਰੂ ਰਾਮਦਾਸ ਜੀ ਦੇ ਘਰ ਵਿੱਚ (ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣਾ) ਪ੍ਰਕਾਸ਼ ਕੀਤਾ (ਭਾਵ ਪ੍ਰਗਟ ਹੋਏ)। (ਗੁਰੂ ਰਾਮਦਾਸ ਜੀ ਦੇ) ਸਾਰੇ ਮਨੋਰਥ ਤੇ ਆਸਾ ਪੂਰੀ ਹੋਈ। (ਤਿਸ ਗੁਰੂ ਅਰਜਨ ਦੇਵ ਜੀ ਨੇ) ਜਨਮ ਲੈਂਦਿਆਂ (ਭਾਵ ਬਾਲ ਅਵਸਥਾ ਵਿੱਚ ਹੀ) ਗੁਰੂ ਦੀ ਮਤਿ ਦੁਆਰਾ ਬ੍ਰਹਮੁ (ਵਿਆਪਕ ਪਰਮੇਸ਼ਰ) ਨੂੰ ਪਛਾਣਿਆ। ਕਲੵ (ਭੱਟ ਨੇ) ਹੱਥ ਜੋੜ ਕੇ (ਆਪ ਜੀ ਦਾ) ਸ੍ਰੇਸ਼ਟ ਜੱਸ ਵਰਨਣ ਕੀਤਾ।

(ਪਰਮੇਸ਼ਰ ਨੇ) ਭਗਤੀ ਰੂਪ ਜੋਗ ਨੂੰ ਜਿਤਣ ਵਾਲਾ (ਸ੍ਰੀ ਗੁਰੂ ਅਰਜਨ ਦੇਵ ਜੀ ਮਾਨੋ) 'ਜਨਕ' ਪੈਦਾ ਕੀਤਾ। (ਆਪ ਜੀ ਦੇ ਹਿਰਦੇ ਵਿੱਚ) ਸ਼ਬਦ ਗੁਰੂ ਨੂੰ ਪ੍ਰਕਾਸ਼ਮਾਨ ਕੀਤਾ (ਅਤੇ) ਹਰੀ ਨੂੰ (ਆਪਣੀ) ਰਸਨਾ ਉਤੇ ਵਸਾਇਆ। (ਜਿਵੇਂ) ਗੁਰੂ ਨਾਨਕ (ਜੀ ਦੀ ਚਰਨੀ ਲਗ ਕੇ) ਗੁਰੂ ਅੰਗਦ ਦੇਵ, (ਅਤੇ ਗੁਰੂ) ਅੰਗਦ (ਦੇਵ ਜੀ ਦੀ ਚਰਨੀ) ਲਗ ਕੇ (ਗੁਰੂ) ਅਮਰਦਾਸ ਜੀ ਨੇ ਉਤਮ ਪਦ ਪ੍ਰਾਪਤ ਕੀਤਾ, (ਇਸੇ ਤਰ੍ਹਾਂ) ਗੁਰੂ ਰਾਮਦਾਸ ਜੀ ਦੇ ਗ੍ਰਿਹਿ ਵਿਖੇ (ਸਰਬੋਤਮ) ਭਗਤ ਗੁਰੂ ਅਰਜਨ ਦੇਵ ਅਵਤਾਰ ਧਾਰ ਕੇ (ਸੰਸਾਰ ਵਿੱਚ) ਆਇਆ ।੧।

## ਸਾਰਥਕ ਵੀਚਾਰ

ਜਿਵੇਂ 'ਸਵਈਏ ਮਹਲੇ ਪਹਿਲੇ ਕੇ' ਤੋਂ 'ਸਵਈਏ ਮਹਲੇ ਚਉਥੇ ਕੇ' ਤਕ ਆਦਿਲਾ ਕਰਤਾਰੀ ਮੰਗਲ ਕਵੀ ਕਲ ਭੱਟ ਜੀ ਦਾ ਉਚਾਰਨ ਕੀਤਾ ਹੋਇਆ ਹੈ, ਤਿਵੇਂ 'ਸਵਈਏ ਪਹਿਲੇ ਪੰਜਵੇਂ ਕੇ' ਦੇ ਆਰੰਭ ਵਿਚ ਵੀ ਮੰਗਲ ਕਲੵ ਭੱਟ ਜੀ ਦਾ ਰਚਿਤ ਹੈ। ਪਹਿਲਾਂ ਪਰਮੇਸੁਰ ਦੀ ਅਰਾਧਨਾ ਕੀਤੀ ਹੈ ਜੋ ਅਮਰ ਤੇ ਅਟਲ ਪੁਰਖ ਹੈ। ਪਰਮੇਸੁਰ ਪਰਾਇਣ ਭਗਤਾਂ, ਕਵੀਆਂ ਦਾ ਇਹ ਅਸੂਲ ਹੈ ਕਿ ਜਦੋਂ ਵੀ ਕਿਸੇ ਕਾਰਜ ਦੀ ਆਰੰਭਤਾ ਕਰਨੀ ਹੋਵੇ ਤਾਂ ਪਹਿਲਾਂ ਉਸ ਪ੍ਰਭੂ ਦਾ ਸਿਮਰਨ ਕਰਦੇ ਹਨ ਭਾਵ ਉਸ ਦੀ ਓਟ ਲੈਂਦੇ ਹਨ ਜਿਸ ਦੀ ਬਖਸ਼ਿਸ਼ ਨਾਲ ਖੋਟੀ ਮਤਿ ਨਾਸ਼ ਹੋ ਜਾਂਦੀ ਹੈ ਤੇ ਉਤਮ ਬੁਧੀ ਪ੍ਰਕਾਸ਼ ਹੋ ਜਾਂਦੀ ਹੈ। ਦੂਜੀ ਟੇਕ ਕਵੀ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਕੋਮਲ ਚਰਨਾਂ ਦੀ ਲਈ ਹੈ, ਭਾਵ ਆਪਣੇ ਹਿਰਦੇ ਵਿਚ ਪੰਚਮ ਗੁਰਦੇਵ ਜੀ ਨੂੰ ਸਿਮਰਿਆ ਹੈ ਤਾਂ ਜੋ ਸ੍ਰੀ ਗੁਰੂ ਰਾਮਦਾਸ ਜੀ ਦੀ ਸਹਜ ਅਵਸਥਾ ਵਾਲੇ ਨਿਜੀ ਗੁਣਾਂ ਦਾ ਵੀਚਾਰ ਕਰਨ ਦੀ ਅਨੁਭਵਤਾ ਪ੍ਰਾਪਤ ਹੋ ਜਾਵੇ। ਇਥੇ ''ਗੁਣ ਸਹਜਿ ਬਿਚਾਰੰ'' ਦੇ ਅਰਥ ਸਹਿਜ ਨਾਲ ਵੀਚਾਰਨ ਦੇ ਨਹੀਂ, ਸਗੋਂ ਉਹ ਗੁਣ ਜੋ ਕਿਸੇ ਵਿਦਿਆ ਦੇ ਬਲ ਨਾਲ ਨਹੀਂ ਹੋਏ, ਸੁਤੇ ਹੀ ਈਸੁਵਰੀ ਸ਼ਕਤੀ ਨਾਲ ਪ੍ਰਗਟ ਹੋਣ।

ਹੁਣ ਭੱਟ ਜੀ ਗੁਰੂ ਸਾਹਿਬ ਦੇ ਜਗਤ ਵਿਚ ਪ੍ਰਗਟ ਹੋਣ ਦਾ ਪਤਾ ਦਿੰਦੇ ਹਨ ਕਿ ਆਪ ਜੀ ਦਾ ਪ੍ਰਕਾਸ਼ ਗੁਰੂ ਰਾਮਦਾਸ ਜੀ ਦੇ ਗ੍ਰਿਹਿ ਵਿਖੇ ਹੋਇਆ ਜਿਸ ਨੇ ਗੁਰੂ ਰਾਮਦਾਸ ਜੀ ਦੇ ਸਾਰੇ ਮਨੋਰਥ ਤੇ ਆਸਾਂ ਨੂੰ ਪੂਰਨ ਕੀਤਾ। ਵੈਸੇ ਆਸਾ ਤੇ ਮਨੋਰਥ ਪੂਰੀ ਕਰਨ ਵਾਲੀ ਗਲ ਭਟ ਪ੍ਰਣਾਲੀ ਦੀ ਸੁਭਾਵਿਕ ਹੈ ਪਰ ਇਥੇ ''ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ'' ਵਾਲੇ ਸੰਕੇਤ ਦਾ ਵਿਸ਼ੇਸ਼ ਇਤਿਹਾਸਕ ਪਿਛੋਕੜ ਹੈ।

ਜਦੋਂ ਸ੍ਰੀ ਰਾਮਦਾਸ ਜੀ ਗੁਰਗਦੀ ਤੇ ਸੁਸ਼ੋਭਤ ਨਹੀਂ ਸਨ ਹੋਏ, ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਜੁਟੇ ਹੋਏ ਸਨ, ਓਦੋਂ ਬਾਲ ਅਵਸਥਾ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਇਕ ਵਾਰ ਸੁਤੇ-ਸਿਧ ਗੁਰੂ ਅਮਰਦਾਸ ਜੀ ਜਿਥੇ ਸੁਭਾਇਮਾਨ ਸਨ ਉਥੇ ਆਏ ਅਤੇ ਆਪਣੇ ਮੁਖਾਰਬਿੰਦ ਤੋਂ ਕੁਝ ਪੜ੍ਹਨ ਲਗੇ ਤਾਂ ਸੁਭਾਵਿਕ ਹੀ ਆਪ ਜੀ ਦੀ ਅੰਮ੍ਰਿਤ ਰਸਨਾ ਤੋਂ ਨਿਕਲਿਆ 'ਦੋਹਿਤਾ ਬਾਣੀ ਕਾ ਬੋਹਿਥਾ'। ਇਸ ਆਧਾਰ ਤੇ ਕਲ੍ਹ ਕਵੀ ਜੀ ਨੇ 'ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ' ਵਾਲੀ ਸ਼ਬਦਾਵਲੀ ਵਰਤੀ ਪਰਤੀਤ ਹੁੰਦੀ ਹੈ। ਇਸ ਤਰ੍ਹਾਂ ਕਲ ਕਵੀ ਜੀ ਨੇ ਗੁਰੂ ਅਰਜਨ ਦੇਵ ਜੀ ਦਾ ਸ੍ਰੇਸ਼ਟ ਜਸ ਵਰਨਣ ਕੀਤਾ ਹੈ।

ਕਈ ਇਤਿਹਾਸ ਕਰਤਿਆਂ ਨੇ ਲਿਖਿਆ ਹੈ ਕਿ ਬੀਬੀ ਭਾਨੀ ਜੀ ਨੇ ਆਪ ਵਰ ਮੰਗਿਆ ਸੀ ਕਿ ਮੇਰੀ ਕੁਲ ਵਿਚ ਗੁਰਿਆਈ ਰਹੇ ਤਾਂ ਗੁਰੂ ਅਮਰਦਾਸ ਜੀ ਨੇ ਕਿਹਾ ਸੀ ਜੇ ਇਕ ਜਗ੍ਹਾ ਗੁਰ ਗਦੀ ਰਹੀ ਤਾਂ ਕਲੇਸ਼ ਰਹੇਗਾ, ਪਰ ਇਹ ਗਲ ਝੂਠ ਹੈ, ਕਿਸੇ ਆਨਮਤੀਏ ਦੀ ਘੜੀ ਹੋਈ ਹੈ। ਗੁਰਗਦੀ ਤਾਂ ਅਧਿਕਾਰੀ ਨੂੰ ਹੀ ਮਿਲਦੀ ਹੈ, ਸੋਢੀ ਪ੍ਰਿਥੀ ਚੰਦ, ਧੀਰ ਮਲ, ਰਾਮ ਰਾਇ ਜੀ ਆਦਿਕ ਕਿਉਂ ਨਾ ਗੁਰੂ ਸਥਾਪਤ ਹੋ ਗਏ? ਗੁਰੂ ਤੇਗ ਬਹਾਦਰ ਜੀ ਗੁਰਗਦੀ ਦੇ ਯੋਗ ਸਨ। ਆਪ ਬਾਬੇ ਹੋ ਕੇ ਗੁਰਗਦੀ ਦੇ ਅਧਿਕਾਰੀ ਹੋ ਬਣੇ- 'ਬਾਬਾ ਬਕਾਲੇ' ।

ਹੁਣ ਭੱਟ ਜੀ ਗੁਣਾਂ ਦਾ ਵਿਸਥਾਰ ਆਰੰਭਦੇ ਹਨ ਕਿ ਗੁਰੂ ਅਰਜਨ ਦੇਵ ਜੀ ਪ੍ਰੇਮਾ-ਭਗਤੀ ਤੇ ਜੋਗ ਨੂੰ ਜਿਤਣ ਵਾਲੇ ਹਨ। ਭਗਤੀ ਤੇ ਜੋਗ ਨੂੰ ਜਿਤਣਾ ਕੋਈ ਸਾਧਾਰਨ ਗਲ ਨਹੀਂ, ਨਾਮ ਅਭਿਆਸੀਆਂ ਦੇ ਭਗਤੀ ਤੇ ਜੋਗ ਦੀ ਘਾਲਨਾ ਕਰਕੇ ਪੂਰਨ ਅਵਸਥਾ ਨੂੰ ਪ੍ਰਾਪਤ ਹੋਣ ਤੇ ਕਈ ਕਈ ਜਨਮ ਲਗ ਜਾਂਦੇ ਹਨ। ਇਥੇ ਹੀ ਬਸ ਨਹੀਂ, ਇਹਨਾਂ ਦੋਹਾਂ ਆਤਮਿਕ ਗੁਣਾਂ ਨਾਲ ਆਪ ਜੀ ਨੂੰ ਹਰੀ ਨੇ ਜਨਮਦਿਆਂ ਹੀ ਜਨਕ (ਗਿਆਨੀ) ਪੈਦਾ ਕੀਤਾ। ਇਸ ਤਰ੍ਹਾਂ ਜੋਗ, ਭਗਤੀ ਤੇ ਗਿਆਨ ਦੀ ਸੁਤੇ ਬਖਸ਼ਿਸ਼ ਹੋਣ ਨਾਲ ਜਦੋਂ ਆਪ ਜੀ ਨੇ ਸ਼ਬਦ ਗੁਰੂ ਨੂੰ ਰਸਨਾ ਤੇ ਵਸਾਇਆ, ਹਿਰਦੇ ਵਿਚ ਨਾਮ ਦਾ ਪ੍ਰਕਾਸ਼ (ਚਾਨਣ ਹੀ ਚਾਨਣ) ਹੋ ਗਿਆ।

ਜਿਵੇਂ ਗੁਰੂ ਨਾਨਕ ਦੇਵ ਜੀ ਨੂੰ ਮਿਲ ਕੇ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਨਾਲ ਲਗ ਕੇ ਗੁਰੂ ਅਮਰਦਾਸ ਜੀ ਨੇ ਉਤਮ ਪਦ ਪ੍ਰਾਪਤ ਕੀਤਾ, ਤਿਵੇਂ ਗੁਰੂ ਰਾਮਦਾਸ ਜੀ ਦੇ ਘਰ ਵਿਚ ਗੁਰੂ ਅਰਜਨ ਦੇਵ ਜੀ! ਆਪ (ਸ਼ੋਮਣੀ) ਭਗਤੀ ਦਾ (ਅਵਤਾਰ ਧਾਰ ਕੇ) ਆਏ। ਭਾਵ ਜੋ

ਆਦਰਸ਼ ਗੁਰੂ ਨਾਨਕ ਦੇਵ ਜੀ ਨੇ ਸਥਾਪਤ ਕੀਤਾ, ਉਸੇ ਨੂੰ ਅਗੋਂ ਆਪ ਜੀ ਨੇ ਗਾਡੀ-ਰਾਹ ਬਣਾਇਆ, ਅਪਨਾਇਆ।

**ਬਡਭਾਗੀ ਉਨਮਾਨਿਅਉ, ਰਿਦਿ ਸਬਦੁ ਬਸਾਯਉ ॥ ਮਨੁ ਮਾਣਕੁ ਸੰਤੋਖਿਅਉ, ਗੁਰਿ ਨਾਮੁ ਦ੍ਰਿੜਾਯਉ ॥ ਅਗਮੁ ਅਗੋਚਰੁ ਪਾਰਬ੍ਰਹਮੁ, ਸਤਿਗੁਰਿ ਦਰਸਾਯਉ ॥ ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਅਨਭਉ ਠਹਰਾਯਉ ॥ ੨ ॥**

## ਉਚਾਰਨ ਸੇਧ

**ਫੁਟਕਲ:** ਬਸਾਯਉ, ਦ੍ਰਿੜਾਯਉ, ਦਰਸਾਯਉ, ਸ਼ਬਦਾਂ ਦੇ ਉਚਾਰਨ ਬਸਾਇਅਉ, ਦ੍ਰਿੜਾਇਅਉ, ਦਰਸਾਇਅਉ ਤੇ ਠਹਰਾਇਅਉ ਕਰਨਾ ਹੈ। **ਨੋਟ-** 'ਬਡਭਾਗੀ' ਨੂੰ 'ਬਡਭਾਗੀਂ' ਨਹੀਂ ਉਚਾਰਨਾ।

**ਪਦ ਅਰਥ:** ਬਡਭਾਗੀ=ਵਡੇ ਭਾਗਾਂ ਵਾਲਾ। ਉਨਮਾਨਿਅਉ=ਉਨਮਨੀ ਅਵਸਥਾ ਨੂੰ ਪ੍ਰਾਪਤ ਕੀਤਾ ਹੈ। ਰਿਦਿ=ਹਿਰਦੇ ਵਿਚ। ਸਬਦੁ=ਉਪਦੇਸ਼। ਮਨੁ ਮਾਣਕੁ=ਮਾਣਕ ਰੂਪ ਮਨ ਨੂੰ। ਸੰਤੋਖਿਅਉ=ਸਬਰ-ਸੰਤੋਖ ਵਿਚ ਟਿਕਾਇਆ ਹੈ। ਗੁਰਿ=ਗੁਰੂ (ਰਾਮਦਾਸ) ਨੇ। ਨਾਮ ਦ੍ਰਿੜਾਯਉ=ਨਾਮ ਦ੍ਰਿੜ (ਪੱਕਾ) ਕਰਾਇਆ। ਅਗਮੁ=ਅਪਹੁੰਚ। ਅਗੋਚਰੁ=ਮਨ ਬਾਣੀ ਤੋਂ ਪਰੇ। ਬ੍ਰਹਮੁ=ਪਾਰਬ੍ਰਹਮ ਪਰਮੇਸ਼ਰ। ਸਤਿਗੁਰਿ=ਸਤਿਗੁਰੂ (ਰਾਮਦਾਸ ਜੀ) ਨੇ। ਦਰਸਾਯਉ=ਪਰਤਖ ਦਰਸ਼ਨ ਕਰਵਾਇਆ ਹੈ। ਅਨਭਉ ਠਹਰਾਯਉ=ਵਾਹਿਗੁਰੂ ਜੀ ਦਾ ਅਨੁਭਵੀ ਗਿਆਨ ਸਾਖਿਆਤਕਾਰ ਕਰਾਇਆ ਹੈ।

**ਅਰਥ:** (ਸ੍ਰੀ ਗੁਰੂ ਅਰਜਨ ਦੇਵ ਜੀ ਪਾਤਿਸ਼ਾਹ) ਵਡੇ ਭਾਗਾਂ ਵਾਲਾ ਹੈ (ਜਿਸ ਨੇ) ਉਨਮਨੀ (ਮਸਤੀ ਵਾਲੀ) ਅਵਸਥਾ ਨੂੰ ਪ੍ਰਾਪਤ ਕੀਤਾ ਹੈ (ਅਤੇ ਆਪਣੇ) ਹਿਰਦੇ ਵਿਚ ਸ਼ਬਦ (ਨਾਮ-ਉਪਦੇਸ਼) ਵਸਾਇਆ ਹੈ। (ਆਪ ਜੀ ਨੇ) ਮਾਣਕ ਰੂਪੀ ਮਨ ਨੂੰ ਸਬਰ-ਸੰਤੋਖ ਵਿਚ ਟਿਕਾਇਆ ਹੈ (ਕਿਉਂਕਿ) ਗੁਰੂ (ਰਾਮਦਾਸ ਜੀ) ਨੇ (ਆਪ ਨੂੰ) ਨਾਮ ਦ੍ਰਿੜ ਕਰਾਇਆ ਹੈ। ਸਤਿਗੁਰੂ (ਰਾਮਦਾਸ) ਜੀ ਨੇ ਮਨ, ਬਾਣੀ ਅਤੇ ਸਰੀਰ ਤੋਂ ਪਰੇ ਪਾਰਬ੍ਰਹਮ ਦਾ (ਪਰਤੱਖ) ਦਰਸ਼ਨ ਕਰਾ ਦਿਤਾ ਹੈ। (ਇਸ ਤਰ੍ਹਾਂ) ਗੁਰੂ ਰਾਮਦਾਸ ਜੀ ਦੇ ਘਰ ਵਿਚ ਗੁਰੂ ਅਰਜਨ ਦੇਵ ਜੀ ਨੂੰ ਵਾਹਿਗੁਰੂ ਜੀ ਨੇ ਅਨੁਭਵੀ ਗਿਆਨ ਸਾਖਿਆਤ ਕਰਾ ਦਿਤਾ ਹੈ।੨।

## ਸਾਰਥਕ ਵੀਚਾਰ

ਹਿਰਦੇ ਵਿਚ ਗੁਰੂ ਦਾ ਸ਼ਬਦ ਵਸਾਉਣਾ ਮਨੁੱਖ ਦੀ ਆਪਣੀ ਮਰਜ਼ੀ ਨਾਲ ਨਹੀਂ ਹੁੰਦਾ, ਇਹ ਧੁਰੋਂ ਕਰਤਾਰੀ ਬਖਸ਼ਿਸ਼ ਹੁੰਦੀ ਹੈ। ਇਹੋ ਹੀ ਵਡੇਭਾਗਾਂ ਦੀ ਨਿਸ਼ਾਨੀ ਹੁੰਦੀ ਹੈ। ਆਲੋਚਕ ਇਹ ਸ਼ੰਕਾ ਪੈਦਾ ਕਰ ਸਕਦੇ ਹਨ ਕਿ ਗੁਰੂ ਅਰਜਨ ਦੇਵ ਜੀ ਨੂੰ ਜਦੋਂ ਜੰਮਦਿਆਂ ਹੀ ਬ੍ਰਹਮ-ਧਿਆਨ ਤੇ ਬ੍ਰਹਮ-ਗਿਆਨ ਪ੍ਰਗਟ ਸੀ ਤਾਂ 'ਗੁਰਿ ਨਾਮੁ ਦ੍ਰਿੜਾਅਉ' ਦੀ ਕੀ ਲੋੜ ਰਹਿ ਗਈ ਸੀ?

ਗੁਰੂ ਘਰਾਣੇ ਦੀ ਜੋ ਮਰਯਾਦਾ ਹੈ, ਉਸ ਨੂੰ ਅਪਨਾਉਣਾ ਲਾਜ਼ਮੀ ਹੁੰਦਾ ਹੈ, ਉਸ ਤੋਂ ਬਿਨਾਂ ਕਿਸੇ ਨੂੰ ਛੋਹ ਨਹੀਂ ਮਿਲ ਸਕਦੀ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੀ ਦਾਤਿ ਪੰਜਾਂ

ਪਿਆਰਿਆਂ ਨੂੰ ਬਖਸ਼ੀ ਸੀ ਕੀ ਫਿਰ ਆਪ ਅੰਮ੍ਰਿਤ ਦਾਤਿ ਦੇ ਜਾਚਕ ਨਹੀਂ ਸਨ ਬਣੇ?:-

**''ਵਾਹ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।।''**

ਵਾਲੀ ਅਭੇਦਤਾ ਪ੍ਰਗਟ ਕਰਨ ਲਈ ਆਪ ਜੀ ਨੇ ਇਹ ਕੌਤਕ ਹੀ ਰਚਿਆ ਸੀ। ਸੋ ਸਚ ਧਰਮ ਦੇ ਖੇਤਰ ਵਿਚ ਏਦਾਂ ਹੋਣਾ ਸੰਭਵ ਹੈ।

**ਜਨਕ ਰਾਜੁ ਬਰਤਾਇਆ, ਸਤਜੁਗੁ ਆਲੀਣਾ ॥ ਗੁਰ ਸਬਦੇ ਮਨੁ ਮਾਨਿਆ, ਅਪਤੀਜੁ ਪਤੀਣਾ ॥ ਗੁਰੁ ਨਾਨਕੁ ਸਚੁ ਨੀਵ ਸਾਜਿ, ਸਤਿਗੁਰ ਸੰਗਿ ਲੀਣਾ ॥ ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਅਪਰੰਪਰੁ ਬੀਣਾ ॥ ੩ ॥**

**ਪਦ ਅਰਥ:** ਜਨਕ ਰਾਜ=ਗਿਆਨ ਦਾ ਰਾਜਾ। ਬਰਤਾਇਆ=ਵਰਤਾਅ ਦਿਤਾ ਹੈ। ਆਲੀਣਾ=ਆ ਲੀਨ ਹੋਇਆ, ਆ ਰਲਿਆ ਹੈ। ਅਪਤੀਜੁ=ਨਾ ਪਤੀਜਣ ਵਾਲਾ (ਮਨ)। ਪਤੀਣਾ= ਪਤੀਜ ਗਿਆ (ਨਿਸਚੇਵਾਨ ਹੋ ਗਿਆ)। ਸਚੁ ਨੀਵ=ਸਚ ਰੂਪ ਨੀਂਹ। ਸਾਜਿ=ਉਸਾਰ ਕੇ। ਸਤਿਗੁਰ ਸੰਗਿ ਲੀਣਾ=ਸਤਿਗੁਰੂ (ਅਰਜਨ ਦੇਵ ਜੀ) ਨਾਲ ਲੀਨ (ਇਕ-ਮਿਕ) ਹੋ ਗਿਆ। ਅਪਰੰਪਰੁ=ਪਰੇ ਤੋਂ ਪਰੇ, ਬੇਅੰਤ ਪ੍ਰਭੂ। ਬੀਣਾ=ਵੇਖਣ (ਭਾਵ ਪਛਾਨਣ) ਵਾਲਾ।੩।

**ਅਰਥ:** (ਗੁਰੂ ਅਰਜਨ ਦੇਵ ਜੀ ਨੇ ਭਗਤੀ ਤੇ) ਗਿਆਨ ਦਾ ਰਾਜ ਵਰਤਾਅ ਦਿੱਤਾ ਹੈ (ਹੁਣ ਮਾਨੋ ਕਲਜੁਗਿ ਵਿਚ) ਸਤਿਜੁਗ ਆ ਰਲਿਆ ਹੈ। ਗੁਰੂ ਦੇ ਸ਼ਬਦ ਦੁਆਰਾ ਨਾ ਪਤੀਜਣ ਵਾਲਾ ਮਨ ਨਿਸ਼ਚੇਵਾਨ ਹੋ ਗਿਆ ਹੈ। ਗੁਰੂ ਨਾਨਕ ਦੇਵ ਜੀ (ਜਿਵੇਂ) ਸਚ ਰੂਪ ਨੀਂਹ ਉਸਾਰ ਕੇ ਸਤਿਗੁਰੂ (ਅੰਗਦ ਦੇਵ ਜੀ) ਨਾਲ ਲੀਨ (ਇਕ-ਮਿਕ) ਹੋ ਗਏ ਸਨ (ਉਸੇ ਤਰ੍ਹਾਂ) ਬੇਅੰਤ ਪ੍ਰਭੂ ਨੂੰ ਦੇਖਣ ਵਾਲਾ ਗੁਰੂ ਅਰਜਨ ਦੇਵ, ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਆ ਪ੍ਰਗਟ ਹੋਇਆ ।੩।

## ਅਰਥ ਭੇਦ ਅਤੇ ਨਿਰਣੈ

**ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਅਪਰੰਪਰੁ ਬੀਣਾ ॥**

ਵਖ ਵਖ ਅਰਥ:

੧. ਹੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਤਿਸੀ ਪ੍ਰਕਾਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕੇ ਗ੍ਰਹ ਮੈ (ਅਪਰੰਪਰ) ਸਰਬ ਤੇ ਪਰਾ ਵਾਹਿਗੁਰੂ ਰੂਪ ਆਪਕੋ (ਬੀਣਾ) ਦੇਖੀਤਾ ਹੈ। [ਫ਼.ਸ.

੨. ਅਪਰੰਪਰੁ ਬੀਣਾ-ਜੋ ਪਰ੍ਹੇ ਤੋਂ ਪਰ੍ਹੇ ਹਰੀ ਹੈ ਉਸ ਨੂੰ (ਗੁਰੂ ਅਰਜਨ) ਦੇਖਣ ਵਾਲਾ ਹੈ। ਬੀਣਾ (ਫਾ: ਬੀਨਾ) ਦੇਖਣ ਵਾਲਾ। [ਸ਼ਬਦਾਰਥ

੩. ਗੁਰੂ ਰਾਮਦਾਸ (ਜੀ) ਦੇ ਘਰ ਵਿਚ ਗੁਰੂ ਅਰਜਨ ਦੇਵ ਅਪਰੰਪਰ ਰੂਪ ਬਣਿਆ ਹੋਇਆ ਹੈ। [ਦਰਪਣ

**ਨਿਰਣੈ :** 'ਬੀਣਾ' ਪਦ ਦੇ ਅਰਥ 'ਬਣਿਆ ਹੋਇਆ' ਕਰਨੇ ਠੀਕ ਨਹੀਂ ਜਾਪਦੇ ਜਿਵੇਂ ਕਿ

ਨੰਬਰ ੩ ਦੇ ਸਾਹਮਣੇ 'ਦਰਪਣ' ਦੇ ਕਰਤਾ ਨੇ ਦਿਤੇ ਹਨ। ਇਹ ਫਾਰਸੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ— ਵੇਖਣਾ, ਵੇਖਣ ਵਾਲਾ। ਇਸ ਲਈ ਨੰਬਰ ੨ ਵਾਲੇ ਅਰਥ ਮੰਨਣੇ ਹੀ ਠੀਕ ਹਨ।

## ਸਾਰਥਕ ਵੀਚਾਰ

ਗੁਰੂ ਅਰਜਨ ਦੇਵ ਜੀ ਨੇ ਇਹੋ ਜਿਹਾ ਗਿਆਨ ਉਤਪੰਨ ਕਰਨ ਵਾਲਾ ਰਾਜ ਵਰਤਾ ਦਿਤਾ ਹੈ ਮਾਨੋ ਕਲਿਜੁਗ ਨੂੰ ਸਤਿਜੁਗ ਬਣਾ ਦਿਤਾ ਹੈ। ਨਾ ਪਤੀਜਣ ਵਾਲਾ ਮਨ ਗੁਰੂ ਦੇ ਸ਼ਬਦ ਦੁਆਰਾ ਪਤੀਜ ਗਿਆ ਹੈ, ਨਿਸਚੇ ਵਾਲਾ ਬਣ ਗਿਆ ਹੈ। ਜਿਸ ਰਾਜ-ਜੋਗ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਰਖੀ ਸੀ, ਉਸੇ ਰਾਜ-ਜੋਗ ਨੂੰ ਗੁਰੂ ਅਰਜਨ ਦੇਵ ਜੀ ਚਲਾ ਰਹੇ ਹਨ, ਜਿਵੇਂ ਕਿ ਪਹਿਲੇ ਗੁਰੂ ਚਲਾਂਦੇ ਰਹੇ। ਭਾਈ ਗੁਰਦਾਸ ਜੀ ਲਿਖਦੇ ਹਨ:-

**ਪਿਉ ਦਾਦਾ ਪੜਦਾਦਿਅਹੁ, ਕੁਲ ਦੀਪਕੁ ਅਜਰਾਵਰ ਨਤਾ ।**
**ਤਖਤੁ ਬਖਤੁ ਲੈ ਮਲਿਆ, ਸਬਦ ਸੁਰਤਿ ਵਾਪਾਰਿ ਸਪਤਾ ।**
**ਗੁਰਬਾਣੀ ਭੰਡਾਰੁ ਭਰਿ, ਕੀਰਤਨੁ ਕਥਾ ਰਹੈ ਰੰਗ ਰਤਾ ।**
**ਧੁਨਿ ਅਨਹਦਿ ਨਿਝਰੁ ਝਰੈ, ਪੂਰਨ ਪ੍ਰੇਮਿ ਅਮਿਓ ਰਸ ਮਤਾ।**
**ਸਾਧ ਸੰਗਤਿ ਹੈ ਗੁਰੁ ਸਭਾ, ਰਤਨ ਪਦਾਰਥ ਵਣਜ ਸਹਤਾ ।**
**ਸਚੁ ਨੀਸਾਣੁ ਦੀਬਾਣੁ ਸਚੁ, ਸਚੁ ਤਾਣੁ ਸਚੁ ਮਾਣੁ ਮਹਤਾ।**
**ਅਬਚਲੁ ਰਾਜੁ ਹੋਆ ਸਣ ਖਤਾ ।** [੨੪-੧੯

ਸੋ, ਗੁਰੂ ਰਾਮਦਾਸ ਜੀ ਦੇ ਘਰ, ਗੁਰੂ ਅਰਜਨ ਦੇਵ ਜੀ ਮੈਨੂੰ ਗੁਰੂ ਰਾਮਦਾਸ ਜੀ ਦਾ ਰੂਪ ਹੀ ਦਿਖਾਈ ਦਿੰਦੇ ਹਨ। 'ਗੁਰੁ ਨਾਨਕ ਸਚੁ ਨੀਵ ਸਾਜਿ' ਵਾਲਾ ਭਾਵ ਸਤੇ ਬਲਵੰਡ ਦੀ ਵਾਰ ਵਿਚ 'ਨਾਨਕਿ ਰਾਜੁ ਚਲਾਇਆ, ਸਚੁ ਕੋਟੁ ਸਤਾਣੀ ਨੀਵ ਦੈ' ਨਾਲ ਮੇਲ ਖਾਂਦਾ ਹੈ।

**ਖੇਲੁ ਗੂੜ੍ਉ ਕੀਅਉ ਹਰਿ ਰਾਇ, ਸੰਤੋਖਿ ਸਮਾਚਰ੍ਉ, ਬਿਮਲ ਬੁਧਿ ਸਤਿਗੁਰਿ ਸਮਾਣਉ ॥ ਆਜੋਨੀ ਸੰਭਵਿਅਉ, ਸੁਜਸੁ ਕਲ੍ਹ ਕਵੀਅਣਿ ਬਖਾਣਿਅਉ ॥ ਗੁਰਿ ਨਾਨਕਿ ਅੰਗਦੁ ਵਰ੍ਉ, ਗੁਰਿ ਅੰਗਦਿ ਅਮਰ ਨਿਧਾਨੁ ॥ ਗੁਰਿ ਰਾਮਦਾਸ ਅਰਜੁਨੁ ਵਰ੍ਉ, ਪਾਰਸੁ ਪਰਸੁ ਪ੍ਰਮਾਣੁ ॥ ੪ ॥**

## ਉਚਾਰਨ ਸੇਧ

**ਫੁਟਕਲ: ਗੂੜ੍ਉ** ਦਾ 'ੜ' ਭਾਰਾ ਕਰਨਾ ਹੈ। 'ਸਮਾਣਉ' ਨੂੰ 'ਸਮਾਣਿਅਉ', 'ਵਰ੍ਉ' ਨੂੰ 'ਵਰਿਅਉ' ਉਚਾਰਨਾ ਹੈ। **ਨੋਟ**— 'ਸੰਭਵਿਅਉ' ਨੂੰ ਸੰ-ਭਵਿਅਉ ਉਚਾਰਨਾ ਅਸ਼ੁੱਧ ਹੈ।

**ਪਦ ਅਰਥ: ਗੂੜ੍ਉ**=ਗੂੜ੍ਹਾ, ਅਸਚਰਜ, ਗੁਪਤ। ਹਰਿ ਰਾਇ=ਹਰੀ ਰਾਜੇ ਨੇ। ਸੰਤੋਖਿ=ਸੰਤੋਖ ਵਿਚ। ਸਮਾਚਰ੍ਓ=ਸਮਾ ਰਿਹਾ ਹੈ। ਬਿਮਲ ਬੁਧਿ=ਨਿਰਮਲ ਬੁਧੀ। ਸਤਿਗੁਰਿ=ਸਤਿਗੁਰੂ ਵਿਚ।

ਸਮਾਣਉ=ਸਮਾਈ ਹੋਈ ਹੈ। ਆਜੋਨੀ=ਜੂਨਾਂ ਤੋਂ ਰਹਿਤ। ਸੰਭਵਿਅਉ=('ਸੈਭੰ' ਪਦ ਤੋਂ) ਸੁਤੇ ਪ੍ਰਕਾਸ਼। ਸੁਜਸੁ=ਸ੍ਰੇਸ਼ਟ ਜਸ। ਕਵੀਅਨਿ=ਕਵੀਆਂ ਨੇ। ਬਖਾਣਿਅਉ=ਆਖਿਆ ਹੈ, ਉਚਾਰਨ ਕੀਤਾ ਹੈ। ਗੁਰਿ ਨਾਨਕਿ=ਗੁਰੂ ਨਾਨਕ (ਦੇਵ ਜੀ) ਨੇ। ਅੰਗਦੁ=(ਗੁਰੂ) ਅੰਗਦ (ਦੇਵ ਜੀ) ਨੂੰ। ਵਰ੍ਹਉ=ਵਰ ਲਿਤਾ। ਗੁਰਿ ਅੰਗਦਿ=ਗੁਰੂ ਅੰਗਦ (ਦੇਵ ਜੀ) ਨੇ। ਅਮਰ ਨਿਧਾਨੁ=(ਗੁਰੂ) ਅਮਰਦਾਸ ਜੀ ਨੂੰ ਨਾਮ ਰੂਪੀ ਖਜ਼ਾਨਾ ਦਿਤਾ। ਗੁਰਿ ਰਾਮਦਾਸ=ਰਾਮਦਾਸ ਗੁਰੂ ਨੇ। ਅਰਜੁਨੁ **ਵਰ੍ਹਉ**=(ਗੁਰੂ) ਅਰਜਨ ਜੀ ਨੂੰ ਵਰ ਦਿੱਤਾ। ਪਾਰਸੁ ਪਾਰਸ=ਪਾਰਸ ਨੂੰ। ਪਰਸੁ=ਛੂਹ। ਪ੍ਰਮਾਣੁ=ਦ੍ਰਿਸ਼ਟਾਂਤ।

**ਅਰਥ:** ਹਰੀ ਰਾਜਾ (ਪਰਮਾਤਮਾ) ਨੇ (ਇਕ) ਅਸਚਰਜ ਕੌਤਕ ਕੀਤਾ (ਜਿਸ ਦੇ ਫਲ ਸਰੂਪ ਗੁਰੂ ਅਰਜਨ ਦੇਵ ਜੀ) ਸੰਤੋਖ ਵਿਚ ਵਿਚਰ ਰਹੇ ਹਨ (ਆਪ ਜੀ ਦੀ) ਨਿਰਮਲ ਬੁਧੀ ਸਤਿਗੁਰੂ (ਨਾਨਕ ਦੇਵ) ਵਿਚ ਸਮਾਈ ਹੋਈ ਹੈ। (ਭਟ ਆਖਦਾ ਹੈ ਕਿ ਆਪ) ਜੂਨਾਂ ਤੋਂ ਰਹਿਤ, ਸੁਤੇ ਪ੍ਰਕਾਸ਼ (ਪ੍ਰਭੂ ਦਾ ਰੂਪ) ਹਨ, (ਇਸ ਲਈ ਸਾਰੇ) ਕਵੀਆਂ ਨੇ ਆਪ ਜੀ ਦਾ ਸ੍ਰੇਸ਼ਟ ਜਸ ਉਚਾਰਨ ਕੀਤਾ ਹੈ।

ਗੁਰੂ ਨਾਨਕ (ਦੇਵ ਜੀ) ਨੇ (ਗੁਰੂ) ਅੰਗਦ (ਦੇਵ ਜੀ) ਨੂੰ ਵਰਿਆ ਗੁਰਿਆਈ (ਵਰਦਾਨ ਦਿੱਤਾ), ਗੁਰੂ ਅੰਗਦ (ਦੇਵ ਜੀ) ਨੇ (ਗੁਰੂ) ਅਮਰਦਾਸ (ਜੀ ਨੂੰ ਨਾਮ ਦਾ) ਖਜ਼ਾਨਾ ਸੌਂਪਿਆ। (ਇਸੇ ਤਰ੍ਹਾਂ) ਰਾਮਦਾਸ ਗੁਰੂ (ਜੀ) ਨੇ (ਗੁਰੂ) ਅਰਜਨ (ਦੇਵ ਜੀ) ਨੂੰ ਵਰਿਆ (ਇਸ ਤਰ੍ਹਾਂ ਗੁਰਿਆਈ ਦਾ ਵਰਦਾਨ ਦਿਤਾ, (ਜਿਵੇਂ) ਪਾਰਸ ਨੂੰ ਪਰਸਣ ਦਾ ਦ੍ਰਿਸ਼ਟਾਂਤ ਪ੍ਰਸਿਧ ਹੈ (ਤਿਵੇਂ ਗੁਰੂ ਰਾਮਦਾਸ ਜੀ ਤੋਂ ਗੁਰੂ ਅਰਜਨ ਦੇਵ ਜੀ ਨੇ ਆਪਣਾ ਰੂਪ ਵਟਾਇਆ ਹੈ)।੪।

## ਸਾਰਥਕ ਵੀਚਾਰ

ਇਸ ਛੰਦ ਦੇ ਆਰੰਭ ਵਿਚ ਕਵੀ ਜੀ ਦਾ 'ਖੇਲੁ ਗੂੜਉ ਕੀਅਉ ਹਰਿ ਰਾਇ' ਵਾਲਾ ਸੰਕੇਤ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ। 'ਗੂੜ੍ਹਉ' ਖੇਲ ਤੋਂ ਭਾਵ ਹੈ ਗੁਝਾ, ਨਾ ਸਮਝ ਆਉਣ ਵਾਲਾ ਖੇਲ। ਹਰੀ ਨੇ ਕਿਹੜਾ ਗੁਝਾ ਖੇਲ ਵਰਤਾਇਆ? ਉਹ ਇਹ ਕਿ ਪ੍ਰਭੂ ਆਪ ਹੀ ਖਿਮਾ ਰੂਪ ਹੋ ਕੇ ਸੰਤੋਖ ਵਿਚ ਸਮਾ ਗਿਆ ਹੈ ਸਤਿਗੁਰੂ (ਅਰਜਨ ਦੇਵ ਜੀ) ਦੀ ਨਿਰਮਲ ਬੁਧੀ ਵਿਚ ਸਮਾਅ ਗਿਆ ਹੈ। 'ਕਵੀਆਂ' ਨੇ ਗੁਰੂ ਸਾਹਿਬ ਦਾ ਜਸ ਵਰਣਨ ਕੀਤਾ ਹੈ ਕਿ ਗੁਰੂ ਅਰਜਨ ਦੇਵ ਜੀ ਸਚਮੁਚ ਅਜੂਨੀ ਸੈਭੰ ਸਿਫਤਾਂ ਵਾਲੇ ਵਾਹਿਗੁਰੂ ਜੀ ਦਾ ਹੀ ਰੂਪ ਹਨ।

ਗੁਰੂ ਬਾਬੇ ਦੇ ਘਰ ਦੀ ਪਰੰਪਰਾ ਨੂੰ ਕਲ੍ਹ ਕਵੀ ਜੀ ਨੇ ਇਉਂ ਨਿਰੂਪਣ ਕੀਤਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦਾ ਟਿਕਾ ਗੁਰੂ ਅੰਗਦ ਦੇਵ ਜੀ ਨੂੰ ਦੇ ਕੇ ਵਰ ਲਿਆ, ਭਾਵ ਆਪਣੇ ਤੁਲ ਕਰ ਦਿਤਾ ਹੈ ਜਿਸ ਦਾ ਹਵਾਲਾ ਅੰਤਲੀ ਸਤਰ ਵਿਚ 'ਪਾਰਸ ਪਰਸੁ ਪ੍ਰਮਾਣੁ' ਵਜੋਂ ਦਿਤਾ ਹੈ। ਜਿਵੇਂ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਨਾਮ ਦਾ ਨਿਧਾਨ ਦਿਤਾ ਤਿਵੇਂ ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਜੀ ਨੂੰ ਵਰਿਆ ਭਾਵ ਆਪਣੇ ਵਰਗਾ ਕਰ ਦਿਤਾ। 'ਵਰਿਓ' ਪਦ ਦੇ ਅੰਤਰੀਵ ਅਰਥ ਬਿਮਲ ਬੁਧੀ ਵਿਚ ਸਮਾਉਣਾ ਹਨ ਪਰ ਇਥੇ ਗੁਰ-ਗਦੀ ਵਰਦਾਨ ਦਾ ਪ੍ਰਤੀਕ ਹੈ।

ਸਿਧਾਂਤ ਇਹ ਹੈ ਕਿ ਸਤਿਗੁਰੂ ਜੀ, ਅਕਾਲ ਪੁਰਖ ਜੀ ਦੀ ਬਿਬੇਕ ਬੁਧੀ ਵਿਚ ਸਮਾਉਂਦੇ ਹਨ।

**ਸਦ ਜੀਵਣੁ ਅਰਜੁਨੁ ਅਮੋਲੁ, ਆਜੋਨੀ ਸੰਭਉ ॥ ਭਯ ਭੰਜਨੁ ਪਰ ਦੁਖ ਨਿਵਾਰੁ, ਅਪਾਰੁ ਅਨੰਭਉ ॥ ਅਗਹ ਗਹਣੁ ਭ੍ਰਮੁ ਭ੍ਰਾਂਤਿ ਦਹਣੁ, ਸੀਤਲੁ ਸੁਖ ਦਾਤਉ ॥ ਆਸੰਭਉ ਉਦਵਿਅਉ, ਪੁਰਖੁ ਪੂਰਨ ਬਿਧਾਤਉ ॥ ਨਾਨਕ ਆਦਿ ਅੰਗਦ ਅਮਰ, ਸਤਿਗੁਰ ਸਬਦਿ ਸਮਾਇਅਉ ॥ ਧਨੁ ਧੰਨੁ ਗੁਰੂ ਰਾਮਦਾਸ ਗੁਰੁ, ਜਿਨਿ ਪਾਰਸੁ ਪਰਸਿ ਮਿਲਾਇਅਉ ॥ ੫ ॥**

## ਉਚਾਰਨ ਸੇਧ

**ਫੁਟਕਲ:** ਜਿਹੜੇ ਵੀਰ 'ਹ' ਨੂੰ ਕੰਨਾ (ਾ) ਉਚਾਰਦੇ ਹਨ, ਉਹ 'ਅਗਹ' ਨੂੰ ਕੀ ਪੜ੍ਹਨਗੇ? ਇਸੇ ਤਰ੍ਹਾਂ 'ਗਹਣੁ ਤੇ ਕਹਣੁ' ਨੂੰ ਗਾਹਣੁ ਤੇ ਕਾਹਣੁ' ਉਚਾਰਨ ਕਰਨਾ ਅਸ਼ੁੱਧ ਹੈ। ਜੋ 'ਿ' ਸਹਿਤ ਉਚਾਰਨ ਵਾਲੀ ਰਵਾਇਤ ਚਲੀ ਆ ਰਹੀ ਹੈ, ਉਸ ਵਿਚ ਕਿਸੇ ਪ੍ਰਕਾਰ ਦੀ ਅਦਲਾ-ਬਦਲੀ ਕਰਨੀ ਠੀਕ ਨਹੀਂ ਹੋਵੇਗੀ। ਇਸ ਵਿਚ ਸੰਦੇਹ ਨਹੀਂ 'ਹ' ਮੁਕਤੇ ਦਾ ਉਚਾਰਨ ਸਿਹਾਰੀ ਵਾਲਾ ਨਹੀਂ ਹੋਣਾ ਚਾਹੀਦਾ ਪਰ ਖੜੀ-ਤੜੀ ਬੋਲੀ ਦਾ ਉਚਾਰਨ ਲਿਖਤੀ ਰੂਪ ਵਿਚ ਨਿਰੂਪਣ ਕਰਨਾ ਸੰਭਵ ਨਹੀਂ ਹੈ।

**ਪਦ ਅਰਥ:** ਸਦ ਜੀਵਣੁ=ਸਦਾ ਹੀ ਜੀਵਤ ਰਹਿਣ ਵਾਲਾ। ਅਮੋਲੁ=ਅਮੋਲਕ। ਆਜੋਨੀ=ਜੂਨਾਂ ਤੋਂ ਰਹਿਤ। ਸੰਭਉ=ਸੁਤੇ ਪ੍ਰਕਾਸ਼। ਭਯ ਭੰਜਨੁ=ਡਰ ਨੂੰ ਨਾਸ਼ ਕਰਨ ਵਾਲਾ। ਪਰ ਦੁਖ ਨਿਵਾਰੁ= ਪਰਾਏ ਦੁਖਾਂ ਨੂੰ ਦੂਰ ਕਰਨ ਵਾਲਾ। ਅਪਾਰੁ=ਬੇਅੰਤ। ਅਨੰਭਉ=ਅਨੁਭਵੀ ਗਿਆਨ ਵਾਲਾ।

ਅਗਹ ਗਹਣ=ਜੋ ਪਕੜਿਆ ਨਾ ਜਾ ਸਕੇ। ਭ੍ਰਮੁ ਭ੍ਰਾਂਤਿ=ਭਰਮ ਤੇ ਭ੍ਰਾਂਤੀ। ਦਹਣੁ=ਸਾੜਨ ਵਾਲਾ ਭਾਵ ਦੂਰ ਕਰਨ ਵਾਲਾ। ਸੀਤਲੁ=ਠੰਡੇ (ਸੁਭਾਉ ਵਾਲਾ)। ਸੁਖ ਦਾਤਉ=ਸੁਖਾਂ ਦੇ ਦੇਣ ਵਾਲਾ। ਆਸੰਭਉ=ਕਦੇ ਵੀ ਜਨਮ ਵਿਚ ਨਾ ਆਉਣ ਵਾਲਾ। ਉਦਵਿਅਉ=ਉਦੇ, ਪ੍ਰਗਟ ਹੋਇਆ ਹੈ। ਬਿਧਾਤਉ=ਕਰਮਾਂ ਦਾ ਫਲ ਪ੍ਰਦਾਤਾ, ਕਰਤਾਰ। ਆਦਿ=ਆਦਿ ਤੋਂ ਲੈ ਕੇ। ਸਤਿਗੁਰ ਸਬਦਿ=ਸਤਿਗੁਰੂ ਦੇ ਸ਼ਬਦ ਵਿਚ। ਸਮਾਇਅਉ=ਲੀਨ ਹੋਇਆ ਹੈ। ਜਿਨਿ=ਜਿਸ (ਗੁਰੂ ਰਾਮਦਾਸ ਜੀ) ਨੇ। ਪਾਰਸੁ ਪਰਸਿ=ਪਾਰਸ ਰੂਪ ਛੁਹ ਦੁਆਰਾ। ਮਿਲਾਇਅਉ=(ਆਪਣੇ ਸਰੂਪ ਨਾਲ) ਮਿਲਾ ਲਿਆ ਹੈ।੫।

**ਅਰਥ:** (ਸ੍ਰੀ ਗੁਰੂ) ਅਰਜਨ ਦੇਵ ਜੀ ਸਦ ਜੀਵਣ ਰੂਪ (ਅਤੇ ਪ੍ਰਭੂ ਨਾਲ ਅਭੇਦ ਹੋਣ ਸਦਕਾ) ਅਮੋਲਕ (ਹਸਤੀ ਹਨ), ਜੋਨੀ ਰਹਿਤ ਅਤੇ ਸੁਤੇ ਪ੍ਰਕਾਸ਼ (ਵਾਹਿਗੁਰੂ ਜੀ ਦਾ ਰੂਪ ਹਨ)। (ਗੁਰੂ ਅਰਜਨ ਦੇਵ ਪਾਤਿਸ਼ਾਹ ਹਰ ਕਿਸਮ ਦਾ) ਡਰ ਨਾਸ਼ ਕਰਨ ਵਾਲਾ, ਪਰਾਏ ਦੁਖਾਂ ਨੂੰ ਦੂਰ ਕਰਨ ਵਾਲਾ, ਪਾਰ ਤੋਂ ਰਹਿਤ (ਬੇਅੰਤ ਅਤੇ) ਗਿਆਨ ਸਰੂਪ ਹਰੀ ਹੈ। (ਗੁਰੂ ਪਾਤਿਸ਼ਾਹ) ਅਪਹੁੰਚ ਹਰੀ ਨੂੰ ਪਹੁੰਚਣ ਵਾਲਾ ਭਰਮ ਤੇ ਭਟਕਣਾ ਨੂੰ ਸਾੜਨ ਵਾਲਾ, ਸੀਤਲ (ਸੁਭਾਅ ਅਤੇ ਸਰਬਤ ਨੂੰ) ਸੁਖ ਦੇਣ ਵਾਲਾ ਦਾਤਾ ਆਪ ਪੂਰਨ ਪੁਰਖ ਕਰਤਾਰ (ਜੋ ਕਦੇ ਵੀ) ਜੰਮਣ ਮਰਣ ਵਾਲਾ ਨਹੀਂ (ਮਾਨੋ ਗੁਰੂ

ਅਰਜਨ ਦੇਵ ਜੀ ਦੇ ਹਿਰਦੇ ਵਿਚ ਆ) ਪ੍ਰਗਟ ਹੋਇਆ ਹੈ। (ਜਿਵੇਂ) ਗੁਰੂ ਨਾਨਕ (ਜੀ ਤੋਂ) ਗੁਰੂ ਅੰਗਦ ਦੇਵ (ਜੀ), ਗੁਰੂ ਅੰਗਦ ਦੇਵ ਜੀ ਤੋਂ ਗੁਰੂ ਅਮਰਦਾਸ ਜੀ (ਸ਼ਬਦ ਵਿਚ ਲੀਨ ਰਹੇ ਤਿਵੇਂ) ਗੁਰੂ ਰਾਮਦਾਸ ਜੀ ਧੰਨ ਹਨ, ਜਿਨ੍ਹਾਂ ਨੇ ਗੁਰੂ (ਅਰਜਨ ਦੇਵ ਜੀ ਨੂੰ) ਪਾਰਸ ਰੂਪ ਛੁਹ ਦੁਆਰਾ (ਆਪਣੇ ਸਰੂਪ ਨਾਲ) ਮਿਲਿਆ ਲਿਆ ਹੈ (ਭਾਵ ਆਪਣੇ ਵਰਗਾ ਕਰ ਦਿਤਾ ਹੈ)।੫।

## ਅਰਥ ਭੇਦ ਅਤੇ ਨਿਰਣੈ

**ਭਯ ਭੰਜਨੁ ਪਰ ਦੁਖ ਨਿਵਾਰੁ ਅਪਾਰੁ ਅਨੰਭਉ ॥**

ਵਖ ਵਖ ਅਰਥ:

੧. ਸਰਬ ਭੈ ਕੇ (ਭੰਜਨ) ਨਾਸ਼ ਕਰਨਹਾਰੇ ਔ ਪਰ ਕੇ ਦੁਖੋਂ ਕੋ ਨਿਵਾਰਨੇ ਵਾਲੇ ਅਪਾਰ ਅਨਭਵ ਸਰੂਪ.. [ਫ਼. ਸ.

੨. ਭੈ ਨੂੰ ਤੋੜਨ ਵਾਲਾ, ਦੂਜਿਆਂ ਦਾ ਦੁਖ ਦੂਰ ਕਰਨ ਵਾਲਾ, ਬਿਅੰਤ ਤੇ ਬੇਖੌਫ ਹੈ। [ਸ਼ਬਦਾਰਥ

੩. ਭੈ ਦੂਰ ਕਰਨ ਵਾਲਾ, ਪਰਾਏ, ਦੁਖ ਹਰਨ ਵਾਲਾ ਬੇਅੰਤ ਤੇ ਗਿਆਨ ਸਰੂਪ ਹੈ। [ਦਰਪਣ

੪. ਅਨੰ-ਭਉ ਭੈ ਤੋਂ ਰਹਿਤ [ਭਿੰਡਰਾ

੫. ਭੈ (ਡਰ) ਜਨਮ ਮਰਣ ਦਾ ਭੰਜਨ (ਨਿਵਾਰਣ ਕਰਦੇ ਹੋ) (ਅਰੁ) ਪਰਾਏ ਦੁਖਾਂ ਦੇ ਦੂਰ ਕਰਣਹਾਰ (ਪਰਉਪਕਾਰੀ ਹੋ) ਅਪਾਰ (ਤੁਸਾਡੀ ਮਹਮਾ ਦਾ ਪਾਰ ਨਹੀਂ ਪਾਯਾ ਜਾ ਸਕਦਾ) ਅਨਭਵ ਸਰੂਪ (ਮਨੁੱਖ ਰੂਪ ਦਿਖਾਈ ਦਿੰਦੇ ਭੀ) ਅੰਦਰੋਂ ਬਾਹਰੋਂ ਸਾਖਾਯਾਤ ਪਾਰਬ੍ਰਹਮ ਸਰੂਪੀ ਭਾਵ ਵਿਚ ਹੀ ਜਯੋਂ ਕਾ ਤਯੋਂ ਵਰਤਨ ਵਾਲੇ) ਹੋ।[ਮਰਮ ਬੋਧਨੀ ਭਗਤ ਬਾਣੀ ਸਟੀਕ

**ਨਿਰਣੈ:** ਇਸ ਪੰਗਤੀ ਵਿਚ 'ਅਨੰਭਉ' ਪਦ ਦੇ ਟੀਕਾਕਾਰਾਂ ਨੇ ਤਿੰਨ ਵਖੋ ਵਖਰੇ ਅਰਥ ਕੀਤੇ ਹਨ, (੧) ਅਨਭਵ ਸਰੂਪ (੨) ਬੇਖੌਫ਼ (੩) ਗਿਆਨ ਸਰੂਪ। 'ਸੰਥਯਾ ਪੋਥੀ' ਦੇ ਕਰਤਾ ਭਾ. ਸ. ਵੀਰ ਸਿੰਘ ਜੀ ਨੇ '(ਆਪ ਜੀ ਦਾ) ਅਨੁਭਵ ਬਿਅੰਤ ਹੈ' ਅਰਥ ਕੀਤੇ ਹਨ ਪਰ ਪਦ ਅਰਥਾਂ ਵਿਚ 'ਕਦੇ ਜਨਮ ਵਿਚ ਨਾ ਆਉਣ ਵਾਲਾ' ਅਰਥ ਕੀਤੇ ਹਨ।

ਗੁਰਬਾਣੀ ਵਿਚ ਇਹ ਸ਼ਬਦ ਕਈ ਥਾਵਾਂ ਤੇ ਵਰਤਿਆ ਗਿਆ ਹੈ। ਜਿਵੇ:-

੧. **ਅਨਭਉ ਕਿਨੈ ਨ ਦੇਖਿਆ ਬੈਰਾਗੀਅੜੇ ॥** [ਪੰਨਾ ੧੧੦੪

੨. **ਅਨਭਉ ਨੇਜਾ ਨਾਮੁ ਟੇਕ, ਜਿਤੁ ਭਗਤ ਅਘਾਣੇ ॥** [ਪੰਨਾ ੧੩੯੮

ਸੋ 'ਅਨੰਭਉ' ਦੇ ਅਰਥ 'ਗਿਆਨ ਸਰੂਪ ਹਰੀ' ਹੀ ਠੀਕ ਹਨ।

## ਸਾਰਥਕ ਵੀਚਾਰ

ਕਲ ਕਵੀ ਜੀ ਸਤਿਗੁਰੂ ਅਰਜਨ ਦੇਵ ਜੀ ਦੇ ਸਦੀਵੀ ਅਮੋਲ ਜੀਵਨ ਦਾ ਵਰਨਣ ਕਰਦੇ ਹਨ ਕਿ ਆਪ ਜਨਮ ਮਰਣ ਤੋਂ ਰਹਿਤ ਹਨ:-

**ਜਨਮ ਮਰਣ ਦੁਹਹੂ ਮਹਿ ਨਾਹੀ, ਜਨ ਪਰਉਪਕਾਰੀ ਆਏ॥**

**ਜੀਅ ਦਾਨ ਦੇਇ ਭਗਤੀ ਲਾਇਨਿ, ਹਰਿ ਸਿਉ ਲੈਨਿ ਮਿਲਾਏ॥ [ਪੰਨਾ ੧੪੯**

ਆਪ ਸੁਤੇ ਪ੍ਰਕਾਸ਼ ਪ੍ਰਗਟੇ ਹਨ, ਡਰ ਦਾ ਨਾਸ਼ ਕਰਨ ਵਾਲੇ ਹਨ। ਉਹ ਨ ਕਿਸੇ ਨੂੰ ਭੈ ਦਿੰਦੇ ਹਨ, ਨਾ ਕਿਸੇ ਦਾ ਭੈ ਮੰਨਦੇ ਹਨ। ਪਰਾਏ ਦੂਖਾਂ ਨੂੰ ਨਿਵਾਰਨ ਵਾਲੇ ਹਨ, ਆਪ ਜੀ ਦੇ ਅਨਭਉ ਦਾ ਪਾਰ ਕਿਸੇ ਤੋਂ ਨਹੀਂ ਪਾਇਆ ਜਾ ਸਕਦਾ। ਆਪ ਨਾ ਗਹੇ ਜਾਣ ਵਾਲੇ ਹਨ, ਪਰਮਾਤਮਾ ਦੇ ਗੁਣਾਂ ਦੇ ਗ੍ਰਹਿਣ ਕਰਨ ਵਾਲੇ ਹਨ। ਭਰਮ ਅਗਿਆਨਤਾ, ਦੁਬਿਧਾ ਭਰਮ ਭਰਾਂਤੀ ਨੂੰ ਸਾੜ ਦੇਣ ਵਾਲੇ, ਸੀਤਲ ਸੁਭਾਅ ਵਾਲੇ ਸ਼ਾਂਤੀ ਦੇ ਪੁੰਜ ਹਨ। ਸਾਰੀ ਸ੍ਰਿਸ਼ਟੀ ਨੂੰ ਸੁਖ ਦੇਣ ਵਾਲੇ ਦਾਤਾਰ ਹਨ। ਆਪ ਪੂਰਨ ਪੁਰਖ ਬਿਧਾਤੇ ਦੇ ਸਰੂਪ ਵਿਚ ਸੰਸਾਰ ਵਿਖੇ ਪ੍ਰਗਟ ਹੋਏ ਹਨ।

ਆਦਿ ਗੁਰੂ ਨਾਨਕ ਦੇਵ ਜੀ, ਫਿਰ ਗੁਰੂ ਅੰਗਦ ਦੇਵ ਜੀ ਵਿਚ ਗੁਰੂ ਅਮਰਦਾਸ ਤੇ ਗੁਰੂ ਰਾਮਦਾਸ ਸਾਰੇ ਆਪ ਨੂੰ ਸੰਸਾਰ ਵਿਚ ਪ੍ਰਗਟ ਹੋਣ ਦਾ ਪ੍ਰਯੋਜਨ ਹੀ ਦੁਖਾਂ ਤੇ ਡਰਾਂ ਵਿਚ ਫਸੇ ਹੋਏ ਜੀਆਂ ਨੂੰ 'ਮਿਥਨ ਮੋਹ ਅਗਨਿ ਸੋਕ ਸਾਗਰ' (ਪੰਨਾ ੧੯੦) ਵਿਚੋਂ ਕੱਢਣ ਲਈ ਪ੍ਰਗਟੇ ਅਤੇ ਸਿਮਰਨ ਵਿਚ ਸਮਾਏ ਰਹੇ।

ਗੁਰੂ ਰਾਮਦਾਸ ਸਾਹਿਬ ਧੰਨਤਾ ਯੋਗ ਹਨ ਜਿਨ੍ਹਾਂ ਪਾਰਸ ਰੂਪ ਹੋ ਕੇ ਗੁਰੂ ਅਰਜਨ ਦੇਵ ਜੀ ਨੂੰ ਆਪਣੀ ਛੋਹ ਨਾਲ ਇਕ-ਮਿਕ ਕਰ ਲਿਆ ਭਾਵ ਗੁਰੂ ਜੋਤਿ ਵਿਚ ਅਭੇਦ ਕਰ ਲਿਆ।

**ਜੈ ਜੈ ਕਾਰੁ ਜਾਸੁ ਜਗ ਅੰਦਰਿ, ਮੰਦਰਿ ਭਾਗੁ ਜੁਗਤਿ ਸਿਵ ਰਹਤਾ ॥ ਗੁਰੁ ਪੂਰਾ ਪਾਯਉ ਬਡ ਭਾਗੀ, ਲਿਵ ਲਾਗੀ ਮੇਦਨਿ ਭਰੁ ਸਹਤਾ ॥ ਭਯ ਭੰਜਨੁ, ਪਰ ਪੀਰ ਨਿਵਾਰਨੁ, ਕਲ੍ਯ ਸਹਾਰੁ ਤੋਹਿ ਜਸੁ ਬਕਤਾ ॥ ਕੁਲਿ ਸੋਢੀ ਗੁਰ ਰਾਮਦਾਸ ਤਨੁ, ਧਰਮ ਧੁਜਾ ਅਰਜੁਨੁ ਹਰਿ ਭਗਤਾ ॥ ੬ ॥**

**ਪਦ ਅਰਥ:** ਜੈ ਜੈਕਾਰੁ ਜਾਸੁ=ਜਿਸ (ਗੁਰੂ ਦੀ) ਜੈ ਜੈਕਾਰ (ਮਹਿਮਾ)। ਮੰਦਰਿ ਭਾਗੁ=(ਹਿਰਦਾ ਰੂਪ) ਘਰ ਭਾਗਸ਼ਾਲੀ ਹੈ। ਜੁਗਤਿ=(ਜੁੜਿਆ ਹੋਇਆ)। ਸਿਵ=ਕਲਿਆਨ ਰੂਪ ਵਾਹਿਗੁਰੂ। ਬਡਭਾਗੀ=ਵੱਡੇ ਭਾਗਾਂ ਨਾਲ। ਮੇਦਨਿ ਭਰੁ=ਧਰਤੀ ਦਾ ਭਾਰ। ਸਹਤਾ=ਸਹਾਰਦਾ ਹੈ। ਭਯ ਭੰਜਨੁ=ਭੈ (ਡਰ) ਨੂੰ ਨਾਸ਼ ਕਰਨ ਵਾਲਾ। ਪਰ ਪੀਰ ਨਿਵਾਰਨ=ਪਰਾਈ ਪੀੜਾ ਦੂਰ ਕਰਨ ਵਾਲਾ। ਕਲ੍ਯ ਸਹਾਰੁ=ਭੱਟ ਦਾ ਨਾਮ ਹੈ। ਬਕਤਾ=ਕਥਨ ਕਰਦਾ ਹੈ। ਕੁਲਿ ਸੋਢੀ=ਸੋਢੀਆਂ ਦੀ ਕੁਲ ਵਿਚ। ਗੁਰ ਰਾਮਦਾਸੁ ਤਨੁ=ਗੁਰੂ ਰਾਮਦਾਸ (ਦਾ ਪੁਤਰ)। ਧਰਮ ਧੁਜਾ=ਧਰਮ ਦੇ ਝੰਡੇ ਵਾਲਾ। ਹਰਿ ਭਗਤਾ=ਹਰੀ ਦਾ ਭਗਤ।

**ਅਰਥ:** ਜਿਸ (ਗੁਰੂ ਅਰਜਨ ਦੇਵ ਜੀ ਦੀ) ਜੈ ਜੈਕਾਰ (ਮਹਿਮਾ ਸਾਰੇ) ਜਗਤ ਵਿਚ ਹੋ ਰਹੀ ਹੈ, (ਉਸ ਦੇ) ਹਿਰਦੇ ਰੂਪੀ ਘਰ ਵਿਚ (ਵਡਾ) ਭਾਗ (ਜਾਗ ਪਿਆ ਹੈ, ਕਿਉਂਕਿ ਆਪ ਦਾ ਮਨ) ਕਲਿਆਣ ਸਰੂਪ ਵਾਹਿਗੁਰੂ ਜੀ ਨਾਲ ਜੁੜਿਆ ਰਹਿੰਦਾ ਹੈ। (ਉਸ ਨੇ) ਵਡੇਭਾਗਾਂ ਨਾਲ ਪੂਰਾ ਗੁਰੂ

ਪ੍ਰਾਪਤ ਕੀਤਾ ਹੈ, (ਉਸ ਦੀ) ਸੁਰਤਿ (ਹਰੀ ਨਾਲ) ਜੁੜੀ ਰਹਿੰਦੀ ਹੈ, (ਅਤੇ) ਧਰਤੀ (ਭਾਵ ਸ੍ਰਿਸ਼ਟੀ) ਦਾ ਭਾਰ ਸਹਾਰ ਰਿਹਾ ਹੈ। (ਹੇ ਗੁਰੂ ਅਰਜਨ ਦੇਵ ਜੀ!) ਕਲ੍ਯ ਸਹਾਰ (ਭਟ) ਤੇਰਾ ਜਸ ਕਥਨ ਕਰਦਾ ਹੈ (ਤੂੰ) ਭੈ ਨੂੰ ਨਸ਼ਟ ਕਰਨ ਵਾਲਾ, ਪਰਾਈ ਪੀੜਾ ਨੂੰ ਹਰਨ ਵਾਲਾ ਹੈਂ। (ਹੇ ਭਾਈ!) ਗੁਰੂ ਰਾਮਦਾਸ ਜੀ ਦਾ ਪੁਤਰ (ਗੁਰੂ ਅਰਜਨ ਸਾਹਿਬ) ਸੋਢੀ ਕੁਲ ਵਿਚ ਧਰਮ ਦੇ ਝੰਡੇ ਵਾਲਾ, ਹਰੀ ਦਾ ਭਗਤ ਹੈ।੬।

## ਸਾਰਥਕ ਵੀਚਾਰ

ਕਲ੍ਯ ਸਹਾਰ ਨੇ ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਤਿਵੇਂ ਗੁਰੂ ਸਾਹਿਬ ਦੀ ਸਿਫਤਿ-ਸਾਲਾਹ ਕਰ ਰਿਹਾ ਹੈ ਕਿ ਗੁਰੂ ਦਾ ਸਾਰੇ ਸੰਸਾਰ ਵਿਚ ਜੈ ਜੈਕਾਰ ਹੋ ਰਿਹਾ ਹੈ। ਭਾਗਸ਼ਾਲੀ ਮੰਦਰ ਹੈ ਜਿਸ ਵਿਚ ਜੀਵ ਕਲਿਆਨ ਸਰੂਪ ਕਰਤਾਰ ਨਾਲ ਅਭੇਦ ਹੋਏ ਰਹਿੰਦੇ ਹਨ। ਕਵੀ ਜੀ ਕਹਿੰਦੇ ਹਨ ਕਿ ਵਡੇਭਾਗਾਂ ਨਾਲ ਉਸ ਨੇ ਪੂਰਨ ਗੁਰੂ ਨੂੰ ਪਾਇਆ ਹੈ ਜਿਸ ਦੀ ਲਿਵ ਸਦੀਵ ਕਾਲ ਵਾਹਿਗੁਰੂ ਜੀ ਦੀ ਚਰਨਾ ਨਾਲ ਲਿਵ ਜੁੜੀ ਰਹਿੰਦੀ ਹੈ। ਗੁਰੂ ਅਰਜਨ ਦੇਵ ਜੀ ਅਜਿਹੇ ਸਹਿਨਸ਼ੀਲਤਾ ਦੇ ਮਾਲਕ ਹਨ ਕਿ ਸਾਰੀ ਸ੍ਰਿਸ਼ਟੀ ਦਾ ਭਾਰ ਸਹਾਰਨ ਵਾਲੇ ਬਣੇ ਹੋਏ ਹਨ। ਆਪ ਜੀ ਮਹਾਨ ਪਰਉਪਕਾਰੀ ਹਨ ਜਿਥੇ ਭੈ ਨਾਸ਼ ਕਰਨ ਵਾਲੇ ਹਨ, ਉਥੇ ਪਰਾਈ ਪੀੜਾ ਨੂੰ ਦੂਰ ਕਰਨ ਵਾਲੇ ਵੀ ਹਨ। ਸੋਢੀ ਕੁਲ ਵਿਖੇ ਗੁਰੂ ਰਾਮਦਾਸ ਜੀ ਦੇ ਪੁਤਰ ਗੁਰੂ ਅਰਜਨ ਦੇਵ ਜੀ ਧਰਮ-ਧੁੱਜਾ ਵਾਲੇ ਵੱਡੇ ਭਗਤ ਹਨ।

**ਧ੍ਰੰਮ ਧੀਰੁ ਗੁਰਮਤਿ ਗਭੀਰੁ, ਪਰ ਦੁਖ ਬਿਸਾਰਣੁ ॥ ਸਬਦ ਸਾਰੁ ਹਰਿ ਸਮ ਉਦਾਰੁ, ਅਹੰਮੇਵ ਨਿਵਾਰਣੁ ॥ ਮਹਾ ਦਾਨਿ ਸਤਿਗੁਰ ਗਿਆਨਿ, ਮਨਿ ਚਾਉ ਨ ਹੁਟੈ ॥ ਸਤਿਵੰਤੁ ਹਰਿ ਨਾਮੁ ਮੰਤ੍ਰੁ, ਨਵ ਨਿਧਿ ਨ ਨਿਖੁਟੈ ॥ ਗੁਰ ਰਾਮਦਾਸ ਤਨੁ, ਸਰਬਮੈ, ਸਹਜਿ ਚੰਦੋਆ ਤਾਣਿਅਉ ॥ ਗੁਰ ਅਰਜੁਨ ਕਲ੍ਯੁਚਰੈ, ਤੈ ਰਾਜ ਜੋਗ ਰਸੁ ਜਾਣਿਅਉ ॥ ੭ ॥**

## ਉਚਾਰਨ ਸੇਧ

**ਫੁਟਕਲ:** 'ਧ੍ਰੰਮ' ਨੂੰ 'ਧਰਮ' ਉਚਾਰਨਾ ਅਸ਼ੁੱਧ ਹੈ। 'ਸਰਬਮੈ' ਨੂੰ 'ਸਰਬ ਮੈਂ' ਨਹੀਂ ਉਚਾਰਨਾ। '**ਕਲ੍ਯੁਚਰੈ**' ਦਾ ਉਚਾਰਨ 'ਕਲਯ-ਉਚਰੈ' ਕਰਨਾ ਹੈ।

**ਪਦ ਅਰਥ:** ਧ੍ਰੰਮ ਧੀਰੁ=ਧਰਮ ਦਾ ਧੀਰਜ। ਗਭੀਰ=ਡੂੰਘਾ। ਪਰ ਦੁਖ ਬਿਸਾਰਣ=ਪਰਾਏ ਦੁਖਾਂ ਨੂੰ ਦੂਰ ਕਰਨ ਵਾਲਾ। ਸਬਦ ਸਾਰੁ=ਸ਼ਬਦ ਦਾ ਤਤ। ਹਰਿ ਸਮ ਉਦਾਰੁ=ਹਰੀ ਵਾਂਗ ਵਿਸ਼ਾਲ ਹਿਰਦੇ ਵਾਲਾ। ਅਹੰਮੇਵ ਨਿਵਾਰਣੁ=ਅਹੰਕਾਰ ਦੂਰ ਕਰਨ ਵਾਲਾ। ਮਹਾ ਦਾਨਿ=ਵਡਾ ਦਾਨੀ। ਸਤਿਗੁਰ ਗਿਆਨਿ=ਸਤਿਗੁਰੂ ਦੇ ਗਿਆਨ ਵਾਲਾ। ਮਨਿ=ਮਨ ਵਿਚ। ਚਾਉ=ਉਤਸ਼ਾਹ। ਨ ਹੁਟੈ=ਨਹੀਂ ਥਕਦਾ। ਸਤਿਵੰਤੁ=ਯਥਾਰਥ ਦਾ ਧਾਰਨੀ। ਨਵ ਨਿਧਿ=ਨੌਂ ਨਿਧੀਆਂ। ਨ ਨਿਖੁਟੈ=ਨਹੀਂ ਮੁਕਦਾ। ਤਨੁ=ਪੁਤਰ।

ਸਰਬ ਮੈ=ਸਰਬ ਵਿਆਪਕ। ਸਹਜਿ=ਗਿਆਨ ਵਿਚ। ਤਾਨਿਅਉ=ਤਾਨਿਆ ਹੋਇਆ ਹੈ। **ਕਲ੍ਹਚਰੈ**= ਕਲ੍ਹ ਕਵੀ ਉਚਾਰਦਾ ਹੈ। ਤੈ=ਤੂੰ। ਰਾਜ ਜੋਗ ਰਸੁ=ਰਾਜ ਜੋਗ ਦਾ ਅਨੰਦ। ਜਾਨਿਅਉ=ਸਮਝ ਲਿਆ ਹੈ।

**ਅਰਥ**: (ਸ੍ਰੀ ਗੁਰੂ ਅਰਜਨ ਪਾਤਿਸ਼ਾਹ) ਧਰਮ ਦਾ ਧੀਰਜ ਰੂਪ (ਭਾਵ ਸਹਾਰਾ ਦੇਣ ਵਾਲਾ) ਗੁਰਮਤਿ (ਗਿਆਨ) ਵਿਚ ਡੂੰਘੀ (ਜਾਣਕਾਰੀ ਰਖਣ ਵਾਲਾ ਅਤੇ) ਪਰਾਏ ਦੁਖਾਂ ਨੂੰ ਦੂਰ ਕਰਨ ਵਾਲਾ ਹੈ। ਸ਼ਬਦ ਦਾ ਤੱਤ ਗ੍ਰਹਿਣ ਕਰਨ ਵਾਲਾ, ਹਰੀ ਵਾਂਗ ਵਿਸ਼ਾਲ ਹਿਰਦੇ ਵਾਲਾ (ਅਤੇ ਜਗਿਆਸੂਆਂ ਦਾ) ਅਹੰਕਾਰ ਦੂਰ ਕਰਨ ਵਾਲਾ ਹੈ।

(ਆਪ) ਵਡੇ ਦਾਨੀ ਹਨ, ਗੁਰੂ ਦੇ ਗਿਆਨ ਵਾਲੇ ਹਨ (ਆਪ ਜੀ ਦੇ) ਮਨ ਵਿਚੋਂ (ਕਦੇ ਵੀ) ਚਾਉ ਨਹੀਂ ਮੁਕਦਾ। (ਆਪ) ਸਤਿ ਵਾਲੇ ਹਨ (ਆਪ ਪਾਸ) ਹਰੀ ਦਾ ਨਾਮ ਰੂਪ ਮੰਤਰ (ਜੋ) ਨੌ ਨਿਧੀਆਂ ਦਾ ਖਜ਼ਾਨਾ ਹੈ (ਉਹ ਕਦੇ ਵੀ) ਨਿਖੁਟਦਾ ਨਹੀਂ।

ਗੁਰੂ ਰਾਮਦਾਸ ਜੀ ਦੇ ਸਪੁਤਰ (ਗੁਰੂ ਅਰਜਨ ਦੇਵ ਜੀ) ਸਰਬ ਵਿਆਪਕ ਹਨ (ਅਤੇ ਆਪ ਜੀ ਨੇ) ਸਹਜ ਅਵਸਥਾ ਵਾਲਾ ਚੰਦੋਆ ਤਾਨਿਆ ਹੋਇਆ ਹੈ। ਕਲ੍ਹ ਕਵੀ ਆਖਦਾ ਹੈ ਹੇ ਗੁਰੂ ਅਰਜਨ ਦੇਵ ਜੀ! (ਆਪ ਜੀ ਨੇ) ਰਾਜ-ਜੋਗ ਦਾ (ਵਿਲੱਖਣ) ਰੱਸ ਜਾਨਿਆ (ਤੇ ਮਾਨਿਆ) ਹੈ।੭।

## ਸਾਰਥਕ ਵੀਚਾਰ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਤੱਵਪੂਰਨ ਗੁਣਾਂ ਦੇ ਦਰਸ਼ਨ ਕਰੀਏ ਤਾਂ ਪਤਾ ਚਲਦਾ ਹੈ ਕਿ ਆਪ ਧਰਮ ਦੇ ਖੇਤਰ ਵਿਚ ਧੀਰਜਵਾਨ ਅਤੇ ਦੂਜਿਆਂ ਨੂੰ ਧੀਰਜ ਬੰਨ੍ਹਾਉਣ ਵਾਲੇ ਮਾਨੋ ਦਿਲਾਸਾ ਰੂਪ ਥੰਮ ਹਨ। ਗੁਰਮਤਿ ਵਿਸ਼ੇ ਵਿਚ ਆਪ ਬਹੁਤ ਗੰਭੀਰ ਤੇ ਨਿਪੁੰਨ ਹਨ। ਪਰਾਏ ਦੁਖਾਂ ਨੂੰ ਹਰਨ ਵਾਲੇ ਦੂਰ ਕਰਨਹਾਰੇ ਹਨ। ਆਪ ਗੁਰਮਤਿ ਗਿਆਨ ਦੇ ਮਹਾਂ ਦਾਨੀ ਹਨ, ਭਾਗਠ ਹਨ 'ਜੀਅ ਦਾਨ ਦੇ ਭਗਤੀ ਲਾਇਨਿ' ਵਾਲੇ ਸੁਭਾਵ ਦੇ ਮਾਲਕ ਹਨ ਅਤੇ ਨਾਮ ਦੇ ਰੰਗ ਵਿਚ ਆਪ ਜੀ ਨੂੰ ਹਰ ਵੇਲੇ ਚਾਉ ਚੜ੍ਹਿਆ ਰਹਿੰਦਾ ਹੈ। ਨਾਮ ਦੇ ਖੇੜੇ ਕਰਕੇ ਥਕਾਵਟ ਨੇੜੇ ਹੀ ਨਹੀਂ ਢੁਕਦੀ। ਸਤਿਵਾਦੀ ਅਤੇ ਨਾਮ ਮੰਤਰ ਦਾ ਖਜ਼ਾਨਾ ਕਦੇ ਨਹੀਂ ਮੁਕਦਾ। ਹੇ ਗੁਰੂ ਰਾਮਦਾਸ ਜੀ ਦੇ ਸਪੁਤਰ ਸ੍ਰੀ ਗੁਰੂ ਅਰਜਨ ਦੇਵ ਜੀ! ਆਪ ਜੀ ਨੇ ਸਹਜ-ਜੋਗ ਦਾ ਰਸ ਜਾਨਿਆ ਤੇ ਮਾਨਿਆ ਹੈ। ਇਹ ਗਿਆਨ ਦਾਨ ਤੁਸਾਂ ਇਸ ਤਰ੍ਹਾਂ ਖੁਲ੍ਹਾ ਵੰਡਿਆ ਹੈ ਜਿਵੇਂ ਕਿ ਚੰਦੋਆ ਤਾਨਿਆ ਹੋਵੇ ਤੇ ਉਸ ਦੀ ਛਾਂ ਦਾ ਸਾਰੇ ਰਸ ਮਾਣ ਰਹੇ ਹੋਣ। ਚੰਦੋਆ ਤਾਣਨ ਦਾ ਸੰਕੇਤ ਬਲਵੰਡ ਅਤੇ ਸਤੇ ਦੀ ਵਾਰ ਵਿਚ ਮਿਲਦਾ ਹੈ:--

**ਤਖਤਿ ਬੈਠਾ ਅਰਜਨ ਗੁਰੂ, ਸਤਿਗੁਰ ਕਾ ਖਿਵੈ ਚੰਦੋਆ॥**
**ਉਗਵਣਹੁ ਤੈ ਆਥਵਣਹੁ, ਚਹੁ ਚਕੀ ਕੀਅਨ ਲੋਆ ॥** [ਪੰਨਾ ੯੬੮

ਕਵੀ ਜੀ ਨੇ ਗੁਰੂ ਰਾਮਦਾਸ ਸਾਹਿਬ ਦੀ ਸਿਫਤਿ ਕਰਦਿਆਂ ਵੀ ਚੰਦੋਆ ਦਾ ਜ਼ਿਕਰ ਹੈ:--

**ਸਤਿਗੁਰ ਖੇਮਾ ਤਾਣਿਆ, ਜੁਗ ਜੂਥ ਸਮਾਣੇ ॥**

**ਭੈ ਨਿਰਭਉ ਮਾਣਿਅਉ, ਲਾਖ ਮਹਿ ਅਲਖੁ ਲਖਾਯਉ ॥ ਅਗਮੁ ਅਗੋਚਰ ਗਤਿ ਗਭੀਰੁ, ਸਤਿਗੁਰਿ ਪਰਚਾਯਉ ॥ ਗੁਰ ਪਰਚੈ ਪਰਵਾਣੁ, ਰਾਜ ਮਹਿ ਜੋਗੁ ਕਮਾਯਉ ॥ ਧੰਨਿ ਧੰਨਿ ਗੁਰੁ ਧੰਨਿ, ਅਭਰ ਸਰ ਸੁਭਰ ਭਰਾਯਉ ॥ ਗੁਰ ਗਮ ਪ੍ਰਮਾਣਿ ਅਜਰੁ ਜਰਿਓ, ਸਰਿ ਸੰਤੋਖ ਸਮਾਇਯਉ ॥ ਗੁਰ ਅਰਜੁਨ ਕਲੁਚਰੈ, ਤੈ ਸਹਜਿ ਜੋਗੁ ਨਿਜੁ ਪਾਇਯਉ ॥ ੮ ॥**

## ਉਚਾਰਨ ਸੇਧ

**ਫੁਟਕਲ:** 'ਲਖਾਯਉ, ਪਰਚਾਯਉ, ਕਮਾਯਉ, ਭਰਾਯਉ, ਸਮਾਯਉ ਅਤੇ ਪਾਇਯਉ' ਸ਼ਬਦਾਂ ਦੇ ਉਚਾਰਨ ਲਖਾਇਅਓ, ਪਰਚਾਇਅਓ, ਕਮਾਇਅਓ, ਭਰਾਇਅਓ, ਅਤੇ ਪਾਇਅਉ ਕਰਨੇ ਹਨ।

'ਅਭਰ' ਤੇ 'ਸੁਭੁਰ' ਦਾ ਉਚਾਰਨ ਅ-ਭਰ ਤੇ ਸੁ-ਭਰ ਕਰਨਾ ਹੈ।

**ਪਦ ਅਰਥ:** ਭੈ=(ਰਬੀ) ਭੈ ਵਿਚ (ਰਹਿ ਕੇ)। ਨਿਰਭਉ=ਭੈ ਰਹਿਤ ਪਦ। ਮਾਣਿਅਉ=ਮਾਣਿਆ ਹੈ। ਲਾਖ ਮਹਿ=ਲੱਖਾਂ (ਜੀਆਂ) ਵਿਚ। ਅਲਖੁ=ਲਖਤਾ ਰਹਿਤ ਹਰੀ। ਲਖਾਯਉ=ਸਮਝਾਇਆ ਹੈ। ਅਗਮੁ=ਅਪਹੁੰਚ। ਅਗੋਚਰ ਗਤਿ=ਅਗੋਚਰ ਗਤੀ ਵਾਲਾ। ਸਤਿਗੁਰਿ= ਸਤਿਗੁਰੂ (ਰਾਮਦਾਸ ਜੀ) ਨੇ। ਪਰਚਾਯਉ=ਪ੍ਰੀਚੈ ਕਰਾ ਦਿਤਾ ਹੈ, ਜਾਣੂ ਕਰਾ ਦਿਤਾ ਹੈ। ਗੁਰ ਪਰਚੈ=ਗੁਰੂ ਦੀ ਜਾਣ-ਪਛਾਣ ਨਾਲ। ਪਰਵਾਣੁ=ਕਬੂਲ ਹੋ ਗਏ। ਅਭਰ ਸਰ=ਨਾ ਭਰੇ ਹੋਏ, ਖ਼ਾਲੀ ਹਿਰਦੇ ਸਰੋਵਰ। ਸੁਭਰੁ=ਨਕਾ-ਨਕ। ਭਰਾਯਉ=ਭਰਾ ਦਿਤੇ। ਗੁਰ ਗਮ ਪ੍ਰਮਾਣਿ=ਗੁਰੂ ਪਦ ਦੀ ਪਹੁੰਚ ਕਾਰਨ। ਅਜਰੁ=ਨਾ ਜਰੇ ਜਾਣ ਵਾਲਾ (ਪ੍ਰਭੂ)। ਜਰਿਓ=ਜਰਿਆ, ਸਹਾਰਿਆ। ਸਰਿ ਸੰਤੋਖ=ਸੰਤੋਖ ਦੇ ਸਰੋਵਰ ਵਿਚ। ਸਹਜਿ=ਸਹਜ ਦੁਆਰਾ। ਜੋਗੁ=ਮਿਲਾਪ। ਨਿਜੁ=ਆਪਣਾ ਆਪ (ਸ੍ਵੈ-ਸਰੂਪ)।

**ਅਰਥ:** (ਹੇ ਗੁਰੂ ਅਰਜਨ ਦੇਵ ਜੀ ! ਆਪ ਨੇ) ਰਬੀ ਭੈ ਵਿਚ (ਰਹਿ ਕੇ) ਨਿਰਭਉ ਵਾਹਿਗੁਰੂ ਜੀ ਦਾ (ਰੰਗ-ਰਸ) ਮਾਣਿਆ (ਅਤੇ) ਲਖਾਂ (ਜੀਆਂ) ਵਿਚ ਲਖਤਾ ਤੋਂ ਰਹਿਤ (ਵਿਆਪਕ) ਹਰੀ ਨੂੰ ਜਣਾਇਆ ਦਿੱਤਾ। (ਉਹ ਵਾਹਿਗੁਰੂ ਜੋ) ਅਪਹੁੰਚ ਹੈ ਤੇ ਅਗੋਚਰ ਗਤੀ ਵਾਲਾ ਗਹਿਰ-ਗੰਭੀਰ ਹੈ, (ਉਸ ਨਾਲ) ਸਤਿਗੁਰੂ (ਰਾਮਦਾਸ ਜੀ) ਨੇ ਆਪ ਦਾ ਪ੍ਰੀਚੈ ਕਰਾ ਦਿਤਾ। (ਅਤੇ) ਗੁਰੂ ਦੇ ਪ੍ਰੀਚੈ (ਉਪਦੇਸ਼) ਸਦਕਾ (ਆਪ ਰਬੀ ਦਰ ਤੇ) ਪਰਵਾਣ ਹੋਏ ਹੋ, (ਅਤੇ) ਰਾਜ ਵਿਚ ਜੋਗ ਕਮਾਇਆ। (ਗੁਰੂ ਅਰ਼ਜਨ ਦੇਵ ਜੀ ! ਆਪ) ਪੂਰਨ ਧੰਨਤਾ ਯੋਗ ਹੋ (ਜਿਨ੍ਹਾਂ ਨੇ ਹਿਰਦੇ ਰੂਪੀ) ਖ਼ਾਲੀ ਸਰੋਵਰ (ਪ੍ਰੇਮ ਰੂਪੀ ਜਲ ਨਾਲ) ਨਕਾ-ਨੱਕ ਭਰ ਦਿਤੇ ਹਨ।

ਗੁਰੂ (ਰਾਮਦਾਸ ਜੀ ਤਕ) ਪਹੁੰਚ ਹੋਣ ਕਾਰਨ (ਆਪ ਜੀ ਨੇ) ਅਜਰ (ਪਦ) ਨੂੰ ਜਰਿਆ ਹੈ (ਅਤੇ) ਸੰਤੋਖ ਦੇ ਸਰੋਵਰ ਵਿਚ ਲੀਨ ਹੋ ਗਏ ਹੋ। ਕਲ੍ਹ (ਭੱਟ) ਆਖਦਾ ਹੈ ਹੇ ਗੁਰੂ ਅਰਜਨ ਦੇਵ ਜੀ! (ਆਪ ਜੀ ਨੇ) ਸਹਜ (ਪਦ) ਵਿਚ (ਟਿਕ ਕੇ) ਸ੍ਵੈ-ਸਰੂਪ ਦੀ ਲਖਤਾ ਵਾਲਾ ਜੋਗ ਪ੍ਰਾਪਤ ਕਰ ਲਿਆ ਹੈ।੮।

## ਸਾਰਥਕ ਵੀਚਾਰ

ਰਾਜ-ਜੋਗ ਤੇ ਸਹਜ-ਜੋਗ ਦੀ ਅਵਸਥਾ ਦਾ ਅੰਤਰ ਹੈ। ਰਾਜ ਜੋਗ ਤੋਂ ਭਾਵ ਮਾਇਆ ਵਿਚ ਉਦਾਸ ਰਹਿਣਾ ਜਿਵੇਂ ਰਾਜਾ ਜਨਕ ਹੋਇਆ ਹੈ:-

**ਭਗਤ ਵਡਾ ਰਾਜਾ ਜਨਕ ਹੈ, ਗੁਰਮੁਖਿ ਮਾਇਆ ਵਿਚਿ ਉਦਾਸੀ ॥**

ਰਬੀ ਭੈ ਦੁਆਰਾ ਨਿਰਭਉ ਨੂੰ ਮਾਣਨਾ, ਲਖਾਂ ਜੀਆਂ ਵਿਚ ਇਕ ਅਲਖ ਹਰੀ ਨੂੰ ਵਿਆਪਕ ਜਾਣਨਾ ਅਤੇ 'ਸਹਜ ਜੋਗ' ਨਾਮ-ਰੰਗ ਵਿਚ ਮਸਤ ਰਹਿਣ ਦਾ ਪ੍ਰਤੀਕ ਹੈ। ਸਹਜ ਜੋਗ ਵਿਚ ਕਿਸੇ ਪ੍ਰਕਾਰ ਦਾ ਯਤਨ ਨਹੀਂ ਕਰਨਾ ਪੈਂਦਾ ਸੁਤੇ ਸਿਧ ਪ੍ਰਭੂ ਨਾਲ ਮਿਲਾਪ ਬਣਿਆ ਰਹਿੰਦਾ ਹੈ। ਇਹ ਜੋਗ ਗੁਰ-ਗਮਤਾ ਤੋਂ ਬਿਨਾ ਨਹੀਂ ਪਾਇਆ ਜਾ ਸਕਦਾ। ਉਹ ਵਾਹਿਗੁਰੂ ਜੋ ਮਨ ਇੰਦਰਿਆਂ ਦੀ ਪਹੁੰਚ ਤੋਂ ਪਰੇ ਹੈ, ਜਿਸ ਦੀ ਗਤੀ ਗੰਭੀਰ ਹੈ, ਉਸ ਹਰੀ ਨਾਲ ਸਤਿਗੁਰੂ ਹੀ ਨੇੜਤਾ ਕਰਵਾ ਸਕਦੇ ਹਨ, ਕੇਵਲ ਓਹੀ ਜਾਣ-ਪਛਾਣ ਕਰਵਾ ਸਕਦੇ ਹਨ ਹੋਰ ਕਿਸੇ ਦੀ ਪਹੁੰਚ ਨਹੀਂ ਹੋ ਸਕਦੀ। ਗੁਰੂ ਪਾਤਿਸ਼ਾਹ ਜੀ ਦੀ ਵਡਿਆਈ ਕਰਦੇ ਹੋਏ ਭਟ ਕਵੀ ਜੀ ਆਖਦੇ ਹਨ:–

**ਧੰਨਿ ਧੰਨਿ ਗੁਰੁ ਧੰਨਿ, ਅਭਰ ਸਰ ਸੁਭਰ ਭਰਾਯਉ ॥**

ਹੇ ਸਤਿਗੁਰੂ ਜੀ ! ਆਪ ਸਦਾ ਹੀ ਧੰਨ ਹੋ ਜਿਨ੍ਹਾਂ ਨੇ ਹਿਰਦਾ ਰੂਪੀ ਸਰੋਵਰ ਜੋ ਨਾਮ ਤੋਂ ਬਿਨਾ-ਭਾਵ ਖ਼ਾਲੀ ਪਿਆ ਸੀ, ਸ਼ੁੱਭ ਗੁਣਾਂ ਨਾਲ ਭਰ ਦਿਤਾ।

ਅਜਰ ਵਸਤੂ ਨੂੰ ਆਪਣੀ ਮਿਹਨਤ ਜਾਂ ਜ਼ੋਰ ਨਾਲ ਨਹੀਂ ਜਰਿਆ ਜਾ ਸਕਦਾ, ਇਸ ਨੂੰ ਜਰਨ ਦੀ ਸ਼ਕਤੀ ਗੁਰ-ਗਮ ਸਦਕਾ ਹੀ ਪ੍ਰਾਪਤ ਹੁੰਦੀ ਹੈ। ਉਹ ਉਚੀ ਅਵਸਥਾ ਜਿਥੇ ਆਤਮਾ ਸ੍ਵੈ-ਸਰੂਪ ਵਿਚ ਟਿਕਿਆ ਹੋਇਆ ਵਾਹਿਗੁਰੂ ਜੀ ਦੀ ਹਜ਼ੂਰੀ ਦਾ ਰੰਗ ਮਾਣਦਾ ਹੈ, ਗੁਰ-ਗਮ ਦੀ ਪ੍ਰਤੀਕ ਹੈ:–

**ਹਿਰਦੈ ਪ੍ਰਗਾਸੁ ਗਿਆਨ ਗੁਰ ਗੰਮਿਤ,**
**ਗਗਨ ਮੰਡਲ ਮਹਿ ਧਿਆਨਾਨਾਂ ॥** [ਪੰਨਾ ੩੩੯

ਜਿਨ੍ਹਾਂ ਨੂੰ ਗੁਰੂ-ਗੰਮਤਾ ਪ੍ਰਾਪਤ ਨਹੀਂ ਹੁੰਦੀ ਉਹ ਐਵੇਂ ਹੀ ਰਿਧੀ ਸਿਧੀ ਦੀਆਂ ਚੇਟਕਾਂ ਵਿਚ ਪਏ ਹੋਏ ਆਪਣੀਆਂ ਸ਼ਕਤੀਆਂ ਵਿਖਾਂਦੇ ਰਹਿੰਦੇ ਹਨ। ਜੇ ਕੋਈ ਅਜਿਹੀ ਅਵਸਥਾ ਨੂੰ ਜਰ ਜਾਏ ਤਾਂ ਉਸ ਨੂੰ ਕਹਿਆ ਜਾਂਦਾ ਹੈ- 'ਅਜਰ ਜਰਿਓ'।

**ਅਮਿਉ ਰਸਨਾ, ਬਦਨਿ ਬਰ ਦਾਤਿ ਅਲਖ ਅਪਾਰ ਗੁਰ ਸੂਰ, ਸਬਦਿ ਹਉਮੈ ਨਿਵਾਰ੍ਉ ॥ ਪੰਚਾਹਰੁ ਨਿਦਲਿਅਉ, ਸੁੰਨ ਸਹਜਿ ਨਿਜ ਘਰਿ ਸਹਾਰ੍ਉ ॥ ਹਰਿ ਨਾਮਿ ਲਾਗਿ ਜਗ ਉਧਰ੍ਉ ਸਤਿਗੁਰੁ ਰਿਦੈ ਬਸਾਇਅਉ ॥ ਗੁਰ ਅਰਜੁਨ ਕਲ੍ਯ੍ਚਰੈ, ਤੈ ਜਨਕਹ ਕਲਸੁ ਦੀਪਾਇਅਉ ॥ ੯ ॥**

### ਉਚਾਰਨ ਸੇਧ

**ਫੁਟਕਲ:** ਨਿਵਾਰ੍ਉ ਤੇ ਸਹਾਰ੍ਉ ਦਾ ਉਚਾਰਨ ਨਿਵਾਰਿਅਉ ਤੇ ਸਹਾਰਿਅਉ ਕਰਨਾ ਹੈ।

**ਕਲੵਚਰੈ** ਨੂੰ ਕਲ-ਉਚਰੈ, ਉਚਾਰਨਾ ਹੈ।

**ਪਦ ਅਰਥ:** ਅਮਿਉ=ਅੰਮ੍ਰਿਤ। ਰਸਨਾ=ਜੀਭ ਤੋਂ। ਬਦਨਿ=ਮੂੰਹ ਤੋਂ, ਮੁਖਾਰਬਿੰਦ ਤੋਂ। ਬਰ ਦਾਤਿ=ਵਰ ਦੀ ਦਾਤਿ (ਬਖਸ਼ਿਸ਼) ਦਿੰਦੇ ਹੋ। ਗੁਰ ਸੂਰ=ਹੇ ਸੂਰਮੇ ਗੁਰੂ। ਸਬਦਿ=ਸ਼ਬਦ ਦੁਆਰਾ। ਨਿਵਾਰ੍ਯਉ=ਦੂਰ ਕੀਤਾ। ਪੰਚਾਹਰੁ=ਪੰਜਾਂ (ਗਿਆਨ ਇੰਦ੍ਰਿਆਂ ਦੇ) ਸਮੁਦਾਇ। ਨਿਦਲਿਅਉ=ਚੰਗੀ ਤਰ੍ਹਾਂ ਦਲਿਆ ਹੈ। ਸੁੰਨ=ਅਫੁਰ। ਸਹਜਿ=ਆਤਮਿਕ ਅਡੋਲਤਾ ਰਾਹੀਂ। ਨਿਜ ਘਰਿ=ਆਪਣੇ ਹਿਰਦੇ ਰੂਪੀ ਘਰ ਵਿਚ। ਸਹਾਰ੍ਯਉ=ਸਹਾਰਿਆ, ਜਰਿਆ। ਹਰਿ ਨਾਮਿ ਲਾਗਿ=ਪਰਮਾਤਮਾ ਦੇ ਨਾਮ ਵਿਚ ਲਗ (ਜੁੜ) ਕੇ। ਉਧਰ੍ਯਉ=(ਉ-ਧਰ੍ਯਉ) ਉਧਾਰਿਆ, ਤਾਰਿਆ। ਤੈ ਜਨਕਹ ਕਲਸੁ ਦੀਪਾਇਅਉ=ਤੂੰ ਜਨਕ (ਬ੍ਰਹਮ-ਗਿਆਨ) ਦੇ ਕਲਸ਼ ਨੂੰ ਚਮਕਾਇਆ ਹੈ ।੯।

**ਅਰਥ:** ਹੇ ਲਖਤਾ ਅਤੇ ਪਾਰ ਤੋਂ ਰਹਿਤ ਸੂਰਮੇ ਸਤਿਗੁਰੂ ਜੀਉ! (ਤੁਸੀਂ ਆਪਣੀ) ਰਸਨਾ ਤੋਂ ਅੰਮ੍ਰਿਤ (ਵਰਸਾਉਂਦੇ ਹੋ ਅਤੇ) ਮੁਖਾਰਬਿੰਦ ਤੋਂ ਵਰ ਦੀ ਬਖਸ਼ਿਸ਼ ਕਰਦੇ ਹੋ (ਆਪ ਜੀ ਨੇ) ਸਬਦ (ਉਪਦੇਸ਼) ਦੁਆਰਾ ਹਉਮੈ ਨੂੰ ਦੂਰ ਕੀਤਾ ਹੈ। (ਹੇ ਗੁਰਦੇਵ! ਤੁਸਾਂ) ਪੰਜ (ਗਿਆਨ ਇੰਦ੍ਰਿਆਂ ਦੀ ਅਗਿਆਨਤਾ) ਦੇ ਸਮੁਦਾਇ ਨੂੰ ਚੰਗੀ ਤਰ੍ਹਾਂ ਦਲ ਦਿਤਾ ਹੈ (ਭਾਵ ਨਾਸ਼ ਕਰ ਦਿਤਾ ਹੈ ਅਤੇ) ਆਤਮਿਕ ਅਡੋਲਤਾ ਰਾਹੀਂ ਅਫੁਰ (ਪ੍ਰਭੂ ਦੇ ਪ੍ਰਤਾਪ ਨੂੰ) ਆਪਣੇ ਹਿਰਦੇ ਰੂਪੀ ਘਰ ਵਿਚ ਜਰਿਆ ਹੈ।

ਹਰੀ ਦੇ ਨਾਮ ਵਿਚ ਜੁੜ ਕੇ (ਆਪ ਜੀ ਨੇ) ਜਗਤ ਦਾ ਉਧਾਰ ਕੀਤਾ ਹੈ (ਅਤੇ) ਸਤਿਗੁਰੂ (ਰਾਮ ਦਾਸ ਜੀ) ਨੂੰ (ਆਪਣੇ) ਹਿਰਦੇ ਵਿਚ ਵਸਾਇਆ ਹੈ। ਕਲ੍ਯ (ਭੱਟ) ਆਖਦਾ ਹੈ ਹੇ ਗੁਰੂ ਅਰਜਨ ਦੇਵ ਜੀਉ! ਤੁਸਾਂ ਗਿਆਨ ਦੇ ਕਲਸ਼ ਨੂੰ ਚਮਕਾਇਆ ਹੈ।੯।

## ਅਰਥ ਭੇਦ ਅਤੇ ਨਿਰਣੈ

**ਪੰਚਾਹਰੁ ਨਿਦਲਿਅਉ, ਸੁੰਨ ਸਹਜਿ ਨਿਜ ਘਰਿ ਸਹਾਰ੍ਯਉ ॥**

ਵਖ ਵਖ ਅਰਥ:

੧. ਜੋ ਮੁਖ ਕਰਕੇ ਰਸਨਾ ਤੇ (ਅਮਿਉ) ਅੰਮ੍ਰਿਤ ਰੂਪ ਬਚਨ ਉਚਾਰਨ ਕਰ ਆਪ (ਬਰ ਦਾਤਿ) ਵਰ ਦੇਤੇ ਹੋ, ਹੇ ਅਲਖ ਅਪਾਰ ਰੂਪ ਸਤਿਗੁਰੂ ਉਸ ਅੰਮ੍ਰਿਤ ਉਪਦੇਸ਼ ਰੂਪ ਸੂਰਜ ਕਰਕੇ ਦਾਸੋਂ ਕੇ ਰਿਦੇ ਤੇ ਆਪ ਨੇ ਹਉਮੈ ਰੂਪੀ ਅੰਧੇਰੇ ਕੋ ਨਿਵਾਰਿਆ ਹੈ ਪਾਚੋਂ ਵਿਸ਼ੇ ਰੂਪ ਮ੍ਰਿਗੋਂ ਕੋ ਵਾ (ਪੰਚਾਹਰੁ) ਪੰਚਾਨਨ ਅਰਥਾਤ ਅਗਿਆਨ ਰੂਪੀ ਸ਼ੇਰ ਵਿਸ਼ੇਸ਼ ਕਰਕੇ ਆਪ ਨੇ ਦਲਿਆ ਹੈ ਔਂ ਸੁਤੇ ਹੀ (ਸੁੰਨ) ਅਫੁਰ ਪਰਮਾਤਮਾ ਕੋ ਅਪਨੇ ਰਿਦੇ ਰੂਪ ਘਰ ਮੈ (**ਸਹਾਰ੍ਯਉ**) ਭਾਵ ਧਾਰਨ ਕੀਆ ਹੈ। [ਫ. ਸ.

੨. ਪੰਜਾਂ ਇੰਦਰੀਆਂ ਨੂੰ ਹਰਨ ਵਾਲੇ (ਵਿਸ਼ੇ) ਨੂੰ ਦਲਿਆ ਅਤੇ ਸੁੰਨ (ਅਫੁਰ ਹਰੀ) ਨੂੰ ਸਹਜੇ ਹੀ ਆਪਣੇ ਅੰਤਰ ਆਤਮੇ ਟਿਕਾਇਆ। [ਸ਼ਬਦਾਰਥ

੩. ਅਗਿਆਨ ਨੂੰ ਆਪ ਨੇ ਨਾਸ਼ ਕਰ ਦਿਤਾ ਹੈ ਅਤੇ ਆਤਮਿਕ ਅਡੋਲਤਾ ਦੀ ਰਾਹੀਂ ਅਫੁਰ

ਨਿਰੰਕਾਰ ਨੂੰ ਆਪਣੇ ਹਿਰਦੇ ਵਿਚ ਟਿਕਾਇਆ ਹੈ।

੪. ਪੰਚਾਹ ਰੁਨਿ ਦਲਿਅਉ ਸੁੰਨਿ ਸਹਜਿ ਨਿਜ ਘਰਿ **ਸਹਾਰ੍ਹਉ**

ਪੰਚ ਦੂਤਾਂ ਨੂੰ (ਸਤਿਗੁਰੂ ਸੂਰਮੇ ਗੁਰੂ ਅਰਜਨ ਸਾਹਿਬ) ਨੇ ਸ਼ਬਦ ਰੂਪੀ ਬਾਣੀ ਨਾਲਿ ਰੁੰਨ ਕੇ (ਪਰੁੰਨ ਕੇ, ਬਿੰਨ ਕੇ) ਦਲ, ਸਟਿਆ। ਅਫੁਰ ਸੁਆਸਾਂ ਦੀ ਸੁੰਨ ਦਸ਼ਾ ਨੂੰ ਸਹਜੇ ਹੀ ਨਿਜ ਆਤਮੇ ਅੰਦਰ ਸਹਾਰ (ਰੋਕ) ਲਿਆ ਹੈ। [ਭਾ. ਸ. ਰਣਧੀਰ ਸਿੰਘ ਜੀ

੫. ਪੰਚ (ਗਿਆਨ ਇੰਦ੍ਰੇ ਜੋ ਮਨ ਨੂੰ ਇਕਾਗਰ ਨਹੀਂ ਹੋਣ ਦੇਂਦੇ) ਉਹਨਾਂ ਨੂੰ (ਆਪਣੇ) ਵੱਸ ਵਿਚ ਕਰ ਲੀਤਾ ਹੈ ਅਫੁਰ ਪਰਮਾਤਮਾ ਨੂੰ ਆਪਣੇ ਰਿਦੇ ਵਿਚ (ਜਰ ਲਿਆ ਅਥਵਾ) ਧਾਰਿਆ ਹੈ। [ਸੰ. ਪੋ.

**ਨਿਰਣੈ:** ਇਸ ਪੰਗਤੀ ਦਾ ਪਹਿਲੇ ਹਿੱਸੇ ਦਾ ਪਾਠ ਹੇਠ ਲਿਖੇ ਰੂਪਾਂ ਵਿਚ ਪਦ ਛੇਦ ਕਰਕੇ ਉਚਾਰਨ ਕੀਤਾ ਜਾਂਦਾ ਹੈ:

ਪੰਚਾਹਰੁਨਿ, ਪੰਚਾਹ ਰੁਨਿ

ਸੰਪ੍ਰਦਾਈ ਸਟੀਕ ਦੇ ਕਰਤਾ ਨੇ ਦਸਿਆ ਹੈ ਕਿ ਪੰਚਾਹਰੁਨਿ ਨਾਮ ਸ਼ੇਰ ਦਾ ਹੈ ਜੋ ਪੰਜੇ ਨਾਲ ਹਰਨਾ ਕਰੇ ਇਸ ਤਰਫ਼ ਅੰਤਹਕਰਣ ਰੂਪੀ ਵਾ. ਕ੍ਰੋਧ ਰੂਪੀ ਵਾ ਕਾਲ ਰੂਪੀ ਪੰਚਾਹਰਨਿ ਸ਼ੇਰ ਨੂੰ ਆਪ ਜੀ ਨੇ ਦਲਨ ਕੀਤਾ।

ਪੰਜਾਬੀ ਮਹਾਨ ਕੋਸ਼ ਵਿਚ ਪਾਠ 'ਪੰਚਾਹਰੁਨਿ ਦਲਿਅਉ' ਅਤੇ ਅਰਥ ਇਉਂ ਕੀਤੇ ਹਨ :- ਪੰਜ ਗਯਾਨ ਇੰਦ੍ਰੀਆਂ ਨੂੰ ਵਿਸ਼ਿਆ ਵਲ (ਲੈ ਜਾਣ) ਵਾਲਾ ਅੰਤਹ ਕਰਣ।

ਗੁਰਬਾਣੀ ਲਗਮਾਤਰੀ ਨੇਮਾਂ ਦੇ ਆਧਾਰ ਤੇ 'ਪੰਚਾਹਰੁ' ਦੇ ਰਾਰੇ ਨੂੰ ਲੱਗਾ ਔਂਕੁੜ ਆਪੇ ਹੀ 'ਨਿਦਲਿਓ' ਨਾਲੋਂ ਨਿਖੇੜਦਾ ਹੈ ਅਤੇ ਇਹ ਸ਼ੁੱਧ ਪਾਠ ਹੋਣ ਦਾ ਨਿਰਣਾ ਕਰ ਦਿੰਦਾ ਹੈ। ਇਸ ਦੇ ਸਹੀ ਅਰਥ ਇਹ ਹਨ:-

(ਹੇ ਗੁਰਦੇਵ! ਤੁਸਾਂ) ਪੰਜ (ਗਿਆਨ ਇੰਦ੍ਰਿਆਂ ਦੀ ਅਗਿਆਨਤਾ ਦਾ ਸਮੁਦਾਇ) ਨੂੰ ਚੰਗੀ ਤਰ੍ਹਾਂ ਦਲ ਦਿੱਤਾ ਹੈ ਅਤੇ ਆਤਮਿਕ ਅਡੋਲਤਾ ਰਾਹੀਂ ਅਫੁਰ (ਪ੍ਰਭੂ) ਨੂੰ ਆਪਣੇ ਹਿਰਦੇ ਰੂਪੀ ਘਰ ਵਿਚ ਜਰ ਲਿਆ ਹੈ। ਭਗਤ ਕਬੀਰ ਜੀ ਦੇ ਬਚਨ ਇਸ ਵਿਸ਼ੇ ਤੇ ਬੜੇ ਢੁਕਵੇਂ ਹਨ:–

**ਬਲਿ ਤਿਸੁ ਬਾਪੈ ਜਿਨਿ ਹਉ ਜਾਇਆ ॥ ਪੰਚਾ ਤੇ ਮੇਰਾ ਸੰਗੁ ਚੁਕਾਇਆ ॥**

**ਪੰਚ ਮਾਰਿ ਪਾਵਾ ਤਲਿ ਦੀਨੇ॥ ਹਰਿ ਸਿਮਰਨਿ ਮੇਰਾ ਮਨੁ ਤਨੁ ਭੀਨੇ॥੨॥**[ਪੰ. ੪੭੬

## ਸਾਰਥਕ ਵੀਚਾਰ

ਗੁਰੂ ਸੂਰਮੇ ਵਿਚ ਇਹ ਸ਼ਕਤੀ ਹੈ ਕਿ ਆਪ ਆਪਣੇ ਪਵਿਤਰ ਮੁਖਾਰਬਿੰਦ ਤੋਂ ਜੋ ਅੰਮ੍ਰਿਤ ਬਚਨ ਬੋਲਦੇ ਹਨ ਅਥਵਾ ਵਰ ਦਿੰਦੇ ਹਨ ਓਦੋਂ ਵੀ ਆਪ ਜੀ ਦੀ ਬ੍ਰਿਤੀ ਸੁਤੇ ਹੀ ਅਕਾਲ ਪੁਰਖ ਨਾਲ ਜੁੜੀ ਰਹਿੰਦੀ ਹੈ ਕਿਉਂਕਿ ਆਪ ਗੁਰ-ਉਪਦੇਸ਼ ਨਾਲ ਸਿਖ ਸੇਵਕਾਂ ਦੀ ਜਿਥੇ ਹਉਮੈ ਦੂਰ ਕਰਦੇ ਹਨ

ਉਥੇ ਸ਼ਰਧਾਲੂ ਸਿਖਾਂ ਦੀਆਂ ਇਛਾਵਾਂ ਵੀ ਪੂਰੀਆਂ ਕਰਦੇ ਹਨ।

ਪੰਜ ਗਿਆਨ ਇੰਦਰੇ ਮਨ ਦੀ ਇਕਾਗਰਤਾ ਵਿਚ ਵਿਘਨਕਾਰੀ ਹਨ, ਪਰ ਗੁਰੂ ਸ਼ਬਦ ਦੁਆਰਾ ਵਸ ਵਿਚ ਆ ਜਾਂਦੇ ਹਨ। ਜਦੋਂ ਸੁੰਨ ਸਹਜ ਦਾ ਵਾਸੀ ਬਣ ਜਾਈਦਾ ਹੈ ਓਦੋਂ ਮਨ ਮਾਇਆ ਵਲੋਂ ਉਲਟ ਜਾਂਦਾ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ:--

**ਉਲਟਿ ਜਾਤਿ ਕੁਲ ਦੋਊ ਬਿਸਾਰੀ ॥**

**ਸੁੰਨ ਸਹਜ ਮਹਿ ਬੁਨਤ ਹਮਾਰੀ ॥** [ਪੰਨਾ ੧੧੫੮

ਸਤਿਗੁਰਾਂ ਨੇ ਪੰਜਾਂ ਦੂਤਾਂ (ਕਾਮ, ਕ੍ਰੋਧ, ਮੋਹ ਆਦਿ) ਨੂੰ ਸ਼ਬਦ ਬਾਣ ਨਾਲ ਰੁੰਨ ਕੇ ਦਲ ਸਿਟਿਆ। ਅਤੇ ਅਫੁਰ ਪਰਮਾਤਮਾ ਨੂੰ ਆਪਣੇ ਹਿਰਦੇ ਰੂਪੀ ਘਰ ਵਿਚ ਟਿਕਾਇਆ।

ਤੱਤ ਇਹ ਹੈ ਕਿ ਨਾਮ ਵਿਚ ਲਗ ਕੇ ਹੀ ਜਿਨ੍ਹਾਂ ਨੇ ਅਫੁਰ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ ਓਹੀ ਸੰਸਾਰ ਸਾਗਰ ਤੋਂ ਤਰੇ ਹਨ। ਕਲ ਕਵੀ ਜੀ ਉਚਾਰਦੇ ਹਨ ਕਿ ਹੇ ਗੁਰੂ ਅਰਜਨ ਦੇਵ ਜੀ ! (ਆਪ ਜੀ ਨੇ ਨਾਮ-ਹਿਤਕਾਰੀਆਂ ਲਈ) ਆਤਮ-ਗਿਆਨ ਦਾ ਕਲਸ ਭਾਵ ਨਾਮ ਪਰਤਖ ਸੂਰਜ ਰੌਸ਼ਨ ਕੀਤਾ ਹੈ।

**ਸੋਰਠੇ ॥ ਗੁਰੁ ਅਰਜੁਨੁ, ਪੁਰਖੁ ਪ੍ਰਮਾਣੁ, ਪਾਰਥਉ ਚਾਲੈ ਨਹੀ ॥ ਨੇਜਾ ਨਾਮ ਨੀਸਾਣੁ, ਸਤਿਗੁਰ ਸਬਦਿ ਸਵਾਰਿਅਉ ॥ ੧ ॥ ਭਵਜਲੁ ਸਾਇਰੁ ਸੇਤੁ, ਨਾਮੁ ਹਰੀ ਕਾ ਬੋਹਿਥਾ ॥ ਤੁਅ ਸਤਿਗੁਰ ਸੰਹੇਤੁ, ਨਾਮਿ ਲਾਗਿ ਜਗੁ ਉਧਰ੍ਉ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਹੀਂ। **ਫੁਟਕਲ:** '**ਉਧਰ੍ਉ**' ਨੂੰ 'ਉਧਰਿਅਉ' ਉਚਾਰਨਾ ਹੈ।

**ਨੋਟ** : ਸੋਰਠੇ=ਸੋਰਠਾ ਇਕ ਛੰਦ ਹੈ।

**ਪਦ ਅਰਥ:** ਪੁਰਖੁ ਪ੍ਰਮਾਣੁ=ਪ੍ਰਮਾਣੀਕ ਪੁਰਖ। ਪਾਰਥਉ=ਅਰਜਨ ਜੋ ਤੀਰ ਅੰਦਾਜ਼ੀ ਵਿਚ ਪ੍ਰਸਿਧ ਸੀ। ਚਾਲੈ ਨਹੀ=ਚਲਦਾ, ਹਿਲਦਾ ਨਹੀਂ ਭਾਵ ਘਬਰਾਉਂਦਾ ਨਹੀਂ ਹੈ। ਨੇਜਾ=ਹਥਿਆਰ। ਨਾਮ ਨੀਸਾਣੁ=ਨਾਮ ਦਾ ਪ੍ਰਕਾਸ਼। ਸਬਦਿ=ਸ਼ਬਦ (ਸ਼ਕਤੀ) ਨਾਲ। ਸਵਾਰਿਅਉ=ਸਜਾਇਆ, ਸੋਹਣਾ ਬਣਾਇਆ, ਅਲੰਕ੍ਰਿਤ ਕੀਤਾ। ਭਵਜਲੁ=ਸੰਸਾਰ ਸਾਗਰ। ਸਾਇਰੁ=ਸਮੁੰਦਰ। ਸੇਤੁ=ਪੁਲ। ਬੋਹਿਥਾ= ਜਹਾਜ਼। ਤੁਅ=ਤੇਰਾ। ਸੰਹੇਤ=ਸਨੇਹ, ਪਿਆਰ। ਨਾਮਿ ਲਾਗਿ=ਨਾਮ ਨਾਲ ਲਗ ਕੇ। **ਉਧਰ੍ਉ**=ਉਧਾਰ ਦਿਤਾ ਹੈ।

**ਅਰਥ:** ਗੁਰੂ ਅਰਜਨ ਦੇਵ ਜੀ ਪ੍ਰਮਾਣੀਕ ਪੁਰਖ ਹਨ, (ਕੁੰਤੀ ਦੇ ਪੁਤਰ, ਪ੍ਰਸਿਧ ਤੀਰ ਅੰਦਾਜ਼) ਅਰਜਨ (ਜੋ ਜੰਗ ਤੋਂ ਚਲਦਾ ਹਿਲਦਾ ਨਹੀਂ ਸੀ ਉਸ ਵਾਂਗ) ਅਚੱਲ ਹਨ। (ਆਪ ਜੀ ਦੇ ਹਥ ਵਿਚ) ਨਾਮ ਦਾ ਨੇਜਾ ਹੈ (ਜਿਸ ਨੂੰ) ਸਤਿਗੁਰੂ (ਰਾਮਦਾਸ ਜੀ) ਦੇ (ਦਸੇ) ਸ਼ਬਦ ਨਾਲ ਸਵਾਰਿਆ-

ਸਜਾਇਆ ਹੈ।

ਸੰਸਾਰ ਸਮੁੰਦਰ ਹੈ, ਹਰੀ ਦਾ ਨਾਮ (ਮਾਨੋ) ਪੁਲ ਤੇ ਜਹਾਜ ਹੈ। (ਹੇ ਸਤਿਗੁਰ ਜੀਉ! ਤੁਹਾਡਾ ਸਤਿਗੁਰੂ (ਰਾਮਦਾਸ ਜੀ ਨਾਲ) ਪਿਆਰ ਹੈ (ਅਤੇ) ਨਾਮ ਵਿਚ ਜੁੜ ਕੇ (ਆਪ ਜੀ ਨੇ) ਜਗਤ ਨੂੰ ਉਧਾਰ ਦਿਤਾ ਹੈ।੨।

## ਸਾਰਥਕ ਵੀਚਾਰ

ਕਲ੍ਹ ਕਵੀ ਗੁਰੂ ਅਰਜਨ ਸਾਹਿਬ ਦੇ ਸੂਰਮਤਾਈ ਵਾਲੇ ਪੌਰਖਤਵ ਨੂੰ ਪਾਰਥਉ ਅਰਜਨ ਜੋ ਪ੍ਰਸਿਧ ਤੀਰ ਅੰਦਾਜ਼ ਸੀ ਨਾਲ ਤੁਲਨਾ ਦਿੰਦੇ ਹਨ। ਜਦੋਂ ਰਾਜੇ ਕਰਣ ਨੇ ਬਾਣ ਮਾਰਿਆ ਸੀ, ਉਸ ਵੇਲੇ ਅਰਜਨ ਦਾ ਰਥ ਪਿਛੇ ਚਲਾ ਗਿਆ ਸੀ ਪਰ ਗੁਰੂ ਅਰਜਨ ਜੀ ਚਲਾਇਮਾਨ ਨਹੀਂ ਹੁੰਦੇ। ਅਰਜਨ ਕੋਲ ਤੀਰ ਸਨ ਪਰ ਗੁਰੂ ਪਾਤਿਸ਼ਾਹ ਜੀ ਦੇ ਹੱਥ ਵਿਚ ਨਾਮ ਰੂਪੀ ਨੇਜਾ ਹੈ ਜਿਸ ਨੂੰ ਚਲਾਉਣ ਵਿਚ ਆਪ ਜੀ ਨੇ ਪ੍ਰਸਿਧੀ ਪਾਈ ਹੈ। ਆਪ ਜੀ ਨੇ ਆਪਣੇ ਆਪ ਨੂੰ ਗੁਰੂ ਰਾਮਦਾਸ ਜੀ ਦੇ ਦਸੇ ਸ਼ਬਦ ਨਾਲ ਸਵਾਰਿਆ ਹੈ, ਇਸ ਲਈ ਆਪ ਜੀ ਦੇ ਹੱਥ ਵਿਚ ਨੇਜਾ ਫੜਿਆ ਫਬਦਾ ਹੈ।

ਸੰਸਾਰ ਸਮੁੰਦਰ ਤੋਂ ਤਾਰਨ ਲਈ ਹਰੀ ਦਾ ਨਾਮ ਮਾਨੋ ਪੁੱਲ ਤੇ ਜਹਾਜ਼ ਹੈ। ਹੇ ਸਤਿਗੁਰੂ ਜੀ! (ਜਿਸ ਨਾਲ ਆਪ ਦਾ) ਪ੍ਰੇਮ ਪੈ ਗਿਆ, ਓਹ ਨਾਮ ਨਾਲ ਲਗ ਕੇ ਭਵ ਸਾਗਰ ਤੋਂ ਪਾਰ ਹੋ ਗਏ। ਗੁਰਬਾਣੀ ਵਿਚ ਨਾਮ ਅਤੇ ਸਤਿਗੁਰੂ ਨੂੰ ਬੋਹਿਥ ਹੀ ਦਸਦੇ ਹਨ:–

**ਸਤਿਗੁਰ ਬੋਹਿਥ ਹਰਿ ਨਾਮ ਕਾ, ਜੇ ਮਿਲੈ ਤਾ ਤਨੁ ਮਨੁ ਦੇਉ ॥** [ਪੰਨਾ ੪੦

**ਜਗਤ ਉਧਾਰਣੁ ਨਾਮੁ, ਸਤਿਗੁਰ ਤੁਠੈ ਪਾਇਅਉ ॥ ਅਬ ਨਾਹਿ ਅਵਰ ਸਰਿ ਕਾਮੁ, ਬਾਰੰਤਰਿ ਪੂਰੀ ਪੜੀ ॥ ੩ ॥ ੧੨* ॥**

**ਪਦ ਅਰਥ:** ਉਧਾਰਣੁ=ਤਾਰਨ ਜੋਗ। ਸਤਿਗੁਰ ਤੁਠੈ=ਸਤਿਗੁਰੂ ਦੇ ਪ੍ਰਸੰਨ ਹੋਣ ਤੇ। ਅਬ=ਹੁਣ। ਨਾਹਿ=(ਨਾਹਿੰ) ਨਹੀਂ। ਅਵਰ ਸਰਿ=ਕਿਸੇ ਹੋਰ ਨਾਲ। ਕਾਮੁ=ਕੰਮ, ਵਾਸਤਾ। ਬਾਰੰਤਰਿ= ਦਰ ਤੇ ਆਉਣ ਨਾਲ।੩।੧੨।

**ਅਰਥ:** ਜਗਤ ਦਾ ਉਧਾਰ ਕਰਨ ਵਾਲਾ ਨਾਮ (ਆਪ ਜੀ ਨੇ) ਸਤਿਗੁਰੂ ਦੇ ਪ੍ਰਸੰਨ ਹੋਣ ਤੇ ਪ੍ਰਾਪਤ ਕੀਤਾ ਹੈ। ਹੁਣ, ਹੋਰ ਕਿਸੇ ਨਾਲ ਕੋਈ ਵਾਸਤਾ ਨਹੀਂ, ਤੁਹਾਡੇ ਦਰ ਤੇ ਆਉਣ ਨਾਲ ਪੂਰੀ ਸਫਲਤਾ ਮਿਲ ਗਈ ਹੈ।੩।੧੨।

## ਸਾਰਥਕ ਵੀਚਾਰ

ਸੰਸਾਰ ਭਵਜਲ ਰੂਪ ਸਮੁੰਦਰ ਹੈ, ਸਮੁੰਦਰ ਤੋਂ ਪਾਰ ਹੋਣ ਲਈ ਦੋ ਤਰੀਕੇ ਹਨ ਜਾਂ ਸਮੁੰਦਰ ਤੇ

---

***ਇਹ ੧੨ ਸਵਈਏ ਭਟ ਕਲ੍ਹ-ਸਹਾਰ ਦੇ ਹਨ। ਨੌਂ ਸਵਈਆਂ ਦੇ ਬਾਅਦ ਛੋਟਾ ਅੰਕ ਬਦਲਿਆ ਸੀ ਕਿਉਂ ਕਿ ਉਥੇ ਛੰਦ ਦੀ ਚਾਲ ਬਦਲ ਕੇ ਸੋਰਠਾ ਛੰਦ ਸ਼ੁਰੂ ਹੋਇਆ ਸੀ। ਅਗਲੇ ਸਤ ਸਵਈਏ ਮਥੁਰਾ ਭਟ ਦੇ ਹਨ। (ਸ਼ਬਦਾਰਥ)**

ਪੁਲ ਹੋਵੇ ਜਾਂ ਜਹਾਜ ਹੋਵੇ, ਤਾਂ ਹੀ ਮਨੁੱਖ ਪਾਰ ਪਹੁੰਚ ਸਕਦਾ ਹੈ। ਇਥੇ ਕਵੀ ਜੀ ਨੇ ਦਸਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਹਰੀ ਦਾ ਨਾਮ ਹੀ ਪੁਲ ਅਤੇ ਨਾਮ ਹੀ ਬੋਹਿਥ ਤਿਆਰ ਕੀਤਾ ਹੋਇਆ ਹੈ।

ਜਗਤ ਦਾ ਉਧਾਰ ਕਰਨ ਵਾਲਾ ਨਾਮ ਹੈ ਜੋ ਕੇਵਲ ਸਤਿਗੁਰੂ ਦੁਆਰਾ ਭਾਵ ਸਤਿਗੁਰੂ ਜੀ ਦੇ ਪ੍ਰਸੰਨ ਹੋਣ ਤੇ ਹੀ ਪਾਈਦਾ ਹੈ। ਇਹ ਨਾਮ ਡਿੰਭੀਆਂ, ਪਖੰਡੀਆਂ ਜਾਂ ਆਪੂੰ ਬਣੇ ਬੈਠੇ ਦੇਹਧਾਰੀ ਗੁਰੂਆਂ ਪਾਸੋਂ ਪ੍ਰਾਪਤ ਨਹੀਂ ਹੁੰਦਾ। ਜਦੋਂ ਸਤਿਗੁਰੂ ਲਭ ਪੈਂਦਾ ਹੈ, ਇਧਰ ਉਧਰ ਜਾਣ ਦੀ ਭਟਕਣਾ ਮੁਕ ਜਾਂਦੀ ਹੈ ਤਾਂ ਕਿਸੇ ਨਾਲ ਵਾਸਤਾ ਨਹੀਂ ਰਹਿੰਦਾ। ਇਹ ਭਟ ਜੀ ਦਾ ਆਪਣਾ ਨਿਜੀ ਤਜਰਬਾ ਹੈ ਕਿਉਂਕਿ ਭਟ ਜੀ ਨੇ ਗੁਰੂ ਘਰ ਚੋਂ ਸ਼ਾਂਤੀ ਤੇ ਸੁਖ ਮਿਲਿਆ ਹੈ, ਉਸ ਨਾਲ ਉਸ ਦੀ ਹਰ ਤਰ੍ਹਾਂ ਨਿਸ਼ਾ ਹੋ ਗਈ ਹੈ।

**ਜੋਤਿ ਰੂਪਿ ਹਰਿ ਆਪਿ, ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ, ਤਤ ਸਿਉ ਤਤੁ ਮਿਲਾਯਉ ॥ ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥ ਅਮਰਦਾਸਿ ਅਮਰਤੁ ਛਤ੍ਰੁ, ਗੁਰ ਰਾਮਹਿ ਦੀਅਉ ॥ ਗੁਰ ਰਾਮਦਾਸ ਦਰਸਨੁ ਪਰਸਿ, ਕਹਿ ਮਥੁਰਾ ਅੰਮ੍ਰਿਤ ਬਯਣ ॥ ਮੂਰਤਿ ਪੰਚ ਪ੍ਰਮਾਣ ਪੁਰਖੁ, ਗੁਰੁ ਅਰਜੁਨੁ ਪਿਖਹੁ ਨਯਣ ॥ ੧ ॥**

## ਉਚਾਰਨ ਸੇਧ

**ਫੁਟਕਲ :** ਕਹਾਯਉ, ਭਯਉ, ਮਿਲਾਯਉ, ਨੂੰ ਕਹਾਇਅਉ, ਭਇਅਉ, ਮਿਲਾਇਅਉ ਉਚਾਰਨਾ ਹੈ। 'ਅਮਰਤ' ਦਾ ਉਚਾਰਨ 'ਅੰਮ੍ਰਿਤ' ਨਹੀਂ, 'ਅ-ਮਰਤ' ਹੈ।

**ਪਦ ਅਰਥ :** ਜੋਤਿ ਰੂਪਿ ਹਰਿ=ਪ੍ਰਕਾਸ਼ ਰੂਪ ਹਰੀ ਨੇ। ਕਹਾਯਉ=ਕਹਾਇਆ, ਆਖਾਇਆ। ਤਾ ਤੇ=ਉਸ (ਗੁਰੂ ਨਾਨਕ ਦੇਵ ਜੀ) ਤੋਂ। ਅੰਗਦੁ ਭਯਉ=(ਗੁਰੂ) ਅੰਗਦ ਦੇਵ (ਪ੍ਰਗਟ) ਹੋਏ। ਤਤੁ ਸਿਉ=ਜੋਤਿ ਨਾਲ। ਅੰਗਦਿ=(ਗੁਰੂ) ਦੇਵ ਜੀ ਨੇ। ਕਿਰਪਾ ਧਾਰਿ=ਕਿਰਪਾ ਕਰਕੇ। ਅਮਰੁ ਸਤਿਗੁਰੁ=ਸਤਿਗੁਰੂ ਅਮਰਦਾਸ ਜੀ ਨੂੰ। ਅਮਰਤ ਛਤ੍ਰੁ=ਅਮਰਤਾ ਦਾ ਛਤ੍ਰ, ਨਿਹਚਲ ਛਤਰ। ਗੁਰ ਰਾਮਹਿ=ਗੁਰੂ ਰਾਮਦਾਸ ਜੀ ਨੂੰ ਦਿਤਾ। ਦਰਸਨੁ ਪਰਸਿ=ਦਰਸ਼ਨ ਪਰਸ ਕੇ। ਕਹਿ=ਆਖਦਾ ਹੈ। ਮਥਰਾ=ਮਥਰਾ (ਭੱਟ)। ਅੰਬ੍ਰਿਤ ਬਯਣ=ਬਚਨ ਅੰਮ੍ਰਿਤ ਹੋ ਗਏ। ਮੂਰਤਿ=ਜੋਤਿ। ਪੰਚ=ਪੰਜਵੀਂ। ਪ੍ਰਮਾਣ ਪੁਰਖੁ=ਪ੍ਰਮਾਣੀਕ ਪੁਰਖ। ਪਿਖਹੁ ਨਯਣ=ਅੱਖਾਂ ਦੇ ਨਾਲ ਵੇਖੋ, ਦਰਸ਼ਨ ਕਰੋ।

**ਅਰਥ :** ਜੋਤੀ ਸਰੂਪੀ ਹਰੀ ਨੇ ਆਪਣੇ ਆਪ ਨੂੰ ਗੁਰੂ ਨਾਨਕ ਕਹਾਇਆ ਫਿਰ ਉਸ ਤੋਂ ਅਗੇ, ਗੁਰੂ ਅੰਗਦ ਦੇਵ ਜੀ ਤਦ-ਰੂਪ ਹੋਏ, ਫਿਰ ਗੁਰੂ ਅੰਗਦ ਸਾਹਿਬ ਨੇ ਕਿਰਪਾ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰ-ਗਦੀ ਤੇ ਥਿਰ ਕੀਤਾ, ਫਿਰ ਗੁਰੂ ਅਮਰਦਾਸ ਸਾਹਿਬ ਜੀ ਨੇ ਗੁਰਿਆਈ ਦਾ ਅਮਰਤ-ਛਤ੍ਰ ਗੁਰੂ ਰਾਮਦਾਸ ਜੀ ਨੂੰ ਬਖਸ਼ਿਆ। ਮਥੁਰਾ ਭਟ ਜੀ ਅੰਮ੍ਰਿਤ ਬਚਨ ਕਹਿੰਦੇ ਹਨ ਗੁਰੂ

ਰਾਮਦਾਸ ਜੀ ਦਾ ਦਰਸਨ ਪਰਸ ਕੇ ਪੰਚਮ ਗੁਰੂ ਪੂਰਨ ਪੁਰਖ ਪ੍ਰਗਟ ਹੋਏ ਹਨ। ਗੁਰੂ ਪਿਆਰਿਓ ! ਸਾਰੇ ਉਸ ਪ੍ਰਮਾਣੀਕ ਪੁਰਖ ਗੁਰੂ ਅਰਜਨ ਸਾਹਿਬ ਜੀ ਦੇ ਆਪਣੀਆਂ ਅੱਖਾਂ ਨਾਲ ਪਵਿਤਰ ਦਰਸ਼ਨ ਕਰੋ ।੧।

## ਸਾਰਥਕ ਵੀਚਾਰ

ਸਵਈਏ ਮਹਲੇ ਤੀਜੇ ਕੇ ਵਿਚ ਆਪਿ ਨਾਰਾਇਣ ਕਲਾ ਧਾਰਿ ਜਗ ਮਹਿ ਪਰਵਰਯਉ' ਅਤੇ ਹੁਣ 'ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕ ਕਹਾਯਉ' ਇਕੋ ਭਾਵ ਵਾਲੀ ਸ਼ਬਦਾਵਲੀ ਹੈ। ਅਸਲ ਵਿਚ

**ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰ ਪਲਟੀਐ ॥** [ਪੰਨਾ ੯੬੬

ਵਾਲੀ ਧਾਰਨਾ ਗੁਰੂ ਗੋਬਿੰਦ ਸਿੰਘ ਸਾਹਿਬ ਤਕ ਕਾਇਮ ਰਹੀ, ਮਗਰੋਂ ਇਹ ਗੁਰੂ ਜੋਤਿ ਸਦਾ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਮਾਨ ਕਰ ਦਿਤੀ ਗਈ।

**ਸਤਿ ਰੂਪੁ, ਸਤਿ ਨਾਮੁ, ਸਤੁ ਸੰਤੋਖੁ ਧਰਿਓ ਉਰਿ ॥ ਆਦਿ ਪੁਰਖਿ, ਪਰਤਖਿ ਲਿਖ੍ਯਉ ਅਛਰੁ ਮਸਤਕਿ ਧੁਰਿ ॥ ਪ੍ਰਗਟ ਜੋਤਿ ਜਗਮਗੈ, ਤੇਜੁ ਭੂਅ ਮੰਡਲਿ ਛਾਯਉ ॥ ਪਾਰਸੁ ਪਰਸਿ, ਪਰਸੁ ਪਰਸਿ, ਗੁਰਿ ਗੁਰੂ ਕਹਾਯਉ ॥ ਭਨਿ ਮਥੁਰਾ, ਮੂਰਤਿ ਸਦਾ ਥਿਰੁ, ਲਾਇ ਚਿਤੁ ਸਨਮੁਖ ਰਹਹੁ ॥ ਕਲਜੁਗਿ ਜਹਾਜੁ ਅਰਜੁਨੁ ਗੁਰੂ, ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥ ੨ ॥**

## ਉਚਾਰਨ ਸੇਧ

**ਫੁਟਕਲ** : ਲਿਖ੍ਯਉ, ਛਾਯਉ ਅਤੇ ਕਹਾਯਉ ਦਾ ਉਚਾਰਨ ਲਿਖਿਅਉ, ਛਾਇਅਉ ਤੇ ਕਹਾਇਅਉ ਕਰਨਾ ਹੈ।

**ਪਦ ਅਰਥ:** ਸਤਿ ਰੂਪ=ਸਤਿ ਸਰੂਪ (ਵਾਹਿਗੁਰੂ) ਨੂੰ। ਸਤਿਨਾਮੁ=ਸਦਾ ਥਿਰ ਰਹਿਣ ਵਾਲਾ ਨਾਮ। ਧਰਿਓ ਉਰਿ=ਹਿਰਦੇ ਵਿਚ ਧਾਰਨ ਕੀਤਾ ਹੈ। ਆਦਿ ਪੁਰਖਿ=ਅਕਾਲ ਪੁਰਖ ਨੇ। ਪਰਤਖਿ=ਪ੍ਰਗਟ ਤੌਰ ਤੇ। ਲਿਖ੍ਯਉ=ਲਿਖਿਆ ਹੈ। ਅਛਰੁ=ਅੱਖਰ ਭਾਵ ਲੇਖ। ਮਸਤਕਿ=ਮਥੇ ਉਤੇ। ਧੁਰਿ=ਧੁਰ ਤੋਂ। ਪ੍ਰਗਟ ਜੋਤਿ=ਜਾਗਤ ਜੋਤਿ। ਜਗ ਮਗੈ=ਜਗ ਮਗ ਕਰ ਰਹੀ ਹੈ। ਤੇਜੁ=ਪ੍ਰਤਾਪ। ਭੂ ਮੰਡਲਿ ਛਾਯਉ=ਸਾਰੀ ਧਰਤੀ ਉਤੇ ਛਾਇਆ ਹੈ। ਪਾਰਸੁ ਪਰਸਿ=(ਗੁਰੂ) ਨੂੰ ਪਰਸ (ਛੁਹ) ਕੇ। ਪਰਸੁ ਪਰਸਿ=ਪਰਸਣ ਯੋਗ (ਗੁਰੂ) ਨੂੰ ਛੁਹ ਕੇ। ਗੁਰਿ=ਗੁਰੂ ਤੋਂ। ਗੁਰੂ ਕਹਾਯਉ=ਗੁਰੂ ਅਖਵਾਇਆ ਹੈ।

ਭਨਿ ਮਥੁਰਾ=ਹੇ ਮਥੁਰਾ (ਭਟ! ਤੂੰ) ਆਖ। ਮੂਰਤਿ=ਮੂਰਤੀ (ਸਰੂਪ) ਵਿਚ। ਸਦਾ=ਹਰ ਵੇਲੇ। ਲਾਇ ਚਿਤ=ਚਿਤ ਨੂੰ ਚੰਗੀ ਤਰ੍ਹਾਂ ਟਿਕਾ ਕੇ। ਸਨਮੁਖ ਰਹਹੁ=ਸਾਹਮਣੇ ਹਜੂਰੀ ਵਿਚ। ਕਲਜੁਗਿ=ਕਲਜੁਗ ਵਿਚ। ਜਹਾਜੁ ਅਰਜੁਨੁ ਗੁਰੂ=ਗੁਰੂ ਅਰਜਨ (ਮਾਨੋ) ਜਹਾਜ਼ ਹੈ। ਸਗਲ **ਸ੍ਰਿਸ੍ਟਿ**=ਸਾਰੀ ਸ੍ਰਿਸ਼ਟੀ। ਲਗਿ=(ਚਰਨੀ) ਲਗ ਕੇ। ਬਿਤਰਹੁ=ਚੰਗੀ ਤਰ੍ਹਾਂ ਤਰ ਜਾਓ।

**ਅਰਥ:** (ਗੁਰੂ ਅਰਜਨ ਦੇਵ ਜੀ ਨੇ) ਸਤਿ ਸਰੂਪ (ਵਾਹਿਗੁਰੂ) ਸਤਿਨਾਮ ਨੂੰ (ਜਪ ਕੇ) ਸਤ, ਸੰਤੋਖ (ਆਪਣੇ) ਹਿਰਦੇ ਵਿਚ ਧਾਰਨ ਕੀਤਾ। (ਹਰੀ ਨੇ) ਧੁਰ ਤੋਂ ਹੀ (ਗੁਰੂ ਅਰਜਨ ਦੇਵ ਜੀ ਦੇ) ਮਥੇ ਉਤੇ (ਇਹ) ਲੇਖ ਲਿਖਿਆ। (ਆਪ ਜੀ ਦੇ ਹਿਰਦੇ ਵਿਚ ਵਾਹਿਗੁਰੂ ਜੀ ਦੀ) ਜਾਗਤ ਜੋਤਿ ਜਗ-ਮਗ ਕਰ ਰਹੀ ਹੈ (ਅਤੇ ਆਪ ਜੀ ਦਾ) ਤੇਜ (ਪਰਤਾਪ ਸਾਰੀ) ਧਰਤੀ ਉਤੇ ਛਾਇਆ ਹੋਇਆ ਹੈ। ਪਰਸਣ ਪ੍ਰੋਗ ਪਾਰਸੁ (ਗੁਰੂ ਰਾਮਦਾਸ ਜੀ ਨੂੰ) ਪਰਸ ਕੇ ਗੁਰੂ (ਰਾਮਦਾਸ ਜੀ ਤੋਂ) ਗੁਰੂ (ਅਰਜੁਨ) ਅਖਵਾਇਆ ਹੈ। ਹੇ ਮਥੁਰਾ (ਭਟ !) ਆਖ (ਕਿ ਗੁਰੂ ਅਰਜਨ ਦੇਵ ਜੀ ਦੇ) ਸਰੂਪ ਵਿਚ ਚਿਤ ਲਾ ਕੇ ਭਾਵ ਸੁਰਤਿ ਜੋੜ ਕੇ ਸਦਾ (ਗੁਰੂ ਦੇ) ਸਨਮੁਖ (ਟਿਕੇ) ਰਹੁ। ਕਲਜੁਗ ਵਿਚ (ਜੀਆਂ ਨੂੰ ਸੰਸਾਰ ਸਾਗਰ ਤੋਂ ਪਾਰ ਕਰਨ ਲਈ) ਗੁਰੂ ਅਰਜਨ ਦੇਵ ਜੀ ਜਹਾਜ ਹਨ, (ਇਸ ਲਈ) ਹੇ ਸਾਰੀ ਸ੍ਰਿਸ਼ਟੀ (ਦੇ ਲੋਕੋ! ਤੁਸੀਂ ਗੁਰੂ ਜੀ ਦੀ ਚਰਨੀਂ) ਲਗ ਕੇ (ਸੰਸਾਰ ਸਾਗਰ ਤੋਂ) ਚੰਗੀ ਤਰ੍ਹਾਂ ਤਰ ਜਾਉ।੨।

## ਅਰਥ ਭੇਦ ਅਤੇ ਨਿਰਣੈ

**ਕਲਜੁਗਿ ਜਹਾਜੁ ਅਰਜੁਨੁ ਗੁਰੂ, ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥**

ਵਖ ਵਖ ਅਰਥ:

੧. ਕਲਯੁਗ ਮੈਂ ਜੀਵੋਂਕੋ ਸੰਸਾਰ ਸਿੰਧ ਸੇ ਤਾਰਨੇ ਕੋ ਸ੍ਰੀ ਗੁਰੂ ਅਰਜਨ ਦੇਵ ਜੀ ਜਹਾਜ ਵਤ ਹੈਂ। [ਫ਼. ਸ.

੨. ਬਿਤਰਹੁ=ਚੰਗੀ ਤਰ੍ਹਾਂ ਤਰੋ। [ਸ਼ਬਦਾਰਥ

੩. ਹੇ ਦੁਨੀਆ ਦੇ ਲੋਕੋ! ਉਸ ਦੀ ਚਰਨੀਂ ਲਗ ਕੇ (ਸੰਸਾਰ ਸਾਗਰ) ਤੋਂ ਸਹੀ ਸਲਾਮਤ ਪਾਰ ਲੰਘੋ। [ਦਰਪਣ

੪. ਸਗਲ ਸ੍ਰਿਸਿਟ ਲਗਿ ਬਿਤਰਹੁ॥ ਲਗ ਕੇ ਤਰਨਾ ਕਰੋ। [ਸੰ. ਸ.

੫. ਬਿਤਰਹੁ-ਬੀ ਤਰੋ। ਭਾਵ ਤੁਸੀਂ ਬੀ ਤਰੋ (ਅਰ) ਨਿਸਚੇ ਤਰੋ। [ਸੰ. ਪੋ.

**ਨਿਰਣੈ:** ਸੰਪ੍ਰਦਾਈ ਵਿਦਵਾਨਾਂ ਦਾ ਉਚਾਰਨ 'ਲਗਿਬਿ' ਗੁਰਬਾਣੀ ਲਗਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ ਹੈ। 'ਲਗਿ' ਦੇ ਅਰਥ ਹਨ 'ਲਗ ਕੇ' ਅਤੇ 'ਲਗਿਬਿ' ਕੋਈ ਸ਼ਬਦ ਨਹੀਂ ਹੈ। 'ਬਿ' ਉਪ ਸਰਗ ਹੈ ਜੋ 'ਚੰਗੀ ਤਰ੍ਹਾਂ' ਦੇ ਅਰਥ ਦਿੰਦੀ ਹੈ। ਜਿਵੇ:–

**ਮਾਇਆ ਚਿਤ੍ਰ ਬਚਿਤ੍ਰ ਬਿਮੋਹਤ..** [ਪੰਨਾ ੪੮੫

ਸਹੀ ਅਰਥ ਇਉ ਹਨ:- ਕਲਜੁਗ ਦੇ ਵਿਚ ਗੁਰੂ ਅਰਜਨ ਦੇਵ ਜੀ ਜਹਾਜ ਰੂਪ ਹਨ ਹੇ ਸਾਰੀ ਸ੍ਰਿਸ਼ਟੀ ਦੇ ਲੋਕੋ! (ਗੁਰੂ ਜੀ ਦੀ ਚਰਨੀਂ) ਲਗ ਕੇ (ਸੰਸਾਰ ਸਾਗਰ ਤੋਂ) ਚੰਗੀ ਤਰ੍ਹਾਂ ਤਰ ਜਾਉ।

## ਸਾਰਥਕ ਵੀਚਾਰ

ਮਥਰਾ ਭੱਟ ਜੀ, ਗੁਰੂ ਅਰਜਨ ਸਾਹਿਬ ਜੀ ਦੀ ਵਡਿਆਈ ਨੂੰ ਇਉਂ ਵਰਨਣ ਕਰਦੇ ਹਨ ਕਿ ਆਪ ਸਤਿ ਸਰੂਪ ਹਨ ਅਤੇ ਨਾਮ ਵੀ ਆਪ ਜੀ ਦਾ ਸਤਿ ਹੈ ਕਿਉਂਕਿ ਆਪ ਜੀ ਨੇ ਆਪਣੇ ਹਿਰਦੇ

ਵਿਚ ਸੰਤੋਖ ਨੂੰ ਟਿਕਾਇਆ ਹੋਇਆ ਹੈ। ਇਉਂ ਪਰਤੀਤ ਹੁੰਦਾ ਹੈ ਕਿ ਅਕਾਲ ਪੁਰਖ ਜੀ ਨੇ ਧੁਰੋਂ ਹੀ ਆਪ ਜੀ ਦੇ ਮਥੇ ਤੇ ਗੁਰਿਆਈ ਦੇ ਵਿਸ਼ੇਸ਼ ਅਖਰ ਲਿਖ ਦਿਤੇ ਹਨ।

ਗੁਰੂ ਅਰਜਨ ਸਾਹਿਬ ਜੀ ਵਿਚ ਕਰਤਾ ਪੁਰਖ ਜੀ ਦੀ ਜੋਤਿ ਪਰਤਖ ਜਗਮਗਾਅ ਰਹੀ ਹੈ ਅਤੇ ਆਪ ਜੀ ਦਾ ਤੇਜੱਸਵੀ ਪਰਤਾਪ ਸਾਰੇ ਭੂ-ਮੰਡਲ ਤੇ ਪਸਰਿਆ ਹੋਇਆ ਹੈ। ਆਪ ਜੀ ਨੇ ਪਾਰਸ ਗੁਰੂ ਨੂੰ ਛੋਹ ਕੇ ਪਰਸਣ ਯੋਗ ਗੁਰੂ ਨੂੰ ਮਿਲ ਕੇ ਗੁਰੂ ਤੋਂ ਗੁਰੂ ਅਖਵਾਇਆ ਹੈ। ਮਥੁਰਾ ਭੱਟ ਜੀ ਆਖਦੇ ਹਨ ਕਿ ਹੇ ਮਨ ਤੂੰ ਪੰਜਵੀਂ ਮੂਰਤੀ ਵਿਚ ਆਪਣਾ ਚਿਤ ਜੋੜ ਕੇ ਸਦਾ ਸਨਮੁਖ ਟਿਕਾ ਰਹੁ। ਕਲਿਜੁਗ ਵਿਚ ਗੁਰੂ ਅਰਜਨ ਦੇਵ ਜੀ ਜਹਾਜ ਹਨ, ਹੇ ਸਾਰੀ ਸ੍ਰਿਸ਼ਟੀ ਦੇ ਲੋਕੋ! ਤੁਸੀਂ ਗੁਰੂ ਦੀ ਚਰਨੀ ਲਗ ਕੇ ਬੇਫ਼ਿਕਰ ਹੋ ਕੇ ਸੰਸਾਰ ਤੋਂ ਪਾਰ ਹੋ ਜਾਉ। ਗੁਰਬਾਣੀ ਵਿਚ ਵੀ ਸਾਨੂੰ ਗੁਰੂ ਜੀ ਦੀ ਚਰਣੀ ਲਗਣ ਦਾ ਉਪਦੇਸ਼ ਮਿਲਦਾ ਹੈ ਜਿਸ ਨਾਲ ਭਵਜਲ ਜਗਤ ਤੋਂ ਪਾਰ ਹੋ ਜਾਈਦਾ ਹੈ।

**ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ, ਬਾਸੁਰ ਰਯਨਿ, ਬਾਸੁ ਜਾ ਕੋ ਹਿਤੁ ਨਾਮ ਸਿਉ ॥ ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗੵੌ, ਬਾਸਨਾ ਤੇ ਬਾਹਰਿ, ਪੈ ਦੇਖੀਅਤੁ ਧਾਮ ਸਿਉ ॥ ਅਪਰਪਰੰਪਰ ਪੁਰਖ ਸਿਉ ਪ੍ਰੇਮੁ ਲਾਗੵੌ, ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥ ਮਥੁਰਾ ਕੋ ਪ੍ਰਭੁ ਸ੍ਰਬ ਮਯ ਅਰਜੁਨ ਗੁਰੁ, ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, **ਫੁਟਕਲ:** 'ਰਯਨਿ' ਨੂੰ 'ਰੈਨਿ', '**ਰੰਗੵੌ**' ਨੂੰ 'ਰੰਗਿਅਉ', '**ਲਾਗੵੌ**' ਨੂੰ 'ਲਾਗਿਅਉ', 'ਮਯ' ਨੂੰ 'ਮਇ' ਉਚਾਰਨਾ ਹੈ।

**ਪਦ ਅਰਥ:** ਤਿਹ ਜਨ=ਉਸ (ਗੁਰੂ) ਜਨ ਤੋਂ। ਜਾਚਹੁ=ਮੰਗੋ, ਬਚਨ ਕਰੋ। ਜਗਤ੍ਰ ਪਰ ਜਾਨੀਅਤੁ=ਜੋ ਸਾਰੇ ਸੰਸਾਰ ਵਿਚ ਚੰਗੀ ਤਰ੍ਹਾਂ ਜਾਣਿਆ ਜਾਂਦਾ ਹੈ। ਬਾਸੁਰ=ਦਿਨ। ਰੈਨਿ=ਰਾਤ। ਬਾਸੁ=ਵਾਸਾ। ਹਿਤੁ=ਪ੍ਰੇਮ। ਨਾਮ ਸਿਉ=ਨਾਮ ਨਾਲ। ਪਰਮ ਅਤੀਤੁ=ਪੂਰੀ ਤਰ੍ਹਾਂ ਅਤੀਤ (ਮਹਾਂ ਵੈਰਾਗਵਾਨ)। ਰੰਗਿ **ਰੰਗੵੌ**=ਪ੍ਰੇਮ ਵਿਚ ਰੰਗਿਆ ਹੋਇਆ ਹੈ। ਬਾਸਨਾ ਤੇ ਬਾਹਰਿ=ਵਾਸ਼ਨਾ ਤੋਂ ਰਹਿਤ। ਪੈ=ਪ੍ਰੰਤੂ। ਧਾਮ ਸਿਉ=ਧਾਮ ਸਹਿਤ, ਘਰ ਵਾਲਾ। ਅਪਰ ਪਰੰਪਰ ਪੁਰਖ=ਬੇਅੰਤ ਹਰੀ ਪੁਰਖ। **ਲਾਗੵੌ**=ਲੱਗਾ ਹੋਇਆ ਹੈ। ਅਉਰੈ ਕਾਮ ਸਿਉ=ਹੋਰ ਕੰਮ ਨਾਲ। ਸ੍ਰਬ ਮਯ=ਸਰਬ ਵਿਆਪਕ। ਭਗਤਿ ਕੈ ਹੇਤਿ=ਭਗਤੀ ਦੀ ਖ਼ਾਤਰ, ਵਾਸਤੇ। ਪਾਇ ਰਹਿਓ ਮਿਲਿ ਰਾਮ ਸਿਉ=ਰਾਮ ਦੇ ਚਰਨਾ ਨਾਲ ਮਿਲ ਰਹਿਆ ਹੈ।

**ਅਰਥ:** (ਹੇ ਲੋਕੋ!) ਉਸ (ਗੁਰੂ ਅਰਜਨ ਦੇਵ ਜੀ) ਪਾਸੋਂ ਮੰਗੋ (ਜੋ) ਸਾਰੇ ਜਗਤ ਵਿਚ ਚੰਗੀ ਤਰ੍ਹਾਂ (ਨਾਮ ਦਾਤਾ) ਜਾਣਿਆ ਜਾਂਦਾ ਹੈ (ਅਤੇ ਜਿਸ ਦਾ) ਦਿਨ ਰਾਤ ਵਾਸਾ ਪ੍ਰੇਮ ਨਾਮ ਨਾਲ ਹੈ। (ਉਹ

ਗੁਰੂ) ਪੂਰੀ ਤਰ੍ਹਾਂ ਅਤੀਤ (ਮਹਾਂ ਵੈਰਾਗਵਾਨ) ਹੈ, ਪਰਮੇਸ਼ਰ ਦੇ ਪ੍ਰੇਮ ਵਿਚ ਰੰਗਿਆ ਹੋਇਆ ਹੈ, ਵਾਸ਼ਨਾ ਤੋਂ ਰਹਿਤ ਹੈ, ਪ੍ਰੰਤੂ ਘਰ ਵਾਲਾ (ਭਾਵ ਗ੍ਰਿਹਸਤੀ) ਵੇਖੀਦਾ ਹੈ। (ਗੁਰੂ ਅਰਜਨ ਦੇਵ ਜੀ ਦਾ) ਪ੍ਰੇਮ ਬੇਅੰਤ ਪ੍ਰਭੂ ਨਾਲ ਲਗਾ ਹੋਇਆ ਹੈ, ਭਗਵੰਤ ਤੋਂ ਬਿਨਾ (ਉਸ ਦਾ) ਹੋਰ (ਕਿਸੇ) ਕੰਮ ਨਾਲ ਵਾਸਤਾ ਨਹੀਂ ਹੈ ਮਥੁਰਾ ਦਾ ਸਰਬ ਵਿਆਪਕ ਪ੍ਰਭੂ ਗੁਰੂ ਅਰਜਨ ਦੇਵ ਹੈ (ਜੋ) ਭਗਤੀ ਦੀ ਖ਼ਾਤਰ ਰਾਮ ਦੇ ਚਰਨਾ ਨਾਲ ਜੁੜਿਆ ਹੋਇਆ ਹੈ।੩।

## ਸਾਰਥਕ ਵੀਚਾਰ

ਇਸ ਛੰਦ ਵਿਚ ਮਥਰਾ ਭਟ ਨੇ ਗੁਰੂ-ਦਰਸ਼ਨ ਦੀ ਵਡਿਆਈ ਨੂੰ ਜਿਸ ਉਤਸਕਤਾ ਨਾਲ ਬਿਆਨ ਕੀਤਾ ਹੈ, ਕਮਾਲ ਦੀ ਹੈ। ਹੇ ਭਾਈ ਜਨੋ ! ਉਹ ਗੁਰੂ ਅਰਜਨ ਸਾਹਿਬ ਸਾਰੇ ਜਗਤ ਤੇ ਗੁਰੂ ਕਰਕੇ ਜਾਣੇ ਜਾਂਦੇ ਹਨ, ਜਿਨ੍ਹਾਂ ਦਾ ਵਾਸਾ ਦਿਨ ਰਾਤ ਵਾਹਿਗੁਰੂ ਜੀ ਦੇ ਨਾਮ ਵਿਖੇ ਹੈ ਅਤੇ ਨਾਮ ਦੇ ਮਹਾਨ ਹਿਤਕਾਰੀ ਹਨ ਪਰਮੇਸ਼ਰ ਦੇ ਰੰਗ ਵਿਚ ਰਤੇ ਰਹਿੰਦੇ ਹਨ। ਆਪ ਅਤੀਤ ਬ੍ਰਿਤੀ ਦੇ ਮਾਲਕ ਹਨ।

ਭਾਵੇਂ ਉਹ ਘਰ ਦੇ ਕਾਰਜ ਕਰਦੇ ਹੋਣ ਪਰ ਉਹ ਜਗਤ ਦੀਆਂ ਵਾਸ਼ਨਾਵਾਂ ਤੋਂ ਨਿਰਲੇਪ ਰਹਿੰਦੇ ਹਨ। ਆਪ ਮਾਇਕੀ ਤ੍ਰਿਸ਼ਨਾ ਨੂੰ ਆਪਣੇ ਨੇੜੇ ਨਹੀਂ ਲਗਣ ਦਿੰਦੇ। ਪ੍ਰਭੂ ਦੇ ਪ੍ਰੇਮ ਵਿਚ ਮਸਤ ਰਹਿੰਦੇ ਹਨ। ਜਿਸ ਵੇਲੇ ਵੇਖੋ ਆਪ ਨਾਮ ਸਿਮਰਨ ਵਿਚ ਭਿਜੇ ਹੁੰਦੇ ਹਨ, ਭਗਵੰਤ ਦੇ ਨਾਮ ਤੋਂ ਬਿਨਾ ਹੋਰ ਕਿਸੇ ਕੰਮ ਨਾਲ ਵਾਸਤਾ ਹੀ ਨਹੀਂ ਰਖਦੇ। ਉਹ ਭਗਤੀ ਦੇ ਪਿਆਰ ਹਿੱਤ ਹਰ ਵੇਲੇ ਪ੍ਰਭੂ ਦੇ ਚਰਨ-ਕਮਲਾਂ ਨਾਲ ਲਪਟੇ ਰਹਿੰਦੇ ਹਨ। ਇਹ ਗੁਰੂ ਅਰਜਨ ਦੇਵ ਜੀ ਦੇ ਆਤਮਿਕ ਤੇ ਗ੍ਰਿਹਸਤੀ ਜੀਵਨ ਦੇ ਨਾਂ ਮਾਤਰ ਦਰਸ਼ਨ ਹਨ।

**ਅੰਤੁ ਨ ਪਾਵਤ ਦੇਵ, ਸਬੈ ਮੁਨਿ, ਇੰਦ੍ਰ ਮਹਾ ਸਿਵ ਜੋਗ ਕਰੀ ॥ ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ, ਹਰਿ ਜਾਪੁ ਨ ਛਾਡ੍ਯਉ ਏਕ ਘਰੀ ॥ ਮਥੁਰਾ ਜਨ ਕੋ ਪ੍ਰਭੁ, ਦੀਨ ਦਯਾਲੁ ਹੈ, ਸੰਗਤਿ ਸ੍ਰਿਸ੍ਟਿ ਨਿਹਾਲੁ ਕਰੀ ॥ ਰਾਮਦਾਸਿ ਗੁਰੂ ਜਗ ਤਾਰਨ ਕਉ, ਗੁਰ ਜੋਤਿ ਅਰਜੁਨ ਮਾਹਿ ਧਰੀ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ, ਸਿੰਵ, **ਫੁਟਕਲ:** ਛਾਡ੍ਯਉ ਨੂੰ ਛਾਡਿਅਉ ਅਤੇ ਦਯਾਲੁ ਨੂੰ 'ਦਇਆਲੁ' ਉਚਾਰਨ ਕਰਨਾ ਹੈ।

**ਪਦ ਅਰਥ:** ਦੇਵ ਸਬੈ ਮੁਨਿ=ਸਾਰੇ ਦੇਵਤੇ ਤੇ ਮੁਨੀ। ਇੰਦ੍ਰ ਮਹਾ ਸਿਵ=ਇੰਦਰ ਤੇ ਸ਼ਿਵ ਜੀ। ਜੋਗ ਕਰੀ=ਜੋਗ (ਸਾਧਨਾ) ਕੀਤੀ। ਫੁਨਿ=ਫੇਰ। ਬਿਰੰਚਿ=ਬ੍ਰਹਮਾ ਨੇ। ਬਿਚਾਰਿ ਰਹਿਓ=ਵਿਚਾਰ ਵਿਚਾਰ ਕੇ ਥਕ ਗਿਆ। ਹਰਿ ਜਾਪੁ=ਹਰੀ ਦਾ ਜਾਪ। ਨ ਛਾਡ੍ਯਉ=ਨਹੀਂ ਛਡਿਆ। ਘਰੀ=ਘੜੀ।

ਕੋ=ਦਾ। ਦੀਨ ਦਯਾਲੁ=ਦੀਨਾ (ਗਰੀਬਾਂ) ਉਤੇ ਦਇਆ ਕਰਨ ਵਾਲਾ ਹੈ। ਸੰਗਤਿ **ਸ੍ਰਿਸ੍ਰਿ**=ਸੰਗਤ ਤੇ ਸ੍ਰਿਸ਼ਟੀ। ਨਿਹਾਲ ਕਰੀ=ਨਿਹਾਲ (ਕਿਰਤਾਰਥ) ਕੀਤੀ। ਰਾਮਦਾਸਿ ਗੁਰੂ=ਗੁਰੂ ਰਾਮਦਾਸ ਜੀ ਨੇ। ਕਉੁ=ਲਈ, ਵਾਸਤੇ। ਮਾਹਿ=ਵਿਚ। ਧਰੀ=ਟਿਕਾ ਦਿਤੀ।

**ਅਰਥ:** ਸਾਰੇ ਦੇਵਤੇ, ਮੁਨੀ, ਇੰਦਰ ਮਹਾਂ ਸ਼ਿਵ ਜੀ (ਆਦਿ ਜਿਨ੍ਹਾਂ) ਨੇ ਜੋਗ ਦੀ ਸਾਧਨਾ ਕੀਤੀ। ਫਿਰ ਬ੍ਰਹਮਾ, ਵੇਦ ਵਿਚਾਰ ਵਿਚਾਰ ਕੇ ਥੱਕ ਗਿਆ, (ਉਸ ਨੇ) ਹਰੀ ਦਾ ਜਾ ਜਪ ਇਕ ਘੜੀ ਭੀ ਨਾ ਛਡਿਆ (ਪਰ ਪ੍ਰਭੂ ਦਾ ਅੰਤ ਨਹੀਂ ਪਾ ਸਕੇ)। (ਹੇ ਭਾਈ !) ਮਥਰਾ ਦਾਸ ਦਾ ਪ੍ਰਭੂ (ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ) ਦੀਨਾ ਉਤੇ ਦਇਆ ਕਰਨ ਵਾਲਾ ਹੈ (ਅਤੇ ਉਸ ਨੇ ਸਾਰੀ) ਸੰਗਤਿ ਤੇ ਸ੍ਰਿਸ਼ਟੀ (ਨਾਮ ਦਾ ਉਪਦੇਸ਼ ਦੇ ਕੇ) ਨਿਹਾਲ ਕਰ ਦਿਤੀ ਹੈ। ਰਾਮਦਾਸ ਗੁਰੂ ਜੀ ਨੇ ਜਗਤ ਦੇ ਤਾਰਨੇ ਵਾਸਤੇ ਗੁਰੂ ਵਾਲੀ ਜੋਤਿ (ਸ੍ਰੀ ਗੁਰੂ) ਅਰਜਨ ਜੀ ਦੇ ਵਿਚ ਟਿਕਾਅ ਦਿਤੀ ਹੈ।੪।

## ਸਾਰਥਕ ਵੀਚਾਰ

ਗੁਰਬਾਣੀ ਦਾ ਕਥਨ ਹੈ:–

**ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥**

**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥** [ਪੰਨਾ ੮੯੪

ਸਾਰੇ ਦੇਵਤੇ ਰਿਖੀ, ਮੁਨੀਸਰ, ਸਿਵ, ਜੋਗੀ ਉਸ ਪ੍ਰਭੂ ਦਾ ਅੰਤ ਪਾਉਣ ਲਈ ਅਨੇਕ ਪ੍ਰਕਾਰ ਦੀਆਂ ਸਾਧਨਾ ਕਰਦੇ ਰਹੇ ਪਰ ਸਫਲ ਨਾ ਹੋਏ। ਬ੍ਰਹਮਾ ਵੀ ਵੇਦ ਵੀਚਾਰ-੨ ਕੇ ਰਹਿ ਗਿਆ, ਇੰਦਰ ਨੇ ਵੀ ਹਰੀ ਦਾ ਜਪ ਇਕ ਘੜੀ ਭਰ ਨਹੀਂ ਛਡਿਆ, ਪਰ ਉਸ ਦਾ ਅੰਤੁ ਨਾ ਪਾ ਸਕੇ।

ਮਥੁਰਾ ਭਟ ਕਹਿੰਦਾ ਹੈ ਕਿ (ਸ੍ਰੀ ਗੁਰੂ ਅਰਜਨ ਦੇਵ ਜੀ) ਅਸਾਂ ਦੀਨਾਂ ਉਤੇ ਦਿਆਲੂ ਹੋਏ, ਸ੍ਰਿਸ਼ਟੀ ਨੂੰ ਨਿਹਾਲ ਕੀਤਾ। ਉਹ ਜੋਤ ਜੋ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਤਕ ਪੁਜੀ ਸੀ, ਹੁਣ ਉਹ ਆਤਮ-ਜੋਤਿ ਗੁਰੂ ਅਰਜਨ ਦੇਵ ਜੀ ਵਿਚ ਟਿਕਾਅ ਦਿਤੀ ਗਈ ਹੈ ਜਿਸ ਦਾ ਦਰਸ਼ਨ ਕਰ ਕਰਕੇ ਸਾਰੀਆਂ ਸਿਖ ਸੰਗਤਾਂ ਕਿਰਤਾਰਥ ਹੋ ਰਹੀਆਂ ਹਨ।

ਇਨ੍ਹਾਂ ਛੰਦਾਂ ਵਿਚ "ਮਥਰਾ ਜਨ ਕੋ ਪ੍ਰਭੁ ਦੀਨੁ ਦਯਾਲੁ ਹੈ ਸੰਗਤਿ **ਸ੍ਰਿਸ੍ਰਿ** ਨਿਹਾਲੁ ਕਰੀ" ਵਾਲੀ ਸ਼ਬਦਾਵਲੀ ਵਰਤੀ ਹੈ, ਉਹ ਬੜੀ ਪਿਆਰੀ, ਮਿੱਠੀ ਤੇ ਰਸਦਾਇਕ ਹੈ।

**ਜਗ ਅਉਰੁ ਨ ਜਾਹਿ ਮਹਾ ਤਮ ਮੈ, ਅਵਤਾਰੁ ਉਜਾਗਰੁ ਆਨਿ ਕੀਅਉ ॥ ਤਿਨ ਕੇ ਦੁਖ ਕੋਟਿਕ ਦੂਰਿ ਗਏ, ਮਥੁਰਾ, ਜਿਨ੍ ਅੰਮ੍ਰਿਤ ਨਾਮੁ ਪੀਅਉ ॥ ਇਹ ਪਧਤਿ ਤੇ ਮਤ ਚੂਕਹਿ ਰੇ ਮਨ ! ਭੇਦੁ ਬਿਭੇਦੁ ਨ ਜਾਨ ਬੀਅਉ ॥ ਪਰਤਛਿ ਰਿਦੈ ਗੁਰ ਅਰਜੁਨ ਕੈ, ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਾਂ ਤਮ, ਮੈਂ, ਚੂਕਹਿਂ।

**ਪਦ ਅਰਥ:** ਜਗ=ਜਗਤ ਦੇ ਅੰਦਰ। ਅਉਰੁ=ਹੋਰ। ਯਾਹਿ ਮਹਾ ਤਮ ਮੈ=ਇਸ ਵਡੇ (ਘੋਰ) ਹਨੇਰੇ ਵਿਚ। ਉਜਾਗਰੁ=ਪ੍ਰਕਾਸ਼ਮਾਨ। ਆਨਿ=ਲਿਆ ਕੇ। ਕੋਟਿਕ=ਕ੍ਰੋੜਾਂ। ਪਧਤਿ ਤੇ=ਰਸਤੇ ਤੋਂ। ਮਤ=ਮਤਾਂ। ਚੂਕਹਿ=ਚੁਕ ਜਾਵੇਂ, ਖੁੰਝ ਜਾਵੇਂ। ਰੇ ਮਨ=ਹੇ ਮਨ!। ਭੇਦੁ ਬਿਭੇਦੁ=ਭੇਦ, ਭਿੰਨ-ਭੇਦ। ਬੀਅਉ=ਦੂਜਾ। ਪਰਤਛਿ=ਪ੍ਰਤੱਖ ਤੌਰ ਤੇ। ਰਿਦੈ=ਹਿਰਦੇ ਵਿਚ। ਹਰਿ ਪੂਰਨਿ ਬ੍ਰਹਮਿ=ਪੂਰਨ ਬ੍ਰਹਮ (ਹਰੀ) ਨੇ।

**ਅਰਥ:** ਜਗਤ ਦੇ ਇਸ ਵਡੇ ਘੋਰ ਹਨੇਰੇ ਵਿਚ (ਜਦੋਂ ਸ੍ਰਿਸ਼ਟੀ ਵਿਚ) ਕੋਈ (ਗਿਆਨ-ਚਾਨਣ ਦੇਣ ਵਾਲਾ) ਨਹੀਂ ਸੀ, ਸ੍ਰੀ ਗੁਰੂ ਅਰਜਨ ਦੇਵ ਜੀ ਵਿੱਚ ਗੁਰੂ ਜੋਤੀ ਨੇ ਆਵੇਸ਼ ਕੀਤਾ, ਮਥੁਰਾ (ਭੱਟ) ਕਹਿੰਦਾ ਹੈ ਜਿਨ੍ਹਾਂ (ਜੀਆਂ) ਨੇ (ਗੁਰੂ ਦਾ ਬਖਸ਼ਿਆ) ਅੰਮ੍ਰਿਤ ਨਾਮ ਪੀਤਾ ਉਨ੍ਹਾਂ ਦੇ ਕ੍ਰੋੜਾਂ ਦੁਖ ਦੂਰ ਹੋ ਗਏ। ਹੇ ਮਨ! (ਗੁਰੂ ਦੇ) ਚਲਾਏ ਇਸ ਰਸਤੇ ਤੋਂ ਮਤਾਂ (ਇਧਰ ਉਧਰ) ਖੁੰਝ ਜਾਵੇਂ (ਹਰੀ ਤੇ ਗੁਰੂ ਵਿਚ) ਭਿੰਨ ਭੇਦ ਨਾ ਸਮਝੀਂ, (ਗੁਰੂ ਅਰਜਨ ਤੋਂ ਵਖਰਾ ਕੋਈ) ਦੂਜਾ (ਹਰੀ ਨਹੀਂ) ਹੈ ''ਗੁਰੁ ਪਰਮੇਸਰੁ ਏਕੁ ਹੈ, ਸਭ ਮਹਿ ਰਹਿਆ ਸਮਾਇ'' (ਪੰਨਾ ੫੩)। ਸੋ, ਪੂਰਨ ਬ੍ਰਹਮ ਹਰੀ ਨੇ ਗੁਰੂ ਅਰਜਨ ਜੀ ਦੇ ਹਿਰਦੇ ਵਿਚ ਪ੍ਰਤੱਖ ਤੌਰ ਤੇ ਨਿਵਾਸ ਕੀਤਾ ਹੋਇਆ ਹੈ।੫।

## ਅਰਥ ਭੇਦ ਅਤੇ ਨਿਰਣੈ

**ਜਗ ਅਉਰੁ ਨ ਯਾਹਿ ਮਹਾ ਤਮ ਮੈ, ਅਵਤਾਰੁ ਉਜਾਗਰੁ ਆਨਿ ਕੀਅਉ॥**

ਫਰੀਦਕੋਟੀ ਸਟੀਕ ਵਿਚ 'ਮਹਾਤਮ' ਜੁੜਤ ਰੂਪ ਵਿੱਚਅੰਕਿਤ ਹੈ ਤੇ ਅਰਥ ਇਸ ਤਰ੍ਹਾਂ ਕੀਤੇ ਗਏ ਹਨ:-

੧. ਜਬ ਜਗਤ ਮੈ ਧਰਮ ਕੀ ਰਖਯਾ ਕਰਨੇ ਵਾਲਾ ਔਰ ਕੋਈ ਮਹਾਤਮਾ ਨਹੀਂ ਰਹਿਆ ਥਾ ਤਬ ਆਪ ਪ੍ਰਮੇਸ੍ਰਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਅਪਨਾ ਅਵਤਾਰ ਉਜਾਗਰ ਪ੍ਰਗਟ ਕੀਆ ਹੈ। [ਫ. ਸ.

੨. ਜਗਤ ਦੇ ਐਸੇ ਵੱਡੇ ਹਨੇਰੇ ਵਿਚ (ਗੁਰੂ ਅਰਜਨ ਤੋਂ ਬਿਨਾਂ) ਹੋਰ ਕੋਈ (ਚਾਨਣਾ ਦੇਣ ਵਾਲਾ) ਨਹੀਂ, ਇਸ ਲਈ ਹਰੀ ਨੇ ਉਸ ਨੂੰ ਲਿਆ ਕੇ ਅਵਤਾਰ ਦੇ ਤੌਰ ਤੇ ਰੋਸ਼ਨ ਕੀਤਾ। [ਸ਼ਬਦਾਰਥ

੩. ਜਗਤ ਦੇ ਇਸ ਘੋਰ ਹਨੇਰੇ ਵਿਚ (ਗੁਰੂ ਅਰਜਨ ਤੋਂ ਬਿਨਾ) ਕੋਈ ਹੋਰ (ਰਾਖਾ) ਨਹੀਂ ਹੈ, ਉਸੇ ਨੂੰ (ਹਰੀ ਨੇ) ਲਿਆ ਕੇ ਉਜਾਗਰ ਅਵਤਾਰ ਬਣਾਇਆ ਹੈ। [ਦਰਪਣ

੪. (ਜਦ) ਇਸ ਕਲਜੁਗ ਵਿਚ ਜਗਤ ਉਤੇ ਕੋਈ (ਬਚਾਵਣ ਹਾਰ ਸ੍ਰਿਸ਼ਟੀ ਦਾ) ਨਹੀਂ ਸੀ, (ਤਾਂ ਗੁਰੂ ਨਾਨਕ ਜਯੋਤੀ ਨੇ ਆਪਣਾ) ਅਵਤਾਰ ਆਨ ਪ੍ਰਗਟ ਕੀਤਾ। [ਸਿੰ. ਪੋ.

**ਨਿਰਣੈ:** ਇਸ ਪੰਗਤੀ ਵਿਚ 'ਮਹਾਤਮ ਮੈ' ਅਤੇ 'ਮਹਾ ਤਮ ਮੈ' ਦੋ ਤਰ੍ਹਾਂ ਦਾ ਪਾਠ ਪ੍ਰਚਲਤ ਹੈ। ਸ਼ੁੱਧ ਪਾਠ 'ਮਹਾ ਤਮ ਮੈ' ਹੈ ਅਤੇ ਅਰਥ ਹਨ-- ਵਡੇ ਹਨੇਰੇ ਵਿਚ। ਇਥੇ "ਅਕਾਲ ਮੂਰਤਿ ਅਜੂਨੀ ਸੰਭਉ, ਕਲਿ ਅੰਧਕਾਰ ਦੀਪਾਈ'' (ਪੰਨਾ ੬੧੯) ਵਾਲਾ ਭਾਵ ਪ੍ਰਗਟ ਕੀਤਾ ਗਿਆ ਹੈ।

## ਸਾਰਥਕ ਵੀਚਾਰ

ਗੁਰੂ ਅਰਜਨ ਦੇਵ ਜੀ ਦੇ ਜੀਵਨ ਕਾਲ ਵਿਚ ਭਟਾਂ ਨੂੰ ਸਿਵਾਏ ਗੁਰੂ ਸਾਹਿਬ ਦੇ ਹੋਰ ਕੋਈ ਮਹਾਂਪੁਰਸ਼ ਨਜ਼ਰ ਨਹੀਂ ਆਇਆ। ਉਸ ਸਮੇਂ ਜਗਤ ਵਿਚ ਨਿਰਾ ਅਗਿਆਨਤਾ ਦਾ ਹਨੇਰਾ ਛਾਇਆ ਹੋਇਆ ਸੀ। ਆਪ ਜੀ ਦੇ ਅਵਤਾਰ ਨਾਲ ਲੋਕਾਂ ਨੂੰ ਅੰਮ੍ਰਿਤ ਨਾਮ ਦੀ ਦਾਤ ਮਿਲੀ ਅਗਿਆਨਤਾ ਦੀ ਧੁੰਧ ਮਿਟੀ, ਜਿਸ ਨਾਲ ਕ੍ਰੋੜਾਂ ਜੀਆਂ ਦੇ ਦੁਖ ਦੂਰ ਹੋਏ। ਇਹ ਦੁਖ ਗੁਰੂ ਪਾਤਿਸ਼ਾਹ ਦੇ ਉਪਦੇਸ਼ ਨਾਲ ਸਤਿਨਾਮ-ਵਾਹਿਗੁਰੂ ਦੇ ਸਿਮਰਨ ਸਦਕਾ ਹੀ ਨਾਸ਼ ਹੋਏ।

ਗੁਰੂ ਪਿਆਰਿਓ! ਗੁਰਮਤਿ ਦੀ ਰਮਜ਼ ਵਾਲੀ ਇਹ ਗਲ ਮਨ ਵਿਚ ਦ੍ਰਿੜ ਕਰ ਲਵੋ ਕਿ ਨਾਮ ਹੀ ਗਿਆਨ ਦਾ ਪ੍ਰਕਾਸ਼ ਕਰਨ ਵਾਲਾ, ਭਰਮ ਭੇਦ ਤੇ ਕ੍ਰੋੜਾਂ ਪਾਪਾਂ ਦੇ ਨਾਸ਼ ਕਰਨ ਵਾਲਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਖੇ ਪੂਰਨ ਪਰਮਾਤਮਾ ਨੇ ਪਰਤਖ ਨਿਵਾਸ ਲਿਆ ਹੋਇਆ ਸੀ ਭਾਵ ਸਰੀਰ ਕਰਕੇ ਤਾਂ ਗੁਰੂ ਅਰਜਨ ਦੇਵ ਜੀ ਦਾ ਸਰੂਪ ਸੀ ਪਰ ਤੱਤ ਇਹ ਸੀ ਕਿ ਸਤਿਗੁਰੂ ਵਿਚ ਨਿਰੰਕਾਰ ਜੀ ਆਪ ਹੀ ਬਿਰਾਜਮਾਨ ਹੋ ਕੇ ਸਾਰੀ ਕਿਰਿਆ ਕਰ ਰਹੇ ਸਨ।

**ਜਬ ਲਉ, ਨਹੀ ਭਾਗ ਲਿਲਾਰ ਉਦੈ, ਤਬ ਲਉ, ਭ੍ਰਮਤੇ ਫਿਰਤੇ ਬਹੁ ਧਾਯਉ ॥ ਕਲਿ ਘੋਰ ਸਮੁਦ੍ਰ ਮੈ ਬੂਡਤ ਥੇ, ਕਬਹੂ ਮਿਟਿ ਹੈ ਨਹੀ, ਰੇ ਪਛੁਤਾਯਉ ॥ ਤਤੁ ਬਿਚਾਰੁ ਯਹੈ ਮਥੁਰਾ, ਜਗ ਤਾਰਨ ਕਉ ਅਵਤਾਰੁ ਬਨਾਯਉ ॥ ਜਪੵਉ ਜਿਨ੍ ਅਰਜੁਨ ਦੇਵ ਗੁਰੂ, ਫਿਰਿ ਸੰਕਟ ਜੋਨਿ ਗਰਭ ਨ ਆਯਉ ॥ ੬ ॥**

## ਉਚਾਰਨ ਸੇਧ

**ਫੁਟਕਲ:** ਧਾਯਉ, ਪਛੁਤਾਯਉ, ਬਨਾਯਉ, ਜਪੵਉ ਅਤੇ ਆਯਉ ਦਾ ਉਚਾਰਨ ਧਾਇਅਉ, ਪਛੁਤਾਇਅਉ, ਬਨਾਇਅਉ, ਜਪਿਅਉ, ਆਇਅਉ ਕਰਨਾ ਹੈ।

**ਪਦ ਅਰਥ:** ਜਬ ਲਉ=ਜਦ ਤਕ। ਨਹੀ ਭਾਗ ਲਿਲਾਰ ਉਦੈ=ਮਥੇ ਤੇ ਭਾਗ ਪ੍ਰਗਟ ਨਹੀਂ ਸੀ ਹੋਏ। ਤਬ ਲਉ=ਓਦੋਂ ਤੱਕ। ਭ੍ਰਮਤੇ ਫਿਰਤੇ=ਭਰਮਦੇ, ਭਟਕਦੇ ਰਹੇ। ਬਹੁ ਧਾਯਉ=ਬਹੁਤ ਦੌੜਦੇ ਰਹੇ। ਕਲਿ ਘੋਰ ਸਮੁਦ੍ਰ ਮੈ=ਕਲਿਜੁਗ ਦੇ ਡਰਾਉਣੇ ਸਮੁੰਦਰ ਵਿਚ। ਬੂਡਤ ਥੇ=ਡੁੱਬ ਰਹੇ ਸਾਂ। ਕਬਹੂ ਮਿਟਿ ਹੈ ਨਹੀ=ਕਦੇ ਵੀ ਨਹੀਂ ਮਿਟਣਾ-ਮੁਕਣਾ ਹੈ ਸੀ। ਰੇ=ਹੇ ਭਾਈ!। ਪਛੁਤਾਯਉ=ਪਛਤਾਵਾ। ਤਤੁ ਬੀਚਾਰੁ ਯਹੈ ਮਥੁਰਾ=ਮਥਰਾ ਇਹ ਤੱਤ (ਸਚੀ) ਵੀਚਾਰ ਹੈ। ਜਪੵਉ ਜਿਨ=ਜਿਨ੍ਹਾਂ ਨੇ ਜਪਿਆ। ਅਰਜਨ ਦੇਵ ਗੁਰੂ=ਗੁਰੂ ਅਰਜਨ ਦੇਵ ਜੀ ਨੂੰ। ਸੰਕਟ ਜੋਨਿ ਗਰਭ=ਗਰਭ ਜੋਨੀ ਦੇ ਸੰਕਟ ਵਿਚ।

**ਅਰਥ:** ਜਦੋਂ ਤਕ ਮੱਥੇ ਤੇ ਭਾਗ ਪ੍ਰਗਟ ਨਹੀਂ ਹੋਏ ਸਨ ਉਦੋਂ ਤਕ ਭਟਕਦੇ ਫਿਰਦੇ ਬਹੁਤ ਦੌੜਦੇ ਰਹੇ। ਇਸ ਕਲਜੁਗ ਦੇ ਘੋਰ (ਭਿਆਨਕ) ਸਮੁੰਦਰ ਵਿਚ ਡੁਬਦੇ ਜਾ ਰਹੇ ਸਾਂ, ਹੇ ਭਾਈ!(ਜੇ

ਗੁਰੂ ਅਰਜਨ ਦੇਵ ਜੀ ਨਾ ਮਿਲਦੇ ਤਾਂ ਇਹ) ਪਛਤਾਵਾ ਕਦੇ ਨਹੀਂ ਮੁਕਣਾ ਹੈ ਸੀ। ਮਥੁਰਾ ਇਹ ਤਤ (ਅਸਲੀ) ਵਿਚਾਰ ਆਖਦਾ ਹੈ ਕਿ ਜਗਤ ਦੇ ਤਾਰਨ ਲਈ (ਪਰਮਾਤਮਾ ਨੇ ਆਪ ਗੁਰੂ ਦਾ) ਅਵਤਾਰ ਧਾਰਿਆ ਹੈ। ਸੋ, ਜਿਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਜਪਿਆ, ਮੁੜ ਕੇ ਉਹ ਗਰਭ ਜੋਨੀ ਦੇ ਸੰਕਟ ਵਿਚ ਨਹੀਂ ਆਏ।੬।

## ਸਾਰਥਕ ਵੀਚਾਰ

ਇਸ ਛੰਦ ਵਿਚ ਮਥੁਰਾ ਭੱਟ ਜੀ ਜਗ-ਬੀਤੀ ਵਿਥਿਆ ਦਸ ਰਹੇ ਹਨ ਕਿ ਜਦੋਂ ਤਕ ਉਸ ਦੇ ਮਸਤਕ ਉਤੇ ਭਾਗ ਨਹੀਂ ਸਨ ਜਾਗੇ ਓਦੋਂ ਤਕ ਉਹ ਭਰਮਦੇ ਭਟਕਦੇ ਹੀ ਰਹੇ। ਇਤਨੀ ਦੁਰਦਸ਼ਾ ਹੋ ਰਹੀ ਸੀ ਕਿ ਕਲਜੁਗ ਦੇ ਅਤਿ ਭਿਆਨਕ ਭਉਜਲ ਵਿਚ ਡੁਬ ਰਹੇ ਸੀ। ਜੇ ਗੁਰੂ ਅਰਜਨ ਦੇਵ ਜੀ ਦਾ ਮਿਲਾਪ ਨਾ ਹੁੰਦਾ ਤਦ ਇਹ ਪਛਤਾਵਾ ਮਿਟਾਇਆਂ ਵੀ ਕਦੇ ਨਹੀਂ ਸੀ ਮਿਟਣਾ ਕਿਉਂਕਿ ਪ੍ਰਭੂ ਦੇ ਨਾਮ ਦੀ ਦਸ ਪਾਉਣ ਵਾਲਾ ਨਾਮ ਜਪਾਉਣ ਵਾਲਾ, ਨਾਮ ਨਾਲ ਜੋੜਨ ਵਾਲਾ ਹੋਰ ਕੋਈ ਪਰਮ-ਵਿਅਕਤੀ ਨਹੀਂ ਸੀ, ਸਾਰੀ ਲੋਕਾਈ ਭੰਭਲ ਭੂਸੇ ਵਿਚ ਪਈ ਹੋਈ ਸੀ।

ਹੁਣ ਮਥੁਰਾ ਭੱਟ ਆਖਦਾ ਹੈ ਕਿ ਸਾਰੀ ਵੀਚਾਰ ਦਾ ਤੱਤ ਨਿਚੋੜ ਇਹ ਹੈ ਕਿ ਪਰਮੇਸ਼ਰ ਨੇ ਜਗਤ ਦੇ ਲੋਕਾਂ ਨੂੰ ਤਾਰਨ ਖ਼ਾਤਰ ਗੁਰੂ ਅਰਜਨ ਦੇਵ ਜੀ ਨੂੰ ਗੁਰੂ-ਅਵਤਾਰ ਬਣਾ ਕੇ ਭੇਜਿਆ ਹੈ। ਸੋ ਜਿਸ ਜੀਵ ਨੇ ਗੁਰੂ ਅਰਜਨ ਦੇਵ ਜੀ ਨੂੰ (ਪਰਮੇਸ਼ਰ ਰੂਪ ਜਾਣ ਕੇ) ਜਪਿਆ ਉਹ ਮੁੜ ਕੇ ਗਰਭ ਜੋਨੀ ਦੇ ਸੰਕਟ ਵਿਚ ਨਹੀਂ ਆਇਆ।

**ਕਲਿ ਸਮੁਦ੍ਰ ਭਏ ਰੂਪ ਪ੍ਰਗਟਿ ਹਰਿ ਨਾਮ ਉਧਾਰਨੁ ॥ ਬਸਹਿ ਸੰਤ ਜਿਸੁ ਰਿਦੈ, ਦੁਖ ਦਾਰਿਦ੍ਰ ਨਿਵਾਰਨੁ ॥ ਨਿਰਮਲ ਭੇਖ ਅਪਾਰ, ਤਾਸੁ ਬਿਨੁ ਅਵਰੁ ਨ ਕੋਈ ॥ ਮਨ ਬਚ ਜਿਨਿ ਜਾਣਿਅਉ, ਭਯਉ ਤਿਹ ਸਮਸਰਿ ਸੋਈ ॥ ਧਰਨਿ, ਗਗਨ, ਨਵ ਖੰਡ ਮਹਿ, ਜੋਤਿ ਸ੍ਵਰੂਪੀ ਰਹਿਓ ਭਰਿ ॥ ਭਨਿ ਮਥੁਰਾ, ਕਛੁ ਭੇਦੁ ਨਹੀ, ਗੁਰੁ ਅਰਜੁਨੁ ਪਰਤਖ੍ਯ ਹਰਿ ॥ ੭ ॥ ੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਸਹਿੰ, ਮਹਿੰ, ਨਹੀਂ।

**ਫੁਟਕਲ:** 'ਪਰਤਖ੍ਯ' ਨੂੰ "ਪਰਤਖਿਅ" ਉਚਾਰਨਾ ਹੈ।

**ਪਦ ਅਰਥ:** ਕਲਿ ਸਮੁਦ੍ਰ=ਕਲਜੁਗ ਦੇ ਸਮੁੰਦਰ। ਭਏ ਰੂਪ ਪ੍ਰਗਟਿ ਹਰਿਨਾਮ=ਹਰੀ ਦਾ ਨਾਮ ਰੂਪ ਪ੍ਰਗਟ ਹੋਏ ਹਨ। ਉਧਾਰਨੁ=ਉਧਾਰ ਕਰਨ ਲਈ। ਬਸਹਿ ਸੰਤ ਜਿਸੁ ਰਿਦੈ=ਜਿਸ ਦੇ ਹਿਰਦੇ ਵਿਚ ਸੰਤ (ਗੁਰੂ) ਵਸਦੇ ਹਨ। ਦੁਖ ਦਾਰਿਦ੍ਰ ਨਿਵਾਰਨੁ=(ਗੁਰੂ) ਦੁਖਾਂ ਦਲਿਦਰਾਂ ਨੂੰ ਦੂਰ ਕਰਨ ਵਾਲੇ ਹਨ। ਨਿਰਮਲ ਭੇਖ=ਪਵਿਤਰ ਸਰੂਪ। ਤਾਸੁ ਬਿਨੁ=ਉਸ (ਗੁਰੂ ਅਰਜਨ ਜੀ ਤੋਂ) ਬਿਨਾ। ਅਵਰੁ=ਹੋਰ।

ਮਨ ਬਚ=ਮਨ ਤੇ ਬਚਨ (ਕਰਕੇ)। ਜਿਨਿ ਜਾਣਿਅਉ=ਜਿਸ (ਮਨੁੱਖ) ਨੇ (ਹਰੀ) ਨੂੰ ਜਾਣਿਆ ਹੈ। ਤਿਹ=ਉਸ। ਸਮਸਰਿ=ਵਰਗਾ। ਧਰਨਿ=ਧਰਤੀ। ਗਗਨ=ਆਕਾਸ਼। ਨਵ ਖੰਡ ਮਹਿ=ਨੌ ਖੰਡਾਂ ਵਿਚ। ਜੋਤਿ ਸ੍ਵਰੂਪੀ=ਜੋਤਿ ਰੂਪ ਹੋ ਕੇ। ਰਹਿਓ ਭਰਿ=ਵਿਆਪਕ ਹੋ ਰਿਹਾ ਹੈ। ਪਰਤਖ੍ਹ ਹਰਿ=ਸਾਖਿਆਤ ਹਰੀ।

**ਅਰਥ:** ਕਲਜੁਗ ਦੇ ਸਮੁੰਦਰ ਤੋਂ ਤਾਰਨ ਲਈ (ਗੁਰੂ ਅਰਜਨ ਦੇਵ ਜੀ) ਹਰੀ ਦਾ ਨਾਮ ਰੂਪ ਹੋ ਕੇ ਪ੍ਰਗਟ ਹੋਏ ਹਨ। ਜਿਸ ਦੇ ਹਿਰਦੇ ਵਿਚ ਸੰਤ (ਗੁਰੂ ਜੀ) ਵਸਦੇ ਹਨ (ਉਸ ਦੇ) ਦੁਖ ਦਲਿਦਰ ਦੂਰ ਕਰਨ ਵਾਲੇ (ਬਣਦੇ ਹਨ)। (ਗੁਰੂ ਅਰਜਨ ਦੇਵ ਜੀ) ਅਪਾਰ (ਹਰੀ) ਦਾ ਪਵਿਤਰ ਸਰੂਪ ਹਨ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ। ਜਿਸ (ਮਨੁੱਖ) ਨੇ ਮਨ ਤੇ ਬਚਨ ਕਰਕੇ ਉਸ ਹਰੀ ਨੂੰ) ਜਾਣਿਆ ਹੈ ਉਹ (ਹਰੀ) ਵਰਗਾ ਹੀ ਹੋ ਗਿਆ ਹੈ। ਗੁਰੂ ਹੀ ਧਰਤੀ, ਆਸਮਾਨ ਅਤੇ ਨੌ ਖੰਡਾਂ ਵਿਚ (ਭਾਵ ਸਾਰੇ ਸੰਸਾਰ ਵਿਚ) ਹਰੀ ਦੀ ਜੋਤਿ ਰੂਪ ਹੋ ਕੇ ਵਿਆਪਕ ਹੋ ਰਿਹਾ ਹੈ। ਹੇ ਮਥੁਰਾ! ਆਖ ਕਿ ਗੁਰੂ ਅਰਜਨ (ਦੇਵ ਪਾਤਿਸ਼ਾਹ) ਸਾਖਿਆਤ ਹਰੀ ਹੈ, (ਇਸ ਵਿਚ) ਕੋਈ (ਭਾਵ ਕਿਸੇ ਪ੍ਰਕਾਰ ਦਾ) ਭਿੰਨ-ਭੇਦ ਨਹੀਂ ਹੈ।੭।੧੯।

## ਸਾਰਥਕ ਵੀਚਾਰ

ਕਲਜੁਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਸੰਸਾਰੀ ਜੀਵਾਂ ਨੂੰ ਸੰਸਾਰ ਸਾਗਰ ਤੋਂ ਪਾਰ ਕਰਨ ਲਈ ਹਰਿ ਨਾਮ ਰੂਪੀ ਜਹਾਜ ਪ੍ਰਗਟ ਹੋਏ ਹਨ। ਆਪ ਸਰਬ ਸ਼ਕਤੀਮਾਨ ਹਨ, ਜਿਸ ਦੇ ਹਿਰਦੇ ਵਿਚ ਸੰਤ-ਗੁਰੂ ਜੀ ਵਸ ਜਾਣ ਉਸ ਦੇ ਦੁਖ ਕਲੇਸ਼ ਸਭ ਦੂਰ ਕਰ ਦਿੰਦੇ ਹਨ।

ਉਸ ਗੁਰੂ ਅਰਜਨ ਸਾਹਿਬ ਤੋਂ ਬਿਨਾ ਸੰਸਾਰ ਵਿਚ ਹੋਰ ਕੋਈ ਅਪਾਰ ਤੇ ਨਿਰਮਲ ਪ੍ਰਭੂ ਦਾ ਸਰੂਪ ਨਹੀਂ ਹੈ। ਜਿਸ ਜੀਵ ਨੇ ਮਨ, ਬਚਨ ਤੇ ਕਰਮ ਕਰਕੇ ਇਸ ਗੁਹਝ ਭੇਦ ਨੂੰ ਜਾਣ ਲਿਆ ਹੈ, ਉਹ ਉਸ ਪਰਮਾਤਮਾ ਵਰਗਾ ਹੀ ਹੋ ਗਿਆ ਹੈ:—

**ਭੇਦ ਨ ਜਾਣਹੁ ਮੂਲਿ ਸਾਈ ਜੇਹਿਆ ॥** [ਪੰਨਾ ੩੯੭

ਨੌ ਖੰਡਾਂ ਧਰਤੀ, ਆਕਾਸ਼ ਵਿਚ ਸਰਬ ਵਿਆਪਕ ਪ੍ਰਭੂ ਭਰਪੂਰ ਹੋ ਰਿਹਾ ਹੈ। ਮਥੁਰਾ ਭੱਟ ਜੀ ਕਹਿੰਦੇ ਹਨ ਗੁਰੂ ਅਰਜਨ ਦੇਵ ਜੀ ਪਰਤਖ ਹਰੀ ਹਨ, ਇਹ ਗਲ ਆਖਣ ਵਿਚ ਕੋਈ ਭੇਦ ਨਹੀਂ ਹੈ ਭਾਵ ਦੋ ਰਾਵਾਂ ਨਹੀਂ ਹਨ। ਇਸ ਬੁਝਾਰਤ ਨੂੰ ਸਮਝਣ ਦੀ ਲੋੜ ਹੈ। ਕਈ ਆਲੋਚਕ ਇਸ ਵੀਚਾਰ ਤੇ ਕਿੰਤੂ ਕਰਦੇ ਹਨ ਕਿ ਗੁਰੂ ਅਰਜਨ ਦੇਵ ਜੀ ਨੂੰ ਪਰਤਖ ਹਰਿ ਆਖਣਾ ਗੁਰਮਤਿ ਸਿਧਾਂਤ ਦੇ ਉਲਟ ਹੈ। ਪਰਮਾਤਮਾ ਇਕੋ ਹੈ, ਜੇ ਗੁਰੂ ਅਰਜਨ ਦੇਵ ਜੀ ਨੂੰ ਵੀ ਪਰਤਖ ਹਰਿ ਆਖੀਏ ਤਾਂ ਕੀ ਪਰਮਾਤਮਾ ਦੋ ਨਹੀਂ ਹੋ ਜਾਣਗੇ?

ਪਰਮਾਤਮਾ ਦਾ ਇਕ ਸਰੂਪ ਅਦ੍ਰਿਸ਼ਟ ਹੈ, ਉਸ ਨੂੰ ਨਿਰਗੁਣ ਰੂਪ ਆਖਿਆ ਜਾਂਦਾ ਹੈ ਅਤੇ ਦੂਜਾ ਪ੍ਰਗਟ ਸਰੂਪ ਹੈ ਜਿਸ ਨੂੰ ਸਰਗੁਣ ਸਰੂਪ ਆਖਿਆ ਜਾਂਦਾ ਹੈ। ਪਰਮਾਤਮਾ ਇਕ ਹੈ ਤੇ ਇਕ ਹੀ ਰਹੇਗਾ:- "**ਨਿਰਗੁਨ ਆਪਿ ਸਰਗੁਨ ਭੀ ਓਹੀ॥ ਕਲਾਧਾਰਿ ਜਿਨਿ ਸਗਲੀ ਮੋਹੀ॥**" ਅਕਾਲ ਪੁਰਖ ਜੀ ਦਾ ਕਲਾ ਧਾਰ ਕੇ ਹੀ ਸਤਿਗੁਰੂ ਦੇ ਸਰੂਪ ਵਿਚ ਪ੍ਰਗਟ ਹੋਣਾ ਇਕ ਕੌਤਕ ਹੈ। ਗੁਰਬਾਣੀ

ਦਾ ਸਿਧਾਂਤ ''ਪਾਰਬ੍ਰਹਮ ਗੁਰੁ ਨਾਹੀ ਭੇਦੁ'' ਸਦਾ ਲਈ ਕਾਇਮ ਹੈ। ਇਥੇ 'ਪ੍ਰਗਟਿ ਹਰਿ' ਤੋਂ ਭਾਵ ਨਿਰਗੁਣ ਸਰੂਪ ਹਰੀ ਜੋ ਸਰਬ ਵਿਆਪੀ ਹੈ। 'ਪ੍ਰਤਖ੍ ਹਰਿ' ਤੋਂ ਭਾਵ ''ਗੁਰੂ ਜੋਤਿ, ਸ੍ਰੀ ਗੁਰੂ ਅਰਜਨ ਦੇਵ ਜੀ'' ਹੈ। ਇਹ ਕੌਤਕ ਉਸ ਤਰ੍ਹਾਂ ਦਾ ਹੈ ਜਿਵੇਂ ਤਾਰ ਵਿਚ ਬਿਜਲੀ ਗੁਪਤ ਰੂਪ ਵਿਚ ਸਮਾਈ ਹੋਈ ਹੈ ਅਤੇ ਬਲਬਾਂ ਰਾਹੀਂ ਪਰਤਖ ਰੂਪ ਵਿਚ ਚਾਨਣ ਦੇ ਰਹੀ ਹੈ।

**ਅਜੈ ਗੰਗ ਜਲੁ ਅਟਲੁ, ਸਿਖ ਸੰਗਤਿ ਸਭ ਨਾਵੈ ॥ ਨਿਤ ਪੁਰਾਣ ਬਾਚੀਅਹਿ, ਬੇਦ ਬ੍ਰਹਮਾ ਮੁਖਿ ਗਾਵੈ ॥ ਅਜੈ ਚਵਰੁ ਸਿਰਿ ਢੁਲੈ, ਨਾਮੁ ਅੰਮ੍ਰਿਤੁ ਮੁਖਿ ਲੀਅਉ ॥ ਗੁਰ ਅਰਜੁਨ ਸਿਰਿ-ਛਤ੍ਰੁ, ਆਪਿ ਪਰਮੇਸਰਿ ਦੀਅਉ ॥ ਮਿਲਿ ਨਾਨਕ ਅੰਗਦ ਅਮਰ ਗੁਰੁ, ਗੁਰੁ ਰਾਮਦਾਸੁ ਹਰਿ ਪਹਿ ਗਯਉ ॥ ਹਰਿਬੰਸ ਜਗਤਿ ਜਸੁ ਸੰਚਰ੍ਯਉ, ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥**

## ਉਚਾਰਨ ਸੇਧ

**ਫੁਟਕਲ:** (੧) ਗਯਉ, ਸੰਚਰ੍ਯਉ ਤੇ ਮੁਯਉ ਦਾ ਉਚਾਰਨ ਗਇਅਉ, ਸੰਚਰਿਅਉ, ਮੁਇਅਉ ਕਰਨਾ ਹੈ। (੨) ਛਤ੍ਰੁ ਨੂੰ ਛੱਤਰ ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ:** ਅਜੈ=ਜੋ ਜਿਤਿਅ ਨ ਜਾ ਸਕੇ, ਭਾਵ ਅਮੁੱਕ। ਗੰਗ ਜਲੁ=(ਨਾਮ ਰੂਪੀ) ਗੰਗਾ ਦਾ ਜਲ (ਗੰਗਾ ਜਲੁ ਗੁਰ ਗੋਬਿੰਦ ਨਾਮ)। ਅਟਲੁ=ਨਿਹਚਲ। ਨਾਵੈ=ਇਸ਼ਨਾਨ ਕਰਦੀ ਹੈ। ਨਿਤ=ਹਰ ਰੋਜ਼। ਪੁਰਾਣ ਬਾਚੀਅਹਿ=ਪੁਰਾਣਾ ਵਿਚ ਇਹ ਦੇ ਪ੍ਰਸੰਗ ਵਾਚੇ ਜਾਂਦੇ ਹਨ। ਬੇਦ=(ਰਬੀ) ਗਿਆਨ। ਗੀਤ=ਹਰੀ ਦਾ ਕੀਰਤਨ। ਬ੍ਰਹਮਾ ਮੁਖਿ ਗਾਵੈ=ਬ੍ਰਹਮ (ਆਪਣੇ) ਮੂੰਹ ਤੋਂ ਉਚਾਰਨ ਕਰਦਾ ਰਹਿੰਦਾ ਹੈ। ਅਜੈ ਚਵਰੁ=ਅਬਿਨਾਸ਼ੀ ਚੌਰ। ਸਿਰਿ ਢਲੈ=ਸੀਸ ਉਤੇ ਝੂਲ ਰਿਹਾ ਹੈ। ਮੁਖਿ ਲੀਅਉ=ਮੁਖਾਰਬਿੰਦ ਤੋਂ ਉਚਾਰਿਆ ਹੈ। ਸਿਰਿ ਛਤ੍ਰੁ=ਸੀਸ ਉਤੇ ਛਤਰ। ਪਰਮੇਸਰਿ=ਪਰਮੇਸ਼ਰ ਨੇ। ਮਿਲਿ=ਮਿਲ ਕੇ। ਹਰਿ ਪਹਿ=ਹਰੀ ਦੇ ਪਾਸ। ਜਗਤਿ=ਜਗਤ ਵਿਚ। ਸੰਚਰ੍ਯਉ=ਫੈਲ ਰਿਹਾ ਹੈ। ਸੁ=ਸੋ। ਕਵਣੁ ਕਹੈ=ਕੌਣ ਆਖਦਾ ਹੈ?। ਸ੍ਰੀ ਗੁਰੁ ਮੁਯਉ=ਸ੍ਰੀ ਗੁਰੂ ਜੀ ਚਲ ਵਸੇ ਹਨ।੧।

**ਅਰਥ:** (ਗੁਰੂ ਅਰਜਨ ਦੇਵ ਜੀ ਦੇ ਦਰ-ਘਰ ਵਿਚ ਨਾਮ ਰੂਪੀ) ਗੰਗਾ ਜਲ ਅਮੁਕ ਤੇ ਅਟੱਲ ਹੈ (ਜਿਸ ਵਿਚ) ਸਾਰੀ ਸਿਖ ਸੰਗਤ ਇਸ਼ਨਾਨ ਕਰਦੀ ਹੈ। (ਹਰਿਬੰਸ ਭੱਟ ਨੂੰ ਇਉਂ ਪ੍ਰਤੀਤ ਹੋਇਆ ਜਿਵੇਂ) ਉਥੇ ਸਦਾ ਹੀ ਪੁਰਾਣ ਪੜ੍ਹੇ ਜਾਂਦੇ ਹਨ ਤੇ ਬ੍ਰਹਮਾ (ਆਪਣੇ) ਮੂੰਹ ਤੋਂ ਵੇਦਾਂ ਰਾਹੀਂ (ਜਸ) ਗਾਇਨ ਕਰਦਾ ਹੋਵੇ (ਅਸਲ ਵਿਚ ਇਹ ਉਸਤਤਿ ਅਲੰਕਾਰਕ ਰੂਪ ਦੀ ਪ੍ਰਤੀਕ ਹੈ)। (ਗੁਰੂ ਅਰਜਨ ਦੇਵ ਜੀ ਦੇ) ਸੀਸ ਉਤੇ ਰਬੀ-ਚੋਰ ਝੂਲ ਰਿਹਾ ਹੈ (ਅਤੇ ਆਪ ਜੀ ਨੇ) ਅੰਮ੍ਰਿਤ ਨਾਮ (ਆਪਣੇ) ਮੁਖਾਰਬਿੰਦ ਵਿੱਚ ਲਿਆ ਹੋਇਆ ਹੈ। ਗੁਰੂ ਅਰਜਨ ਦੇਵ ਜੀ ਦੇ ਸਿਰ ਤੇ (ਜਸ ਰੂਪ) ਛਤ੍ਰ ਪਰਮੇਸ਼ਰ ਨੇ ਆਪ ਦਿਤਾ ਹੈ। (ਜਿਵੇਂ) ਗੁਰੂ ਨਾਨਕ ਜੀ ਨੂੰ ਮਿਲ ਕੇ, ਗੁਰੂ ਅੰਗਦ ਦੇਵ ਜੀ ਗੁਰੂ ਅਮਰਦਾਸ ਜੀ

ਅਤੇ ਗੁਰੂ ਰਾਮਦਾਸ ਜੀ ਹਰੀ ਦੇ ਪਾਸ ਗਏ, (ਤਿਵੇਂ) ਹਰਿਬੰਸ (ਭੱਟ ਆਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਦਾ) ਜਸ ਸਾਰੇ ਸੰਸਾਰ ਵਿਚ ਫੈਲ ਰਿਹਾ ਹੈ, ਉਹ ਕਿਹੜਾ (ਮਨੁੱਖ ਹੈ ਜੋ ਇਹ) ਆਖਦਾ ਹੈ ਕਿ (ਗੁਰੂ ਰਾਮਦਾਸ ਜੀ) (ਆਮ ਮਨੁੱਖਾਂ ਵਾਂਗ ਜਗਤ ਤੋਂ) ਚਲ ਵਸੇ ਹਨ?।੧।

## ਸਾਰਥਕ ਵੀਚਾਰ

ਹਰਿਬੰਸ ਭੱਟ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤਿ ਕਰਦਿਆਂ 'ਅਜੈ ਗੰਗ ਜਲ ਅਟਲ, ਸਿਖ ਸੰਗਤਿ ਸਭ ਨਾਵੈ' ਦਾ ਜੋ ਜ਼ਿਕਰ ਕੀਤਾ ਹੈ, ਇਹ ਆਪ ਜੀ ਦੇ ਸਚਖੰਡ ਦਰਬਾਰ ਦੀ ਸੋਭਾ ਹੈ। ਜਿਸ ਗੁਰੂ ਦਾ ਜਸ, ਧਰਤੀ, ਆਕਾਸ਼ ਤੇ ਨੌ ਖੰਡਾਂ ਵਿਚ ਵਿਆਪਕ ਹੋ ਰਿਹਾ ਹੈ ਉਸ ਦਾ ਆਧਾਰ ਨਾਮ ਰੂਪੀ ਗੰਗਾ ਦਾ ਜਲ ਅਥਵਾ ਅਟੱਲ ਗੁਰ ਸਬਦ ਦਾ ਪਰਵਾਹ ਹੈ ਜੋ 'ਅਜੈ' ਤੇ 'ਅਖੈ' ਹੈ। ਜਿਸ ਵਿਚ ਸਭ ਸਿਖ ਸੰਗਤਾਂ ਇਸ਼ਨਾਨ ਕਰਦੀਆਂ ਹਨ। ਗੁਰਬਾਣੀ ਵਿਚ ਗੰਗਾ ਦੇ ਪਾਣੀ ਨੂੰ ਕੋਈ ਮਹੱਤਤਾ ਪਰਦਾਨ ਨਹੀਂ ਕੀਤੀ ਗਈ। ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਵਿਚ ਗੰਗਾ ਦਰਯਾ ਦਾ ਕੋਈ ਪਰਵਾਹ ਨਹੀਂ ਸੀ ਚਲਦਾ, ਇਸ ਪਦ ਦੀ ਵਰਤੋਂ ਅਲੰਕਾਰਕ ਰੂਪ ਵਿਚ ਕੀਤੀ ਗਈ ਹੈ। ਇਸ ਬਾਰੇ ਗੁਰਬਾਣੀ ਦਾ ਸਿਧਾਂਤ ਚੇਤੇ ਰਖਣਾ ਹੈ:--

**ਗੰਗਾ ਜਲੁ ਗੁਰ ਗੋਬਿੰਦ ਨਾਮ ॥ ਜੋ ਸਿਮਰੈ ਤਿਸ ਕੀ ਗਤਿ ਹੋਵੈ,**
**ਪੀਵਤ ਬਹੁੜਿ ਨ ਜੋਨਿ ਭਰਮਾਮ ॥** [ਪੰਨਾ ੧੧੩੭

**ਦੇਵ ਪੁਰੀ ਮਹਿ ਗਯਉ, ਆਪਿ ਪਰਮੇਸ੍ਵਰ ਭਾਯਉ ॥ ਹਰਿ ਸਿੰਘਾਸਣੁ ਦੀਅਉ, ਸਿਰੀ ਗੁਰੁ ਤਹ ਬੈਠਾਯਉ ॥ ਰਹਸੁ ਕੀਅਉ ਸੁਰ ਦੇਵ, ਤੋਹਿ ਜਸੁ ਜਯ ਜਯ ਜੰਪਹਿ ॥ ਅਸੁਰ ਗਏ ਤੇ ਭਾਗਿ, ਪਾਪ ਤਿਨ੍ ਭੀਤਰਿ ਕੰਪਹਿ ॥ ਕਾਟੇ ਸੁ ਪਾਪ ਤਿਨ੍ ਨਰਹੁ ਕੇ, ਗੁਰੁ ਰਾਮਦਾਸੁ ਜਿਨ੍ ਪਾਇਯਉ ॥ ਛਤ੍ਰੁ ਸਿੰਘਾਸਨੁ ਪਿਰਥਮੀ, ਗੁਰ ਅਰਜੁਨ ਕਉ ਦੇ ਆਇਅਉ ॥੨॥੨੧॥੯॥੧੧॥੧੦॥੧੦॥੨੨॥੬੦॥੧੪੩॥**

## ਉਚਾਰਨ ਸੇਧ

**ਬਿੰਦੀ ਸਹਿਤ :** ਮੰਹਿ, ਤਹਂ, ਜਪਹਿਂ, ਕੰਪਹਿਂ, ਨਰਹੁਂ, ਕੇਂ।

**ਫੁਟਕਲ:** ਗਯਉ,ਭਾਯਉ ਅਤੇ ਬੈਠਾਯਉ ਦਾ ਉਚਾਰਨ ਗਇਅਉ,ਭਾਇਅਉ ਅਤੇ ਬੈਠਾਇਅਉ ਕਰਨਾ ਹੈ।

**ਪਦ ਅਰਥ:** ਦੇਵਪੁਰੀ ਮਹਿ=ਪ੍ਰਕਾਸ਼ ਰੂਪ ਹਰੀ ਦੀ ਪੁਰੀ (ਸਚ ਖੰਡ) ਵਿਚ। ਭਾਯਉ=ਚੰਗਾ ਲਗਾ। ਹਰਿ=ਹਰੀ ਨੇ। ਸਿੰਘਾਸਣੁ=ਤਖਤ। ਤਹ=ਉਥੇ। ਰਹਸੁ=ਖੁਸ਼ੀ। ਸੁਰਦੇਵ=ਦੇਵਤਿਆਂ ਨੇ। ਤੋਹਿ ਜਸੁ=ਤੇਰਾ ਜਸ। ਜਯ ਜਯ ਜੰਪਹਿ=ਜੈ ਜੈਕਾਰ ਕਰ ਰਹੇ ਹਨ। ਅਸੁਰ=ਦੈਂਤ। ਤੇ=ਉਹ। ਗਏ ਭਾਗਿ=ਭਜ ਗਏ। ਤਿਨ ਭੀਤਰਿ=ਉਨ੍ਹਾਂ ਦੇ ਅੰਦਰ। ਕੰਪਹਿ=ਕੰਬ ਰਹੇ ਹਨ। ਕਾਟੇ=ਕੱਟ ਦਿਤੇ। ਤਿਨ ਨਰਹੁ ਕੇ=ਉਨ੍ਹਾਂ ਮਨੁੱਖਾਂ ਦੇ। ਜਿਨ=ਜਿਨ੍ਹਾਂ ਨੇ। ਛਤ੍ਰੁ ਸਿੰਘਾਸਨੁ ਪ੍ਰਿਥਮੀ=ਧਰਤੀ ਛਤ੍ਰ ਦੇ ਸਿੰਘਾਸਣ ਤੋਂ ਭਾਵ ਗੁਰ-ਗਦੀ ।

**ਅਰਥ:** ਗੁਰੂ ਰਾਮਦਾਸ ਜੀ ਜਦੋਂ) ਸਚ ਖੰਡ ਵਿਚ ਗਏ (ਤਾਂ) ਆਪ ਜੀ ਪਰਮੇਸ਼ਰ ਨੂੰ ਚੰਗੇ ਲਗੇ। ਹਰੀ ਨੇ (ਆਪ ਜੀ ਨੂੰ) ਸਿੰਘਾਸਨ ਦਿਤਾ (ਅਤੇ) ਉਥੇ ਸ੍ਰੀ ਗੁਰੂ ਜੀ ਨੂੰ (ਆਦਰ ਨਾਲ) ਬਿਠਾਇਆ। ਦੇਵਤਿਆਂ ਨੇ ਖੁਸ਼ੀ ਮਨਾਈ (ਮੰਗਲਾ ਚਾਰ ਕੀਤਾ- ਹੇ ਗੁਰੂ ਰਾਮਦਾਸ ਜੀ! ਉਹ) ਤੇਰਾ ਜਸ ਤੇ ਜੈ ਜੈਕਾਰ ਕਰ ਰਹੇ ਹਨ। (ਉਥੋਂ) ਓਹ (ਸਾਰੇ) ਦੈਂਤ ਭਜ ਗਏ ਹਨ (ਅਤੇ) ਉਨ੍ਹਾਂ ਦੇ ਅੰਦਰ ਉਨ੍ਹਾਂ ਦੇ ਪਾਪ ਕੰਬ ਰਹੇ ਹਨ।

ਜਿਨ੍ਹਾਂ ਨੇ ਗੁਰੂ ਰਾਮਦਾਸ ਜੀ ਨੂੰ ਪਾਇਆ ਹੈ ਉਨ੍ਹਾਂ ਮਨੁੱਖਾਂ ਦੇ ਪਾਪ ਕੱਟੇ ਗਏ ਹਨ (ਇਸ ਤਰ੍ਹਾਂ) ਗੁਰੂ ਰਾਮ ਦਾਸ ਜੀ, ਧਰਤੀ ਦਾ ਛਤ੍ਰ ਤੇ ਸਿੰਘਾਸਣ (ਭਾਵ ਗੁਰਤਾ ਗਦੀ) ਗੁਰੂ ਅਰਜਨ ਦੇਵ ਜੀ ਨੂੰ ਦੇ ਆਏ ਹਨ।੨।੨੧।੯।੧੧।੧੦।੧੦।੨੨।੬੦।੧੪੩।

## ਸਾਰਥਕ ਵੀਚਾਰ

ਪਰਮੇਸ਼ਰ ਦਾ ਇਹ ਭਾਣਾ ਸੀ, ਉਸ ਦੀ ਰਜ਼ਾ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਗੁਰ-ਪਰਮੇਸ਼ਰ ਜੀ ਦੀ ਪੁਰੀ (ਸਚਖੰਡ) ਵਿਚ ਗਏ। ਉਥੇ ਆਪ ਜੀ ਨੂੰ ਕੇਵਲ 'ਜੀ ਆਇਆਂ' ਹੀ ਨਹੀਂ ਆਖਿਆ ਗਿਆ, ਸਗੋਂ ਹਰੀ ਨੇ ਗੁਰ-ਜੋਤੀ ਵਾਲੇ ਸਿੰਘਾਸਨ ਉਤੇ ਬਿਠਾ ਕੇ ਆਪ ਜੀ ਦਾ ਅਦੁਤੀ ਸੁਆਗਤ ਕੀਤਾ, ਉਥੇ ਵਾਹਿਗੁਰੂ ਜੀ ਦੇ ਪਾਵਨ ਦਰਬਾਰ ਵਿਚ ਸਜੀਆਂ ਸ੍ਰੇਸ਼ਟ ਅਮਰੀ ਰੂਹਾਂ ਨੇ ਬੜੀ ਖੁਸ਼ੀ ਮਨਾਈ ''ਜੈ ਹੋਵੇ ਗੁਰੂ ਰਾਮਦਾਸ ਜੀ ਦੀ, ਜੈ ਹੋਵੇ ਗੁਰੂ ਰਾਮਦਾਸ ਜੀ ਦੀ'' ਇਹ ਧੁਨੀਆਂ ਲਾਈਆਂ। ਇਹ ਦਿਬ ਧੁਨੀਆਂ ਦੀ ਆਵਾਜ਼ ਸੁਣ ਕੇ ਦੈਂਤ ਉਥੋਂ ਭੱਜ (ਨਸ) ਗਏ ਕਿਉਂਕਿ ਉਨ੍ਹਾਂ ਦੇ ਅੰਦਰ ਜੋ ਪਾਪ ਸਨ, ਉਹ ਕੰਬਣ ਲਗ ਪਏ। ਸਤਿਗੁਰੂ ਜੀ ਦੀ ਨੂਰੀ ਜੋਤਿ ਦੀ ਕੌਣ ਝਾਲ ਝਲ ਸਕਦਾ ਹੈ?। ਹਾਂ, ਜਿਨ੍ਹਾਂ ਨਰਾਂ ਨੇ ਗੁਰੂ ਰਾਮਦਾਸ ਜੀ ਨੂੰ ਆਪਣਾ ਗੁਰੂ ਧਾਰਨ ਕੀਤਾ ਉਨ੍ਹਾਂ ਦੇ ਪਾਪ ਤਤਕਾਲ ਕੱਟੇ ਗਏ। ਜਿਨ੍ਹਾਂ ਨੇ ਦਰਸ਼ਨ ਕੀਤਾ, ਉਨ੍ਹਾਂ ਨਾਲ ਲਗ ਕੇ ਦੈਂਤ ਭੀ ਦੇਵਤੇ ਹੋ ਗਏ। ਇਸ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਗੁਰਪੁਰੀ ਜਾਣ ਸਮੇਂ ਬੇਅੰਤ ਜੀਆਂ ਦਾ ਉਧਾਰ ਕੀਤਾ। ਸਚਖੰਡਵਾਸੀ ਆਤਮਾਵਾਂ ਨੇ ਕਿਹਾ ਗੁਰਦੇਵ ਜੀਓ! ਪ੍ਰਿਥਵੀ ਦੇ ਮੰਡਲ ਤੇ ਗੁਰਿਆਈ ਦਾ ਛਤ੍ਰ ਸਿੰਘਾਸਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇ ਕੇ ਇਥੇ ਆਏ ਹੋ, ਆਪ ਧੰਨ ਹੋ, ਧੰਨ ਹੋ:–

**ਹਰਿ ਧਾਰਿ ਕਿਰਪਾ ਸਤਿਗੁਰ ਮਿਲਾਇਆ ॥**
**ਧਨੁ ਧਨੁ ਕਹੇ ਸਾਬਾਸਿ ਜੀਉ ॥**

ਇਸ ਸੰਦਰਭ ਵਿਚ ਕਲਗੀਧਰ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਇਤਿਹਾਸ ਦੇ ਪੰਨਿਆਂ ਤੇ ਸੁਭਾਇਮਾਨ ਹਨ:-

**ਰਾਮਦਾਸ ਹਰਿ ਸਿਉ ਮਿਲ ਗਏ, ਗੁਰਤਾ ਦੇਤ ਅਰਜਨਹਿ ਭਏ॥**

**[ਬਚਿਤ੍ਰ ਨਾਟਕ ਗੁਰੂ ਗੋਬਿੰਦ ਸਿੰਘ ਜੀ**

# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਸਲੋਕ ਵਾਰਾਂ ਤੇ ਵਧੀਕ ॥ ਮਹਲਾ ੧ ॥

**ਉਤੰਗੀ ਪੈਓਹਰੀ, ਗਹਿ ਰੀ ਗੰਭੀਰੀ ॥ ਸਸੁੜਿ ਸੁਹੀਆ ਕਿਵ ਕਰੀ, ਨਿਵਣੁ ਨ ਜਾਇ ਥਣੀ ॥ ਗਚੁ ਜਿ ਲਗਾ ਗਿੜਵੜੀ, ਸਖੀਏ ਧਉਲਹਰੀ ॥ ਸੇ ਭੀ ਢਹਦੇ ਡਿਠੁ ਮੈ, ਮੁੰਧ ਨ ਗਰਬੁ ਥਣੀ ॥ ੧ ॥**

### ਉਚਾਰਨ ਸੇਧ

**ਬਿੰਦੀ ਸਹਿਤ** : ਕਰੀਂ, ਢਹੰਦੇ, ਮੈਂ ।

**ਫੁਟਕਲ:** 'ਗਹਿਰੀ' ਜੁੜਤ ਪਾਠ ਨਾਲੋਂ 'ਗਹਿ ਰੀ' ਪਦ ਛੇਦ ਪਾਠ ਕਰਨਾ ਲਾਭਦਾਇਕ ਹੈ।

**ਨੋਟ** : ਇਹ ਸਲੋਕ ਵਾਰਾਂ ਦਾ ਸੰਗ੍ਰਹਿ ਕਰਨ ਵੇਲੇ ਜੋ ਪਉੜੀਆਂ ਤੋਂ ਵਧੀਕ ਬਚ ਰਹੇ, ਜਿਨ੍ਹਾਂ ਦੀ ਗਿਣਤੀ ੧੫੨ ਸੀ, ਓਹ ਇਥੇ ਅੰਕਿਤ ਕੀਤੇ ਗਏ।

**ਪਦ ਅਰਥ:** ਉਤੰਗੀ=ਉਚੇ ਅੰਗਾਂ ਵਾਲੀਏ ਭਾਵ ਲੰਮੇ ਕਦ ਵਾਲੀਏ ਤੇ ਆਕੜ ਕੇ ਤੁਰਨ ਵਾਲੀਏ !। ਪੈਓਹਰੀ=ਪਯੋਧਰੀ ਵਿ- ਪਯੋਧਰਾਂ (ਥਣਾਂ) ਵਾਲੀਏ !। ਗਹਿ ਰੀ=ਪਕੜ ਭਾਵ ਧਾਰਨ ਕਰ। ਗੰਭੀਰੀ=ਗੰਭੀਰਤਾ ਵਾਲਾ ਸੁਭਾਉ। ਸਸੁੜਿ=ਸਸੁੜੀ (ਸੱਸ) ਨੂੰ। ਸੁਹੀਆ=ਸੂਹੀ, ਨਮਸਕਾਰ। ਕਿਵ ਕਰੀ=ਮੈਂ ਕਿਵੇਂ ਕਰਾਂ?। ਨਿਵਣੁ ਨ ਜਾਇ=ਮੈਥੋਂ ਨਿੱਵਿਆ ਨਹੀਂ ਜਾਂਦਾ। ਥਣੀ=(ਭਾਰੇ) ਥਣਾਂ ਕਰਕੇ। ਗਚੁ=ਚੂਨੇ ਦਾ ਪਲਸਤਰ। ਗਿੜਵੜੀ=ਪਹਾੜ ਜੇਡੇ ਉਚੇ। ਸਖੀਏ=ਹੇ ਸਖੀ!। ਧਉਲਹਰੀ=ਵੱਡੇ ਵੱਡੇ ਧਉਲਰ। ਸੇ=ਓਹ (ਧੌਲਰ, ਉਚੇ ਮਹੱਲ)। ਢਹਦੇ=(ਢਹਿੰਦੇ) ਡਿਗਦੇ, ਗਿਰਦੇ। ਡਿਠੁ ਮੈ=ਮੈਂ ਡਿਠੇ (ਵੇਖੇ)ਹਨ। ਮੁੰਧ=ਹੇ ਇਸਤ੍ਰੀ!। ਨ ਗਰਬੁ=ਅਹੰਕਾਰ ਨਾ ਕਰ। ਥਣੀ=ਥਣਾਂ ਦਾ (ਭਾਵ ਜੁਆਨੀ ਦਾ)।੧।

**ਅਰਥ:** ਹੇ ਉਚੇ ਅੰਗਾਂ (ਥਣਾਂ) ਵਾਲੀ (ਨੌਜੁਆਨ ਸਖੀਏ! ਤੂੰ) ਗੰਭੀਰਤਾ ਵਾਲਾ (ਸੁਭਾਉ) ਧਾਰਨ ਕਰ (ਭਾਵ ਜੋਬਨ ਦੇ ਮਾਣ ਵਿਚ ਨਾ ਆਕੜ)। (ਸਖੀ ਅਗੋਂ ਉਤਰ ਦਿੰਦੀ ਹੈ ਕਿ ਹੇ ਸਹੇਲੀਏ! ਭਾਰੇ) ਥਣਾਂ (ਕਾਰਨ) ਮੈਥੋਂ ਨਿੰਵਿਆ ਨਹੀਂ ਜਾਂਦਾ, (ਤੂੰ ਦਸ, ਮੈਂ ਆਪਣੀ) ਸੱਸ ਨੂੰ ਸੂਹੀ (ਨਮਸਕਾਰ) ਕਿਵੇਂ ਕਰਾਂ?। (ਫਿਰ ਪਹਿਲੀ ਸਖੀ ਆਖਦੀ ਹੈ) ਹੇ ਸਖੀਏ! ਪਹਾੜਾਂ ਜੇਡੇ ਉਚੇ (ਪੱਕੇ ਮਹੱਲ ਜਿਨ੍ਹਾਂ ਨੂੰ) ਚੂਨੇ ਦਾ ਪਲੱਸਤਰ ਲਗਾ ਹੁੰਦਾ ਸੀ ਮੈਂ ਉਹ (ਮਹੱਲ) ਭੀ ਢਹਿੰਦੇ ਵੇਖੇ ਹਨ, (ਇਸ ਲਈ) ਹੇ ਇਸਤ੍ਰੀ! ਤੂੰ ਥਣਾਂ (ਭਾਵ ਜੁਆਨੀ) ਦਾ ਮਾਣ (ਹੰਕਾਰ) ਨਾ ਕਰ।੧।

### ਅਰਥ ਭੇਦ ਅਤੇ ਨਿਰਣੈ

**ਉਤੰਗੀ ਪੈਓਹਰੀ ਗਹਿ ਰੀ ਗੰਭੀਰੀ ॥**

ਟੀਕਾਕਾਰਾਂ ਨੇ ਇਸ ਪੰਗਤੀ ਨੂੰ ਤਿੰਨ ਰੂਪਾਂ ਵਿਚ ਪਦ ਛੇਦ ਕੀਤਾ ਹੈ:--

੧. ਉਤੰਗੀ ਪੈ ਓਹਰੀ ਗਹਿਰੀ ਗੰਭੀਰੀ। [ਫ.ਸ., ਗੁਰਬਾਣੀ ਵਿਲਖਣਤਾ

੨. ਉਤੰਗੀ ਪੈਓਹਰੀ ਗਹਿ ਰੀ ਗੰਭੀਰੀ। [ਸ਼ਬਦਾਰਥ

੩. ਉਤੰਗੀ ਪੈਓਹਰੀ ਗਹਿਰੀ ਗੰਭੀਰੀ ॥ [ਦਰਪਣ

ਇਸ ਪੰਗਤੀ ਦੇ ਵੱਖ ਵੱਖ ਅਰਥ ਇਉਂ ਕੀਤੇ ਗਏ ਹਨ:--

੧. ਹੇ (ਉਤੰਗੀ) ਉਤਮ ਅੰਗੋਂ ਵਾਲੀ ਸਤਿਗੁਰ ਕੇ (ਪੈ) ਚਰਨੋ ਪਰ (ਓਹਰੀ) ਓਹੜ ਭਾਵ ਝੁਕ ਕੇ ਨਿਮਸਕਾਰ ਕਰ ਕਿਉਂਕਿ ਸਤਿਗੁਰੋਂ ਕੋ ਮੱਥਾ ਟੇਕਣੇ ਕਰਕੇ ਤੂੰ (ਗਹਿਰੀ) ਗੰਭੀਰੀ-ਗੰਭੀਰਤਾ ਸਿੱਖ। [ਫ.ਸ.

੨. ਉਚੇ ਅੰਗਾਂ ਵਾਲੀਏ ! ਸਿਰ ਉਚਾ ਕਰਕੇ ਚਲਣ ਵਾਲੀਏ! (ਸੱਸ ਨੂੰਹ ਨੂੰ ਉਪਦੇਸ਼ ਕਰਦੀ ਹੈ)। [ਸ਼ਬਦਾਰਥ

੩. ਉਚੇ ਲੰਮੇ ਕੱਦ ਵਾਲੀ, ਭਰ-ਜੁਆਨੀ ਤੇ ਅਪੱੜੀ ਹੋਈ, ਮਾਣ ਵਿਚ ਮਤੀ ਹੋਈ ਮਸਤ ਚਾਲ ਵਾਲੀ (ਆਪਣੀ ਸਹੇਲੀ ਨੂੰ ਆਖਦੀ ਹੈ-- ਹੇ ਸਹੇਲੀਏ!)। [ਦਰਪਣ

੪. ਉਤੇ ਨੂੰ ਅੰਗਾਂ ਦਾ ਰੂਪ ਰਖਣ ਵਾਲੀਏ (ਉਤਾਂਹ ਨੂੰ) ਸਰੀਰਕ ਅੰਗ ਅਕੜਾ ਕੇ ਤੁਰਨ ਵਾਲੀਏ, ਆਪਣੇ ਵਿਚ ਬਹੁਤ ਸਿਆਣੀ ਬਣੀ ਫਿਰਨ ਵਾਲੀਏ ਹੰਕਾਰਨੇ, ਗੁਰੂ ਦੇ ਪੈਰਾਂ ਤੇ ਝੁਕ (ਨੀਵੀਂ ਹੋ ਕੇ ਪੈਰੀ ਪਉ)। ਪੈ-ਪੈਰਾਂ ਤੇ। ਹੋਇ ਪੈ ਖਾਕੁ ਫਕੀਰ ਮੁਸਾਫਰ। ਓਹਰੀ-(ਕਿਰਿਆ) ਓਹੜ, ਝੁਕ ਪਉ। [ਗੁਰਬਾਣੀ ਵਿਲਖਣਤਾ-ਭਾ.ਸ. ਰਣਧੀਰ ਸਿੰਘ ਜੀ

**ਨਿਰਣੈ:** ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨੇ 'ਪੈਓਹਰੀ' ਜੁੜਤ ਪਦ ਦਿਤਾ ਹੈ ਅਤੇ ਇਸ ਤਰ੍ਹਾਂ ਅਰਥ ਕੀਤੇ ਹਨ:--

ਪਯੋਧਰੀ-ਵਿ. ਪਯੋਧਰਾ ਵਾਲੀ, ਦੇਖੋ ਪੈਓਹਰ। ਉਤੰਗੀ ਪੈਓਹਰੀ, ਗਹਿ ਰੀ ਗੰਭੀਰੀ' (ਸ:ਮ:੧)।

ਰੀ (ਹੇ) ਉਤੰਗ (ਉਚੇ) ਪਯੋਧਰਾਂ ਵਾਲੀ (ਨਵ ਯੋਵਨਾ) ਗੰਭੀਰਤਾ (ਨਿਮਰਤਾ) ਗਹਿ (ਗ੍ਰਹਣ ਕਰ)। ਭਾਵ ਜੋਬਨ ਦੇ ਮਦ ਵਿਚ ਨਾ ਆਕੜ।

ਭਾਵੇਂ ਪ੍ਰਿਆਇ ਸ੍ਰੀ ਗੁਰੂ ਗ੍ਰੰਥ ਸਾਹਿਬ (ਰਚਿਤ ਸੰਤ ਸੁਤੇ ਪ੍ਰਕਾਸ਼) ਵਿਚ ਇਸ ਸਲੋਕ ਦੀ ਪੀਠਕਾ ਇਉਂ ਅੰਕਿਤ ਕੀਤੀ ਹੈ ਕਿ ''ਸਿੰਗਲਾਦੀਪ ਮੈ ਸਿਵਰਾਜਾ ਕੇ ਬਾਗ ਮੈ ਗਏ ਗੁਰੂ ਨਾਨਕ ਜੀ ਤਾਂ ਰਾਜਾ ਦੀ ਇਸਤ੍ਰੀ ਤੇ ਸਨੁਖਾ ਆਈ ਸੀ ਤਾਂ ਸਨੁਖਾ ਨੇ ਮਥਾ ਟੇਕਿਆ ਤੇ ਸਸ ਨੇ ਕਹਿਆ ਹੇ ਉਤੰਗੀ=ਉਤਕ੍ਰਿਸ਼ਟ ਅੰਗਾਂ ਵਾਲੀ ਪਇ-ਪੈਰਾਂ ਤੇ ਓਹਰੀ=ਓੜੀ ਹੋਉ, ਮਥਾ ਟੇਕ ਤਾਂ ਗਹਿਰੀ ਗੰਭੀਰੀ ਗੁਣਾ ਵਾਲੀ ਹੋਵੇਂਗੀ'' ਪਰ ਏਦਾਂ ਦੀਆਂ ਬਹੁਤ ਸਾਖੀਆਂ ਕਲਪਨਾਤਮਿਕ ਹਨ।

ਇਥੇ 'ਪੈਓਹਰੀ' ਨੂੰ 'ਪੈ ਓਹਰੀ' ਪਦ ਛੇਦ ਕਰਨਾ ਠੀਕ ਨਹੀਂ ਜਿਵੇਂ ਕਿ ਨੰਬਰ ੧,੪ ਅਤੇ ਸੰਤ ਸੁਤੇ ਪ੍ਰਕਾਸ਼ ਨੇ ਕੀਤੇ ਹਨ। ਮਹਾਨ ਕੋਸ਼ ਵਾਲੇ ਅਰਥ 'ਪਯੋਧਰੀ' ਪਯੋਧਰਾ ਵਾਲੀ (ਭਾਵ ਉਭਰੇ

ਹੋਏ ਥਣਾ ਵਾਲੀ) ਠੀਕ ਹਨ ਅਤੇ 'ਉਤੰਗੀ' ਦੇ ਅਰਥ 'ਉਤਮ ਅਥਵਾ ਉਚੇ ਅੰਗਾਂ ਵਾਲੀ, ਕਦ ਵਾਲੀ, ਠੀਕ ਹਨ। 'ਗਹਿਰੀ ਗੰਭੀਰੀ' ਪਦਾਂ ਦੀ ਵਰਤੋਂ ਆਮ ਤੌਰ ਤੇ ਸਜੁੰਗਤ ਰੂਪ ਵਿਚ ਹੀ ਕੀਤੀ ਜਾਂਦੀ ਹੈ। ਇਸ ਲਈ 'ਗਹਿਰੀ' ਪਦ ਨੂੰ ਪਦ ਛੇਦ ਕਰਕੇ 'ਗਹਿ ਰੀ' ਮੰਨਣਾ ਹੀ ਉਚਿਤ ਹੈ ਕਿਉਂਕਿ ਜੀਵ-ਇਸਤ੍ਰੀ ਨੂੰ ਸੰਬੋਧਨ ਹੈ। ਇਸ ਦੀ ਪ੍ਰੋੜ੍ਹਤਾ ਦਾ ਇਕ ਹੋਰ ਪੱਖੋਂ ਇਉਂ ਹੁੰਦੀ ਹੈ ਕਿ ਸ਼ਬਦਾਰਥ (ਸਤੰਬਰ ੧੯੪੧) ਪਾਠ ਭੇਦਾਂ ਦੀ ਸੂਚੀ (ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ) ਵਿਚ ਵੀ 'ਉਤੰਗੀ ਪੈਓਹਰੀ ਗਹਿ ਰੀ ਗੰਭੀਰੀ' ਹੀ ਸ਼ੁੱਧ ਪਾਠ ਮੰਨਿਆ ਗਿਆ ਹੈ।

## ਸਾਰਥਕ ਵੀਚਾਰ

ਪੁਰਾਤਨ ਸਮੇਂ ਵਿਚ ਸਜ-ਵਿਆਹੀ ਇਸਤ੍ਰੀ ਆਪਣੇ ਸੱਸ ਸਹੁਰੇ, ਜੇਠ ਜਿਠਾਣੀ ਆਦਿ ਸਨਬੰਧੀਆਂ ਦਾ ਸਤਿਕਾਰ ਕਰਨ ਹਿਤ ਉਹਨਾਂ ਦੇ ਪੈਰਾਂ ਦੇ ਮੱਥਾ ਟੇਕਦੀ ਸੀ, ਜਿਸ ਨੂੰ ਠੇਠ ਪੰਜਾਬੀ ਵਿਚ 'ਸੂਹੀ' ਆਖਦੇ ਸਨ। ਇਹ ਨਿਮਰਤਾ ਦੀ ਨਿਸ਼ਾਨੀ ਸਮਝੀ ਜਾਂਦੀ ਸੀ। ਇਸ ਦੇ ਉਲਟ ਜੋ ਆਪਣੇ ਸਰੂ ਵਰਗੇ ਕੱਦ, ਸੋਹਣੇ ਨੈਣ ਨਕਸ਼ ਤੇ ਅੰਗਾਂ ਵਲ ਵੇਖ ਕੇ ਆਕੜ ਕੇ ਟੁਰਨ ਵਾਲੀ ਜੀਵ-ਇਸਤ੍ਰੀ ਹੈ, ਉਸ ਨੂੰ ਗੁਰੂ ਪਾਤਿਸ਼ਾਹ ਇਸ ਸਲੋਕ ਰਾਹੀਂ ਖਬਰਦਾਰ ਕਰਦੇ ਹਨ। ਜਿਸ ਹਿਰਦੇ ਵਿਚ ਹੰਕਾਰ ਹੋਵੇ, ਉਸ ਕੋਲੋਂ ਛੇਤੀ ਛੇਤੀ ਨਮਸਕਾਰ ਨਹੀਂ ਹੋ ਸਕਦੀ। ਗੁਰੂ ਬਾਬਾ ਜੀ ਬੜੀ ਸੁੰਦਰ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਹੇ ਜੀਵ ਇਸਤ੍ਰੀ! ਤੂੰ ਵੇਖ ਜਿਹੜੇ ਪਰਬਤਾਂ ਸਮਾਨ ਉਚੇ ਚੂਨੇ ਗਚ ਮਹਿਲ ਸਨ, ਓਹ ਭੀ ਢਹਿ ਢੇਰੀ ਹੋ ਗਏ ਹਨ ਤੂੰ ਆਪਣੇ ਰੂਪ ਤੇ ਜੁਆਨੀ ਦਾ ਕਿਉਂ ਝੂਠਾ ਮਾਣ ਕਰਦੀ ਹੈਂ? ਗੁਰਬਾਣੀ ਵਿਚ ਜੋ ਸੇਧ ਦਿਤੀ ਗਈ ਹੈ, ਉਸ ਨੂੰ ਜੀਵਨ ਵਿਚ ਅਪਨਾਅ ਲੈ:--

੧. **ਮਾਨੁ ਨ ਕੀਜੈ ਸਰਣਿ ਪਰੀਜੈ, ਕਰੇ ਸੁ ਭਲਾ ਮਨਾਈਐ॥** [ਪੰਨਾ ੬੧੨

ਗੁਰਮਤਿ ਅਨੁਸਾਰ 'ਨਿਵੈ ਸੁ ਗਉਰਾ ਹੋਇ' ਵਾਲੇ ਪ੍ਰਮਾਣੀਕ ਸਿਧਾਂਤ ਤੇ ਪਹਿਰਾ ਦੇਣ ਵਿਚ ਹੀ ਜੀਵ-ਇਸਤ੍ਰੀ ਦਾ ਭਲਾ ਹੈ। ਆਪਣੇ ਆਪੇ ਦਾ ਮਦ ਛੱਡ ਕੇ ਸੰਤ-ਸਜਣ (ਗੁਰੂ-ਸ਼ਬਦ ਜੀ) ਦਾ ਪਲਾ ਫੜਨਾ ਚਾਹੀਦਾ ਹੈ।

**ਸੁਣਿ ਮੁੰਧੇ ਹਰਣਾਖੀਏ ! ਗੂੜਾ ਵੈਣੁ ਅਪਾਰੁ ॥ ਪਹਿਲਾ ਵਸਤੁ ਸਿਞਾਣਿ ਕੈ, ਤਾਂ ਕੀਚੈ ਵਾਪਾਰੁ ॥ ਦੋਹੀ ਦਿਚੈ ਦੁਰਜਨਾ, ਮਿਤ੍ਰਾਂ ਕੂੰ ਜੈਕਾਰੁ ॥ ਜਿਤੁ ਦੋਹੀ ਸਜਣ ਮਿਲਨਿ, ਲਹੁ ਮੁੰਧੇ ਵੀਚਾਰੁ ॥ ਤਨੁ ਮਨੁ ਦੀਜੈ ਸਜਣਾ, ਐਸਾ ਹਸਣੁ ਸਾਰੁ ॥ ਤਿਸ ਸਉ ਨੇਹੁ ਨ ਕੀਚਈ, ਜਿ ਦਿਸੈ ਚਲਣਹਾਰੁ ॥ ਨਾਨਕ, ਜਿਨ੍ਹੀ ਇਵ ਕਰਿ ਬੁਝਿਆ, ਤਿਨ੍ਹਾ ਵਿਟਹੁ ਕੁਰਬਾਣੁ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਪਹਿਲਾਂ, ਸਉਂ, ਜਿਨ੍ਹੀਂ, ਤਿਨ੍ਹਾਂ।

**ਪਦ ਅਰਥ:** ਮੁੰਧੇ ਹਰਾਣਾਖੀਏ=ਹੇ ਹਰਨ ਵਰਗੇ ਸੋਹਣੇ ਨੇਤਰਾਂ ਵਾਲੀ ਇਸਤ੍ਰੀਏ! ਜੁਆਨ ਕੁੜੀਏ। ਗੂੜਾ=ਗੁੱਝੇ ਭੇਦ ਵਾਲਾ। ਵੈਣ=ਬਚਨ, ਬੋਲ। ਅਪਾਰੁ=ਬਹੁਤ ਭਾਵ ਬੇਅੰਤ। ਪਹਿਲਾ= ਪਹਿਲਾਂ। ਸਿਞਾਣਿ ਕੈ=ਚੰਗੀ ਤਰ੍ਹਾਂ ਜਾਣ-ਪਛਾਣ ਕੇ। ਕੀਚੈ=ਕਰਨਾ ਚਾਹੀਦਾ ਹੈ। ਦੋਹੀ=ਦੁਹਾਈ, ਪੁਕਾਰ। ਦਿਚੈ=ਦੇਣੀ ਚਾਹੀਦੀ ਹੈ। ਦੁਰਜਨਾ=ਖੋਟਿਆਂ (ਦੀ ਸੰਗਤ ਤੋਂ ਬਚਣ ਦੀ)। ਜਿਤੁ ਦੋਹੀ=ਜਿਸ ਦੁਹਾਈ (ਪੁਕਾਰ) ਕਰਨ ਨਾਲ। ਮਿਲਨਿ=ਮਿਲਦੇ ਹਨ। ਲਹੁ=ਲੈ (ਮਨ ਵਿਚ ਲੈ)। ਐਸਾ=ਇਹੋ ਜਿਹਾ। ਹਸਣੁ=ਹਸਣਾ, ਖੁਸ਼ੀ। ਸਾਰੁ=ਸ੍ਰੇਸ਼ਟ। ਤਿਸ ਸਉ=ਉਸ ਨਾਲ। ਨੇਹੁ=ਪਿਆਰ। ਨ ਕੀਚਈ=ਨਹੀਂ ਕਰਨਾ ਚਾਹੀਦਾ। ਜਿ=ਜਿਹੜਾ। ਚਲਣਹਾਰੁ=ਚਲਣ ਵਾਲਾ ਭਾਵ ਨਾਸ਼ਵੰਤ। ਜਿਨ੍ੀ=ਜਿਨ੍ਹਾਂ ਨੇ। ਇਵ ਕਰਿ=ਇਸ ਤਰ੍ਹਾਂ ਕਰਕੇ। ਤਿਨ੍ਾ ਵਿਟਹੁ=ਉਹਨਾਂ ਤੋਂ।੨।

**ਅਰਥ:** ਹੇ ਹਰਨ ਵਰਗੇ ਸੋਹਣੇ ਨੇਤਰਾਂ ਵਾਲੀ ਇਸਤਰੀਏ! (ਮੇਰੇ ਪਾਸੋਂ ਤੂੰ) ਬਹੁਤ ਗੂੜ੍ਹੇ ਭੇਦ ਵਾਲੇ ਬਚਨ ਸੁਣ। (ਖ਼ਰੀਦਣ ਵਾਲੀ) ਚੀਜ਼ ਨੂੰ ਪਹਿਲਾਂ ਪਛਾਣ ਕੇ (ਭਾਵ ਪਰਖ ਕੇ, ਜੇ ਤਸੱਲੀ ਹੋਵੇ) ਤਾਂ (ਉਸ ਚੀਜ਼ ਦਾ ਵਣਜ) ਵਪਾਰ ਕਰਨਾ ਚਾਹੀਦਾ ਹੈ। ਖੋਟੇ ਪੁਰਸ਼ਾਂ ਦੀ (ਸੰਗਤ ਤੋਂ ਬਚ ਕੇ ਰਹਿਣ ਦੀ) ਦੁਹਾਈ ਦੇਣੀ ਚਾਹੀਦੀ ਹੈ (ਅਤੇ) ਮਿਤਰਾਂ ਨੂੰ ਜੈਕਾਰ (ਕਰਨਾ ਚਾਹੀਦਾ ਹੈ)। ਜਿਸ ਦੁਹਾਈ (ਪੁਕਾਰ) ਨਾਲ ਸਜਣ ਮਿਲਦੇ ਹਨ, ਹੇ ਮੁੰਧੇ! (ਤੂੰ ਉਹ) ਵੀਚਾਰ (ਮਨ ਵਿਚ ਟਿਕਾਅ) ਲੈ। (ਇਹ) ਤਨ ਮਨ (ਉਹਨਾਂ ਸੰਤ) ਸਜਣਾਂ ਨੂੰ ਦੇਣਾ ਚਾਹੀਦਾ ਹੈ, (ਅਤੇ) ਇਹੋ ਜਿਹਾ ਹਸਣਾ (ਭਾਵ ਖੁਸ਼ੀ ਮੰਨਾਉਣੀ) ਸ੍ਰੇਸ਼ਟ ਹੈ। (ਹੇ ਮੁੰਧੇ!) ਜਿਹੜਾ (ਪਸਾਰਾ) ਚਲਣ ਵਾਲਾ (ਭਾਵ ਨਾਸ਼ਵੰਤ) ਦਿਸਦਾ ਹੈ, ਉਸ ਨਾਲ (ਉਕਾ ਹੀ) ਪਿਆਰ ਨਹੀਂ ਕਰਨਾ ਚਾਹੀਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਜਗਿਆਸੂਆਂ)ਨੇ ਇਸ ਤਰ੍ਹਾਂ ਕਰਕੇ(ਅਸਲੀਅਤ)ਨੂੰ ਸਮਝਿਆ ਹੈ ਮੈਂ ਉਹਨਾਂ ਉਤੋਂ ਕੁਰਬਾਨ ਜਾਂਦਾ ਹਾਂ।੨।

## ਅਰਥ ਭੇਦ ਅਤੇ ਨਿਰਣੈ

**ਦੋਹੀ ਦਿਚੈ ਦੁਰਜਨਾ, ਮਿਤ੍ਰਾਂ ਕੂੰ ਜੈਕਾਰੁ ॥**

ਵਖ ਵਖ ਅਰਥ:

੧. ਖੋਟੇ ਜਨੋਂ ਕੀ ਸੰਗਤ ਤੇ ਭੈ ਕਰਕੇ (ਦੋਹੀ) ਦੁਹਾਈ ਦੇ ਕਈ ਭਾਵ ਤਿਨੋਂ ਕਾ ਸੰਗ ਨਾ ਕਰੀਏ ਔਰ ਸੰਤ ਜਨਾ ਮਿਤਰਾਂ ਕੇ ਤਾਈਂ ਜੈਕਾਰ ਕਰੀਏ ਭਾਵ ਯੇਹ ਨਮਸਕਾਰ ਕਰੀਏ। [ਫ. ਸ.

੨. ਦੁਰਜਨਾਂ ਦੀ ਸੰਗਤ ਦੀ ਦੁਹਾਈ ਦਿਓ ਕਿ ਨਹੀਂ ਕਰਾਂਗਾ। [ਸ਼ਬਦਾਰਥ

੩. ਹੇ ਭੋਲੀਏ ਜੁਆਨ ਕੁੜੀਏ! (ਕਾਮਾਦਿਕ ਵਿਕਾਰ ਆਤਮਿਕ ਜੀਵਨ ਦੇ ਵੈਰੀ ਹਨ, ਇਹਨਾਂ) ਦੁਸ਼ਟਾਂ ਨੂੰ (ਅੰਦਰੋਂ ਕੱਢਣ ਲਈ ਪ੍ਰਭੂ ਦੀ ਸਿਫਤਿ-ਸਾਲਾਹ) ਦੁਹਾਈ ਦੇਂਦੇ ਰਹਿਣਾ ਚਾਹੀਦਾ ਹੈ (ਭਲੇ ਗੁਣ ਆਤਮ ਜੀਵਨ ਦੇ ਅਸਲ ਮਿੱਤਰ, ਇਹਨਾਂ) ਮਿੱਤਰਾਂ ਦੇ ਸਾਥ ਦੀ ਖ਼ਾਤਰ (ਪਰਮਾਤਮਾ ਦੀ) ਸਿਫਤਿ ਸਾਲਾਹ ਕਰਦੇ ਰਹਿਣਾ ਚਾਹੀਦਾ ਹੈ। [ਦਰਪਣ

੪. ਹੇ ਮੁੰਧੇ ! ਦੁਰ+ਜਨਾ-ਖੋਟਿਆ ਪੁਰਸ਼ਾਂ ਦੀ ਸੰਗਤ ਨਾ ਕਰ ਉਹਨਾਂ ਦੀ ਤਰਫ਼ੋਂ ਦੋਹੀ

ਦਿਚੈ=ਸੁਗੰਦ ਅਰਥਾਤ ਸਹੁੰ ਪਾ ਦੇਣਾ ਕਰ। ਅਸਲੀ ਮਿਤਰ ਜੋ ਮਹਾਤਮਾ ਹਨ, ਉਹਨਾਂ ਦੀ ਸੰਗਤ ਕਰਕੇ ਉਹਨਾਂ ਦੇ ਜੈ ਜੈ ਕਾਰ ਉਚਾਰਨ ਕਰ। [ਸੰ. ਸ.

**ਨਿਰਣੈ:** ਨੰਬਰ ੪ ਦੇ ਸਾਹਮਣੇ 'ਦੋਹੀ' ਪਦ ਦੇ ਅਰਥ 'ਸੌਂਹ' ਸੁਗੰਧ ਅੰਕਿਤ ਹਨ ਇਹ ਠੀਕ ਨਹੀਂ ਕਿਉਂਕਿ ਇਹ ਅਰਥ ਕਿਸੇ ਕੋਸ਼ ਤੇ ਅਧਾਰਤ ਨਹੀਂ ਹਨ।

ਇਸ ਵਿਚ ਸੰਦੇਹ ਨਹੀਂ ਕਿ ਕਾਮਾਦਿਕ ਵਿਕਾਰ ਦੁਰਜਨ ਹਨ ਪਰ ਇਥੇ ਇਹ ਭਾਵ ਹੈ ਕਿ ਜੋ ਖੋਟੇ ਪੁਰਸ਼ ਹਨ, ਜਿਨ੍ਹਾਂ ਦੇ ਮਨ ਵਿਚ ਵਿਕਾਰ ਹਨ ਉਨ੍ਹਾਂ ਦੀ ਸੰਗਤ ਤੋਂ ਬਚਣ ਲਈ ਦੁਹਾਈ ਦੇਣ ਦੀ ਲੋੜ ਹੈ:- **ਕਾਮ ਕ੍ਰੋਧੁ ਸੰਗਤ ਦੁਰਜਨ ਕੀ, ਤਾ ਤੇ ਅਹਿਨਿਸਿ ਭਾਗਉ ॥** [ਪੰਨਾ ੬੪੩

ਮਹਾਨ ਕੋਸ਼ ਵਿਚ ਇਸ ਪੰਗਤੀ ਦੇ ਜੋ ਅਰਥ ਦਿਤੇ ਹਨ, ਓਹ ਵਧੇਰੇ ਢੁਕਵੇਂ ਹਨ, ਦੋਹੀ-ਨੋਟਿਸ, ਇਤਲਾਹ- 'ਦੋਹੀ ਦਿਚੈ ਦੁਰਜਨਾ' ਪਾਮਰਾਂ ਨੂੰ ਨੋਟਿਸ ਦਿਉ ਕਿ ਉਹ ਫੇਰ ਇਸ ਪਾਸੇ ਨਾ ਆਉਣ।

## ਸਾਰਥਕ ਵੀਚਾਰ

ਇਸ ਸਲੋਕ ਵਿਚ ਸੁਖਦਾਈ ਜੀਵਨ ਗੁਜ਼ਾਰਨ ਹਿਤ ਇਕ ਭੇਤ ਵਾਲੀ ਗਲ ਦਸੀ ਹੈ ਕਿ ਵਪਾਰ ਕਰਨ ਤੋਂ ਪਹਿਲਾਂ ਲੋੜੀਂਦੀ ਵਸਤੂ ਦੀ ਪਛਾਣ ਕਰਨੀ ਜ਼ਰੂਰੀ ਹੁੰਦੀ ਹੈ। ਸ਼ੁੱਭ ਗੁਣਾ ਦਾ ਧਾਰਨੀ ਬਣਨ ਤੋਂ ਪਹਿਲਾਂ ਕਾਮਾਦਿਕ ਵੈਰੀਆਂ ਦਾ ਤਿਆਗ ਕਰਨਾ ਜ਼ਰੂਰੀ ਹੈ ਕਿਉਂਕਿ ਸਾਈਂ ਨਾਲ ਮਿਲਾਪ ਵਿਚ ਇਹ ਅੜਿੱਚਣ (ਵਿਘਨ) ਪਾਉਂਦੇ ਹਨ, ਰਬੀ ਸਿਫਤਿ ਸਲਾਹ ਕਰਨ ਵਾਲੇ ਸਜਣਾਂ ਨੂੰ ਅਪਣਾ ਆਪ ਸਮਰਪਿਤ ਕਰਨਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਜੈ-ਜੈਕਾਰ ਕਰਨੀ ਚਾਹੀਦੀ ਹੈ।

ਜਗਤ ਦਾ ਦਿਸਦਾ ਪਸਾਰਾ ਨਾਸ਼ਵੰਤ ਹੈ, ਇਸ ਨਾਲ ਮੋਹ ਨਹੀਂ ਪਾਉਣਾ ਚਾਹੀਦਾ ਕਿਉਂਕਿ ਦੂਜੇ ਭਾਵ ਵਿਚ ਪਰਵਿਰਤ ਹੋਇਆ ਜਗਤ ਦੁਖ ਵਿਚ ਹੀ ਜੰਮਦਾ ਮਰਦਾ ਰਹਿੰਦਾ ਹੈ। ਗੁਰ ਵਾਕ ਹਨ:-

**ਬਿਨੁ ਸਤਿਗੁਰ ਸੇਵੇ ਜਗਤੁ ਮੁਆ, ਬਿਰਥਾ ਜਨਮੁ ਗਵਾਇ ॥**
**ਦੂਜੈ ਭਾਇ ਅਤਿ ਦੁਖੁ ਲਗਾ, ਮਰਿ ਜੰਮੈ ਆਵੈ ਜਾਇ ॥** [ਪੰਨਾ ੫੮੯੧

ਜਿਥੋਂ ਤੱਕ ਸਜਣਾਂ ਨਾਲ ਗੰਢ ਪਾਉਣ ਦਾ ਸੰਬੰਧ ਹੈ, ਸਜਣ ਅਜਿਹਾ ਹੋਣਾ ਚਾਹੀਦਾ ਹੈ ਜਿਹੜਾ ਜੀਵਨ ਵਿਚ ਵਾਪਰਨ ਵਾਲੀਆਂ ਔਕੜਾਂ ਤੋਂ ਬਚਾਉਣ ਦੇ ਯੋਗ ਹੋਵੇ:--

**ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ॥**
**ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥** [ਪੰਨਾ ੧੧੦੨

**ਜੇ ਤੂੰ ਤਾਰੂ ਪਾਣਿ, ਤਾਹੂ ਪੁਛੁ ਤਿੜੰਨ੍ਹ ਕਲ ॥ ਤਾਹੂ ਖਰੇ ਸੁਜਾਣ, ਵੰਞਾਏ ਨੀ ਕਪਰੀ ॥ ੩ ॥**

## ਉਚਾਰਨ ਸੇਧ

**ਫੁਟਕਲ:** 'ਵੰਞਾ' ਪਦ ਦਾ ਉਚਾਰਨ ਬਿੰਦੀ ਸਹਿਤ 'ਵੰਞਾਂ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਤਾਰੂ ਪਾਣਿ=ਪਾਣੀ ਦਾ ਤਾਰੂ (ਤੈਰਾਕ)। ਤਾਹੂ=ਤਾਂ ਭੀ। ਤਿੜੰਨ੍ਹ ਕਲ=ਤਰਣ

ਦੀ ਕਲਾ, ਵਿਦਿਆ। ਖਰੇ ਸੁਜਾਣ=ਬਹੁਤ ਸਿਆਣੇ, ਹੁਸ਼ਿਆਰ। ਵੰਞਾਏ ਨੀ ਕਪਰੀ=ਕਾਮਾਦਿਕ ਵਿਸ਼ੇ ਰੂਪ ਕਪਰਾਂ (ਲਹਿਰਾਂ) ਨੇ ਬਰਬਾਦ ਕਰ ਦਿਤੇ ਹਨ।੩।

**ਅਰਥ** : (ਹੇ ਭਾਈ !) ਜੇ ਤੂੰ ਪਾਣੀ ਦਾ ਤਾਰੂ (ਤੈਰਾਕ) ਹੈਂ ਤਾਂ ਵੀ (ਆਪਣੇ ਤੋਂ ਸਿਆਣਿਆਂ ਪਾਸੋਂ ਤਰਨ ਦੀ) ਕਲਾ ਬਾਰੇ ਪੁੱਛ। (ਜੋ) ਬੜੇ ਬੜੇ ਸਿਆਣੇ (ਮਨੁੱਖ ਸਨ ਉਹ ਭੀ ਇਹਨਾਂ ਵਿਕਾਰਾਂ ਰੂਪੀ) ਕਪਰਾਂ (ਲਹਿਰਾਂ) ਨੇ ਬਰਬਾਦ ਕਰ ਦਿਤੇ ।੩।

## ਅਰਥ ਭੇਦ ਅਤੇ ਨਿਰਣੈ

**ਤਾਹੂ ਖਰੇ ਸੁਜਾਣ, ਵੰਞਾਏ ਨੀ ਕਪਰੀ ॥**

ਪਹਿਲੀ ਪੰਗਤੀ ਦੇ ਅਰਥ ਲਗਪਗ ਸਮੂਹ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ ਪਰ ਦੂਜੀ ਪੰਗਤੀ ਦੇ ਪਾਠ ਨੂੰ ਤਿੰਨ ਤਰ੍ਹਾਂ ਪਦ-ਛੇਦ ਕੀਤਾ ਗਿਆ ਹੈ:–

੧. ਵੰਞਾਏ ਨੀ ਕਪਰੀ ॥ [ਫ਼. ਸ.

੨. ਵੰਞਾ (ਵੰਞਾਂ) ਏਨੀ ਕਪਰੀ। [ਸ਼ਬਦਾਰਥ, ਗੁਰਬਾਣੀ ਵਿਲਖਣਤਾ, ਦਰਪਣ

੩. ਵੰਞਾਇਨੀ ਕਪਰੀ ॥ [ਮ. ਕੋ.

ਗੁਰਬਾਣੀ ਕਠਨ ਪਾਠਾਂ ਦੀ ਕੁੰਜੀ (ਗਿ. ਲਾਲ ਸਿੰਘ, ਸੰਗਰੂਰ) ਵਿਚ 'ਵੰਞਾਇਨੀ' ਪਾਠ ਜੁੜਤ ਰੂਪ ਵਿੱਚ ਦਰਜ ਹੈ। ਇਸ ਪੰਗਤੀ ਦੇ ਬਹੁਰੰਗੀ ਅਰਥ ਜੋ ਹੋਂਦ ਵਿਚ ਆਏ ਹਨ ਉਨ੍ਹਾਂ ਦੀ ਰੂਪ-ਰੇਖਾ ਵੀ ਵਖੋ ਵਖਰੀ ਹੈ-

੧. ਜੋ ਸਰਬ ਸਾਸਤ੍ਰੋਂ ਕੇ ਗਿਆਤਾ (ਖਰੇ) ਭਲੀ ਪ੍ਰਕਾਰ (ਸੁਜਾਣ) ਚਤਰ ਵਾ ਸਾਧਨ ਸਪੰਨ ਥੇ ਤੇ ਭੀ ਇਨੋ ਕਾਮ ਕ੍ਰੋਧ ਆਦੀ (ਕਪਰੀ) ਛਲਾਂ ਭਾਵ ਵਿਕਾਰੋਂ ਨੇ (ਵੰਞਾਏ) ਗਵਾਏ ਅਰਥਾਤ ਚਲਾਇ ਦੀਏ ਹੈਂ ਵਾ ਤਿਨੋਂ ਸੁਜਾਣ ਸੰਤੋਂ ਸਾਥ ਮਿਲ ਕਿਉਂਕਿ ਇਨ ਵਿਕਾਰੋਂ ਸੇ ਵਹੁ ਪਾਰ ਲੰਘਾਇ ਦੇਤੇ ਹੈਂ। [ਫ਼. ਸ.

੨. (ੳ) ਓਹ ਅਸਲ ਸਿਆਣੇ ਹਨ ਜੋ ਇਨ੍ਹਾਂ ਕਪਰਾਂ(ਲਹਿਰਾਂ)ਵਿਚੋਂ ਲੰਘ ਗਏ ਹਨ।[ਸ਼ਬਦਾਰਥ
(ਅ) ਉਪਰ ਦਸੇ ਤਾਰੂ ਹੀ ਕਾਮਲ ਜਾਣੂ ਪੁਰਖ ਹਨ ਜੋ ਤਰਨਾ ਜਾਣਦੇ ਹਨ। ਮੈਂ ਭੀ ਜੇ ਤਿਨ੍ਹਾਂ ਜੈਸੀ ਥੀ ਰਹਾਂ ਤਾਂ ਇਹਨਾਂ ਘੁੰਮਣ ਘੇਰੀਆਂ ਵਿਚ ਦੀ ਪਾਰ ਲੰਘ ਜਾਵਾਂ। ਵੰਞਾ=ਮੈਂ ਵੰਞਾਂ। ਮੈਂ ਵੰਜਣ ਅਰਥ ਨਹੀਂ ਰਖਦਾ। ਇਹ ਪਦ ਉਤਮ ਪੁਰਖ ਦੀ ਕਿਰਿਆ ਵਾਲਾ ਹੈ ਨਾ ਕਿ ਅਨ ਪੁਰਖ ਦੀ ਕਿਰਿਆ ਵਾਲਾ। [ਗੁਰਬਾਣੀ ਵਿਲਖਣਤਾ ਭਾ. ਸ. ਰਣਧੀਰ ਸਿੰਘ ਜੀ
(ੲ) ਹੇ ਭਾਈ! ਉਹ ਮਨੁੱਖ ਹੀ ਅਸਲ ਸਿਆਣੇ (ਤਾਰੂ ਹਨ, ਜੋ ਸੰਸਾਰ ਸਮੁੰਦਰ ਦੀਆਂ ਇਹਨਾਂ ਵਿਕਾਰਾਂ ਦੀਆਂ ਲਹਿਰਾਂ ਵਿਚੋਂ ਪਾਰ ਲੰਘਦੇ ਹਨ)। ਮੈਂ (ਭੀ) ਉਹਨਾਂ ਦੀ ਸੰਗਤਿ ਵਿਚ) ਇਹਨਾਂ ਲਹਿਰਾਂ ਤੋਂ ਪਾਰ ਲੰਘ ਸਕਦਾ ਹਾਂ। [ਦਰਪਣ

੩. (ੳ) ਵਡੇ ਹੋਸ਼ਿਯਾਰ ਉਚੇ ਢਾਹੇ ਵਲ ਲੈ ਜਾਂਦੇ ਹਨ ਭਾਵ ਗੁਮਰਾਹ ਹੋ ਕੇ ਬੇੜਾ ਗਰਕ

ਕਰ ਬੈਠੇ ਹਨ। [ਮ. ਕੋ.

(ਅ) ਚਲੇ ਗਏ, ਲਹਿਰਾਂ ਕਾਮਾਦਿਕ। [ਗੁਰਬਾਣੀ ਪਾਠ ਦਰਸ਼ਨ

**ਨਿਰਣੈ:** ਇਸ ਪੰਕਤੀ ਵਿਚ 'ਵੰਞਾ' ਪਦ ਦਾ ਉਚਾਰਨ 'ਵੰਞਾਂ' ਕਰਨਾ ਉਤਮ ਪੁਰਖ ਦਾ ਲਖਾਇਕ ਹੈ ਜਿਵੇਂ ਕਿ:–

**੧. ਹਉ ਕੁਰਬਾਣੀ ਤੇਰੈ ਵੰਞਾ, ਨਾਨਕ ਦਾਸ ਦਸਾਵਣਿਆ॥** [ਪੰਨਾ ੧੩੦

**੨. ਹਉ ਵੰਞਾ ਕੁਰਬਾਣ ਸਾਈ ਆਪਣੇ ॥**

ਪਰ ਅਰਥਾਂ ਦੀ ਰੂਪਾਵਲੀ ਅਨੁਸਾਰ ਇਥੇ 'ਵੰਞਾ' ਬਿੰਦੀ ਸਹਿਤ ਪਾਠ ਕਰਨਾ ਠੀਕ ਨਹੀਂ ਹੈ। ਇਸੇ ਤਰ੍ਹਾਂ 'ਦਰਪਣ' ਵਾਲੇ ਅਰਥ ਵੀ ਠੀਕ ਨਹੀਂ ਹਨ। ਮਹਾਨ ਕੋਸ਼ ਵਾਲੇ ਅਰਥ ਠੀਕ ਹਨ ਜੋ **'Past Perfect Tense'** ਦੇ ਲਖਾਇਕ ਹਨ। ਸ਼ੇਖ ਫਰੀਦ ਜੀ ਦਾ ਹੇਠ ਲਿਖਿਆ ਸਲੋਕ ਵੀ ਇਸ ਭਾਵ ਦੀ ਪ੍ਰੋੜਤਾ ਕਰਦਾ ਹੈ:

**ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥**

**ਜੋ ਸੈਤਾਨਿ ਵੰਞਾਇਆ, ਸੇ ਕਿਤ ਫੇਰਹਿ ਚਿਤ॥** [ਪੰਨਾ ੧੩੭੮

'ਵੰਞਾ' ਦਾ ਅਰਥ 'ਮੈਂ ਜਾਂਦਾ ਹਾਂ' ਅਤੇ 'ਵੰਞਾਏ' ਗਵਾਏ ਭਾਵ ਕਾਮਾਦਿਕ ਵਿਸ਼ਿਆਂ ਦੇ ਕਪਰਾਂ ਨੇ ਜੀਵ ਬਰਬਾਦ ਕਰ ਦਿਤੇ ਹਨ, ਦੋਹਾਂ ਉਚਾਰਨਾਂ ਵਿਚ ਤਕੜਾ ਅਰਥ ਭੇਦ ਹੈ।

ਜਿਥੋਂ ਤਕ ਪਾਠ ਪਦ ਛੇਦ ਦੀ ਗਲ ਹੈ ਉਹ ਫਰੀਦਕੋਟੀ ਸਟੀਕ ਵਾਲਾ ਪਾਠ 'ਵੰਞਾਏ ਨੀ' ਠੀਕ ਹੈ, ਕਿਉਂਕਿ 'ਵੰਞਾਏਨੀ' ਜੁੜਤ ਰੂਪ, ਪਾਠ ਦੀ ਚਾਲ ਵਿਚ ਵਿਘਨਕਾਰੀ ਹੈ।

## ਸਾਰਥਕ ਵੀਚਾਰ

ਸੰਸਾਰ ਵਿਚ ਬਹੁਤ ਮਨੁੱਖ ਇਹੋ ਜਿਹੇ ਹਨ ਜੋ ਆਪ ਕਿਸੇ ਕੰਮ ਚੌਂ ਪੂਰੇ ਨਹੀਂ ਹੁੰਦੇ, ਪਰ ਆਪਣੀ ਲਿਆਕਤ ਦੀਆਂ ਐਵੇ ਡੀਂਗਾਂ ਮਾਰਦੇ ਰਹਿੰਦੇ ਹਨ। ਇਹੋ ਜਿਹੀ ਹਿਮਾਕਤ ਕਰਨੀ ਠੀਕ ਨਹੀਂ ਹੁੰਦੀ। ਗੁਰਦੇਵ ਪਿਤਾ ਇਸ ਸਲੋਕ ਰਾਹੀਂ ਇਹ ਸਿਖਿਆ ਦਿੰਦੇ ਹਨ ਕਿ ਹੇ ਜੀਵ! ਜੇ ਤੂੰ ਪਾਣੀ ਤੇ ਤਰਨਾ ਜਾਣਦਾ ਹੈਂ ਤਾਂ ਭੀ ਲਹਿਰਾਂ ਨੂੰ ਪਛਾਨਣ ਵਾਲੇ ਤਾਰੂਆਂ ਪਾਸੋਂ ਪੁਛ ਕੇ ਤਰ ਤਾਂ ਜੋ ਤੈਨੂੰ ਸੰਸਾਰ ਸਾਗਰ ਪਾਰ ਕਰਨ ਵਿਚ ਕੋਈ ਦਿਕਤ ਨਾ ਆਵੇ, ਕੋਈ ਔਖ ਨਾ ਹੋਵੇ। ਵਿਕਾਰਾਂ ਦੀਆਂ ਲਹਿਰਾਂ ਵਿਚੋਂ ਪਾਰ ਹੋਣ ਲਈ ਨਾਮ-ਅਭਿਆਸੀਆਂ ਤੋਂ ਅਗਵਾਈ ਲੈਣੀ ਲਾਹੇਵੰਦੀ ਰਹਿੰਦੀ ਹੈ।

**ਝੜ ਝਖੜ ਓਹਾੜ, ਲਹਰੀ ਵਹਨਿ ਲਖੇਸਰੀ ॥ ਸਤਿਗੁਰ ਸਿਉ ਆਲਾਇ, ਬੇੜੇ ਡੁਬਣਿ ਨਾਹਿ ਭਉ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਹਰੀਂ, ਸਿਉਂ, ਨਾਹਿਂ,

**ਪਦ ਅਰਥ:** ਝੜ=ਝੜੀਆਂ। ਝਖੜ=ਹਨੇਰੀ, ਆਂਧੀ। ਓਹਾੜ=ਹੜ। ਲਹਰੀ ਵਹਨਿ=ਲਹਿਰਾਂ ਚਲਦੀਆਂ ਹਨ। ਲਖੇਸਰੀ=ਲੱਖਾਂ ਹੀ। ਸਿਉ=ਪਾਸ। ਆਲਾਇ=ਆਵਾਜ਼ ਦੇਹ ਭਾਵ ਅਰਦਾਸਿ ਕਰ। ਡੁਬਣਿ=ਡੁੱਬਣ ਵਾਲਾ। ਨਾਹਿ ਭਉ=ਡਰ ਨਹੀਂ ਹੋਵੇਗਾ।੪।

**ਅਰਥ:** (ਹੇ ਭਾਈ ! ਇਸ ਵਿਕਾਰਾਂ ਭਰੇ ਸੰਸਾਰ-ਸਾਗਰ ਵਿਚ) ਝੜੀਆਂ, ਝਖੜ ਤੇ ਹੜਾਂ ਦੀਆਂ ਲਖਾਂ ਹੀ ਲਹਿਰਾਂ ਚਲ ਰਹੀਆਂ ਹਨ। (ਜੇ ਤੂੰ ਇਹਨਾਂ ਤੋਂ ਆਪਣਾ ਜੀਵਨ ਬੇੜਾ ਬਚਾਉਣਾ ਚਾਹੁੰਦਾ ਹੈ ਤਾਂ) ਸਤਿਗੁਰੂ ਪਾਸ ਅਰਦਾਸਿ ਕਰ, (ਫਿਰ ਤੇਰੇ ਮਨ ਵਿਚ ਬੇੜੇ ਦੇ) ਡੁਬਣ ਵਾਲਾ ਕੋਈ ਡਰ ਖਤਰਾ ਨਹੀਂ ਰਹੇਗਾ ।੪।

## ਸਾਰਥਕ ਵੀਚਾਰ

ਜਦੋਂ ਬੇੜਾ ਦਰਿਆ ਵਿਚ ਠਿਲਿਆ ਹੋਵੇ, ਝਖੜ ਹਨੇਰੀ ਝੁਲ ਪਵੇ, ਲਹਿਰਾਂ ਦਾ ਵਹਾਉ ਤੇਜ਼ ਹੋ ਜਾਂਦਾ ਹੈ ਜਿਸ ਨਾਲ ਬੇੜੇ ਦੇ ਡੋਲਣ ਦਾ ਖ਼ਤਰਾ ਬਣਿਆ ਰਹਿੰਦਾ ਹੈ। ਉਸ ਵੇਲੇ ਜਗਿਆਸੂ ਸਤਿਗੁਰੂ ਅਗੇ ਪੁਕਾਰ ਕਰੇ, ਬੇਨਤੀ ਕਰੇ, ਫਿਰ ਜੀਵਨ ਬੇੜਾ ਡੁਬਣ ਦਾ ਕੋਈ ਡਰ ਨਹੀਂ ਰਹੇਗਾ। ਸੋ ਸੰਸਾਰ ਕਾਮਾਦਿਕ ਦੀਆਂ ਲਹਿਰਾਂ ਚੋਂ ਕੇਵਲ ਕਾਮਲ ਗੁਰੂ ਹੀ ਬਚਾਅ ਸਕਦਾ ਹੈ, ਜਿਸ ਤੋਂ ਮਨੁੱਖ ਡਰ ਰਹਿਤ ਹੋ ਜਾਂਦਾ ਹੈ। ਵੇਖੋ ਮਖਣ ਸ਼ਾਹ ਲੁਬਾਣੇ ਦਾ ਜਹਾਜ਼ ਜਦੋਂ ਸਮੁੰਦਰ ਵਿਚ ਡੁੱਬਣ ਲੱਗਾ ਸੀ ਤਾਂ ਕਿਵੇਂ ਉਸ ਨੇ ਗੁਰੂ ਚਰਨਾ ਵਿਚ ਅਰਦਾਸਿ ਕੀਤੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਉਸਦਾ ਬੇੜਾ ਬੰਨ੍ਹੇ ਲਾਇਆ। ਇਸ ਲਈ, ਗੁਰਬਾਣੀ ਵਿਚੋਂ ਇਹੋ ਸੇਧ ਮਿਲਦੀ ਹੈ:—

**ਜੀਅ ਕੀ ਬਿਰਥਾ ਹੋਇ, ਸੁ ਗੁਰ ਪਹਿ ਅਰਦਾਸਿ ਕਰਿ ॥**
**ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ ॥** [ਪੰਨਾ ੫੧੯

**ਨਾਨਕ, ਦੁਨੀਆ ਕੈਸੀ ਹੋਈ ॥ ਸਾਲਕੁ ਮਿਤੁ ਨ ਰਹਿਓ ਕੋਈ ॥ ਭਾਈ ਬੰਧੀ ਹੇਤੁ ਚੁਕਾਇਆ ॥ ਦੁਨੀਆ ਕਾਰਣਿ ਦੀਨੁ ਗਵਾਇਆ ॥ ੫ ॥**

**ਪਦ ਅਰਥ:** ਸਾਲਕੁ=ਰਸਤਾ ਦਸਣ ਵਾਲਾ, ਸਚਾ ਮਿਤਰ। ਭਾਈ ਬੰਧੀ=ਭਰਾਵਾਂ ਤੇ ਸਨਬੰਧੀਆਂ ਨੇ। ਹੇਤੁ ਚੁਕਾਇਆ=ਪਿਆਰ ਦੂਰ ਕਰ ਦਿਤਾ। ਦੁਨੀਆ ਕਾਰਣਿ=ਮਾਇਆ ਵਾਸਤੇ। ਦੀਨੁ=ਧਰਮ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦੁਨੀਆਂ ਕਿਸ ਤਰ੍ਹਾਂ ਦੀ (ਛਲ ਵਲ ਕਰਨ ਵਾਲੀ) ਹੋ ਗਈ ਹੈ। (ਇਸ ਦੁਨੀਆ ਵਿਚ ਧਰਮ ਦਾ) ਰਸਤਾ ਦਸਣ ਵਾਲਾ ਸੱਚਾ ਮਿਤਰ ਕੋਈ ਨਹੀਂ ਰਿਹਾ। ਭਰਾਵਾਂ (ਤੇ ਹੋਰ) ਸਨਬੰਧੀਆਂ ਨੇ (ਇਕ ਦੂਜੇ ਨਾਲ) ਪਿਆਰ ਮੁਕਾਅ ਦਿਤਾ ਹੈ। (ਲੋਕਾਂ ਨੇ) ਦੁਨੀਆ (ਮਾਇਆ) ਦੀ ਖ਼ਾਤਰ (ਆਪਣਾ) ਧਰਮ ਗਵਾ ਦਿਤਾ ਹੈ।੫।

## ਸਾਰਥਕ ਵੀਚਾਰ

ਦੁਨੀਆ ਵਿਚ ਵਿਚਰ ਕੇ ਵੇਖੋ, ਤੁਹਾਨੂੰ ਪਤਾ ਲਗ ਜਾਵੇਗਾ ਕਿ ਜੀਵਨ ਦਾ ਸਹੀ ਰਸਤਾ

ਦਸਣ ਵਾਲਾ ਤੇ ਕੰਮ ਆਉਣ ਵਾਲਾ ਕੋਈ ਵੀ ਸੱਚਾ ਮਿੱਤਰ ਨਹੀਂ, ਸਾਰੇ ਵਿਖਾਵੇ ਦੇ ਮਿਤਰ ਹਨ:--

**ਇਹ ਜਗਿ ਮੀਤੁ ਨ ਦੇਖਿਓ ਕੋਈ॥ ਸਗਲ ਜਗਤੁ ਅਪਨੈ ਸੁਖਿ ਲਾਗਿਓ,**
**ਦੁਖ ਮਹਿ ਸੰਗਿ ਨ ਹੋਈ ॥....** [ਪੰਨਾ ੬੩੩

ਮਨੁੱਖ, ਭਾਈਚਾਰੇ ਵਿਚ ਫਸ ਕੇ ਪ੍ਰਭੂ ਦਾ ਪਿਆਰ ਗਵਾ ਬੈਠਾ ਹੈ, ਦੁਨਿਆਵੀ ਪਦਾਰਥਾਂ ਖਾਤਰ ਆਪਣੇ ਅਸੂਲਾਂ ਤੋਂ ਗਿਰ ਗਿਆ ਹੈ, ਸਹੀ ਜੀਵਨ ਦੀ ਸੋਝੀ ਤੋਂ ਵਿਰਵਾ ਹੋ ਗਿਆ ਹੈ:--

**ਕਬੀਰ ਦੀਨੁ ਗਵਾਇਆ ਦੁਨੀ ਸਿਉ, ਦੁਨੀ ਨ ਚਾਲੀ ਸਾਥਿ॥**
**ਪਾਇ ਕੁਹਾੜਾ ਮਾਰਿਆ, ਗਾਫਲਿ ਅਪੁਨੈ ਹਾਥ ॥** [ਪੰਨਾ ੧੩੬੫

**ਹੈ ਹੈ ਕਰਿ ਕੈ ਓਹਿ ਕਰੇਨਿ ॥ ਗਲ੍ਾ ਪਿਟਨਿ ਸਿਰੁ ਖੋਹੇਨਿ ॥ ਨਾਉ ਲੈਨਿ ਅਰੁ ਕਰਨਿ ਸਮਾਇ ॥ ਨਾਨਕੁ, ਤਿਨ ਬਲਿਹਾਰੈ ਜਾਇ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਲ੍ਹਾਂ, ਨਾਉਂ ।

**ਪਦ ਅਰਥ**: ਹੈ ਹੈ=ਹਾਇ ਹਾਇ। ਕਰਿ ਕੈ=ਆਖ ਕੇ। ਓਹਿ ਕਰੇਨਿ=(ਸ਼ੋਕ ਨਾਲ) ਓਹੀ ਓਹ ਕਰਦੀਆਂ ਹਨ। ਗਲ੍ਾ ਪਿਟੰਨਿ=(ਆਪਣੀਆਂ) ਗਲ੍ਹਾਂ (ਤੇ ਛਾਤੀ ਤੇ ਹਥ ਮਾਰ ਕੇ) ਪਿਟਦੀਆਂ ਹਨ। ਸਿਰੁ ਖੋਹੇਨਿ=ਸਿਰ ਨੂੰ ਖੋਂਹਦੀਆਂ ਹਨ (ਭਾਵ ਸਿਰ ਦੇ ਵਾਲ ਖੋਹਦੀਆਂ ਹਨ)। ਨਾਉ ਲੈਨਿ=(ਜੋ ਪ੍ਰਭੂ ਦਾ) ਨਾਮ ਲੈਂਦੀਆਂ (ਜਪਦੀਆਂ) ਹਨ। ਕਰਨਿ ਸਮਾਇ=ਸਮਾਈ (ਸ਼ਾਂਤੀ) ਕਰਦੀਆਂ ਹਨ। ਸਮਾਇ (ਬੇਨਤੀ) ਕਰਦੀਆਂ ਹਨ। ਤਿਨ=ਤਿਨ੍ਹਾਂ ਦੇ, ਉਹਨਾਂ ਦੇ।੬।

**ਅਰਥ**: (ਹੇ ਭਾਈ ! ਦੁਨੀਆਂ ਕਿਸ ਤਰ੍ਹਾਂ ਦੀ ਹੋ ਗਈ ਹੈ ਜਦੋਂ ਕੋਈ ਪ੍ਰਾਣੀ ਮਰਦਾ ਹੈ ਤਾਂ ਇਸਤ੍ਰੀਆਂ) ਹਾਇ ਹਾਇ ਆਖ ਕੇ 'ਓਹੀ ਓਹੀ ਕਰਦੀਆਂ' ਹਨ, (ਆਪਣੀਆਂ) ਗਲ੍ਹਾਂ ਪਿਟਦੀਆਂ ਹਨ (ਅਤੇ) ਸਿਰ ਨੂੰ ਖੁੰਹਦੀਆਂ ਹਨ (ਭਾਵ ਸਿਰ ਖੋਲ੍ਹ ਕੇ ਸਿਆਪਾ ਕਰਦੀਆਂ ਹਨ)।

(ਹੇ ਭਾਈ! ਜਿਹੜੀਆਂ ਜੀਵ-ਇਸਤ੍ਰੀਆਂ ਪਰਮੇਸ਼ਰ ਦਾ)ਨਾਮ ਲੈਂਦੀਆਂ ਹਨ (ਅਤੇ) ਸ਼ਾਂਤੀ ਕਰਦੀਆਂ ਹਨ (ਭਾਵ ਰੋਂਦੀਆਂ ਨਹੀਂ, ਰਬੀ ਭਾਣੇ ਵਿਚ ਰਹਿੰਦੀਆਂ ਹਨ), ਨਾਨਕ ਉਹਨਾਂ ਤੋਂ ਸਦਕੇ ਜਾਂਦਾ ਹੈ।੬।

## ਸਾਰਥਕ ਵੀਚਾਰ

ਜਦੋਂ ਮਨੁੱਖ ਮਰਦਾ ਹੈ ਤਾਂ ਉਸ ਦੇ ਸਬੰਧੀ ਉਸ ਦੇ ਵਿਜੋਗ ਵਿਚ ਢਾਹਾਂ ਮਾਰ ਕੇ ਰੋਂਦੇ ਪਿਟਦੇ ਹਨ, ਹਾਏ ਹਾਏ ਆਖਦੇ ਸਿਰ ਦੇ ਵਾਲ ਖੋਂਹਦੇ ਤੇ ਦੁਖੀ ਹੁੰਦੇ ਹਨ। ਅਜਿਹੇ ਦੁਖ ਤੋਂ ਬਚਣ ਲਈ ਉਨ੍ਹਾਂ ਨਾਮ-ਅਭਿਆਸੀਆਂ ਦੀ ਸੰਗਤ ਪ੍ਰਾਪਤ ਕਰਨੀ ਚਾਹੀਦੀ ਹੈ, ਜੋ ਦੁਖ ਸੁਖ ਸਮੇਂ ਮਾਲਕ ਦੀ ਰਜ਼ਾ ਵਿਚ ਪ੍ਰਸੰਨ ਰਹਿੰਦੇ ਹੋਣ। ਭਾਈ ਸਾਹਿਬ ਗੁਰਦਾਸ ਜੀ ਲਿਖਦੇ ਹਨ:--

**ਕਾਰਣੁ ਕਰਤਾ ਜੋ ਕਰੈ, ਸਿਰਿ ਧਰਿ ਮੰਨਿ ਕਰੈ ਸ਼ੁਕਰਾਣਾ ॥**

ਰਾਜ਼ੀ ਹੋਇ ਰਜ਼ਾਇ ਵਿਚਿ, ਦੁਨੀਆ ਅੰਦਰਿ ਜਿਉ ਮਿਹਮਾਣਾ ॥ [ਵਾ. ੧੮-੨੧

**ਰੇ ਮਨ, ਡੀਗਿ ਨ ਡੋਲੀਐ, ਸੀਧੈ ਮਾਰਗਿ ਧਾਉ ॥ ਪਾਛੈ ਬਾਘੁ ਡਰਾਵਣੋ, ਆਗੈ ਅਗਨਿ ਤਲਾਉ ॥ ਸਹਸੈ, ਜੀਅਰਾ ਪਰਿ ਰਹਿਓ, ਮਾ ਕਉ ਅਵਰੁ ਨ ਢੰਗੁ ॥ ਨਾਨਕ, ਗੁਰਮੁਖਿ ਛੁਟੀਐ, ਹਰਿ ਪ੍ਰੀਤਮ ਸਿਉ ਸੰਗੁ ॥ ੭ ॥**

**ਪਦ ਅਰਥ:** ਰੇ ਮਨ=ਹੇ ਮਨ!। ਡੀਗਿ ਨ ਡੋਲੀਐ=ਡਾਵਾਂ ਡੋਲ ਨਹੀਂ ਹੋਣਾ ਚਾਹੀਦਾ। ਸੀਧੈ ਮਾਰਗਿ=ਸਿੱਧੇ ਰਸਤੇ ਉਤੇ। ਧਾਉ=ਚਲੋ। ਪਾਛੈ=ਪਿਛੇ (ਭਾਵ ਸੰਸਾਰ ਵਿਚ)। ਬਾਘੁ=(ਕਾਲ ਰੂਪੀ) ਸ਼ੇਰ। ਡਰਾਵਣੋ=ਡਰਾਉਣ ਵਾਲਾ, ਭਿਆਨਕ। ਆਗੈ=ਅਗੇ (ਜਮ ਮਾਰਗ)। ਅਗਨਿ ਤਲਾਉ=ਅਗਨੀ ਦਾ ਤਲਾਬ ਹੈ। ਸਹਸੈ=ਸੰਸੇ ਵਿਚ। ਜੀਅਰਾ=ਦਿਲ। ਪਰਿ ਰਹਿਓ=ਪਿਆ ਹੋਇਆ ਹੈ। ਮਾ ਕਉ=ਮੁਝ ਕੋ, ਮੈਨੂੰ। ਅਵਰੁ=ਹੋਰ (ਕੋਈ)। ਢੰਗੁ=ਤਰੀਕਾ। ਗੁਰਮੁਖਿ=ਗੁਰੂ ਦੁਆਰਾ। ਸੰਗੁ=ਸਾਥ।੭।

**ਅਰਥ** : ਹੇ ਮਨ ! ਡਾਵਾਂ ਡੋਲ ਨਹੀਂ ਹੋਣਾ ਚਾਹੀਦਾ, ਸਿਧੇ ਰਸਤੇ ਉਤੇ ਚਲੋ। (ਜੇ ਵਿੰਗੇ ਰਸਤੇ ਤੇ ਚਲੋਗੇ ਤਾਂ) ਪਿਛੇ (ਇਸ ਲੋਕ ਵਿਚ ਕਾਲ ਰੂਪ) ਭਿਆਨਕ ਸ਼ੇਰ (ਮੂੰਹ ਅੜੀ ਬੈਠਾ ਹੈ ਅਤੇ) ਅਗੇ (ਨਰਕ ਵਿਚ) ਅਗਨੀ ਦਾ ਤਲਾਬ (ਭਾਵ ਤੱਤਾ ਪਾਣੀ ਤਿਆਰ ਹੈ)। (ਇਸੇ ਕਾਰਨ ਮੇਰਾ) ਹਿਰਦਾ ਸੰਸੇ ਵਿਚ ਪਿਆ ਹੋਇਆ ਹੈ। (ਮੈਨੂੰ ਇਸ ਬਘਿਆੜ ਅਤੇ ਅਗਨੀ ਦੇ ਤਲਾਬ ਤੋਂ ਬਚਣ ਦਾ) ਹੋਰ ਕੋਈ ਢੰਗ (ਨਜ਼ਰ) ਨਹੀਂ ਆਉਂਦਾ। ਨਾਨਕ (ਗੁਰੂ ਜੀ ਇਉਂ ਫੁਰਮਾਉਂਦੇ ਹਨ- ਹੇ ਭਾਈ!) ਗੁਰੂ ਦੁਆਰਾ ਹਰੀ ਪ੍ਰੀਤਮ ਦਾ ਸੰਗ-ਸਾਥ (ਮਿਲ ਜਾਏ) ਤਾਂ (ਇਸ ਵਿੰਗੇ ਤੇ ਡਰਾਉਣੇ ਰਸਤੇ ਤੋਂ) ਬਚ ਸਕੀਦਾ ਹੈ।੭।

## ਸਾਰਥਕ ਵੀਚਾਰ

ਗੁਰੂ ਸਾਹਿਬ ਦੇ ਪਾਵਨ ਬਚਨ ਹਨ:–

**ਡੀਗਨ ਡੋਲਾ ਤਊ ਲਉ, ਜਉ ਮਨ ਕੇ ਭਰਮਾ ॥**
**ਭ੍ਰਮ ਕਾਟੇ ਗੁਰਿ ਆਪਣੈ, ਪਾਏ ਬਿਸਰਾਮਾ ॥੧॥** [ਪੰਨਾ ੪੦੦

ਵਿਕਾਰਾਂ ਦੇ ਵਿੰਗੇ ਰਸਤੇ ਤੇ ਚਲਦਿਆਂ ਡਿਗਣਾ ਜਾਂ ਪਾਪਾਂ ਦੀ ਘੁੰਮਣ ਘੇਰੀ ਵਿਚ ਫਸਣਾ ਅਵੱਸ਼ਕ ਹੈ। ਇਸ ਰਸਤੇ ਤੇ ਆਤਮਿਕ ਜੀਵਨ ਨੂੰ ਖਾਣ ਵਾਲੇ ਬਘਿਆੜ ਦਾ ਡਰ ਅਤੇ ਜੰਮਣ ਮਰਣ ਦਾ ਦੁਖ ਵਾਲਾ ਸੰਸਾ ਸਦਾ ਬਣਿਆ ਰਹਿੰਦਾ ਹੈ। ਇਸ ਬਿਪਤਾ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਗੁਰੂ ਦੀ ਸ਼ਰਣ ਲੈਣੀ ਹੀ ਲਾਭਦਾਇਕ ਹੈ ਜਿਸ ਨਾਲ ਪ੍ਰਭੂ-ਮਿਲਾਪ ਨਸੀਬ ਹੋ ਜਾਂਦਾ ਹੈ। ਕੇਵਲ ਗੁਰੂ ਪਾਤਿਸ਼ਾਹ ਹੀ ਅਜਿਹਾ ਸ਼ਕਤੀਸ਼ਾਲੀ ਵਿਅਕਤੀ ਹੈ ਜੋ ਸੰਸੇ ਵਿਚੋਂ ਕਢ ਕੇ ਹਰੀ ਦੇ ਪ੍ਰੇਮ ਵਿਚ ਲਾ ਸਕਦਾ ਹੈ।

**ਬਾਘੁ ਮਰੈ ਮਨੁ ਮਾਰੀਐ, ਜਿਸੁ ਸਤਿਗੁਰ ਦੀਖਿਆ ਹੋਇ ॥ ਆਪ ਪਛਾਣੈ ਹਰਿ ਮਿਲੈ, ਬਹੁੜਿ ਨ ਮਰਣਾ ਹੋਇ ॥ ਕੀਚੜਿ ਹਾਥੁ ਨ ਬੂਡਈ, ਏਕਾ ਨਦਰਿ**

**ਨਿਹਾਲਿ ॥ ਨਾਨਕ, ਗੁਰਮੁਖਿ ਉਬਰੇ, ਗੁਰੁ ਸਰਵਰੁ ਸਚੀ ਪਾਲਿ ॥ ੮ ॥**

**ਪਦ ਅਰਥ:** ਬਾਘੁ=(ਕਾਲ ਰੂਪ) ਸ਼ੇਰ। ਜਿਸੁ=ਜਿਸ (ਜੀਵ) ਨੂੰ। ਸਤਿਗੁਰ ਦੀਖਿਆ=ਸਤਿਗੁਰੂ ਦੀ ਸਿਖਿਆ (ਪ੍ਰਾਪਤ) ਹੁੰਦੀ ਹੈ। ਆਪੁ=ਆਪਣੇ ਆਪ ਨੂੰ। ਬਹੁੜਿ=ਮੁੜ, ਫਿਰ। ਕੀਚੜਿ=ਚਿਕੜ ਵਿਚ। ਨ ਬੂਡਈ=ਨਹੀਂ ਡੁਬਦਾ। ਏਕਾ ਨਦਰਿ ਨਿਹਾਲਿ=ਇਕ (ਪਰਮਾਤਮਾ ਮਿਹਰ ਦੀ) ਨਜ਼ਰ ਨਾਲ ਵੇਖਦਾ ਹੈ। ਗੁਰਮੁਖਿ=ਗੁਰੂ ਦੁਆਰਾ। ਉਬਰੇ=ਬਚ ਗਏ। ਸਰਵਰੁ=(ਸੰਸਾ ਰੂਪੀ) ਸਰੋਵਰ। ਸਚੀ=ਸੱਚ ਦੀ। ਪਾਲਿ=(ਵਟ)।੮।

**ਅਰਥ:** (ਹੇ ਭਾਈ! ਜੇ ਆਪਣੇ) ਮਨ ਨੂੰ ਮਾਰ ਲਈਏ ਤਾਂ (ਕਾਲ ਰੂਪੀ) ਸ਼ੇਰ ਮਰਦਾ ਹੈ (ਪਰ ਮਨ ਵੀ ਉਸਦਾ ਮਰਦਾ ਹੈ) ਜਿਸ ਨੂੰ ਸਤਿਗੁਰੂ ਦੀ ਸਿਖਿਆ (ਪ੍ਰਾਪਤ) ਹੁੰਦੀ ਹੈ। ਜਿਹੜਾ (ਜੀਵ) ਆਪਣਾ (ਮੂਲ) ਪਛਾਣਦਾ ਹੈ (ਉਸ ਨੂੰ) ਪਰਮਾਤਮਾ ਮਿਲਦਾ ਹੈ, ਫਿਰ (ਉਸ ਦਾ) ਜਨਮ-ਮਰਨ ਨਹੀਂ ਹੁੰਦਾ। (ਪਰਮਾਤਮਾ ਉਸ ਨੂੰ) ਇਕ (ਮਿਹਰ) ਦੀ ਨਜ਼ਰ ਨਾਲ ਦੇਖਦਾ ਹੈ (ਜਿਸ ਕਰਕੇ ਉਸ ਦਾ) ਹੱਥ (ਵਿਸ਼ੇ ਵਿਕਾਰਾਂ ਰੂਪੀ) ਚਿਕੜ ਵਿਚ ਨਹੀਂ ਡੁਬਦਾ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਗੁਰੂ (ਨਾਮ ਰੂਪੀ) ਸਰੋਵਰ ਹੈ ਜਿਸ ਦੀ ਪਾਲਿ (ਵਟ) ਸਚ ਦੀ ਹੈ (ਜਿਹੜੇ) ਗੁਰੂ ਅਨੁਸਾਰੀ ਸਿਖ (ਸਚੀ ਘਾਲ ਕਰਨ ਵਿਚ) ਲਗੇ ਹਨ (ਉਹ ਵਿਕਾਰਾਂ ਦੇ ਚਿਕੜ ਚੋਂ) ਬਚ ਨਿਕਲੇ ਹਨ।੮।

## ਅਰਥ ਭੇਦ ਅਤੇ ਨਿਰਣੈ

**ਕੀਚੜਿ ਹਾਥੁ ਨ ਬੂਡਈ, ਏਕਾ ਨਦਰਿ ਨਿਹਾਲਿ॥**

ਵਖ ਵਖ ਅਰਥ:

੧. ਜਿਸ ਨੇ ਜਗਤ ਨੋ ਏਕ ਬ੍ਰਹਮ ਦ੍ਰਿਸਟੀ ਕਰਕੇ ਦੇਖਿਆ ਹੈ ਤਿਸ ਕਾ ਅੰਤਸ਼ ਕਰਨ ਰੂਪੀ ਹਾਥ ਵਿਸ਼ੇ ਚਿਕੜ ਮੈ ਨਹੀਂ ਡੁਬਤਾ ਹੈ। [ਫ.ਸ.

੨. ਪਰਮਾਤਮਾ (ਉਸ ਮਨੁੱਖ ਨੂੰ) ਮਿਹਰ ਦੀ ਨਿਗਾਹ ਨਾਲ ਵੇਖਦਾ ਹੈ (ਇਸ ਵਾਸਤੇ ਉਸ ਦਾ) ਹੱਥ ਚਿਕੜ ਵਿਚ ਨਹੀਂ ਡੁਬਦਾ (ਉਸ ਦਾ ਮਨ ਵਿਕਾਰਾਂ ਵਿਚ ਨਹੀਂ ਫਸਦਾ)। [ਦਰਪਣ

੩. ਭਵਜਲੀ ਚਿਕੜ ਦਾ ਹਾਥੁ ਆ ਜਾਂਦਾ ਹੈ (ਥੰਹੋ ਪਤਾ ਲਗ ਜਾਂਦਾ ਹੈ) ਇਸ ਵਿਚ ਡੁਬਦਾ ਨਹੀਂ। ਇਕੋ ਅਕਾਲ ਪੁਰਖ ਦੀ ਨਦਰਿ ਨਿਹਾਲਨੀ ਟੇਕ, (ਆਸਰੇ ਕਰਕੇ)। ਕੀਚੜਿ ਹਾਥੁ ਨ ਬੂਡਈ ਮਈ ਅਰਥ ਤੁਕੀ ਦੇ ਜੋ ਇਹ ਅਰਥ ਕਰਦੇ ਹਨ=ਕਿ ਚਿਕੜ ਵਿਚ ਹਥ ਨਹੀਂ ਡੁਬਦਾ। ਚਿਕੜ ਵਿਚਿ ਅਰਥ ਤਦ ਠੀਕ ਹਨ ਜੇਕਰ (ਚੀਕੜ) ਪਦ ਦੇ ੜਾੜੇ ਅਖਰ ਨੂੰ ਸਿਹਾਰੀ ਹੋਵੇ ਤਾਂ ਇਥੇ 'ਵਿਚਿ' ਦੇ ਅਰਥ ਬਣ ਸਕਦੇ ਹਨ ਐਵੇਂ ਨਹੀਂ। ਹਾਥੁ-ਥਾਹੁ।

**ਸੁਣਿਐ ਹਾਥੁ ਹੋਵੈ ਅਸਗਾਹੁ ॥**

ਵਾਹਿਗੁਰੂ ਦਾ ਨਾਮ ਸੁਣ ਕੇ ਅਸਗਾਹ ਹੈ ਜੋ ਭਵਜਲੀ ਸਮੁੰਦਰ, ਓਹ ਹਾਥ ਹੋ ਜਾਂਦਾ ਹੈ। ਉਸ ਦਾ ਥਾਹੁ ਆ ਜਾਂਦਾ ਹੈ। ਕੇਵਲ ਨਾਮ ਸੁਣਨ ਵਾਲੇ ਗੁਰਮੁਖਾਂ ਨੂੰ ਨਹੀਂ ਤਾਂ ਜਣੇ ਕਣੇ ਹੋਰ

ਕਿਸੇ ਮਤ-ਅਵਲੰਬੀ ਨੂੰ ਤਾਂ ਭਵ ਸਾਗਰ ਦਾ ਥਾਹ ਨਹੀਂ ਲਗਦਾ। ਐਵੇਂ ਟਕਰਾਂ ਮਾਰਦੇ ਰਹਿੰਦੇ ਹਨ। ਇਹ ਪਰਮਾਤਮਾ ਰੂਪੀ ਸਾਗਰ ਹੀ ਗੁਣੀ ਅਥਾਹ ਹੈ। ਜਿਸ ਦਾ ਹਾਥ ਨਹੀਂ ਆਉਂਦਾ ''ਸਾਗਰ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ'' ਕਿਸੇ ਦਾ ਨਥਵਾਲਾ ਨਹੀਂ ਦੇਖਿਆ ਸਾਗਰ ਗੁਣੀ ਅਥਾਹ (ਵਾਹਿਗੁਰੂ) ਤਾਂ ਤੇ ਇਹ ਪਾਠ ਇਉਂ ਕਰਨਾ:—

''ਕੀਚੜਿ ਹਾਥੁ, ਨ ਬੂਡਈ'' ਬਿਸਰਾਮ ਦੇਣਾ ਹੈ 'ਹਾਥੁ' ਪਦ ਉਤੇ। [ਭਾ.ਸ. ਰਣਧੀਰ ਸਿੰਘ ਜੀ

੪. ਤਲਾ ਦੇ ਕੰਢੇ ਚਿਕੜ ਹੁੰਦਾ ਹੈ। ਉਸ ਤੋਂ ਪਾਣੀ ਨੂੰ ਨਿਖੇੜ ਲਈ ਇਕ ਬੰਨ ਬੰਨ੍ਹ ਦਿੰਦੇ ਹਨ। ਜੋ ਆਦਮੀ ਚਿਕੜ ਤੋਂ ਬਚਣ ਲਈ ਉਸ ਬੰਨ ਉਤੋਂ ਦੀ ਲੰਘਣਾ ਚਾਹੇ ਤਾਂ ਉਸ ਨੂੰ ਏਕਾ ਨਦਰਿ ਨਿਹਾਲਨਾ ਚਾਹੀਦਾ, ਭਾਵ ਇਕ ਨਿਸ਼ਾਨੇ ਵੱਲ ਟਕ ਬੰਨ੍ਹ ਕੇ ਚਲਦਾ ਜਾਏ; ਨਹੀਂ ਤਾਂ ਜੇ ਧਿਆਨ ਇਧਰ ਉਧਰ ਹੋ ਗਿਆ ਤਾਂ ਡਿਗ ਪਏਗਾ ਤੇ ਚਿਕੜ ਨਾਲ ਹਥ ਭਰੇ ਜਾਣਗੇ। ਇਥੇ ਸਰੋਵਰ ਸ਼ੁਰੂ ਹੈ ਤੇ ਉਸ ਦੇ ਕੰਢੇ ਵਟ ਸਚ ਦੀ ਹੈ। [ਸ਼ਬਦਾਰਥ

**ਨਿਰਣੈ:** ਭਾਈ ਸਾਹਿਬ ਜੀ ਦੇ ਅਰਥਾਂ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਕੀਚੜਿ' ਸਰੂਪ ਅੰਕਿਤ ਹੈ। ਗੁਰਬਾਣੀ ਵਿਚ ਵੀ 'ਕੀਚੜਿ' ਸ਼ਬਦ ਦੀ ਵਰਤੋਂ ਹੇਠ ਲਿਖੀਆਂ ਪੰਗਤੀਆਂ ਮਿਲਦੀਆਂ ਹਨ:—

੧. **ਕਿਆ ਬਗ ਬਪੁੜਾ ਛਪੜੀ ਨਾਇ॥ ਕੀਚੜਿ ਡੂਬੈ ਮੈਲੁ ਨ ਜਾਇ॥**[ਪੰਨਾ ੬੮੫

੨. **ਕਬੀਰ, ਕੀਚੜਿ ਆਟਾ ਗਿਰਿ ਪਰਿਆ,**
**ਕਿਛੂ ਨ ਆਇਓ ਹਾਥ ॥** [ਪੰਨਾ ੧੩੭੬

'ਕੀਚੜ' ਸ਼ਬਦ ਸਰੂਪ ਸਾਰੀ ਗੁਰਬਾਣੀ ਵਿਚ ਕਿਤੇ ਨਹੀਂ ਵਰਤਿਆ ਗਿਆ। ਇਥੇ ਕੀਚੜਿ ਸਰੂਪ ਸ਼ੁੱਧ ਹੈ।

## ਸਾਰਥਕ ਵੀਚਾਰ

ਆਤਮਿਕ ਜੀਵਨ ਨੂੰ ਖਾ ਜਾਣ ਵਾਲੇ ਬਘਿਆੜ ਤੋਂ ਬਚਣ ਦਾ ਇਕ ਤਰੀਕਾ ਹੈ- ਗੁਰ ਉਪਦੇਸ਼ ਨੂੰ ਜੀਵਨ ਵਿਚ ਕਮਾਉਣਾ। ਭਾਵੇਂ ਵਿਕਾਰਾਂ ਦੀ ਭਿਆਨਕ ਦਲਦਲ ਚੋਂ ਮਨ ਮਾਰੇ ਬਿਨਾ ਪਾਰ ਨਹੀਂ ਲੰਘਿਆ ਜਾ ਸਕਦਾ ਪਰ ਮਨ ਨੂੰ ਮਾਰਨ ਦਾ ਸਾਧਨ ਵੀ ਗੁਰੂ ਦੀ ਬਖਸ਼ਿਸ਼ ਹੈ। ਗੁਰੂ ਦੁਆਰਾ ਹੀ ਵਿਕਾਰਾਂ ਦੇ ਚਿਕੜ ਵਿਚ ਖੁੱਭਣ ਤੋਂ ਬਚਿਆ ਜਾ ਸਕਦਾ ਹੈ। ਗੁਰੂ ਜੇ ਆਪਣੀ ਮਿਹਰ ਦੀ ਨਦਰ ਕਰੇ ਤਾਂ ਹੀ ਮਨੁੱਖ ਪਾਪਾਂ ਵਿਕਾਰਾਂ ਦੇ ਚਿਕੜ ਚੋਂ ਬਚ ਕੇ ਨਿਕਲ ਸਕਦਾ ਹੈ ਪਰ ਲੋੜ ਹੈ ਆਪਾ ਪਛਾਣਨ ਦੀ :-

**ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ ॥**
**ਗੁਰ ਕੈ ਸਬਦੇ ਆਪੁ ਪਛਾਣੈ ॥**
**ਆਪੁ ਪਛਾਣੈ ਸੋਈ ਜਨੁ ਨਿਰਮਲੁ, ਬਾਣੀ ਸਬਦੁ ਸੁਣਾਇਦਾ॥੧੦॥**[ਪੰਨਾ ੧੦੬੫

**ਅਗਨਿ ਮਰੈ ਜਲੁ ਲੋੜਿ ਲਹੁ, ਵਿਣੁ ਗੁਰ ਨਿਧਿ ਜਲੁ ਨਾਹਿ ॥ ਜਨਮਿ ਮਰੈ ਭਰਮਾਈਐ, ਜੇ ਲਖ ਕਰਮ ਕਮਾਹਿ ॥ ਜਮੁ ਜਾਗਾਤਿ ਨ ਲਗਈ, ਜੇ ਚਲੈ ਸਤਿਗੁਰ ਭਾਇ ॥ ਨਾਨਕ, ਨਿਰਮਲੁ ਅਮਰ ਪਦੁ, ਗੁਰੁ ਹਰਿ ਮੇਲੈ ਮੇਲਾਇ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿਂ, ਕਮਾਹਿਂ,

**ਪਦ ਅਰਥ:** ਅਗਨਿ=(ਤ੍ਰਿਸ਼ਨਾ ਦੀ) ਅਗ। ਮਰੈ=ਮਰ ਜਾਂਦੀ ਹੈ। ਜਲੁ=(ਨਾਮ ਰੂਪੀ) ਜਲ। ਲੋੜਿ ਲਹੁ=ਢੂੰਢ ਕੇ, ਲਭ ਲਵੋ। ਵਿਣੁ ਗੁਰ=ਗੁਰੂ ਬਿਨਾ। ਨਿਧਿਜਲੁ=(ਨਾਮ ਦਾ) ਜਲ ਰੂਪ ਸਮੁੰਦਰ। ਭਰਮਾਈਐ=(ਜੂਨਾਂ ਵਿਚ) ਭਵਾਇਆ ਜਾਂਦਾ ਹੈ। ਕਮਾਹਿ=ਕਮਾਂਦੇ ਰਹਿਣ। ਜਮੁ ਜਾਗਾਤਿ=ਮਸੂਲ ਲੈਣ ਵਾਲਾ ਜਮ। ਸਤਿਗੁਰ ਭਾਇ=ਸਤਿਗੁਰੂ ਦੇ ਭਾਣੇ ਵਿਚ। ਗੁਰੁ ਹਰਿ ਮੇਲੇ ਮੇਲਾਇ=ਗੁਰੂ (ਆਪਣੇ ਨਾਲ) ਮਿਲਾ ਕੇ ਹਰੀ ਨਾਲ ਮਿਲਾਂਦਾ ਹੈ।੯।

**ਅਰਥ:** (ਹੇ ਭਾਈ! ਜੇ ਤ੍ਰਿਸ਼ਨਾ ਦੀ) ਅਗਨੀ ਨੂੰ ਬੁਝਾਣਾ ਹੈ ਤਾਂ (ਨਾਮ ਰੂਪੀ) ਜਲ ਲਭ ਲਵੋ (ਪਰ ਇਹ ਨਾਮ ਮਾਨੋ) ਸਮੁੰਦਰੀ ਜਲ ਹੈ, (ਜੋ) ਗੁਰੂ ਬਿਨਾ ਪ੍ਰਾਪਤ ਨਹੀਂ ਹੁੰਦਾ। (ਇਸ ਨਾਮ ਜਲ ਤੋਂ ਬਿਨਾ ਜੇ) ਲਖਾਂ ਕਰਮ ਕਮਾਏ ਜਾਣ (ਉਨ੍ਹਾਂ ਦਾ ਕੋਈ ਲਾਭ ਨਹੀਂ ਕਿਉਂਕਿ ਨਾਮ ਤੋਂ ਬਿਨਾ ਜੀਵ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ, ਉਸ ਨੂੰ (ਜੂਨਾਂ ਵਿਚ) ਭਵਾਇਆ ਜਾਂਦਾ ਹੈ। (ਹਾਂ) ਜੇ (ਮਨੁੱਖ) ਸਤਿਗੁਰੂ ਦੇ ਭਾਣੇ ਵਿਚ ਚਲਦਾ ਰਹੇ (ਤਾਂ) ਮਸੂਲ ਲੈਣ ਵਾਲਾ ਜਮ (ਉਸ ਦੇ ਨੇੜੇ) ਨਹੀਂ ਲਗ ਸਕਦਾ (ਭਾਵ ਕੋਈ ਦੁਖ ਨਹੀਂ ਦੇ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਿਰਮਲ ਤੇ ਅਮਰ ਪਦ (ਉਸ ਨੂੰ ਮਿਲਦਾ ਹੈ ਜਿਸ ਨੂੰ) ਗੁਰੂ (ਆਪਣੇ ਨਾਲ) ਮਿਲਾ ਕੇ ਹਰੀ ਨਾਲ ਮਿਲਾਂਦਾ ਹੈ।੯।

## ਸਾਰਥਕ ਵੀਚਾਰ

ਤ੍ਰਿਸ਼ਨਾ ਰੂਪੀ ਅੱਗ ਨੂੰ ਬੁਝਾਉਣ ਲਈ ਗੁਰੂ ਦਾ ਨਾਮ ਸਮਰਥ ਹੈ। ਕਰਮ ਕਾਂਡ ਕੀਤਿਆਂ ਜਮ ਜਗਾਤ ਤੋਂ ਛੁਟਕਾਰਾ ਨਹੀਂ ਹੋ ਸਕਦਾ।ਹਾਂ, ਗੁਰੂ ਦੇ ਭਾਣੇ ਵਿਚ ਚਲਿਆਂ ਜੀਵ ਉਚਾ ਆਤਮਿਕ ਦਰਜਾ ਪ੍ਰਾਪਤ ਕਰ ਸਕਦਾ ਹੈ ਜਿਸ ਦੀ ਬਰਕਤ ਨਾਲ ਹਰੀ-ਮਿਲਾਪ ਨਸੀਬ ਹੋ ਜਾਂਦਾ ਹੈ।

ਇਹ ਯਾਦ ਰਖਣਾ ਚਾਹੀਦਾ ਹੈ ਕਿ ਤ੍ਰਿਸ਼ਨਾ ਮਾਰੇ ਬਿਨਾ ਆਤਮਿਕ ਤ੍ਰਿਪਤੀ ਨਹੀਂ ਹੋ ਸਕਦੀ:—

**ਤਿਖਾ ਭੂਖ ਬਹੁ ਤਪਤਿ ਵਿਆਪਿਆ ॥**
**ਸੀਤਲ ਭਏ, ਹਰਿ ਹਰਿ ਜਸੁ ਜਾਪਿਆ ॥** [ਪੰਨਾ ੮੦੪

**ਕਲਰ ਕੇਰੀ ਛਪੜੀ, ਕਊਆ ਮਲਿ ਮਲਿ ਨਾਇ ॥ ਮਨੁ ਤਨੁ ਮੈਲਾ ਅਵਗੁਣੀ, ਚਿੰਜੁ ਭਰੀ ਗੰਧੀ ਆਇ ॥ ਸਰਵਰੁ ਹੰਸਿ ਨ ਜਾਣਿਆ, ਕਾਗ ਕੁਪੰਖੀ**

**ਸੰਗਿ ॥ ਸਾਕਤ ਸਿਉ ਐਸੀ ਪ੍ਰੀਤਿ ਹੈ, ਬੂਝਹੁ ਗਿਆਨੀ ਰੰਗਿ ॥ ਸੰਤ ਸਭਾ ਜੈਕਾਰੁ ਕਰਿ, ਗੁਰਮੁਖਿ ਕਰਮ ਕਮਾਉ ॥ ਨਿਰਮਲੁ ਨ੍ਾਵਣੁ ਨਾਨਕਾ, ਗੁਰੁ ਤੀਰਥੁ ਦਰੀਆਉ ॥ ੧੦ ॥**

**ਪਦ ਅਰਥ:** ਕਲਰ ਕੇਰੀ=(ਵਿਸ਼ੇ ਰੂਪ) ਕਲਰ ਦੀ। ਕਊਆ=ਕਾਂ (ਭਾਵ ਵਿਕਾਰੀ ਮਨੁੱਖ)। ਮਲਿ ਮਲਿ=ਮਲ ਮਲ ਕੇ (ਭਾਵ ਖੁਸ਼ ਹੋ ਕੇ)। ਨਾਇ=ਨਹ੍ਹਾਉਂਦਾ ਹੈ। ਅਵਗੁਣੀ=ਔਗਣ (ਵਿਕਾਰਾਂ) ਨਾਲ। ਚਿੰਜੁ ਭਰੀ=ਚੁੰਚ ਭਰ ਲਈ। ਗੰਧੀ=ਬਦਬੂ ਨਾਲ। ਆਇ=ਆ ਕੇ। ਹੰਸਿ=(ਜੀਵ ਰੂਪੀ) ਹੰਸ ਨੇ। ਕਾਗ=ਕਾਂ। ਕੁ ਪੰਖੀ ਸੰਗਿ=ਭੈੜੇ ਪੰਛੀ ਦੇ ਨਾਲ। ਸਾਕਤ=ਸ਼ਕਤੀ ਦਾ ਉਪਾਸ਼ਕ, ਰਬ ਨਾਲੋਂ ਟੁੱਟਾ ਹੋਇਆ। ਸਿਉ=(ਸਿਉਂ) ਨਾਲ। ਐਸੀ=ਇਹੋ ਜਿਹੀ (ਦੁਖਦਾਈ)। ਬੂਝਹੁ=ਸਮਝੋ। ਗਿਆਨੀ=ਹੇ ਗਿਆਨਵਾਨ ਪੁਰਸ਼!। ਰੰਗਿ=ਪ੍ਰੇਮ ਨਾਲ। ਸੰਤ ਸਭਾ=ਗੁਰੂ ਦੀ ਸੰਗਤ। ਜੈਕਾਰੁ=(ਪਰਮਾਤਮਾ ਦੀ) ਜੈ ਹੀ ਜੈ (ਵਡਿਆਈ)। ਗੁਰਮੁਖਿ ਕਰਮ=ਗੁਰਮੁਖਾਂ ਵਾਲੇ ਕੰਮ। ਕਮਾਉ=ਕਰੋ। ਨਿਰਮਲੁ=ਪਵਿਤਰ। ਨ੍ਾਵਣੁ=ਇਸ਼ਨਾਨ। ਗੁਰੁ ਤੀਰਥੁ ਦਰੀਆਉ=(ਆਤਮਿਕ ਇਸ਼ਨਾਨ ਲਈ) ਗੁਰੂ ਹੀ ਤੀਰਥ ਹੈ ਗੁਰੂ ਹੀ ਦਰਿਆ ਹੈ।

**ਅਰਥ:** (ਹੇ ਭਾਈ! ਮਨਮੁਖ ਰੂਪੀ) ਕਾਂ (ਵਿਸ਼ੇ ਵਿਕਾਰਾਂ ਵਾਲੇ) ਕਲਰ ਦੀ ਛਪੜੀ ਵਿਚ ਮਲ ਮਲ ਕੇ (ਭਾਵ ਖੁੱਸ਼ ਹੋ ਕੇ) ਨਹਾਉਂਦਾ ਹੈ। (ਇਸ ਕਰਕੇ ਉਸ ਦਾ) ਮਨ ਤੇ ਸਰੀਰ (ਵਿਕਾਰਾਂ ਦੇ) ਔਗਣਾਂ ਨਾਲ ਮੈਲਾ ਹੋਇਆ ਰਹਿੰਦਾ ਹੈ (ਅਤੇ ਉਸ ਨੇ ਛਪੜੀ ਤੇ) ਆ ਕੇ (ਆਪਣੀ) ਚੁੰਚ ਗੰਦਗੀ (ਬਦਬੂ) ਨਾਲ ਭਰ ਲਈ ਹੁੰਦੀ ਹੈ।

(ਹੇ ਭਾਈ! ਜਿਵੇਂ) ਭੈੜੇ ਪੰਛੀ ਕਾਵਾਂ ਦੀ ਸੰਗਤ ਕਾਰਨ (ਰਾਮ ਦੀ ਅੰਸ ਵਾਲੇ) ਹੰਸ (ਜੀਵ) ਨੇ (ਗੁਰੂ) ਸਰੋਵਰ ਨੂੰ ਨਾ ਸਮਝਿਆ (ਭਾਵ ਅਵੇਸਲਾ ਰਿਹਾ), ਇਸ ਤਰ੍ਹਾਂ (ਮਾਨੋ) ਰਬ ਨਾਲੋਂ ਟੁਟੇ ਮਨੁੱਖ ਨਾਲ ਪ੍ਰੀਤ ਕਰਨੀ ਹੈ, ਹੇ ਗਿਆਨਵਾਨ ਪੁਰਸ਼ੋ! ਪ੍ਰੇਮ ਨਾਲ (ਇਸ ਗਲ ਨੂੰ) ਸਮਝੋ। ਸੰਤ (ਗੁਰੂ) ਦੀ ਸਭਾ (ਸਤ ਸੰਗਤ) ਨੂੰ ਨਮਸਕਾਰ ਕਰਕੇ (ਭਾਵ ਵਡਿਆਈ ਕਰਕੇ) ਗੁਰਮੁਖਾਂ ਵਾਲੇ ਕਰਮ ਕਰੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਪਵਿਤਰ ਇਸ਼ਨਾਨ (ਇਉਂ ਸਮਝੋ ਕਿ) ਗੁਰੂ ਹੀ ਤੀਰਥ ਹੈ ਤੇ ਗੁਰੂ ਹੀ ਦਰਿਆ ਹੈ।੧੦।

## ਸਾਰਥਕ ਵੀਚਾਰ

ਮਨੁਖ ਹੈ ਤਾਂ ਹੰਸ ਪਰ ਵਿਕਾਰਾਂ ਨਾਲ ਕਾਲੇ ਹੋਏ ਸਾਕਤ ਪੁਰਸ਼ਾਂ (ਕਾਂਵਾਂ) ਦੀ ਸੰਗਤ ਕਰਕੇ ਇਹ ਗੁਰੂ ਦੀ ਲੋੜ ਨੂੰ ਮਹਿਸੂਸ ਨਹੀਂ ਕਰ ਰਿਹਾ। ਇਹ ਵਿਸ਼ੇ ਵਿਕਾਰਾਂ ਦੀ ਗੰਦੀ-ਮੰਦੀ ਛਪੜੀ ਵਿਚ ਨਹਾਉਣਾ ਬੜਾ ਫਖ਼ਰ ਸਮਝਦਾ ਹੈ ਜਿਸ ਕਰਕੇ ਇਸ ਦਾ ਮਨ ਹਰ ਵੇਲੇ ਮਲੀਨਤਾ ਵਿਚ ਲਿਬੜਿਆ ਰਹਿੰਦਾ ਹੈ।

ਅੰਤਲੀਆਂ ਦੋ ਪੰਗਤੀਆਂ ਵਿਚ ਇਸ ਮੈਲ ਨੂੰ ਉਤਾਰਨ ਦੀ ਜੋ ਜੁਗਤੀ ਦਸੀ ਹੈ, ਉਹ ਇਹ

ਹੈ ਕਿ ਸੰਤ (ਗੁਰੂ) ਸਭਾ ਵਿਚ ਬੈਠ ਕੇ ਸਾਈਂ ਦੀ ਸਿਫਤਿ ਸਲਾਹ ਕੀਤੀ ਜਾਏ। ਗੁਰੂ ਸਮਾਨ ਹੋਰ ਕੋਈ ਤੀਰਥ ਨਹੀਂ ਹੈ। ਗੁਰੂ ਦਰਿਆ ਵਿਚ ਚੁਭੀ ਲਾਉਣੀ ਸਭ ਤੀਰਥਾਂ ਨਾਲੋਂ ਪਵਿਤਰ ਇਸ਼ਨਾਨ ਹੈ:--

**ਗੁਰੁ ਦਰੀਆਉ ਸਦਾ ਜਲੁ ਨਿਰਮਲ, ਮਿਲਿਆ ਦੁਰਮਤਿ ਮੈਲੁ ਹਰੈ॥**
**ਸਤਿਗੁਰਿ ਪਾਈਐ ਪੂਰਾ ਨਾਵਣੁ, ਪਸੂ ਪਰੇਤਹੁ ਦੇਵ ਕਰੈ ॥** [ਪੰਨਾ ੧੩੨੯

**ਜਨਮੇ ਕਾ ਫਲੁ ਕਿਆ ਗਣੀ, ਜਾਂ ਹਰਿ ਭਗਤਿ ਨ ਭਾਉ ॥ ਪੈਧਾ ਖਾਧਾ ਬਾਦਿ ਹੈ, ਜਾਂ ਮਨਿ ਦੂਜਾ ਭਾਉ ॥ ਵੇਖਣੁ ਸੁਨਣਾ ਝੂਠੁ ਹੈ, ਮੁਖਿ ਝੂਠਾ ਆਲਾਉ ॥ ਨਾਨਕ, ਨਾਮੁ ਸਲਾਹਿ ਤੂ, ਹੋਰੁ ਹਉਮੈ ਆਵਉ ਜਾਉ ॥ ੧੧ ॥**

**ਪਦ ਅਰਥ:** ਜਨਮੇ ਕਾ ਫਲੁ=ਜਨਮ ਦਾ ਲਾਭ। ਕਿਆ ਗਣੀ=ਮੈਂ ਕੀ ਗਿਣਾਂ?। ਜਾਂ=ਜਦੋਂ। ਭਗਤਿ=ਭਗਤੀ। ਭਾਉ=ਪ੍ਰੇਮ। ਪੈਧਾ=ਪਹਿਨਿਆ ਹੋਇਆ। ਬਾਦਿ=ਵਿਅਰਥ ਹੈ। ਮਨਿ=ਮਨ ਵਿਚ। ਦੂਜਾ ਭਾਉ=ਹਰੀ ਨੂੰ ਛਡ ਕੇ ਹੋਰ ਪਾਸੇ ਦਾ ਪਿਆਰ। ਮੁਖਿ=ਮੂੰਹ ਨਾਲ। ਆਲਾਉ=ਆਲਾਪ, ਬੋਲ। ਆਵਉ ਜਾਉ=ਆਉਣਾ-ਜਾਣਾ, ਜਨਮ ਮਰਣ ਦਾ ਗੇੜ।੧੧।

**ਅਰਥ:** (ਹੇ ਭਾਈ!) ਜਦ ਤਕ (ਕਿਸੇ ਮਨੁੱਖ ਦੇ ਹਿਰਦੇ ਵਿਚ) ਹਰੀ ਦੀ ਭਗਤੀ ਅਤੇ ਪ੍ਰੇਮ ਨਹੀਂ ਹੈ (ਓਦੋਂ ਤੱਕ ਉਸ ਮਨੁਖ ਦੇ) ਜਨਮ ਦਾ ਕੀ ਫਲ ਗਿਣੀਏ?। ਜਦ ਤਕ (ਮਨੁੱਖ ਦੇ) ਮਨ ਵਿਚ ਹਰੀ ਨੂੰ ਛਡ ਕੇ ਹੋਰ ਪਾਸੇ ਦਾ ਪਿਆਰ ਹੈ, (ਉਸ ਦਾ) ਖਾਧਾ ਹੋਇਆ (ਭੋਜਨ ਤੇ) ਪਹਿਨਿਆ ਹੋਇਆ (ਕਪੜਾ) ਸਭ ਵਿਅਰਥ ਹੈ। (ਉਸ ਦਾ) ਵੇਖਣਾ ਸੁਣਨਾ, ਝੂਠ ਹੈ (ਅਤੇ) ਮੂੰਹ ਨਾਲ ਬੋਲਣਾ ਵੀ, ਝੂਠ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ!) ਤੂੰ (ਪ੍ਰਭੂ) ਨਾਮ ਨੂੰ ਸਲਾਹੁੰਦਾ ਰਹੁ (ਕਿਉਂਕਿ ਨਾਮ ਦੀ ਸਿਫਤਿ ਤੋਂ ਬਿਨਾ) ਹੋਰ (ਜੋ ਕੁਝ ਵੀ ਹੈ, ਸਭ) ਹਉਮੈ (ਹੰਗਤਾ) ਹੈ (ਜਿਸ ਨਾਲ) ਜਨਮ ਮਰਣ ਦਾ ਗੇੜ ਬਣਿਆ ਰਹਿੰਦਾ ਹੈ।੧੧।

## ਸਾਰਥਕ ਵੀਚਾਰ

ਸੰਸਾਰ ਵਿਚ ਜਿਸ ਪਾਸੇ ਨਜ਼ਰ ਮਾਰੋ ਸਭ ਨੂੰ ਮਾਇਆ ਦੀ ਭੁੱਖ ਹੀ ਸਤਾਅ ਰਹੀ ਹੈ ''ਦੂਜੈ ਭਾਇ ਦੁਖੁ ਹੋਏ ਮਨਮੁਖ ਜਮਿ ਜੋਹਿਆ ਜੀਉ ॥ ਹਾਇ ਹਾਇ ਕਰੇ ਦਿਨੁ ਰਾਤਿ, ਮਾਇਆ ਦੁਖਿ ਮੋਹਿਆ ਜੀਉ॥'' (ਪੰਨਾ ੬੪੦)।

ਮਾਇਆ ਦੀ ਭੁਖ ਵਲੋਂ ਤ੍ਰਿਪਤ ਹੋਣ ਦਾ ਵਸੀਲਾ ਗੁਰੂ ਦਾ ਸ਼ਬਦ ਹੈ। ਜਿਹੜਾ ਮਨੁੱਖ ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਂਦਾ ਹੈ, ਉਹ ਪ੍ਰਭੂ ਦੀ ਸਿਫਤਿ ਸਾਲਾਹ ਕਰਦਾ ਹੈ, ਅਜਿਹਾ ਨਾਮ ਵਿਚ ਰੰਗਿਆ ਹੋਇਆ ਪਵਿਤਰ ਜੀਵਨ ਵਾਲਾ ਮਨੁੱਖ ਪਾਤਿਸ਼ਾਹਾਂ ਦਾ ਪਾਤਿਸ਼ਾਹ ਮੰਨਿਆ ਜਾਂਦਾ ਹੈ। ਗੁਰਵਾਕ ਹਨ:--

**ਜਿਸਨੋ ਬਖਸੇ ਸਿਫਤਿ ਸਾਲਾਹ॥ ਨਾਨਕ, ਪਾਤਿਸਾਹੀ ਪਾਤਿਸਾਹੁ॥** [ਜਪੁ

## ਹੈਨਿ ਵਿਰਲੇ, ਨਾਹੀ ਘਣੇ, ਫੈਲ ਫਕੜੁ ਸੰਸਾਰੁ ॥ ੧੨ ॥

**ਪਦ ਅਰਥ:** ਹੈਨਿ=ਹਨ। ਵਿਰਲੇ=ਟਾਂਵੇ ਟਾਂਵੇ। ਘਣੇ=ਬਹੁਤੇ। ਫੈਲ=ਬਦ ਫੈਲੀਆਂ (ਕਰਨ ਵਾਲੇ)। ਫਕੜੁ=ਗੰਦ ਮੰਦ (ਬੋਲਣ ਵਾਲਾ) ਬਕਵਾਸ ਕਰਨ ਵਾਲਾ।

**ਅਰਥ:** (ਹੇ ਭਾਈ! ਸੰਸਾਰ ਵਿਚ ਪ੍ਰਭੂ ਦਾ ਨਾਮ ਜਪਣ ਵਾਲੇ) ਟਾਂਵੇ ਬੰਦੇ ਹਨ, ਬਹੁਤੇ ਨਹੀਂ, (ਬਾਕੀ ਦਾ ਸਾਰਾ) ਸੰਸਾਰ ਬਦ ਫੈਲੀਆਂ (ਕਰਨ ਵਾਲਾ ਤੇ) ਗੰਦ-ਮੰਦ ਬੋਲਣ ਵਾਲਾ ਹੈ।੧੨।

## ਸਾਰਥਕ ਵੀਚਾਰ

ਇਸ ਸਲੋਕ ਵਿਚ ਪ੍ਰਭੂ ਦੇ ਭਗਤਾਂ ਦੀ ਪਛਾਣ ਕਰਾਈ ਹੈ। ਉਨ੍ਹਾਂ ਦੇ ਪਿਆਰ ਤੇ ਭਾਵਨਾ ਨੂੰ ਪਤੀ-ਬ੍ਰਤਾ ਇਸਤਰੀ ਦੀ ਭਾਵਨਾ ਨਾਲ ਤੁਲਨਾ ਕਰਕੇ ਸਲਾਹਿਆ ਹੈ। ਪ੍ਰਭੂ ਦੇ ਭਗਤ ਭੈ-ਭਾਵਨਾ ਤੇ ਭਗਤੀ ਦੇ ਫਲ ਸਰੂਪ ਆਪਣਾ ਜੀਵਨ ਧੰਨਤਾ ਯੋਗ ਬਣਾ ਲੈਂਦੇ ਹਨ। ਜਿਥੇ ਉਹ ਪਰਮੇਸਰ ਦਾ ਨਾਮ ਚਿਤ ਲਾ ਕੇ ਸਲਾਹੁੰਦੇ ਹਨ ਉਥੇ ਆਪਣਾ ਸਰਬਸੁ ਪ੍ਰਭੂ ਅਗੇ ਸਮਰਪਿਤ ਕਰ ਦਿੰਦੇ ਹਨ।

ਜੇ ਬਾਹਰਮੁਖੀ ਸੰਗਤ ਦੇ ਰੂਪ ਵਿਚ ਅਨੁਮਾਨ ਲਾਈਏ ਤਾਂ ਪ੍ਰਭੂ ਦੀ ਸਿਫਤ ਕਰਨ ਵਾਲੇ ਬੇਅੰਤ ਭੇਖੀ ਲੋਕ ਨਜ਼ਰੀ ਪੈਂਦੇ ਹਨ ਪਰ ਮਨ ਬਚਨ ਤੇ ਕਰਮ ਕਰਕੇ ਪ੍ਰਭੂ ਦੀ ਕੀਰਤੀ ਕਰਨ ਵਾਲੇ ਮਨੁੱਖ ਬਹੁਤ ਹੀ ਥੋੜੇ ਭਾਵ ਵਿਰਲੇ ਹਨ:–

**ਜੋ ਤੁਧੁ ਸਚੁ ਧਿਆਇਦੇ, ਸੇ ਵਿਰਲੇ ਥੋੜੇ ॥** [ਪੰਨਾ ੩੦੬

ਬਾਕੀ ਸਾਰਾ ਸੰਸਾਰ ਨਾਮ ਤੋਂ ਸਖਣਾ ਫਕੜ ਹੀ ਤੋਲਦਾ ਤੇ ਬੋਲਦਾ ਹੈ। ਭਾਵ ਸੰਸਾਰ ਵਿਖਾਵੇ ਦੇ ਕੰਮਾਂ ਵਿਚ ਖੁੱਸ਼ ਰਹਿੰਦਾ ਹੈ, ਸਹੀ ਰੂਪ ਵਿਚ ਪ੍ਰਭੂ ਦੀ ਭਗਤੀ ਕਰਨ ਤੋਂ ਕੰਨੀ ਕਤਰਾਂਦਾ ਹੈ।

## ਨਾਨਕ, ਲਗੀ ਤੁਰਿ ਮਰੈ, ਜੀਵਣ ਨਾਹੀ ਤਾਣੁ ॥ ਚੋਟੈ ਸੇਤੀ ਜੋ ਮਰੈ, ਲਗੀ ਸਾ ਪਰਵਾਣੁ ॥ ਜਿਸ ਨੋ ਲਾਏ ਤਿਸੁ ਲਗੈ, ਲਗੀ ਤਾ ਪਰਵਾਣੁ ॥ ਪਿਰਮ ਪੈਕਾਮੁ ਨ ਨਿਕਲੈ, ਲਾਇਆ ਤਿਨਿ ਸੁਜਾਣਿ ॥ ੧੩ ॥

**ਪਦ ਅਰਥ:** ਲਗੀ=ਲੱਗੀ। ਤੁਰਿ ਮਰੈ=ਤੁਰਤ, ਛੇਤੀ ਨਾਲ। ਤਾਣੁ=ਬਲ। ਚੋਟੈ ਸੇਤੀ= ਲੱਗੀ ਚੋਟ ਨਾਲ। ਤਾ=ਤਾਂ, ਤਦ। ਪਰਵਾਣੁ=ਕਬੂਲ। ਪੈਕਾਮੁ=ਤੀਰ। ਤਿਨਿ ਸੁਜਾਣੁ=ਉਸ ਸਿਆਣੇ (ਪ੍ਰਭੂ) ਨੇ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਮਨੁੱਖ ਨੂੰ (ਪ੍ਰੇਮ ਦੀ ਚੋਟ) ਲਗਦੀ ਹੈ (ਉਹ) ਤੁਰਤ (ਜੀਵਤ ਭਾਵ ਤੋਂ) ਮਰ ਜਾਂਦਾ ਹੈ (ਫਿਰ ਉਸ ਅੰਦਰ ਬੇਅਰਥ ਜੀਵਨ ਲਈ) ਬਲ ਨਹੀਂ ਰਹਿੰਦਾ। (ਜਿਹੜਾ ਜਗਿਆਸੂ ਪ੍ਰੀਤ ਦੀ) ਲਗੀ ਹੋਈ ਚੋਟ ਨਾਲ ਮਰਦਾ ਹੈ (ਉਹ) ਲਗੀ ਹੋਈ (ਚੋਟ ਪ੍ਰਭੂ ਦੇ ਦਰ ਤੇ) ਕਬੂਲ ਹੁੰਦੀ ਹੈ। ਜਿਸ ਨੂੰ (ਵਾਹਿਗੁਰੂ ਪ੍ਰੇਮ ਦੀ ਚੋਟ) ਲਾਏ ਉਸੇ ਨੂੰ ਹੀ (ਇਹ ਚੋਟ) ਲਗਦੀ ਹੈ (ਅਤੇ) ਤਾਂ ਹੀ ਲਗੀ ਹੋਈ (ਚੋਟ) ਪਰਵਾਨ ਹੁੰਦੀ ਹੈ। ਸਿਆਣੇ (ਪ੍ਰਭੂ) ਨੇ (ਜਿਸ ਨੂੰ) ਪ੍ਰੇਮ ਦਾ ਤੀਰ (ਮਾਰਿਆ ਹੈ, ਉਹ ਖੁਭਿਆ ਹੋਇਆ ਤੀਰ ਫਿਰ ਕਿਸੇ ਪਾਸੋਂ) ਨਹੀਂ ਨਿਕਲਦਾ।੧੩।

## ਸਾਰਥਕ ਵੀਚਾਰ

ਆਪਣੇ ਵਲੋਂ ਪ੍ਰਭੂ ਨਾਲ ਪਿਆਰ ਲਾਉਣ ਤੇ ਪ੍ਰਭੂ ਤੋਂ ਪਿਆਰ ਪ੍ਰਾਪਤ ਕਰਨ ਲਈ ਕਈ ਜਗਿਆਸੂ ਬਹੁਤ ਜਤਨ ਕਰਦੇ ਹਨ ਪਰ ਜਦੋਂ ਤਕ ਕਿਸੇ ਨੂੰ ਪ੍ਰੇਮ ਦੀ ਚੋਟ ਨਹੀਂ ਲਗਦੀ, ਉਹ ਮਰਜੀਵੜਾ ਨਹੀਂ ਬਣ ਸਕਦਾ।

ਸਤਿਗੁਰੂ ਸੂਰਮੇ ਦਾ ਦਾਗਿਆ ਹੋਇਆ ਪ੍ਰੇਮ ਦਾ ਬਾਣ ਜਿਸ ਨੂੰ ਲਗ ਜਾਂਦਾ ਹੈ, ਉਸ ਦੇ ਅੰਦਰੋਂ ਆਪਾ-ਭਾਵ ਮਿਟ ਜਾਦਾ ਹੈ ਅਤੇ ਉਹ ਰਬੀ-ਦਰਗਾਹ ਵਿਚ ਕਬੂਲ ਪੈਂਦਾ ਹੈ:–

**ਕਬੀਰ ਸਤਿਗੁਰ ਸੂਰਮੇ, ਬਾਹਿਆ ਬਾਨੁ ਜੁ ਏਕੁ ॥**
**ਲਾਗਤ ਹੀ ਭੁਇ ਗਿਰਿ ਪਰਿਆ, ਪਰਾ ਕਰੇਜੇ ਛੇਕੁ ॥** [ਪੰਨਾ ੧੩੭੪

**ਭਾਂਡਾ ਧੋਵੈ ਕਉਣੁ, ਜਿ ਕਚਾ ਸਾਜਿਆ ॥ ਧਾਤੂ ਪੰਜਿ ਰਲਾਇ, ਕੂੜਾ ਪਾਜਿਆ ॥ ਭਾਂਡਾ ਆਣਗੁ ਰਾਸਿ, ਜਾਂ ਤਿਸੁ ਭਾਵਸੀ ॥ ਪਰਮ ਜੋਤਿ ਜਾਗਾਇ, ਵਾਜਾ ਵਾਵਸੀ ॥ ੧੪ ॥**

**ਪਦ ਅਰਥ:** ਭਾਡਾ=(ਸਰੀਰ ਰੂਪ) ਭਾਂਡਾ। ਧੋਵੈ ਕਉਣੁ=ਕੌਣ ਧੋ ਸਕਦਾ ਹੈ?। ਜਿ=ਜਿਹੜਾ। ਕਚਾ ਸਾਜਿਆ=ਕਚਾ ਬਣਾਇਆ ਹੈ। ਧਾਤੂ ਪੰਜਿ=ਪੰਜ ਤਤ (ਹਵਾ, ਪਾਣੀ, ਮਿਟੀ, ਅੱਗ, ਆਕਾਸ਼)। ਕੂੜਾ ਪਾਜਿਆ=ਪਾਜ, ਝੂਠਾ ਦਿਖਾਵਾ। ਆਣਗੁ ਰਾਸਿ=ਰਾਸ (ਸ਼ੁੱਧ) ਕਰ ਦੇਵੇ। ਜਾ=ਜਦੋਂ। ਤਿਸੁ ਭਾਵਸੀ=ਉਸ (ਪਰਮਾਤਮਾ) ਨੂੰ ਭਾਵੇਗਾ, ਚੰਗਾ ਲਗੇਗਾ। ਪਰਮ ਜੋਤਿ ਜਾਗਾਇ=ਵਿਆਪਕ ਵੱਡੀ ਰਬੀ-ਜੋਤ ਜਗਾ ਕੇ। ਵਾਜਾ ਵਾਵਸੀ=ਵਾਜਾ ਵਜਾਵੇਗਾ।

**ਅਰਥ:** (ਸਰੀਰ ਰੂਪੀ) ਭਾਂਡਾ ਜਿਹੜਾ ਕਿ (ਪਰਮਾਤਮਾ ਨੇ) ਕਚਾ ਬਣਾਇਆ ਹੈ, (ਉਸ ਨੂੰ) ਕੌਣ ਧੋ ਸਕਦਾ ਹੈ? (ਭਾਵ ਉਸ ਵਾਹਿਗੁਰੂ ਤੋਂ ਬਿਨਾ ਕੋਈ ਪਵਿਤਰ ਨਹੀਂ ਕਰ ਸਕਦਾ)। ਪੰਜ ਤੱਤ (ਹਵਾ, ਪਾਣੀ, ਮਿਟੀ, ਅੱਗ, ਆਕਾਸ਼) ਇਕੱਠੇ ਕਰਕੇ (ਇਹ ਸਰੀਰ) ਵਿਖਾਵੇ ਮਾਤਰ ਕੂੜ ਹੀ ਬਣਾਇਆ ਹੈ। ਜਦੋਂ ਉਸ (ਵਾਹਿਗੁਰੂ) ਨੂੰ ਭਾਵੇਗਾ (ਉਹ ਸਰੀਰ ਰੂਪੀ) ਭਾਂਡਾ ਰਾਸਿ (ਸੂਤ) ਲਿਆਵੇਗਾ। (ਫਿਰ ਉਸ ਜੀਵ ਦੇ ਹਿਰਦੇ ਅੰਦਰ) ਦੀ ਪਰਮ ਜੋਤਿ ਜਗਾ ਦੇਵੇਗਾ, (ਅਤੇ ਸ਼ਬਦ ਰੂਪ ਜੀਵਨ ਵਾਲਾ) ਵਾਜਾ ਵਜਾਏਗਾ।੧੪।

## ਸਾਰਥਕ ਵੀਚਾਰ

ਪ੍ਰਭੂ ਨੇ ਪੰਜਾਂ ਤੱਤਾਂ ਤੋਂ ਮਨੁੱਖੀ ਸਰੀਰ ਭਾਂਡੇ ਨੂੰ ਘੜਿਆ ਹੈ ਜੋ ਕੱਚਾ (ਬਿਨਸਨਹਾਰ) ਹੈ ਪਰ ਮਨੁੱਖ ਅਗਿਆਨਤਾ ਕਾਰਨ ਇਸ ਉਤੇ ਕੂੜਾ ਮਾਣ ਕਰਦਾ ਹੈ। ਇਸ ਵਿਚ ਸੰਦੇਹ ਨਹੀਂ ਕਿ ਮਨੁੱਖ ਨੀਵੀਆਂ ਰੁਚੀਆਂ ਕਾਰਨ ਆਤਮਿਕ ਤੌਰ ਤੇ ਅਪਵਿਤਰ ਰਹਿੰਦਾ ਹੈ ਪਰ ਪ੍ਰਭੂ ਚਾਹੇ ਤਾਂ ਜੀਵ ਦੇ ਅੰਦਰ ਆਤਮਿਕ ਜੋਤਿ ਦਾ ਪ੍ਰਕਾਸ਼ ਕਰਕੇ ਇਸ ਨੂੰ ਪੂਰਨ ਪਦ ਪਰਦਾਨ ਕਰ ਸਕਦਾ ਹੈ।

**ਮਨਹੁ ਜਿ ਅੰਧੇ ਘੂਪ, ਕਹਿਆ ਬਿਰਦੁ ਨ ਜਾਣਨੀ ॥ ਮਨਿ ਅੰਧੈ ਉਂਧੈ ਕਵਲ, ਦਿਸਨਿ ਖਰੇ ਕਰੂਪ ॥ ਇਕਿ ਕਹਿ ਜਾਣਨਿ, ਕਹਿਆ ਬੁਝਨਿ, ਤੇ ਨਰ ਸੁਘੜ ਸਰੂਪ ॥ ਇਕਨਾ, ਨਾਦੁ ਨ ਬੇਦੁ ਨ ਗੀਅ ਰਸੁ, ਰਸੁ ਕਸੁ ਨ ਜਾਣੰਤਿ ॥ ਇਕਨਾ, ਸਿਧਿ ਨ ਬੁਧਿ ਨ ਅਕਲਿ ਸਰ, ਅਖਰ ਕਾ ਭੇਉ ਨ ਲਹੰਤਿ ॥ ਨਾਨਕ, ਤੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤ ॥ ੧੫ ॥**

**ਪਦ ਅਰਥ:** ਮਨਹੁ=ਮਨ ਤੋਂ। ਜਿ=ਜਿਹੜੇ (ਮਨੁੱਖ)। ਅੰਧੇ ਘੂਪ=ਮਹਾਂ ਮੂਰਖ। ਕਹਿਆ=(ਸਤਿਗੁਰ ਦਾ) ਆਖਿਆ ਹੋਇਆ। ਬਿਰਦੁ=ਸੁਭਾਉ, ਆਦਤ। ਨ ਜਾਣਨੀ=ਨਹੀਂ ਜਾਣਦੇ (ਭਾਵ ਨਹੀਂ ਮੰਨਦੇ)। ਮਨਿ ਅੰਧੈ=ਮਨ ਕਰਕੇ (ਜੋ) ਅੰਨ੍ਹੇ (ਅਗਿਆਨੀ) ਹਨ। ਊਧੈ ਕਵਲ=(ਉਨ੍ਹਾਂ ਦੇ ਹਿਰਦੇ ਰੂਪ) ਕੰਵਲ ਵੀ ਮੂਧੇ (ਉਲਟੇ) ਹਨ। ਦਿਸਨਿ=ਦਿਸਦੇ ਹਨ। ਖਰੇ ਕਰੂਪ=ਬਹੁਤ ਬਦਸ਼ਕਲ, ਡਰੌਣੇ ਜਿਹੇ। ਇਕਿ=ਕਈ। ਕਹਿ ਜਾਣਨਿ=ਕਹਿਆ (ਉਪਦੇਸ਼ ਕਰਨਾ) ਜਾਣਦੇ ਹਨ। ਕਹਿਆ=ਆਖਿਆ ਹੋਇਆ (ਉਪਦੇਸ਼) ਸਮਝਦੇ ਹਨ। ਤੇ ਨਰ=ਉਹ ਮਨੁੱਖ। ਸੁਘੜ=ਸਿਆਣੇ। ਸਰੂਪ=ਸੁੰਦਰ। ਇਕਨਾ=ਕਈਆਂ ਨੂੰ। ਨਾਦੁ ਨ=ਨਾ (ਜੋਗੀਆਂ ਦੀ) ਨਾਦ-ਧੁਨੀ ਦਾ ਗਿਆਨ। ਨ ਬੇਦ=ਨਾ ਆਤਮ-ਵਿਦਿਆ ਦਾ ਗਿਆਨ। ਨ ਗੀਅ ਰਸ=ਨਾ ਗੀਤ ਦਾ ਰਸ। ਰਸ ਕਸ=ਮਿਠੇ ਤੇ ਕਸੈਲੇ ਰਸ। ਸਿਧਿ=ਸਿਧੀ। ਬੁਧਿ=ਅਕਲ। ਅਕਲਿ ਸਰ=ਅਕਲ ਦੀ ਸਾਰ। ਅਖਰ ਕਾ ਭੇਉ=ਸ਼ਬਦ ਦਾ ਤਾਤ-ਪਰਜ। ਨਾ ਲਹੰਤਿ=ਨਹੀਂ ਲਭ ਸਕਦੇ, ਨਹੀਂ ਸਮਝਦੇ। ਤੇ ਨਰ=ਉਹ ਮਨੁੱਖ। ਅਸਲਿ ਖਰ= ਅਸਲੀ ਖੋਤੇ ਹਨ। ਗਰਬ ਕਰੰਤ=ਅਹੰਕਾਰ ਕਰਦੇ ਹਨ।

**ਅਰਥ:** (ਹੇ ਭਾਈ!) ਜਿਹੜੇ (ਮਨੁੱਖ) ਮਨ ਤੋਂ ਮਹਾਂ ਮੂਰਖ (ਅਗਿਆਨੀ) ਹਨ, (ਉਹ ਸਤਿਗੁਰ ਦਾ) ਕਹਿਆ ਹੋਇਆ (ਹੁਕਮ ਕਮਾਉਣਾ) ਨਹੀਂ ਸਮਝਦੇ (ਇਹ ਉਨ੍ਹਾਂ ਦਾ) ਸੁਭਾਉ ਹੈ। (ਜਿਹੜੇ) ਮਨ ਕਰਕੇ ਅੰਨ੍ਹੇ ਹਨ (ਉਨ੍ਹਾਂ ਦੇ ਹਿਰਦੇ ਰੂਪ) ਕੰਵਲ ਮੂਧੇ (ਭਾਵ ਉਲਟੇ ਪਏ ਹਨ ਜੋ) ਬਹੁਤ ਬਦਸ਼ਕਲ ਤੇ ਡਰੌਣੇ ਜਿਹੇ ਦਿਸਦੇ ਹਨ। ਕਈ (ਮਨੁੱਖ) ਕਹਿਆ (ਹੋਇਆ ਉਪਦੇਸ਼ ਕਰਨਾ) ਜਾਣਦੇ ਹਨ (ਅਤੇ) ਕਹਿਆ ਹੋਇਆ (ਉਪਦੇਸ਼) ਸਮਝਦੇ ਹਨ, ਉਹ ਮਨੁੱਖ ਬਹੁਤ ਸਿਆਣੇ ਤੇ (ਸੁੰਦਰ) ਸਰੂਪ (ਵਾਲੇ ਹੁੰਦੇ ਹਨ)। ਕਈਆਂ ਨੂੰ ਨਾ (ਜੋਗੀਆਂ ਦਾ) ਨਾਦ (ਧੁਨੀ ਦਾ ਗਿਆਨ), ਨਾਹ ਵੇਦਾਂ (ਦਾ ਆਤਮ-ਗਿਆਨ ਰਸ), ਨਾ ਸੰਗੀਤ ਦਾ ਰੱਸ; (ਭਾਵ ਉਹ ਇਹਨਾਂ ਦਾ) ਰਸ ਕਸ ਕਸ (ਮਿੱਠਾ ਤੇ ਕਸੈਲਾ ਸੁਆਦ) ਜਾਣਦੇ ਹੀ ਨਹੀਂ। ਕਈਆਂ ਨੂੰ ਨਾਹ (ਵਿਚਾਰ ਦੀ) ਸਿਧੀ (ਸਫਲਤਾ), ਨਾ ਤੀਖਣ ਬੁਧੀ, ਨਾ ਅਕਲ ਦੀ ਸਾਰ (ਖ਼ਬਰ) ਹੈ, (ਉਹ ਉਪਦੇਸ਼ ਰੂਪੀ) ਅਖਰ ਦਾ ਤਾਤ-ਪਰਜ ਹੀ ਨਹੀਂ ਲਭ ਸਕਦੇ (ਐਵੇਂ ਹੀ ਆਕੜੇ ਫਿਰਦੇ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਮਨੁਖ ਜੋ ਬਿਨਾ ਗੁਣਾਂ ਤੋਂ ਅਹੰਕਾਰ ਕਰਦੇ ਹਨ ਅਸਲੀ (ਨਿਰੇ) ਖੋਤੇ ਹਨ ।੧੫।

# ਅਰਥ ਭੇਦ ਅਤੇ ਨਿਰਣੈ

**ਮਨਹੁ ਜਿ ਅੰਧੇ ਘੂਪ, ਕਹਿਆ ਬਿਰਦੁ ਨ ਜਾਣਨੀ ॥**

ਵਖ ਵਖ ਅਰਥ:

੧. ਜੋ ਪੁਰਸ਼ ਮਨ ਕਰਕੇ ਅਤੀ (ਘੂਪ) ਸੰਘਨੇ ਅੰਧੇ ਹੈਂ ਭਾਵ ਅਵਰਣ ਔ ਵਿਖੇਪ ਸ਼ਕਤੀਓਂ ਕੇ ਸੰਯੁਕਤ ਹੈਂ ਓਹ ਵੇਦੋਂ ਕੇ (ਬਿਰਦੁ) ਪ੍ਰਣ ਕਰੇ ਕੋ ਵਾ ਸਤਿਗੁਰੋਂ ਕੇ ਉਪਦੇਸ਼ ਕਰੇ ਕੋ ਨਹੀਂ ਜਾਨਤੇ ਹੈਂ। [ਫ਼. ਸ਼.

੨. ਮਨ ਤੋਂ ਅੰਨੇ ਖੂਹ, ਭਾਵ ਬਹੁਤ ਅਗਿਆਨੀ ਆਪਣੇ ਕੀਤੇ ਉਪਦੇਸ਼ ਦੀ ਲਾਜ ਨਹੀਂ ਪਾਲਦੇ। [ਸ਼ਬਦਾਰਥ

੩. ਹੇ ਭਾਈ! ਜਿਹੜੇ ਮਨੁੱਖ ਮਨੋਂ ਘੁਪ ਅੰਨੇ ਹਨ, (ਪੁਜ ਕੇ ਮੂਰਖ ਹਨ) ਓਹ ਦਸਿਆਂ ਭੀ (ਇਨਸਾਨੀ) ਫ਼ਰਜ਼ ਨਹੀਂ ਜਾਣਦੇ। [ਦਰਪਣ

੪. ਜੋ ਨਿਤਯ ਭਜਨ ਕਰਦੇ ਹਨ, ਉਸ ਦਾ ਭਾਵ ਨਹੀਂ ਜਾਣਦੇ। [ਮਹਾਨ ਕੋਸ਼

**ਨਿਰਣੈ**: ਸਾਰੰਗ ਕੀ ਵਾਰ ਮਹਲਾ ੪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੨੪੫ ਉਤੇ ੨੩ਵੀਂ ਪਉੜੀ ਨਾਲ ਵੀ ਇਹ ਸਲੋਕ ਦਰਜ ਹੈ ਪਰ ਸ਼ਬਦ ਸਰੂਪਾਂ ਵਿਚ ਹੇਠ ਲਿਖੇ ਭੇਦ ਹਨ:--

| **ਸਾਰੰਗ ਕੀ ਵਾਰ ਵਿਚ** | **ਵਾਰਾਂ ਤੋਂ ਵਧੀਕ ਸਲੋਕਾਂ ਵਿਚ** |
|---|---|
| ਕੂਪ | ਘੂਪ |
| ਊਧੈ | ਊਂਧੈ |
| ਇਕਿ | ਇਕ |
| ਜਾਣਹਿ | ਜਾਣਨਿ |
| ਬੁਝਹਿ | ਬੁਝਨਿ |
| ਨਾਦ ਨ ਬੇਦ | ਨਾਦੁ ਨ ਬੇਦੁ |
| ਸੁਧਿ | ਸਿਧਿ |

ਉਪਰੋਕਤ ਪੰਗਤੀ ਵਿਚ 'ਬਿਰਦੁ' ਪਦ ਦੇ ਟੀਕਾਕਾਰਾਂ ਨੇ ਚਾਰ ਅਰਥ ਕੀਤੇ ਹਨ:-

ਪ੍ਰਣ, ਲਾਜ, ਫਰਜ਼ ਅਤੇ ਭਾਵ ਇਸ ਤੋਂ ਇਲਾਵਾ 'ਦਰਪਣ' ਵਾਲੇ ਅਰਥਾਂ ਤੋਂ 'ਕਹਿਆ' ਪਦ ਦੇ ਉਚਾਰਨ ਦੀ ਸੇਧ ਬਿੰਦੀ ਸਹਿਤ 'ਕਹਿਆਂ' ਮਿਲਦੀ ਹੈ, ਜੋ ਕਿ ਠੀਕ ਨਹੀਂ ਹੈ। ਗੁਰਬਾਣੀ ਵਿਚ 'ਕਹਿਆ' ਸ਼ਬਦ ਦੀ ਵਰਤੋਂ ਬਿੰਦੀ ਰਹਿਤ ਸਰੂਪ ਵਿਚ ਕੀਤੀ ਗਈ ਹੈ।

'ਬਿਰਦੁ' ਪਦ ਦੇ ਢੁਕਵੇਂ ਅਰਥ ਤਾਂ 'ਸੁਭਾਉ' ਹੀ ਠੀਕ ਹਨ। ਜਿਹੜੇ ਮਨੁੱਖ ਮਨ ਤੋਂ ਹੀ ਅੰਧ-ਅਗਿਆਨੀ ਹਨ, ਉਨ੍ਹਾਂ ਦਾ ਇਹ ਸੁਭਾਉ ਹੈ ਕਿ ਉਹ (ਕਿਸੇ ਦਾ) ਆਖਿਆ ਹੋਇਆ, (ਸ਼ੁੱਭ ਵਾਕ) ਸਮਝਦੇ ਹੀ ਨਹੀਂ :--

**ਕਹਿਓ ਨ ਬੂਝੈ, ਅੰਧੁ ਨ ਸੂਝੈ, ਭੋਂਡੀ ਕਾਰ ਕਮਾਈ॥...** [ਪੰਨਾ ੧੩੩੦

'ਬਿਰਦੁ' ਦਾ ਅਰਥ ਪ੍ਰਣ ਜਾਂ ਭਾਵ ਆਦਿ ਕਰਨੇ ਅਢੁਕਵੇਂ ਹਨ।

## ਸਾਰਥਕ ਵੀਚਾਰ

ਜਿਹੜੇ ਜੀਵ ਮਨ ਦੇ ਅੰਨ੍ਹੇ ਹਨ, ਉਹ ਭਾਵੇਂ ਗੁਰੂ ਦੀ ਸਾਲਾਂ ਬੱਧੀ ਸੰਗਤ ਕਰਦੇ ਰਹਿਣ ਜੇ ਓਹ ਗੁਰੂ ਦੇ ਹੁਕਮ ਦੀ ਪਾਲਨਾ ਨਹੀਂ ਕਰਦੇ, ਗੁਰੂ ਦੇ ਦਸੇ ਗੁਣ ਗ੍ਰਹਿਣ ਨਹੀਂ ਕਰਦੇ, ਆਤਮਿਕ ਉਨਤੀ ਤੋਂ ਊਣੇ ਹੀ ਰਹਿੰਦੇ ਹਨ। ਜਿਨ੍ਹਾਂ ਨੂੰ ਨਾਦ, ਵੇਦ, ਗੀਤ-ਰਸ ਦੀ ਪਛਾਣ ਹੀ ਨਹੀਂ, ਓਹ ਜੀਵ ਗੁਣ ਪ੍ਰਾਪਤ ਕਰਨ ਤੋਂ ਬਿਨਾ ਹੀ ਆਪਣੇ ਆਪ ਉਤੇ ਬਹੁਤ ਮਾਣ ਕਰਨ ਲਗ ਜਾਂਦੇ ਹਨ। ਅਜਿਹੇ ਮਨੁੱਖ ਗੁਰੂ ਪਾਤਿਸ਼ਾਹ ਜੀ ਦੀਆਂ ਪਾਵਨ ਨਜ਼ਰਾਂ ਵਿਚ ਅਸਲੀ ਖ਼ਰ (ਖੋਤੇ) ਹਨ ਜਿਹੜੇ ਖੇਹ ਵਿਚ ਲੇਟ ਕੇ ਹੀ ਖੁਸ਼ ਹੁੰਦੇ ਹਨ। ਇਸ ਦਾ ਇਹ ਮਤਲਬ ਕਦੇ ਨਹੀਂ ਲੈਣਾ ਕਿ ਜੇ ਗੁਣ ਹੋਣ ਤਾਂ ਮਨੁੱਖ ਨੂੰ ਖੁਲ੍ਹ ਹੈ ਕਿ ਉਹ ਆਪਣੇ ਸ਼ੁਭ ਗੁਣਾਂ ਤੇ ਗਰਬ ਕਰੀ ਜਾਏ। ਗੁਰੂ ਘਰ ਵਿਚ ਤਾਂ 'ਤਾਣ ਹੋਦੇ ਹੋਇ ਨਿਤਾਣਾ॥ ਮਾਣੁ ਹੋਦੇ ਹੋਇ ਨਿਮਾਣਾ' ਦਾ ਉਪਦੇਸ਼ ਹਰੇਕ ਪ੍ਰਾਣੀ ਲਈ ਮੌਜੂਦ ਹੈ।

**ਸੋ ਬ੍ਰਹਮਣੁ, ਜੋ ਬਿੰਦੈ ਬ੍ਰਹਮੁ ॥ ਜਪੁ ਤਪੁ ਸੰਜਮੁ, ਕਮਾਵੈ ਕਰਮੁ ॥ ਸੀਲ ਸੰਤੋਖ ਕਾ ਰਖੈ ਧਰਮੁ ॥ ਬੰਧਨ ਤੋੜੈ, ਹੋਵੈ ਮੁਕਤੁ ॥ ਸੋਈ ਬ੍ਰਹਮਣੁ, ਪੂਜਣ ਜੁਗਤੁ ॥ ੧੯ ॥**

**ਪਦ ਅਰਥ:** ਸੋ ਬ੍ਰਹਮਣੁ=ਉਹ (ਅਸਲ) ਬ੍ਰਾਹਮਣ ਹੈ। ਬਿੰਦੈ ਬ੍ਰਹਮੁ=ਬ੍ਰਹਮ ਨੂੰ ਜਾਣਦਾ-ਪਛਾਣਦਾ ਹੈ। ਸੰਜਮੁ=ਇੰਦ੍ਰਿਆਂ ਨੂੰ ਕਾਬੂ ਕਰਨ ਦੀ ਕ੍ਰਿਆ। ਸੀਲ=ਮਿਠਾ ਸੁਭਾਉ। ਸੰਤੋਖੁ=ਤ੍ਰਿਸ਼ਨਾ ਵਲੋਂ ਤ੍ਰਿਪਤੀ। ਬੰਧਨ=ਮਾਇਆ ਮੋਹ ਦੀਆਂ ਫਾਹੀਆਂ। ਮੁਕਤੁ=ਨਿਰਲੇਪ। ਪੂਜਣ ਜੁਗਤੁ=ਪੂਜਣ ਦੇ ਯੋਗ।੧੯।

**ਅਰਥ:**(ਹੇ ਭਾਈ!) ਉਹ (ਅਸਲੀ) ਬ੍ਰਾਹਮਣ ਹੈ ਜੋ ਬ੍ਰਹਮ ਨੂੰ ਜਾਣਦਾ ਪਛਾਣਦਾ ਹੈ (ਭਾਵ ਬ੍ਰਹਮ ਨਾਲ ਸਾਂਝ ਪਾਉਂਦਾ ਹੈ)। (ਉਹ ਇਹੋ ਹੀ) ਜਪ, ਤਪ, ਸੰਜਮ ਕਰਮ ਕਮਾਉਂਦਾ ਹੈ। ਮਿਠਾ ਸੁਭਾਉ ਤੇ ਸੰਤੋਖ ਦੀ (ਸਦਭਾਵਨਾ ਵਾਲਾ) ਧਰਮ ਰਖਦਾ ਹੈ। ਜੋ (ਬ੍ਰਾਹਮਣ ਮੋਹ ਮਾਇਆ ਦੇ) ਬੰਧਨ ਤੋੜਦਾ ਹੈ (ਭਾਵ ਮਾਇਆ ਤੋਂ) ਨਿਰਲੇਪ ਹੋ ਜਾਂਦਾ ਹੈ, (ਸਹੀ ਅਰਥਾਂ ਵਿਚ) ਓਹੀ ਬ੍ਰਾਹਮਣ ਪੂਜਣ ਯੋਗ ਹੈ।੧੯।

## ਸਾਰਥਕ ਵੀਚਾਰ

ਗੁਰਮਤਿ ਵਿਚ ਭਗਤ ਕਬੀਰ ਜੀ ਦੇ ਬਚਨਾਂ ਅਨੁਸਾਰ ਬ੍ਰਾਹਮਣ ਦੀ ਪਰਿਭਾਸ਼ਾ ਨਿਮਨਲਿਖਤ ਅਨੁਸਾਰ ਹੈ:-

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥**
**ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥** [ਪੰਨਾ ੩੨੪

ਬ੍ਰਾਹਮਣ ਦੀ ਕੁਲ ਵਿਚ ਜਨਮ ਲੈਣ ਵਾਲਾ ਜਾਂ ਕਰਮ ਕਾਂਡ ਕਰਨ ਵਾਲਾ ਗੁਰਮਤਿ ਅਨੁਸਾਰ ਬ੍ਰਾਹਮਣ ਸਦਾਉਣ ਦਾ ਹੱਕਦਾਰ ਨਹੀਂ ਹੋ ਸਕਦਾ। ਅਸਲ ਬ੍ਰਾਹਮਣ ਓਹ ਹਨ ਜੋ ਬ੍ਰਹਮ ਨੂੰ ਪਛਾਣਦੇ

ਹਨ। ਮਹਾਨ ਕੋਸ਼ ਵਿਚ ਬ੍ਰਾਹਮਣ ਦੇ ਧਰਮ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:—

**ਸਮ ਦਮ ਤਪ ਅਰੁ ਸ਼ੌਚ ਸਦਾ ਹੀ।**
**ਸ਼ਾਂਤਿ ਸ਼ੀਲ ਸੰਤੋਖ ਗਹਾਹੀ।**
**ਕੋਮਲ ਚਿਤ ਸੰਤਤ ਸੁਭ ਗਯਾਨਾ।**
**ਵਿਸ਼ਨੁ ਪਰਾਯਣ ਕ੍ਰਿਅ ਨਿਧਾਨਾ।**
**ਸਦਾ ਸਤਯ ਬੋਲੈ ਮ੍ਰਿਦੁਬਾਨੀ।**
**ਤ੍ਰਯੋ ਦਸ ਧਰਮ ਵਿਪ੍ਰ ਕੇ ਜਾਨੀ ॥** **(ਭਾਰਤ)**

ਬ੍ਰਾਹਮਣ ਵਿਚ ਜਪ, ਤਪ, ਸੰਜਮ, ਸੀਲ, ਸੰਤੋਖ ਧਰਮ ਇਹ ਗੁਣ ਹੋਣੇ ਚਾਹੀਦੇ ਹਨ। ਅਜਿਹਾ ਗੁਣਵਾਨ ਬ੍ਰਾਹਮਣ ਜੋ ਬ੍ਰਹਮ ਕਹਾਉਣ ਅਤੇ ਸਤਿਕਾਰ ਦਾ ਹੰਕਾਰ ਨਹੀਂ ਕਰਦਾ, ਬ੍ਰਾਹਮਣ ਪਦ ਦਾ ਯੋਗ ਅਧਿਕਾਰੀ ਹੈ।

**ਖਤ੍ਰੀ ਸੋ, ਜੁ ਕਰਮਾ ਕਾ ਸੂਰੁ ॥ ਪੁੰਨ ਦਾਨ ਕਾ ਕਰੈ ਸਰੀਰੁ ॥ ਖੇਤੁ ਪਛਾਣੈ ਬੀਜੈ ਦਾਨੁ ॥ ਸੋ ਖਤ੍ਰੀ ਦਰਗਹ ਪਰਵਾਣੁ ॥ ਲਬੁ ਲੋਭੁ, ਜੇ ਕੂੜੁ ਕਮਾਵੈ ॥ ਅਪਣਾ ਕੀਤਾ ਆਪੇ ਪਾਵੈ ॥ ੧੭ ॥**

**ਪਦ ਅਰਥ:** ਸੂਰੁ=ਸੂਰਮਾ। ਪੁੰਨ ਦਾਨ=ਭਲੇ ਕਰਮ ਵੰਡਣੇ। ਖੇਤੁ=ਯੋਗ ਪਾਤਰ।

**ਅਰਥ:** (ਹੇ ਭਾਈ! ਅਸਲੀ) ਖਤਰੀ ਉਹ ਹੈ ਜੋ (ਸ਼ੁਭ) ਕਰਮਾਂ ਦਾ ਸੂਰਮਾ (ਬਹਾਦਰ) ਹੈ (ਅਤੇ) ਸਰੀਰ ਨੂੰ ਪੁੰਨ ਦਾਨ ਦਾ ਰੂਪ ਹੀ ਬਣਾ ਲੈਂਦਾ ਹੈ (ਭਾਵ ਆਪਣੇ ਜੀਵਨ ਨੂੰ ਪੁੰਨ ਦਾਨ ਕਰਨ ਵਾਲਾ ਬਣਾ ਲੈਂਦਾ ਹੈ)। ਯੋਗ ਪਾਤ੍ਰ ਨੂੰ ਪਛਾਣਦਾ ਹੈ (ਅਤੇ ਸਹੀ ਅਰਥਾਂ ਵਿਚ ਲੋੜਵੰਦ ਨੂੰ) ਦਾਨ ਦਿੰਦਾ ਹੈ। ਸੋ (ਅਜਿਹਾ) ਖਤ੍ਰੀ (ਸੂਰਮਾ, ਰਬੀ) ਦਰਗਾਹ ਵਿਚ ਪਰਵਾਣ ਹੁੰਦਾ ਹੈ।

(ਜਿਹੜਾ ਬ੍ਰਾਹਮਣ) ਲਬ ਲੋਭ ਅਤੇ ਹੋਰ ਕੂੜ (ਠੱਗੀ ਆਦਿਕ) ਕਰਮ ਕਰਦਾ ਹੈ। (ਉਹ) ਆਪਣੇ ਕੀਤੇ (ਕਰਮਾਂ ਦਾ ਫਲ) ਆਪ ਹੀ ਪਾਉਂਦਾ ਹੈ (ਭਾਵ ਭੁਗਤਦਾ ਹੈ)।੧੭।

## ਅਰਥ ਭੇਦ ਅਤੇ ਨਿਰਣੈ

**ਖੇਤੁ ਪਛਾਣੈ ਬੀਜੈ ਦਾਨੁ ॥**

ਵਖ ਵਖ ਅਰਥ:

੧. ਖੇਤ ਕੋ ਪਛਾਣ ਕਰ ਦਾਨ ਦੀਜੈ ਭਾਵ ਯੇਹ ਉਤਮ ਅਧਿਕਾਰੀ ਕੋ ਦਾਨ ਦੇਵੇ। [ਫ.ਸ.

੨. ਯੋਗ ਪਾਤਰ। [ਸ਼ਬਦਾਰਥ

੩. ਜੋ ਆਪਣੇ ਸਰੀਰ ਨੂੰ (ਕਿਸਾਨ ਦੇ ਖੇਤ ਵਾਂਗ) ਖੇਤ ਸਮਝਦਾ ਹੈ (ਤਾਂ, ਇਸ ਮੋਹ ਵਿਚ ਪਰਮਾਤਮਾ ਦੇ ਨਾਮ ਦੀ) ਦਾਤਿ (ਨਾਮ-ਬੀਜ) ਬੀਜਦਾ ਹੈ। [ਦਰਪਣ

**ਨਿਰਣੈ :** ਇਥੇ ਖੇਤ ਨੂੰ ਪਛਾਣਨ ਤੋਂ ਭਾਵ ਹੈ ਪਾਤਰ-ਕੁਪਾਤਰ ਵੇਖ ਕੇ ਅਧਿਕਾਰੀ ਪੁਰਸ਼ ਨੂੰ

ਪਹਿਚਾਨਣਾ ਅਤੇ ਉਸ ਦੇ ਸਰੀਰ ਰੂਪੀ ਖੇਤ ਵਿਚ ਦਾਨ ਰੂਪ ਬੀਜ ਬੀਜਣਾ। ਅਜਿਹਾ ਬੀਜ ਬਹੁਤ ਫਲਦਾ ਹੈ। ਚੰਗਾ ਖੇਤ ਵੇਖ ਕੇ ਦਾਣੇ ਬੀਜੇ ਜਾਣ ਤਾਂ ਚੰਗਾ ਫਲ ਪ੍ਰਾਪਤ ਹੁੰਦਾ ਹੈ। ਇਸ ਲਈ ਸਤਿਗੁਰੂ ਨੇ ਸਿਖਾਂ ਨੂੰ ਦਾਨ ਦੇਣ ਵੇਲੇ ਬੁਧੀ ਦਾ ਪ੍ਰਯੋਗ ਕਰਨ ਦੀ ਹਦਾਇਤ ਕੀਤੀ ਹੈ:-

**ਅਕਲੀ ਸਾਹਿਬੁ ਸੇਵੀਐ, ਅਕਲੀ ਪਾਈਐ ਮਾਨੁ ॥**

**ਅਕਲੀ ਪੜ ਕੇ ਬੁਝੀਐ ਅਕਲੀ ਕੀਚੈ ਦਾਨੁ ॥**

ਜੇ ਕਿਸੇ ਸ਼ਰਾਬੀ, ਅਫੀਮੀ ਨੂੰ ਦਾਨ ਦਿਉਗੇ ਤਾਂ ਹੋਰ ਨਸ਼ਈ ਮਨੁੱਖ ਪੈਦਾ ਕਰਨ ਦਾ ਪਾਪ ਕਰੋਗੇ। ਸੋ ਦਾਨ ਦੇਣ ਵੇਲੇ ਸੋਚ ਸਮਝ ਤੋਂ ਕੰਮ ਲੈਣਾ ਚਾਹੀਦਾ ਹੈ।

## ਸਾਰਥਕ ਵੀਚਾਰ

ਇਸ ਸਲੋਕ ਵਿਚ ਖਤਰੀ ਦੇ ਆਦਰਸ਼ਕ ਜੀਵਨ ਦਾ ਨਕਸ਼ਾ ਖਿਚਿਆ ਹੈ। ਜਿਹੜਾ ਕਰਮਯੋਗੀ ਕਾਮਾਦਿਕ ਵੈਰੀਆਂ ਨੂੰ ਮਾਰਨ ਵਿਚ ਨਿਪੁੰਨ ਹੈ, ਉਹ ਸਹੀ ਅਰਥਾਂ ਵਿਚ ਸੂਰਮਾ ਹੈ। ਜਿਹੜਾ ਮੰਗਤਾ ਨਹੀਂ, ਸਰੀਰ ਰੂਪੀ ਖੇਤ ਵਿਚ ਨਾਮ ਦਾ ਨਿਰਮਲ ਬੀਜ ਬੀਜਦਾ ਹੈ, ਉਹ ਖਤ੍ਰੀ 'ਸਾਈਂ' ਦੇ ਦਰਬਾਰ ਵਿਚ ਪਰਵਾਣ ਗਿਣਿਆ ਜਾਂਦਾ ਹੈ।

**ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਸਮ੍ਹਾਲਿ ॥ ੧੮ ॥**

**ਪਦ ਅਰਥ:** ਤਨੁ=ਸਰੀਰ। ਨ ਤਪਾਇ=ਨਾ ਧੂਣੀਆਂ ਆਦਿਕ ਤਪਾਂ ਨਾਲ ਸਾੜ। ਤਨੂਰ ਜਿਉ=ਤੰਦੂਰ ਵਾਂਗ। ਬਾਲਣੁ ਹਡ ਨ ਬਾਲਿ=ਹੱਡਾਂ ਨੂੰ ਬਾਲਣ ਵਾਂਗ ਅੱਗ ਨਾ ਲਾ। ਸਿਰਿ=ਸਿਰ ਨੇ। ਪੈਰੀ=ਪੈਰਾਂ ਨੇ। ਕਿਆ ਫੇੜਿਆ=ਕੀ ਵਿਗਾੜਿਆ ਹੈ?। ਅੰਦਰਿ=(ਹਿਰਦੇ) ਵਿਚ। ਪਿਰੀ ਸਮ੍ਹਾਲਿ= ਪਿਆਰੇ ਪ੍ਰਭੂ ਨੂੰ ਸੰਭਾਲ ਭਾਵ ਯਾਦ ਰਖ।੧੮।

**ਅਰਥ** :(ਹੇ ਭਾਈ!) ਸਰੀਰ ਨੂੰ ਤੰਦੂਰ ਵਾਂਗ ਨਾ ਸਾੜ, ਹੱਡਾਂ ਨੂੰ ਬਾਲਣ ਵਾਂਗ ਨਾ ਬਾਲ। ਸਿਰ ਤੇ ਪੈਰਾਂ ਨੇ (ਤੇਰਾ) ਕੀ ਵਿਗਾੜਿਆ ਹੈ? (ਤੂੰ ਇਨ੍ਹਾਂ ਨੂੰ ਕਿਉਂ ਦੁੱਖ ਦਿੰਦਾ ਹੈਂ, ਆਪਣੇ ਹਿਰਦੇ) ਅੰਦਰ ਪਿਆਰੇ ਪ੍ਰਭੂ ਨੂੰ ਸੰਭਾਲ ਭਾਵ ਯਾਦ ਰਖ।੧੮।

## ਸਾਰਥਕ ਵੀਚਾਰ

ਇਹ ਸਲੋਕ ਥੋੜੇ ਜਿਹੇ ਫ਼ਰਕ ਨਾਲ ਸ਼ੇਖ ਫਰੀਦ ਜੀ ਦੇ ਸਲੋਕਾਂ ਵਿਚ ਨੰਬਰ ੧੨੦ ਤੇ ਵੀ ਅੰਕਿਤ ਹੈ।

ਬਹੁਤੇ ਲੋਕ ਹਠ-ਜੋਗ ਵਿਚ ਪੈ ਕੇ ਸਰੀਰ ਨੂੰ ਧੂਣੀਆਂ ਨਾਲ ਤਪਾ ਤਪਾ ਕੇ ਆਪਣੇ ਸਰੀਰ ਦਾ ਸਤਿਆਨਾਸ਼ ਕਰ ਲੈਂਦੇ ਹਨ। ਪਰੀ ਪੂਰਨ ਪ੍ਰਭੂ ਦਾ ਪਾਵਨ ਨਿਵਾਸ ਇਸ ਸਰੀਰ ਵਿਚ ਹੈ। ਜੇ ਉਸ ਨੂੰ ਸਹਜੇ ਹੀ ਹਿਰਦੇ ਅੰਦਰ ਵੇਖਣ ਦਾ ਅਭਿਆਸ ਕੀਤਾ ਜਾਏ ਤਾਂ ਪੂਰਨ ਸਫਲਤਾ ਪ੍ਰਾਪਤ ਹੋ ਸਕਦੀ ਹੈ।

**ਸਭਨੀ ਘਟੀ ਸਹੁ ਵਸੈ, ਸਹ ਬਿਨੁ ਘਟੁ ਨ ਕੋਇ ॥ ਨਾਨਕ, ਤੇ ਸੋਹਾਗਣੀ, ਜਿਨ੍ਾ ਗੁਰਮੁਖਿ ਪਰਗਟੁ ਹੋਇ ॥ ੧੯ ॥**

**ਪਦ ਅਰਥ**: ਸਭਨੀ ਘਟੀ=(ਘਟੀਂ) ਸਾਰਿਆਂ ਸਰੀਰਾਂ ਵਿਚ। ਸਹੁ ਵਸੈ=ਪਤੀ-ਪਰਮਾਤਮਾ ਵਸਦਾ ਹੈ। ਸਹ ਬਿਨੁ=ਬਿਨਾ ਪਤੀ ਪਰਮਾਤਮਾ ਦੇ। ਘਟੁ ਨ ਕੋਇ=ਕੋਈ ਹਿਰਦਾ ਨਹੀਂ ਹੈ। ਤੇ=ਓਹ। ਸੋਹਾਗਣੀ=ਸੋਹਾਗਵੰਤੀਆਂ। ਗੁਰਮੁਖਿ=ਗੁਰੂ ਦੁਆਰਾ। ਪਰਗਟੁ ਹੋਇ=ਪਰਤੱਖ (ਦੀਦਾਰ) ਹੁੰਦਾ ਹੈ।

**ਅਰਥ**: (ਹੇ ਭਾਈ!) ਸਾਰਿਆਂ ਸਰੀਰਾਂ ਵਿਚ ਪਤੀ-ਪਰਮਾਤਮਾ ਵਸਦਾ ਹੈ, ਪਤੀ-ਪਰਮਾਤਮਾ ਤੋਂ ਬਿਨਾ ਕੋਈ ਸਰੀਰ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਇਸਤ੍ਰੀਆਂ) ਸੋਹਾਗਵੰਤੀਆਂ ਹਨ ਜਿਨ੍ਹਾਂ ਨੂੰ ਗੁਰੂ ਦੁਆਰਾ ਹਿਰਦੇ ਵਿਚ (ਉਸ ਪ੍ਰਭੂ ਦਾ) ਪਰਤੱਖ (ਦੀਦਾਰ) ਹੁੰਦਾ ਹੈ।੧੯।

## ਸਾਰਥਕ ਵੀਚਾਰ

ਪਰਮਾਤਮਾ ਹਰੇਕ ਹਿਰਦੇ ਵਿਚ ਗੁਪਤ ਰੂਪ ਵਿਚ ਵਸ ਰਿਹਾ ਹੈ, ਪਰ ਉਸ ਨੂੰ ਵੇਖਣ ਵਾਲੀਆਂ ਅੱਖਾਂ ਹੋਣੀਆਂ ਚਾਹੀਦੀਆਂ ਹਨ। ਇਹ ਬਿਅੰਨ ਅੱਖਾਂ ਗੁਰੂ ਦੁਆਰਾ ਜਿਨ੍ਹਾਂ ਜੀਵ-ਇਸਤ੍ਰੀਆਂ ਨੂੰ ਪ੍ਰਾਪਤ ਹੁੰਦੀਆਂ ਹਨ, ਸਹੀ ਅਰਥਾਂ ਵਿਚ ਉਹੀ ਸੋਹਾਗਣਾਂ ਗਿਣੀਆਂ ਜਾਂਦੀਆਂ ਹਨ, ਅਤੇ ਪਤੀ ਪਰਮੇਸ਼ਰ ਦਾ ਦਰਸ਼ਨ ਕਰਦੀਆਂ ਹਨ।

**ਜਉ ਤਉ, ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ, ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥ ੨੦ ॥**

**ਪਦ ਅਰਥ**: ਜਉ=ਜੇਕਰ। ਤਉ=ਤੈਨੂੰ। ਪ੍ਰੇਮ ਖੇਲਣ=ਪ੍ਰੇਮ ਦੀ (ਖੇਡ) ਖੇਡਣ ਦਾ। ਚਾਉ=ਸ਼ੌਕ, ਉਤਸ਼ਾਹ। ਧਰਿ=ਧਰ (ਰਖ) ਕੇ। ਤਲੀ=ਤਲੀ (ਹਥੇਲੀ) ਉਤੇ। ਗਲੀ ਮੇਰੀ=ਮੇਰੀ (ਪ੍ਰੇਮ ਦੀ) ਗਲੀ ਵਿਚ। ਇਤੁ ਮਾਰਗਿ=ਇਸ ਰਸਤੇ ਉਤੇ। ਪੈਰੁ ਧਰੀਜੈ=ਪੈਰ ਧਰਨਾ ਚਾਹੀਦਾ ਹੈ। ਸਿਰੁ ਦੀਜੈ=ਸਿਰ (ਭੇਟਾ ਕਰ) ਦੇਣਾ ਚਾਹੀਦਾ ਹੈ। ਕਾਣਿ ਨ ਕੀਜੈ=(ਸਿਰ ਦੇਣੋ) ਝਿਝਕਣਾ ਨਹੀਂ ਚਾਹੀਦਾ।੨੦।

**ਅਰਥ**: (ਹੇ ਪਿਆਰੇ!) ਜੇਕਰ ਤੈਨੂੰ ਪ੍ਰੇਮ ਦੀ ਖੇਡ ਖੇਡਣ ਦਾ ਚਾਉ ਹੈ (ਤਾਂ ਆਪਣਾ) ਸਿਰ ਹਥੇਲੀ ਉਤੇ ਰਖ ਕੇ ਮੇਰੀ (ਪ੍ਰੇਮ ਵਾਲੀ) ਗਲੀ ਵਿਚ ਆ ਜਾ। ਇਸ (ਪ੍ਰੇਮ ਦੇ) ਰਸਤੇ ਉਤੇ ਪੈਰ ਧਰਨਾ ਚਾਹੀਦਾ ਹੈ (ਪਰ ਸਿਰ ਦੇਣ ਤੋਂ) ਲੋਕ ਲਜਿਆ (ਕਨੌਡ) ਨਹੀਂ ਕਰਨੀ ਚਾਹੀਦੀ।੨੦।

## ਅਰਥ ਭੇਦ ਅਤੇ ਨਿਰਣੈ

**ਸਿਰੁ ਦੀਜੈ ਕਾਣਿ ਨ ਕੀਜੈ ॥**

ਵਖ ਵਖ ਅਰਥ:

੧. ਅਪਨਾ ਸਿਰ ਮੁਝ ਕੋ ਦੀਜੈ ਅਰ ਕੋਈ (ਕਾਣਿ) ਅਹਿਸਾਨ ਨ ਕਰੀਏ। [ਫ. ਸ.

੨. (ਜਦੋਂ) ਸਿਰ ਭੇਟਾ ਕੀਤਾ ਜਾਏ, ਪਰ ਕੋਈ ਝਿਜਕ ਨਾਹ ਕੀਤੀ ਜਾਏ। [ਦਰਪਣ

ਨਿਰਣੈ: ਗੁਰਬਾਨੀ ਵਿਚ 'ਕਾਨਿ' ਪਦ ਦੀ ਬਹੁਤ ਵਰਤੋਂ ਕੀਤੀ ਹੋਈ ਮਿਲਦੀ ਹੈ:–

**੧. ਸਭ ਚੂਕੀ ਕਾਣਿ ਲੋਕਾਣੀ ॥** [ਪੰਨਾ ੬੨੨

**੨. ਓਹੁ ਭਾਰੋ ਠਾਕੁਰੁ, ਜਿਸੁ ਕਾਣਿ ਨ ਛੰਦਾ॥**

ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਵਾਲੇ ਕੋਸ਼ ਵਿਚ 'ਕਾਨਿ' ਦੇ ਅਰਥ 'ਸੁਰਗ' ਕੀਤੇ ਹਨ, ਅਤੇ ਇਹੋ ਪੰਗਤੀ ਦਿਤੀ ਹੈ:–

ਇਸ ਪੰਗਤੀ ਵਿਚ 'ਕਾਨਿ' ਪਦ ਦਾ ਭਾਵ ਸਿਰ ਦੇਣ ਸਮੇਂ ਨਾਂਹ-ਨੁਕਰ ਨਾ ਕਰਨੀ, ਕੋਈ ਬਹਾਨਾ ਨਾ ਬਣਾਉਣਾ ਭਾਵ ਪਿਛੇ ਨਾ ਹਟਣਾ, ਅਗੇ ਵਧਣਾ। ਸੋ 'ਅਹਿਸਾਨ' ਵਾਲੇ ਅਰਥ ਪੰਗਤੀ ਦੇ ਭਾਵ ਨਾਲ ਮੇਲ ਨਹੀਂ ਖਾਂਦੇ।

## ਸਾਰਥਕ ਵੀਚਾਰ

ਪ੍ਰਭੂ-ਪ੍ਰੇਮ ਦੀ ਖੇਡ ਨਿਰਾਲੀ ਹੈ। ਇਸ ਖੰਡੇ ਧਾਰ ਮਾਰਗ ਤੇ ਕੋਈ ਵਿਰਲਾ ਪ੍ਰੇਮੀ ਹੀ ਚਲਦਾ ਹੈ ਕਿਉਂਕਿ ਪ੍ਰਭੂ-ਪ੍ਰੀਤ ਦੇ ਬਦਲੇ ਸੀਸ ਭੇਟ ਕਰਨਾ ਪੈਂਦਾ ਹੈ। ਲੋਕ ਲਜਿਆ ਤੇ ਹਉਮੈ ਨੂੰ ਤਿਆਗਣਾ ਪੈਂਦਾ ਹੈ। ਜੇ ਜੀਵ ਨੂੰ ਸਿਰ ਦੇਣ ਤੋਂ ਝਿਜ਼ਕ ਆ ਗਈ ਤਾਂ ਜਾਣੋ ਉਹ ਆਪਣੇ ਮਨੋਰਥ ਦੀ ਪ੍ਰਾਪਤੀ ਤੋਂ ਥਿੜਕ ਗਿਆ। ਗੁਰਬਾਨੀ ਵਿਚ ਗੁਰੂ ਪਾਤਿਸ਼ਾਹ ਜੀ ਦੇ ਪਾਵਨ ਬਚਨ ਹਨ:–

**ਮਾਨ ਮੋਹ ਮੇਰ ਤੇਰ ਬਿਬਰਜਿਤ, ਏਹੁ ਮਾਰਗੁ ਖੰਡੇ ਧਾਰ॥** [ਪੰਨਾ ੫੩੪

ਭਗਤ ਕਬੀਰ ਜੀ ਨੇ ਵੀ ਲਿਖਿਆ ਹੈ:–

**ਕਬੀਰ ਚਤੁਰਾਈ ਅਤਿ ਘਨੀ ਹਰਿ ਜਪਿ ਹਿਰਦੈ ਮਾਹਿ॥**

**ਸੂਰੀ ਊਪਰਿ ਖੇਲਨਾ, ਗਿਰੈ ਤ ਠਾਹਰ ਨਾਹਿ ॥** [ਪੰਨਾ ੧੩੭੦

'ਪ੍ਰੇਮ' ਆਪਣਾ ਲਾਇਆ ਨਹੀਂ ਲਗਦਾ, ਇਹ ਖਸਮ ਦੀ ਮਿਹਰ ਦਾ ਸੌਦਾ ਹੈ।

**ਆਪਣਾ ਲਾਇਆ ਪਿਰਮੁ ਨ ਲਗਈ, ਜੇ ਲੋਚੈ ਸਭੁ ਕੋਇ॥**

**ਇਹੁ ਪਿਰਮੁ ਪਿਆਲਾ ਖਸਮ ਕਾ, ਜੈ ਭਾਵੈ ਤੈ ਦੇਇ॥** [ਪੰਨਾ ੧੩੭੮

**ਨਾਲਿ ਕਿਰਾੜਾ ਦੋਸਤੀ, ਕੂੜੈ ਕੂੜੀ ਪਾਇ ॥ ਮਰਣੁ ਨ ਜਾਪੈ ਮੂਲਿਆ, ਆਵੈ ਕਿਤੈ ਥਾਇ ॥ ੨੧ ॥**

**ਪਦ ਅਰਥ:** ਕਿਰਾੜਾ=(ਕਿਰਾੜਾਂ) ਬਾਣੀਏ, ਮਾਇਆ ਦੇ ਲੋਭ ਕਰਕੇ ਕਾਇਰ ਲੋਕ। ਦੋਸਤੀ=ਮਿੱਤਰਤਾ। ਕੂੜੈ=ਕੂੜ ਦੇ ਕਾਰਨ। ਕੂੜੀ ਪਾਇ=ਕੂੜੀ ਬੁਨਿਆਦ ਹੁੰਦੀ ਹੈ। ਮਰਣੁ ਨ ਜਾਪੈ=ਮੌਤ ਦਾ ਪਤਾ ਨਹੀਂ। ਮੂਲਿਆ=ਹੇ ਭਾਈ ਮੂਲਿਆ!। ਆਵੈ=ਆ ਜਾਂਦਾ ਹੈ। ਕਿਤੈ ਥਾਇ=ਕਿਸ ਥਾਂ ਆ ਘੇਰਦੀ ਹੈ।੨੧।

**ਅਰਥ:** (ਹੇ ਭਾਈ !) ਬਾਣੀਆਂ ਦੇ ਨਾਲ ਮਿਤਰਤਾ ਕਰਨੀ (ਚੰਗੀ ਨਹੀਂ ਹੁੰਦੀ ਕਿਉਂਕਿ) ਕੂੜ

ਦੇ ਕਾਰਨ (ਦੋਸਤੀ ਦੀ) ਬੁਨਿਆਦ ਵੀ ਕੂੜੀ (ਕੱਚੀ ਹੁੰਦੀ) ਹੈ। ਹੇ ਮੂਲਿਆ! ਮੌਤ ਦਾ (ਕਿਸੇ ਨੂੰ) ਪਤਾ ਨਹੀਂ ਹੈ ਕਿ (ਮੌਤ) ਕਿਸ ਥਾਂ ਤੇ ਆ ਘੇਰਦੀ ਹੈ।੨੧।

## ਅਰਥ ਭੇਦ ਅਤੇ ਨਿਰਣੈ

**ਨਾਲਿ ਕਿਰਾੜਾ ਦੋਸਤੀ, ਕੂੜੇ ਕੂੜੀ ਪਾਇ॥**

ਵਖ ਵਖ ਅਰਥ:

੧. ਇਨ (ਕਿਰਾੜੋ) ਬਨੀਓਂ ਕੇ ਸਾਥ ਪ੍ਰੀਤੀ ਕਰਨੀ ਵਾ ਇਨ ਕਰਾੜੋਂ ਭਾਵ ਕਠੋਰ ਚਿਤ ਵਾਲਿਓਂ ਕੇ ਸਾਥ ਪ੍ਰੀਤੀ ਕਰਨੀ ਅਛੀ ਨਹੀਂ ਹੈ ਕਿਉਂਕਿ ਝੂਠਿਓਂ ਕੀ ਝੂਠੀ ਹੀ (ਪਾਇ) ਇਜ਼ਤ ਹੈ। [ਫ. ਸ.

੨. ਕੂੜ ਦੇ ਕਾਰਨ (ਇਸ ਦੋਸਤੀ ਦੀ) ਬੁਨਿਆਦ ਕੂੜੀ ਹੁੰਦੀ ਹੈ। [ਸ਼ਬਦਾਰਥ

੩. ਹੇ ਭਾਈ! ਜੇ ਹਰ ਵੇਲੇ ਮਾਇਆ ਦੀਆਂ ਗਿਣਤੀਆਂ ਗਿਣਨ ਵਾਲੇ ਮਨੁੱਖ ਨਾਲ ਦੋਸਤੀ ਬਣਾਈ ਜਾਏ ਤਾਂ (ਉਸ ਕਿਰਾੜ ਦੇ ਅੰਦਰਲੇ) ਮਾਇਆ ਦੇ ਮੋਹ ਕਾਰਨ (ਉਸ ਦੀ ਦੋਸਤੀ ਦੀ) ਪਾਂਇਆ ਭੀ ਇਤਬਾਰ ਜੋਗ ਨਹੀਂ ਹੁੰਦੀ। [ਦਰਪਣ

**ਨਿਰਣੈ:** ਇਸ ਪੰਗਤੀ ਨੂੰ 'ਮੂਲੇ ਖਤਰੀ ਨਾਲ ਸੰਬੰਧਤ ਦਸਿਆ ਜਾਂਦਾ ਹੈ। ਮੂਲਾ ਖਤਰੀ ਸਿਆਲ ਕੋਟ ਦੇ ਰਹਿਣ ਵਾਲਾ ਸੀ। ਜਦੋਂ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਬੁਲਾਇਆ ਤਾਂ ਉਸ ਦੀ ਵਹੁਟੀ ਨੇ ਉਸ ਨੂੰ ਗੋਹਿਆ ਵਾਲੀ ਕੋਠੀ ਵਿਚ ਲੁਕਾ ਦਿਤਾ ਸੀ ਅਤੇ ਕਹਿ ਦਿਤਾ ਸੀ ਕਿ ਮੂਲਾ ਘਰ ਨਹੀਂ ਹੈ। ਕਰਤਾਰ ਦਾ ਐਸਾ ਭਾਣਾ ਵਰਤਿਆ ਕਿ ਉਸ ਨੂੰ ਕੋਠੀ ਵਿਚ ਸੱਪ ਲੜ ਗਿਆ ਤੇ ਉਹ ਮਰ ਗਿਆ। ਸੋ ਇਥੇ 'ਪਾਇ' ਤੋਂ ਭਾਵ 'ਬੁਨਿਆਦ' ਹੈ। ਨੰਬਰ ੨ ਦੇ ਸਾਹਮਣੇ ਦਿਤੇ ਗਏ ਹਨ, ਠੀਕ ਹਨ। 'ਪਾਇ' ਦੇ ਅਰਥ 'ਇਤਬਾਰ ਯੋਗ' ਕਰਨੇ ਠੀਕ ਨਹੀਂ। ਗੁਰਬਾਣੀ ਅੰਦਰ 'ਪਾਇ' ਪਦ ਦੀ ਵਰਤੋਂ ਹੋਰ ਪੰਗਤੀਆਂ ਵਿਚ ਕੀਤੀ ਹੋਈ ਵੀ ਮਿਲਦੀ ਹੈ। ਜਿਵੇਂ:—

੧. **ਸਾਕਤ ਸਚੁ ਨ ਭਾਵਈ; ਕੂੜੈ ਕੂੜੀ ਪਾਂਇ॥** [ਪੰਨਾ ੨੨

੨. **ਜੋਗ ਜੁਗਤਿ ਕੀ ਇਹੈ ਪਾਂਇ ॥** [ਪੰਨਾ ੧੧੮੯

ਭਾਵ ਝੂਠੇ ਮਨੁੱਖ ਦੀ ਬੁਨਿਆਦ ਵੀ ਝੂਠੀ ਹੁੰਦੀ ਹੈ।

## ਸਾਰਥਕ ਵੀਚਾਰ

ਇਸ ਸਲੋਕ ਦੀ ਉਥਾਨਕਾ ਬਾਰੇ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਜੋ ਪ੍ਰਸੰਗ ਅੰਕਿਤ ਹੈ, ਉਸ ਦਾ ਸਾਰ ਸ਼ਬਦਾਰਥੀ ਵਿਦਵਾਨਾਂ ਨੇ ਇਉਂ ਦਿਤਾ ਹੈ:-

ਇਹ ਪਤਾ ਨਹੀਂ ਕਿ ਮੌਤ ਕਿਥੇ ਆ ਜਾਵੇਗੀ। ਮੂਲੇ ਖਤ੍ਰੀ ਸਿਆਲਕੋਟ ਵਾਲੇ ਵੱਲ ਇਸ਼ਾਰਾ ਹੈ, ਜੋ ਗੁਰੂ ਨਾਨਕ ਦੇਵ ਜੀ ਨਾਲ ਕਾਫ਼ੀ ਸਮਾ ਰਿਹਾ, ਪਰ ਘਰ ਦੇ ਮੋਹ ਦੇ ਅਧੀਨ ਹੋ ਕੇ ਦੂਜੀ ਵਾਰ ਨਾਲ ਜਾਣੋ ਬਚਣ ਲਈ ਆਪਣੀ ਇਸਤ੍ਰੀ ਤੋਂ ਅਖਵਾਇਆ ਕਿ ਉਹ ਘਰ ਨਹੀਂ। ਕੁਦਰਤ ਦਾ ਕਾਰਾ ਐਸਾ ਹੋਇਆ ਕਿ ਅੰਦਰ ਸੱਪ ਲੜਨ ਦੇ ਕਾਰਨ ਮਰ ਗਿਆ।

''ਕਾਇਰ ਤੇ ਅਬੁਝ ਲੋਕ ਜੀਵਨ ਦਾ ਕੁਝ ਵੀ ਨਹੀਂ ਸਵਾਰ ਸਕਦੇ।''

ਭਾਵ ਇਹ ਹੈ ਕਿ ਮਾਇਆ ਦੇ ਨਸ਼ੇ ਵਿਚ ਮਦਹੋਸ਼ ਹੋਏ ਮਨੁੱਖ ਨੂੰ ਮੌਤ ਚਿਤ ਚੇਤੇ ਹੀ ਨਹੀਂ। ਇਸ ਨੂੰ ਮੌਤ ਦਾ ਉਦੋਂ ਪਤਾ ਲਗਦਾ ਹੈ ਜਦੋਂ ਅਚਣ ਚੇਤ ਹੀ ਇਸ ਨੂੰ ਆ ਘੇਰਦੀ ਹੈ:—

**ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥**
**ਬਾਦ ਸਾਦ ਅਹੰਕਾਰ ਮਹਿ, ਮਰਣਾ ਨਹੀ ਸੂਝੈ ॥** [ਪੰਨਾ ੮੦੯

## ਗਿਆਨ ਹੀਣੰ ਅਗਿਆਨ ਪੂਜਾ ॥ ਅੰਧ ਵਰਤਾਵਾ ਭਾਉ ਦੂਜਾ ॥ ੨੨ ॥

**ਪਦ ਅਰਥ:** ਗਿਆਨ ਹੀਣੰ=(ਗੁਰੂ ਦੇ) ਗਿਆਨ ਤੋਂ ਸਖਣਾ। ਅਗਿਆਨ ਪੂਜਾ= ਅਗਿਆਨਤਾ ਦੀ ਪੂਜਾ ਕਰਦੇ ਹਨ। ਅੰਧ ਵਰਤਾਵਾ=ਅਗਿਆਨਤਾ ਦਾ ਵਰਤੋਂ-ਵਿਹਾਰ। ਭਾਉ ਦੂਜਾ=ਪਰਮੇਸ਼ਰ ਤੋਂ ਬਿਨਾ ਹੋਰ ਮਾਇਆ ਮੋਹ ਦਾ ਪਿਆਰ ਹੈ।

**ਅਰਥ:** (ਜੋ ਮਨੁੱਖ ਗੁਰੂ ਦੇ ਆਤਮਿਕ) ਗਿਆਨ ਤੋਂ ਸਖਣੇ ਹਨ ਓਹ (ਸਦਾ) ਅਗਿਆਨਤਾ ਦੀ ਪੂਜਾ ਕਰਦੇ ਹਨ। (ਉਨ੍ਹਾਂ ਦਾ) ਵਰਤੋਂ-ਵਿਹਾਰ ਵੀ ਅਗਿਆਨਤਾ ਵਾਲਾ ਹੁੰਦਾ ਹੈ, (ਕਿਉਂਕਿ ਉਨ੍ਹਾਂ ਦੇ ਅੰਦਰ) ਪਰਮੇਸ਼ਰ ਤੋਂ ਬਿਨਾ ਹੋਰ ਮਾਇਆ ਮੋਹ ਦਾ ਪਿਆਰ ਹੁੰਦਾ ਹੈ।੨੨।

### ਸਾਰਥਕ ਵੀਚਾਰ

ਗਿਆਨ ਤੋਂ ਸਖਣੇ ਮਨੁੱਖ ਨੂੰ ਆਤਮਿਕ ਜੀਵਨ ਦੀ ਸੋਝੀ ਨਹੀਂ ਹੁੰਦੀ। ਉਹ ਜੋ ਕੁਝ ਕਰਦਾ ਹੈ ਉਸਦਾ ਵਰਤੋਂ ਵਿਹਾਰ ਅਗਿਆਨਤਾ ਭਰਿਆ ਤੇ ਦ੍ਵੈਤ-ਭਾਵਨਾ ਵਾਲਾ ਹੁੰਦਾ ਹੈ। ਗੁਰਬਾਣੀ ਦੇ ਪਾਵਨ ਵਾਕ ਹਨ:-

**ਅਗਿਆਨੀ ਮਤਿ ਹੀਣੁ ਹੈ, ਗੁਰ ਬਿਨੁ ਗਿਆਨੁ ਨ ਹੋਇ॥** [ਪੰਨਾ ੯੩੪

ਗੁਰੂ ਪਾਤਿਸ਼ਾਹ ਲਿਖਦੇ ਹਨ:—

**ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ॥** [ਪੰਨਾ ੧੯੫

ਮਨਮੁਖ ਅਗਿਆਨੀ ਮਨੁਖ ਨੇ ਜੋ ਕੁਝ ਵੀ ਕਰਨਾ ਹੈ ਜੀਵਨ ਰੀਤੀ ਦੇ ਉਲਟ ਹੀ ਕਰਨਾ ਹੈ।

## ਗੁਰ ਬਿਨੁ ਗਿਆਨੁ, ਧਰਮ ਬਿਨੁ ਧਿਆਨੁ ॥ ਸਚ ਬਿਨੁ ਸਾਖੀ, ਮੂਲੋ ਨ ਬਾਕੀ ॥ ੨੩ ॥

**ਪਦ ਅਰਥ:** ਗਿਆਨੁ=(ਰਬੀ) ਗਿਆਨ, ਜਾਣ-ਪਛਾਣ। ਧਿਆਨੁ=ਸੁਰਤਿ ਦਾ ਟਿਕਾਉ। ਸਚ ਬਿਨੁ ਸਾਖੀ=ਸਚ ਤੋਂ ਸਖਣੀ ਸਿਖਿਆ। ਮੂਲੋ ਨ ਬਾਕੀ=ਬਾਕੀ ਕੁਝ ਨਹੀਂ ਰਹਿੰਦਾ।੨੩।

**ਅਰਥ:** (ਹੇ ਭਾਈ!) ਗੁਰੂ ਤੋਂ ਬਿਨਾ ਗਿਆਨ (ਅਤੇ) ਧਰਮ ਤੋਂ ਬਿਨਾ ਧਿਆਨ (ਪ੍ਰਾਪਤ ਨ੍ਹੀਂ ਹੁੰਦਾ ਹੈ)। ਸਚ ਤੋਂ ਸਖਣੀ ਸਿਖਿਆ ਦੇਣ ਦਾ ਅਸਰ ਬਾਕੀ ਕੁਝ ਨਹੀਂ ਰਹਿੰਦਾ।੨੩।

### ਸਾਰਥਕ ਵੀਚਾਰ

ਅਸੀਂ ਹਰ ਰੋਜ਼ ਆਸਾ ਕੀ ਵਾਰ ਵਿਚ ਪੜ੍ਹਦੇ ਸੁਣਦੇ ਹਾਂ:—

**ਕੁੰਭੇ ਬਧਾ ਜਲੁ ਰਹੈ, ਜਲ ਬਿਨੁ ਕੁੰਭੁ ਨ ਹੋਇ ॥**

**ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨੁ ਨ ਹੋਇ ॥** [ਪੰਨਾ ੪੬੯

ਪਹਿਲਾਂ ਗੁਰੂ ਗਿਆਨ ਦਾ ਹਿਰਦੇ ਵਿਚ ਪਰਵੇਸ਼ ਹੋਵੇ ਤਾਂ ਧਰਮ ਦੀ ਧਾਰਨਾ ਹਿਰਦੇ ਵਿਚ ਟਿਕਦੀ ਹੈ ਭਾਵ ਧਾਰਮਿਕ ਜੀਵਨ ਦੀ ਸੋਝੀ ਆਉਂਦੀ ਹੈ। ਸਚ ਤੋਂ ਸਖਣੀ ਸਿਖਿਆ ਪ੍ਰਭੂ ਨਾਲ ਸਾਂਝ ਬਣਾਉਣ ਵਿਚ ਇਉਂ ਅਸਫਲ ਹੁੰਦੀ ਹੈ ਜਿਵੇਂ ਏਕੇ ਤੋਂ ਬਿਨਾ ਜ਼ੀਰੋ ਦਾ ਕੋਈ ਮੁੱਲ ਨਹੀਂ ਹੁੰਦਾ।

## ਮਾਣੂ ਘਲੈ ਉਠੀ ਚਲੈ ॥ ਸਾਦੁ ਨਾਹੀ ਇਵੇਹੀ ਗਲੈ ॥ ੨੪ ॥

**ਪਦ ਅਰਥ:** ਮਾਣੂ=ਮਨੁੱਖ। ਘਲੈ=(ਪਰਮਾਤਮਾ) ਭੇਜਦਾ ਹੈ। ਉਠੀ=ਉਠ ਕੇ। ਚਲੈ=(ਸੰਸਾਰ ਤੋਂ) ਟੁਰ ਪੈਂਦਾ ਹੈ। ਸਾਦੁ=ਸੁਆਦ। ਇਵੇਹੀ ਗਲੈ=ਅਜਿਹੀ ਗਲ ਵਿਚ।੨੪।

**ਅਰਥ:** (ਪਰਮਾਤਮਾ) ਮਨੁੱਖ ਨੂੰ (ਸੰਸਾਰ ਵਿਚ ਨਾਮ ਧਨ ਖਟਣ ਲਈ) ਭੇਜਦਾ ਹੈ, (ਪਰ ਜੀਵ ਨਾਮ ਦੀ ਕਮਾਈ ਤੋਂ ਬਿਨਾ ਹੀ ਜਗਤ ਵਿਚੋਂ) ਉਠ ਕੇ ਚਲਾ ਜਾਂਦਾ ਹੈ (ਭਾਵ ਮਰ ਜਾਂਦਾ ਹੈ)। ਅਜਿਹੀ ਗਲ ਵਿਚ (ਜੀਵਨ ਦਾ) ਕੋਈ ਸੁਆਦ ਨਹੀਂ ਹੁੰਦਾ।੨੪।

### ਸਾਰਥਕ ਵੀਚਾਰ

ਮਨੁੱਖ ਸੰਸਾਰ ਵਿਚ ਜਿਵੇਂ ਆਇਆ ਤਿਵੇਂ ਵਾਪਸ ਚਲਾ ਗਿਆ, ਭਾਵ ਜੀਵਨ ਦਾ ਕੁਝ ਨਾ ਸਵਾਰਿਆ। ਅਜਿਹੇ ਜੀਵਨ ਦਾ ਕੀ ਸੁਆਦ ਹੋਇਆ?

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**
**ਨਾਨਕ, ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥** [ਪੰਨਾ ੨੫੧

## ਰਾਮੁ ਝੁਰੈ ਦਲ ਮੇਲਵੈ, ਅੰਤਰਿ ਬਲੁ ਅਧਿਕਾਰ ॥ ਬੰਤਰ ਕੀ ਸੈਨਾ ਸੇਵੀਐ, ਮਨਿ ਤਨਿ ਜੁਝੁ ਅਪਾਰੁ ॥ ਸੀਤਾ ਲੈ ਗਇਆ ਦਹਸਿਰੋ, ਲਛਮਣੁ ਮੂਓ ਸਰਾਪਿ ॥ ਨਾਨਕ, ਕਰਤਾ ਕਰਣਹਾਰੁ, ਕਰਿ ਵੇਖੈ ਥਾਪਿ ਉਥਾਪਿ ॥ ੨੫ ॥

**ਪਦ ਅਰਥ:** ਰਾਮੁ=ਰਾਮ ਚੰਦਰ। ਝੁਰੈ=ਝੂਰਦਾ (ਦੁਖੀ ਹੁੰਦਾ) ਹੈ। ਦਲ ਮੇਲਵੈ=ਫ਼ੌਜ ਇਕੱਠੀ ਕਰਦਾ ਹੈ। ਅੰਤਰਿ=(ਸ੍ਰੀ ਰਾਮ ਚੰਦਰ ਜੀ ਦੇ) ਅੰਦਰ। ਬਲੁ=ਅਧਿਕਾਰ ਦਾ ਬਲ। ਬੰਤਰ ਕੀ ਸੈਨਾ=ਬੰਦਰਾਂ ਦੀ ਸੈਨਾ (ਫ਼ੌਜ)। ਸੇਵੀਐ=(ਉਸ ਦੀ) ਸੇਵਾ ਵਿਚ ਹੈ। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਜੁਧ ਅਪਾਰ=ਜੁੱਧ ਕਰਨ ਦਾ ਬੇਅੰਤ (ਚਾਉ) ਹੈ। ਸੀਤਾ=ਸ੍ਰੀ ਰਾਮ ਚੰਦਰ ਜੀ ਦੀ ਪਤਨੀ। ਦਹਸਿਰੋ=ਦਸਾਂ ਸਿਰਾਂ ਵਾਲਾ ਰਾਵਣ। ਲਛਮਣੁ=ਸ੍ਰੀ ਰਾਮਚੰਦਰ ਜੀ ਦਾ ਭਾਈ। ਮੂਓ ਸਰਾਪਿ=ਸਰਾਪ ਨਾਲ ਮਰ ਗਿਆ। ਕਰਤਾ=ਅਕਾਲ ਪੁਰਖ। ਕਰਣਹਾਰੁ=ਸਭ ਕੁਝ ਕਰਨ ਵਾਲਾ। ਕਰਿ ਵੇਖੈ=ਕਰਕੇ ਵੇਖਦਾ ਹੈ। ਥਾਪਿ=ਪੈਦਾ ਕਰਕੇ। ਉਥਾਪਿ=ਨਾਸ਼ ਕਰਕੇ।

**ਅਰਥ:** (ਹੇ ਭਾਈ!) ਰਾਮ ਚੰਦਰ (ਜਦੋਂ ਆਪਣੀ ਫੌਜ ਦੇ) ਦਲ ਇਕੱਠੇ ਕਰਦਾ ਹੈ (ਜਿਸ ਦੇ) ਅੰਦਰ (ਰਾਜ) ਅਧਿਕਾਰ ਦਾ ਬਲ ਵੀ ਹੈ, ਬੰਦਰਾਂ ਦੀ ਸੈਨਾ ਵੀ ਉਸ ਦੀ ਸੇਵਾ ਵਿਚ ਹੈ, (ਉਸ ਦੇ) ਮਨ ਤੇ ਤਨ ਵਿਚ ਜੁਧ ਕਰਨ ਦਾ ਬੇਅੰਤ ਚਾਉ ਵੀ ਹੈ, (ਫਿਰ ਵੀ) ਝੂਰਦਾ (ਦੁਖੀ ਹੁੰਦਾ ਹੈ ਕਿਉਂਕਿ)

ਸੀਤਾ ਨੂੰ ਰਾਵਣ ਲੈ ਗਿਆ ਸੀ (ਅਤੇ ਆਪ ਦਾ ਭਾਈ) ਲਛਮਣ ਸਰਾਪ ਦੇ ਕਾਰਨ ਮਰ ਗਿਆ ਸੀ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਕਿਸੇ ਮਨੁੱਖ ਵਿਚ ਵੀ ਕੁਝ ਕਰਨ ਦੀ ਸਮਰਥਾ ਨਹੀਂ ਹੈ, ਉਹ) ਕਰਤਾ ਪੁਰਖ (ਜੋ ਸਭ ਕੁਝ) ਕਰਨ ਵਾਲਾ ਹੈ (ਉਹ ਆਪਣੀ ਮਰਜ਼ੀ ਅਨੁਸਾਰ ਜੀਵ) ਪੈਦਾ ਕਰਕੇ ਤੇ ਨਾਸ਼ ਕਰਕੇ (ਆਪਣਾ ਖੇਲ) ਵੇਖਦਾ ਹੈ।੨੫।

## ਸਾਰਥਕ ਵੀਚਾਰ

ਭਾਵੇਂ ਕੋਈ ਕਿਤਨਾ ਵਡਾ ਅਵਤਾਰ ਹੋਵੇ ਅਤੇ ਆਪਣੇ ਬਲ ਵਰਤਣ ਦਾ ਅਧਿਕਾਰ ਰਖਦਾ ਹੋਵੇ ਫਿਰ ਵੀ ਉਹ ਸਰਬਕਲਾ ਸਮਰਥ ਨਹੀਂ ਹੋ ਸਕਦਾ। ਉਸ ਨੂੰ ਵੀ ਲਾਚਾਰ ਹੋਣਾ ਪੈਂਦਾ ਹੈ, ਕਸ਼ਟ ਸਹਾਰਨਾ ਪੈਂਦਾ ਹੈ, ਜਿਵੇਂ ਕਿ ਸ੍ਰੀ ਰਾਮ ਚੰਦਰ ਜੀ ਰਾਜ-ਭੋਗ ਦੇ ਹੋਂਦਿਆਂ ਓਦੋਂ ਦੁਖੀ ਹੋਏ ਜਦੋਂ ਸੀਤਾ ਨੂੰ ਰਾਵਣ ਚੁਰਾ ਕੇ ਲੈ ਗਿਆ ਤੇ ਲਛਮਣ ਸਰਾਪ ਨਾਲ ਮਰ ਗਿਆ।

**ਮਨ ਮਹਿ ਝੂਰੈ ਰਾਮਚੰਦੁ, ਸੀਤਾ ਲਛਮਣੁ ਜੋਗੁ ॥ ਹਣਵੰਤਰੁ ਆਰਾਧਿਆ, ਆਇਆ ਕਰਿ ਸੰਜੋਗੁ ॥ ਭੂਲਾ ਦੈਤੁ ਨ ਸਮਝਈ, ਤਿਨਿ ਪ੍ਰਭ ਕੀਏ ਕਾਮ ॥ ਨਾਨਕ, ਵੇਪਰਵਾਹੁ ਸੋ, ਕਿਰਤੁ ਨ ਮਿਟਈ ਰਾਮ ॥ ੨੬ ॥**

**ਪਦ ਅਰਥ:** ਝੂਰੈ=ਦੁਖੀ ਹੁੰਦਾ ਹੈ। ਜੋਗੁ=ਵਾਸਤੇ। ਹਣਵੰਤਰੁ=ਹਨੂਮਾਨ ਨੂੰ। ਆਰਾਧਿਆ= ਯਾਦ ਕੀਤਾ। ਆਇਆ ਕਰਿ ਸੰਜੋਗੁ=ਸੰਜੋਗ ਦੇ ਮੇਲ ਕਰਕੇ ਆ ਪਹੁੰਚਿਆ। ਭੂਲਾ ਦੈਤੁ=ਭੁਲਾ ਹੋਇਆ ਰਾਵਣ ਦੈਂਤ। ਨ ਸਮਝਈ=ਨਹੀਂ ਸਮਝਦਾ। ਤਿਨਿ ਪ੍ਰਭ=ਉਸ ਪਰਮਾਤਮਾ ਨੇ। ਕਾਮ=(ਸਾਰੇ) ਕੰਮ। ਵੇਪਰਵਾਹੁ=ਜਿਸ ਨੂੰ ਕਿਸੇ ਦੀ ਪਰਵਾਹ, ਮੁਥਾਜੀ ਨਾ ਹੋਵੇ। ਸੋ=ਉਹ (ਪਰਮੇਸ਼ਰ)। ਕਿਰਤੁ=ਪਿਛਲੇ ਜਨਮਾਂ ਵਿਚ ਕੀਤੇ ਕਰਮਾਂ ਦੇ ਸੰਸਕਾਰਾਂ ਦਾ ਲੇਖ। ਨ ਮਿਟਈ=ਨਹੀਂ ਮਿਟਦਾ। ਰਾਮ=ਰਾਮ (ਚੰਦਰ) ਦਾ।੨੬।

**ਅਰਥ:** ਸੀਤਾ ਤੇ ਲਛਮਣ ਲਈ ਰਾਮ ਚੰਦਰ (ਆਪਣੇ) ਮਨ ਵਿਚ ਝੂਰਦਾ (ਦੁਖੀ ਹੁੰਦਾ) ਹੈ। (ਸ੍ਰੀ ਰਾਮ ਚੰਦਰ ਜੀ ਨੇ) ਹਨੂਮਾਨ ਨੂੰ ਯਾਦ ਕੀਤਾ (ਜੋ) ਸੰਜੋਗਾਂ ਦੇ ਮੇਲ ਕਰਕੇ ਆ ਪਹੁੰਚਿਆ। ਭੁਲਾ ਹੋਇਆ ਰਾਵਣ (ਇਹ ਗਲ) ਨਹੀਂ ਸਮਝਦਾ (ਕਿ ਇਹ (ਸਾਰੇ) ਕੰਮ ਉਸ ਪ੍ਰਭੂ ਦੇ ਕੀਤੇ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪ੍ਰਭੂ ਵੇਪਰਵਾਹ ਹੈ (ਕਿਸੇ ਦਾ ਮੁਥਾਜ ਨਹੀਂ ਹੈ, ਉਹ ਰਾਮ ਚੰਦਰ ਤੇ ਰਾਵਣ ਨੂੰ ਸਾਜਣ ਵਾਲਾ ਹੈ ਅਤੇ ਇਹ ਗਲ ਨਿਸਚੇ ਜਾਣੋ ਕਿ ਰਾਮ ਚੰਦਰ ਜੀ ਦੇ ਮਥੇ ਤੇ ਪਿਛਲੇ ਜਨਮਾਂ ਦੇ ਕੀਤੇ ਸੰਸਕਾਰਾਂ ਦਾ ਲੇਖ) ਨਹੀਂ ਮਿਟ ਸਕਿਆ, (ਭਾਵ ਰਾਮਚੰਦਰ ਜੀ ਨੂੰ ਵੀ ਵਿਛੋੜੇ ਦਾ ਦੁਖ ਸਹਿਣਾ ਪਿਆ)।੨੬।

## ਸਾਰਥਕ ਵੀਚਾਰ

ਗੁਰਬਾਣੀ ਵਿਚ ਅੰਕਿਤ ਹੈ:--

**ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ ॥**

**ਰੋਵੈ ਦਹਸਿਰੁ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ॥** [ਪੰਨਾ ੯੫੩

ਵਡੇ ਵਡੇ ਰਾਜੇ ਤੇ ਅਵਤਾਰ ਵੀ ਧੁਰੋਂ ਪਈ ਲਿਖਤ ਅਨੁਸਾਰ ਭਾਵੀ ਨੂੰ ਮੇਟ ਨਹੀਂ ਸਕੇ:—

**ਆਇ ਵਿਗੂਤਾ ਜਗੁ ਜਮ ਪੰਥੁ॥ ਆਈ ਨ ਮੇਟਣ ਕਉ ਸਮਰਥੁ ॥** [ਪੰਨਾ ੯੩੧

ਉਹ ਪਰਮਾਤਮਾ ਵੇਪਰਵਾਹ ਹੈ ਉਸ ਵਲੋਂ ਧੁਰ ਤੋਂ ਲਿਖੀ ਕਿਰਤ ਨੂੰ ਕੋਈ ਜੀਵ ਵੀ ਨਹੀਂ ਮੇਟ ਸਕਦਾ:-

੧. **ਕਿਰਤੁ ਪਇਆ ਨਹ ਮੇਟੈ ਕੋਇ॥ ਕਿਆ ਜਾਣਾ ਕਿਆ ਆਗੈ ਹੋਇ॥**
**ਜੋ ਤਿਸੁ ਭਾਣਾ ਸੋਈ ਹੂਆ॥ ਅਵਰੁ ਨ ਕਰਣੈ ਵਾਲਾ ਦੂਆ॥** [ਪੰਨਾ ੧੫੪

੨. **ਕਿਰਤੁ ਪਇਆ ਕਰਤੈ ਕਰਿ ਪਾਇਆ, ਮੇਟਿ ਨ ਸਕੈ ਕੋਈ॥** [ਪੰਨਾ ੭੬੩

## ਲਾਹੌਰ ਸਹਰੁ, ਜਹਰੁ ਕਹਰੁ ਸਵਾ ਪਹਰੁ ॥ ੨੭ ॥

**ਪਦ ਅਰਥ:** ਸਹਰੁ=ਸ਼ਹਿਰ। ਜਹਰੁ=ਜ਼ਹਿਰ ਰੂਪ ਬਣਿਆ ਪਿਆ ਹੈ। ਕਹਰੁ=ਜ਼ੁਲਮ।੨੭।

**ਅਰਥ:** (ਹੇ ਭਾਈ!) ਲਾਹੌਰ ਸ਼ਹਿਰ, ਜ਼ਹਿਰ ਰੂਪ (ਬਣਿਆ ਪਿਆ ਹੈ ਕਿਉਂਕਿ ਇਥੇ) ਸਵਾ ਪਹਿਰ (ਦਿਨ ਚੜ੍ਹੇ ਤਕ) ਕਹਿਰ (ਹੁੰਦਾ ਰਹਿੰਦਾ ਹੈ ਕਿਉਂਕਿ ਇਥੇ ਮਾਸ ਖਾਣ ਦੀ ਖਾਤਰ ਅਨੇਕ ਪਸ਼ੂ ਕਟੇ-ਵਢੇ ਜਾਂਦੇ ਹਨ ਅਤੇ ਵਿਸ਼ੇ-ਵਿਕਾਰਾਂ ਦੇ ਅੱਡੇ ਬਣੇ ਹੋਏ ਹਨ)।੨੭।

## ਮਹਲਾ ੩ ॥ ਲਾਹੌਰ ਸਹਰੁ, ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥ ੨੮ ॥

**ਅਰਥ:** ਲਾਹੌਰ ਸ਼ਹਿਰ (ਹੁਣ) ਅੰਮ੍ਰਿਤ ਦਾ (ਨਾਮ) ਸਰੋਵਰ ਬਣ ਗਿਆ ਹੈ (ਕਿਉਂਕਿ ਇਸ ਸ਼ਹਿਰ ਵਿਚ ਗੁਰੂ ਰਾਮ ਦਾਸ ਜੀ ਦਾ ਜਨਮ ਹੋਇਆ ਹੈ, ਜਿਸ ਕਰਕੇ ਇਹ ਪਰਮਾਤਮਾ ਦੀਆਂ) ਸਿਫਤਾਂ ਦਾ ਘਰ (ਬਣ ਗਿਆ ਹੈ)।੨੮।

## ਸਾਰਥਕ ਵੀਚਾਰ

ਸ਼ਬਦਾਰਥੀ ਵਿਦਵਾਨਾਂ ਦਾ ਕਹਿਣਾ ਹੈ ਕਿ ਬਾਬਰ ਦੇ ਚੌਥੇ ਹਮਲੇ (੧੫੨੪) ਵਿਚ ਜੋ ਲਾਹੌਰ ਸ਼ਹਿਰ ਜ਼ੋਰ ਜ਼ੁਲਮ ਹੋਇਆ, ਉਸ ਵਲ ਇਸ਼ਾਰਾ ਹੈ। ਦੇਖੋ ਤੋਜ਼ਕ ਬਾਬਰੀ ਅਤੇ ਲਤੀਫ ਦੀ ਤ੍ਵਾਰੀਖ ਲਾਹੌਰ, ਪੰਨਾ ੨੦ ।

ਸੰਪ੍ਰਦਾਈ ਵਿਦਵਾਨਾਂ ਦਾ ਇਹ ਵੀਚਾਰ ਹੈ ਕਿ ਲਾਹੌਰ ਸ਼ਹਿਰ ਵਿਚ ਸਵਾ ਪਹਿਰ ਦਿਨ ਚੜੇ ਤਦ ਮਾਸ ਦੀ ਖਾਤਰ ਪਸ਼ੂਆਂ ਉਤੇ ਕਹਿਰ ਢਾਹਿਆ ਜਾਂਦਾ ਸੀ। ਲਾਹੌਰ ਨਿਵਾਸੀਆਂ ਨੇ ਮਾਸ ਖਾਣਾ ਤੇ ਵਿਸ਼ੇ ਭੋਗਣਾ ਆਪਣਾ ਜੀਵਨ ਮਨੋਰਥ ਬਣਾਇਆ ਹੋਇਆ ਹੈ 'ਜ਼ਹਰ ਕਹਰ' ਦੀ ਪ੍ਰਤੀਕ ਹੈ।

ਇਉਂ ਜਾਪਦਾ ਹੈ ਜਿਵੇਂ ਲਾਹੌਰ ਦੀ ਅਜਿਹੀ ਹਾਲਤ ਵਲ ਵੇਖ ਕੇ ਸਿਖ ਸੰਗਤਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸੋਂ ਪੁਛਿਆ ਹੋਵੇ ਮਹਾਰਾਜ ਤੁਸੀਂ ਲਾਹੌਰ ਸ਼ਹਿਰ ਬਾਰੇ ਆਪਣੇ ਵੀਚਾਰ ਦਸੋ ਤਾਂ ਆਪ ਜੀ ਨੇ ਫੁਰਮਾਇਆ ਹੋਵੇ--

ਹੇ ਭਾਈਓ ! ਹੁਣ ਲਾਹੌਰ ਸ਼ਹਿਰ ਅੰਮ੍ਰਿਤ ਦਾ ਚਸ਼ਮਾ ਬਣ ਗਿਆ ਹੈ, ਰਬੀ-ਸਿਫਤਿ ਸਲਾਹ

ਦਾ ਸੋਮਾ ਬਣ ਗਿਆ ਹੈ ਕਿਉਂਕਿ ਇਥੇ ਸ੍ਰੀ ਗੁਰੂ ਰਾਮਦਾਸ ਜੀ ਦਾ ਸਫਲ ਜਨਮ ਹੋਇਆ ਹੈ:–

**ਜਿਥੈ ਬੈਸਨਿ ਸਾਧ ਜਨ, ਸੋ ਥਾਨੁ ਸੁਹੰਦਾ ॥** [ਪੰਨਾ ੩੧੯

ਸੋ, ਗੁਰੂ ਰਮਾਦਾਸ ਜੀ ਨੇ ਲਾਹੌਰ ਦੀ ਧਰਤੀ ਨੂੰ ਭਾਗ ਲਾਏ। ਜਿਸ ਕਰਕੇ ਜ਼ਹਰ ਕਹਰ ਦੀ ਥਾਂ ਮਾਨੋ ਅੰਮ੍ਰਿਤ ਦਾ ਸਰੋਵਰ ਬਣ ਗਿਆ ਹੋਵੇ:–

**ਸਾ ਧਰਤੀ ਭਈ ਹਰਿਆਵਲੀ, ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥**
**ਸੇ ਜੰਤ ਭਏ ਹਰੀਆਵਲੇ, ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥** [ਪੰਨਾ ੩੧੦

**ਮਹਲਾ ੧ ॥ ਉਦੋਸਾਹੈ ਕਿਆ ਨੀਸਾਨੀ, ਤੋਟਿ ਨ ਆਵੈ ਅੰਨੀ ॥ ਉਦੋਸੀਅ ਘਰੇ ਹੀ ਵੁਠੀ, ਕੁੜਿਈਂ ਰੰਨੀ ਧੰਮੀ ॥ ਸਤੀ ਰੰਨੀ ਘਰੇ ਸਿਆਪਾ, ਰੋਵਨਿ ਕੂੜੀ ਕੰਮੀ ॥ ਜੋ ਲੇਵੈ ਸੋ ਦੇਵੈ ਨਾਹੀ, ਖਟੇ ਦੰਮ ਸਹੰਮੀ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੰਨੀਂ, ਸਤੀਂ, ਕੰਮੀ, ਨਾਹੀਂ।

**ਪਦ ਅਰਥ:** ਉਦੋ ਸਾਹੈ=ਉਦੇ-ਸ਼ਾਹ ਦੀ। ਕਿਆ ਨੀਸਾਨੀ=ਕੀ ਨਿਸ਼ਾਨੀ (ਪਛਾਣ) ਹੈ?। ਤੋਟਿ ਨ ਆਵੈ=ਕਮੀ ਨਹੀਂ ਆਉਂਦੀ। ਅੰਨੀ=ਅੰਨ (ਪਦਾਰਥਾਂ) ਦੀ। ਉਦੋਸੀਅ=ਉਦੇਸ਼ਾਹੀ। ਘਰੇ ਹੀ ਵੁਠੀ= ਘਰ ਵਿਚ ਵਰਤੀ ਹੋਈ ਹੈ। ਕੁੜਿਈ=ਕੁੜੀਆਂ ਦੀ। ਰੰਨੀ=ਰੰਨਾ ਦੀ। ਧੰਮੀ=ਧਾਮਾਂ, ਮਕਾਨਾਂ ਵਿਚ। ਸਤੀ ਰੰਨੀ=ਸੈਂਕੜੇ ਰੰਨਾ (ਇਸਤ੍ਰੀਆਂ) ਦਾ। ਘਰੇ=ਘਰ ਵਿਚ। ਸਿਆਪਾ=ਰੋਣਾ-ਪਿਟਣਾ। ਰੋਵਨਿ= ਰੋਂਦੀਆਂ ਹਨ। ਕੂੜੀ ਕੰਮੀ=ਕੂੜੇ ਕੰਮਾਂ ਲਈ। ਜੋ ਲੇਵੈ=ਜੋ (ਮਨੁੱਖ ਜਿਸ ਪਾਸੋਂ ਪੈਸੇ) ਲੈਂਦਾ ਹੈ। ਸੋ ਦੇਵੈ ਨਾਹੀ=ਉਹ ਦੇਂਦਾ ਨਹੀਂ (ਵਾਪਸ ਨਹੀਂ ਮੋੜਦਾ)। ਖਟੇ ਦੰਮ=ਦਮੜੇ ਖਟਦਾ ਹੈ। ਸਹੰਮੀ=(ਦੁਖ) ਸਹਾਰ ਕੇ।

**ਅਰਥ** : (ਹੇ ਭਾਈ !) ਉਦੋਸ਼ਾਹ (ਮਾਇਆ ਦੀ ਖ਼ਾਤਰ ਉਦਮ ਕਰਨ ਵਾਲੇ ਦੀ) ਕੀ ਨਿਸ਼ਾਨੀ ਹੈ? (ਉਸ ਦੀ ਇਹ ਪਛਾਣ ਹੈ ਕਿ ਉਸ ਦੇ ਪਾਸ) ਅੰਨ (ਆਦਿਕ ਦੀ ਕਦੇ) ਕਮੀ ਨਹੀਂ ਆਉਂਦੀ। (ਪਰ ਮਾਇਆ ਪ੍ਰਭਾਵੀ ਤਾਂਘ) ਉਦੋਸ਼ਾਹੀ (ਉਸ ਦੇ) ਘਰ ਵਿਚ ਵਰਤੀ ਰਹਿੰਦੀ ਹੈ, ਕੁੜੀਆਂ ਤੇ ਰੰਨਾਂ ਦੀ ਧੂਮ ਮਚੀ ਰਹਿੰਦੀ ਹੈ। ਬਹੁਤੀਆਂ ਰੰਨਾਂ ਦੇ ਕਾਰਨ ਘਰ ਵਿਚ ਸਿਆਪਾ ਹੀ ਪਿਆ ਰਹਿੰਦਾ ਹੈ ਕੂੜੇ ਕੰਮਾਂ ਲਈ ਰੋਂਦੀਆਂ ਰਹਿੰਦੀਆਂ ਹਨ (ਕਿਉਂਕਿ ਉਹ) ਜੋ (ਕਿਸੇ ਪਾਸੋਂ ਉਧਾਰਾ ਧੰਨ-ਪਦਾਰਥ) ਲੈਂਦਾ ਹੈ, ਉਹ (ਕਿਸੇ ਨੂੰ ਮੋੜਦਾ ਨਹੀਂ ਹੈ), ਦੁਖ ਸਹਾਰ ਕੇ ਦਮੜੇ ਖਟਦਾ ਰਹਿੰਦਾ ਹੈ।੨੯।

## ਅਰਥ ਭੇਦ ਅਤੇ ਨਿਰਣੈ

**ਉਦੋਸਾਹੈ ਕਿਆ ਨੀਸਾਨੀ, ਤੋਟਿ ਨ ਆਵੈ ਅੰਨੀ ॥**
**ਉਦੋਸੀਅ ਘਰੇ ਹੀ ਵੁਠੀ, ਕੁੜਿਈ ਰੰਨੀ ਧੰਮੀ ॥**

ਵਖ ਵਖ ਅਰਥ:

੧. ਉਦੇ ਸ਼ਾਹ ਕੀ ਹੇ ਭਾਈ ਕਿਆ ਨਿਸ਼ਾਨੀ ਤੁਝ ਕੋ ਦਸੀਏ ਜਿਸ ਕੇ ਘਰ ਅੰਨ ਆਦਿਕੋ ਕੀ

ਤੋਟ ਨਹੀਂ ਆਵਤੀ ਹੈ ਭਾਵ ਤਿਸ ਕੇ ਪਾਸ ਅੰਨ ਬਹੁਤ ਜਮ੍ਹਾ ਹੈ। ਤਿਸ ਕੇ ਘਰ ਮੇਂ ਉਦੋਸ਼ਾਹੀ ਵਸੀ ਹੈ। ਵਾ ਤਿਸ ਉਦੋ ਕੇ ਘਰ ਮੇਂ ਸੀਮਾ ਬਧੀ ਹੈ ਸੀਅ ਜੋ ਕ੍ਰਿਸਾਣ ਅੰਨ ਦਾ ਬੋਹਲ ਮਿਣਤਾ ਹੈ ਉਸ ਕੇ ਮਿਣਨੇ ਸੇ ਜਿਸ ਬੋਹਲ ਵਿਚੋਂ ਮਾਸ ਕੇ ਟੁਕੜੇ ਨਿਕਲ ਆਵੇਂ ਉਸ ਕੋ ਅੰਗੀਕਾਰ ਨਹੀਂ ਕਰਤਾ ਹੈ ਔ ਜੋ ਤਿਸ ਕੋ ਅੰਗੀਕਾਰ ਕਰਤਾ ਹੈ ਸੋ ਮ੍ਰਿਤ ਹੋ ਜਾਤਾ ਹੈ ਭਾਵ ਯੇਹ ਜੋ ਉਦੋਸ਼ਾਹ ਕੇ ਘਰ ਮੈਂ ਪਦਾਰਥ ਹੈ ਸੋ ਤਿਸ ਕੋ ਵਿਘਨਕਾਰੀ ਹੋਵੇਗਾ ਕਿਉਂਕਿ ਤਿਨ ਪਦਾਰਥੋਂ ਕਰਕੇ ਤਿਸ ਕੇ ਘਰ ਮੈਂ (ਕੁੜਿਈਂ) ਕੁੜੀਆਂ ਔ ਰੰਨਾਂ ਕੀ ਧੂੰਮ ਪੜੀ ਰਹੀ ਹੈ ਵਾ ਬੇਟੀਆਂ ਬਹੂਆਂ ਸੰਯੁਗਤ ਤਿਸ ਕੀ (ਧੰਮੀ) ਹਵੇਲੀਆਂ ਭੀ ਬਹੁਤ ਹੈਂ। [ਫ਼.ਸ., ਸੰ.ਸ.

੨. (ਸਾਹ ਚੜ੍ਹਿਆ ਰਹਿਣਾ, ਆਪਣਾ ਕੰਮ ਕਾਜ ਇਉਂ ਫੁਰਤੀ ਤੇ ਤੇਜ਼ੀ ਨਾਲ ਕਰਨਾ ਕਿ ਸਾਹੋ ਸਾਹੇ ਹੋਏ ਰਹਿਣਾ) ਉਦੇ-ਸਾਹ ਹੋਣ ਦੀ ਕੀ ਕੀ ਨਿਸ਼ਾਨੀ ਹੈ? [ਸ਼ਬਦਾਰਥ

੩. ਹੇ ਭਾਈ! ਨਿਰੀ ਮਾਇਆ ਦੀ ਖ਼ਾਤਰ ਕੀਤੀ ਦੌੜ-ਭੱਜ ਦੀ ਕੀ ਪਛਾਣ ਹੈ? (ਪਛਾਣ ਇਹ ਹੈ ਕਿ ਦੌੜ-ਭੱਜ ਕਰਨ ਵਾਲੇ ਨੂੰ) ਅੰਨ-ਧਨ ਦੀ ਘਾਟ ਨਹੀਂ ਹੁੰਦੀ। (ਪਰ ਨਿਰੀ ਮਾਇਆ ਦੀ ਖਾਤਰ ਦੌੜ-ਭੱਜ ਦੇ ਕਾਰਨ ਹਰਿਨਾਮ ਵਲੋਂ) ਲਾ-ਪਰਵਾਹੀ ਭੀ ਸਦਾ ਹਿਰਦੇ-ਘਰ ਵਿਚ ਟਿਕੀ ਰਹਿੰਦੀ ਹੈ ਮਾਇਆ ਦੇ ਮੋਹ ਵਿਚ ਫਸੀਆਂ ਇੰਦ੍ਰੀਆਂ ਦਾ ਧਮਚੜ ਪਿਆ ਰਹਿੰਦਾ ਹੈ[ਦਰਪਣ

**ਨਿਰਣੈ:** 'ਉਦੋ ਸਾਹੈ' ਤੋਂ ਭਾਵ ਹੈ ਕਿਸੇ ਸਾਹ ਦੀ ਉਦੇ (ਪ੍ਰਗਟ) ਹੋਣ ਦੀ ਕੀ ਨਿਸ਼ਾਨੀ ਹੈ? (ਉਤਰ ਇਹ ਹੈ ਕਿ ਉਸ ਦੇ ਘਰ) ਅੰਨ (ਭਾਵ ਪਦਾਰਥ) ਦੀ ਕਮੀ ਨਹੀਂ ਆਉਂਦੀ। (ਉਸ ਦੇ) ਘਰ ਵਿਚ ਉਦੋ-ਸ਼ਾਹੀ ਵਸੀ ਹੀ ਰਹਿੰਦੀ ਹੈ। ਮਕਾਨਾਂ ਵਿਚ ਕੁੜੀਆਂ ਤੇ ਰੰਨਾਂ ਦੀ ਘਮਘਸ ਮਚੀ ਰਹਿੰਦੀ ਹੈ। ਮਾਇਆ ਦੇ ਰੰਗਾਂ ਕਾਰਨ ਅਸ਼ਾਂਤੀ ਬਣੀ ਰਹਿੰਦੀ ਹੈ।

**ਨੋਟ**- ਕਈ ਉਦੋਸੀਅ ਤੋਂ ਭਾਵ ਉਦਾਸੀਨਤਾ ਵੀ ਲੈਂਦੇ ਹਨ ਪਰ ਇਹ ਵੀਚਾਰ ਠੀਕ ਨਹੀਂ ਹੈ।

## ਸਾਰਥਕ ਵੀਚਾਰ

ਵਾਹਿਗੁਰੂ ਜੀ ਨੂੰ ਛੱਡ ਕੇ ਕੇਵਲ ਮਾਇਆ ਇਕਠੀ ਕਰਨ ਖਾਤਰ ਭਜ ਦੌੜ ਕਰਨ ਵਾਲੇ ਦੇ ਘਰ ਅੰਨ ਧਨ ਦੀ ਤੋਟ ਨਹੀਂ ਆਉਂਦੀ ਪਰ ਪਰਮਾਤਮਾ ਦੇ ਨਾਮ ਤੋਂ ਬਿਨਾ ਘਰ ਵਿਚ ਨਿਰੀ ਹਫੜਾ ਦਫੜੀ ਹੀ ਮਚੀ ਰਹਿੰਦੀ ਹੈ। ਭਾਵ ਲੈਣ ਦੇਣ ਦਾ ਝਗੜਾ ਪਿਆ ਰਹਿੰਦਾ ਹੈ ਫਿਰ ਵੀ ਉਹ ਦਮੜੇ ਖਟਣ ਲਈ ਹਰ ਵੇਲੇ ਲਕ ਬੱਧੀ ਰਖਦਾ ਹੈ ਹਫਿਆ ਰਹਿੰਦਾ ਹੈ।

ਕਈ ਟੀਕਕਾਰਾਂ ਨੇ ਮਨੋਕਲਪਿਤ 'ਉਦੋਸ਼ਾਹ' ਸੇਠ ਬਣਾ ਕੇ ਕਹਾਣੀ ਘੜੀ ਹੈ, ਪਰ ਅਜਿਹੀਆਂ ਕਹਾਣੀਆਂ ਦਾ ਕੋਈ ਆਤਮਿਕ ਲਾਭ ਦਿਖਾਈ ਨਹੀਂ ਦਿੰਦਾ। ਸਪਸ਼ਟ ਵੀਚਾਰ ਇਹ ਹੈ ਕਿ ਮਨੁੱਖ ਨੂੰ ਮਾਇਆ ਦੀ ਹੋਂਦ ਸ਼ਾਹ ਬਣਾਉਂਦੀ ਹੈ ਪਰ ਉਸ ਦੇ ਘਰ ਵਿਚ ਧੀਆਂ, ਪੁਤਰਾਂ ਭਾਵ ਹੋਰ ਪਰਵਾਰ ਦੀ ਘੜਮਸ ਮਚੀ ਰਹਿੰਦੀ ਹੈ ਜਿਸ ਕਰਕੇ ਉਹ ਆਤਮਿਕ ਸਾਂਤੀ ਤੋਂ ਕੋਰਾ ਹੀ ਰਹਿੰਦਾ ਹੈ।

**ਪਬਰ ਤੂੰ ਹਰੀਆਵਲਾ, ਕਵਲਾ ਕੰਚਨ ਵੰਨਿ ॥ ਕੈ ਦੋਖੜੈ ਸੜਿਓਹਿ, ਕਾਲੀ ਹੋਈਆ ਦੇਹੁਰੀ, ਨਾਨਕ, ਮੈ ਤਨਿ ਭੰਗੁ ॥ ਜਾਣਾ ਪਾਣੀ ਨਾ ਲਹਾਂ, ਜੈ ਸੇਤੀ ਮੇਰਾ ਸੰਗੁ ॥ ਜਿਤੁ ਡਿਠੈ ਤਨੁ ਪਰਫੁੜੈ, ਚੜੈ ਚਵਗਣਿ ਵੰਨੁ ॥ ੩੦ ॥**

**ਪਦ ਅਰਥ:** ਪਬਰ=ਸਰੋਵਰ। ਹਰੀਆਵਲਾ=ਹਰਾ-ਭਰਾ, ਖਿੜਿਆ ਹੋਇਆ। ਕਵਲਾ=ਹੇ ਕੰਵਲ! (ਤੇਰਾ) ਸੋਨੇ ਵਰਗਾ (ਚਮਕਦਾਰ) ਰੰਗ ਸੀ। ਕੈ ਦੋਖੜੈ=ਕਿਸ ਦੋਸ਼ ਕਾਰਨ। ਸੜਿਓਹਿ=ਤੂੰ ਸੜ ਰਿਹਾ ਹੈਂ। ਦੇਹੁਰੀ=ਦੇਹੀ। ਭੰਗ=ਵਿਘਨ। ਜਾਣਾ=ਮੈਂ ਜਾਣਦਾ ਹਾਂ। ਪਾਣੀ ਨਾ ਲਹਾ=(ਮੈਨੂੰ) ਪਾਣੀ ਨਹੀਂ ਮਿਲਿਆ। ਜੈ ਸੇਤੀ=ਜਿਸ (ਪਾਣੀ) ਨਾਲ। ਮੇਰਾ ਸੰਗੁ=ਸਾਥ। ਜਿਤੁ ਡਿਠੈ=ਜਿਸ (ਪਾਣੀ) ਨੂੰ ਵੇਖ ਕੇ। ਤਨੁ ਪਰਫੁੜੈ=ਸਰੀਰ ਪ੍ਰਫੁਲਤ ਹੋ ਜਾਂਦਾ ਹੈ। ਚੜੈ=ਚੜ੍ਹਦਾ ਹੈ। ਚਵਗਣਿ ਵੰਨੁ=ਚੌਗੁਣਾ ਰੰਗ।੩੦।

**ਅਰਥ:** ਹੇ ਸਰੋਵਰ! ਤੂੰ (ਕਦੇ) ਹਰਾ-ਭਰਾ ਹੁੰਦਾ ਸੀ, (ਤੇਰੇ ਵਿਚ) ਸੋਨੇ ਦੇ ਰੰਗ ਵਰਗੇ ਕੌਲ-ਫੁਲ (ਖਿੜੇ ਹੋਏ ਸਨ)। ਤੂੰ ਕਿਸ ਦੋਸ਼ ਦੇ ਕਾਰਨ (ਹੁਣ) ਸੜ ਗਿਆ ਹੈ (ਅਤੇ) ਤੇਰੀ ਦੇਹੀ ਕਾਲੀ ਹੋ ਗਈ ਹੈ? ਨਾਨਕ (ਗੁਰੂ ਜੀ ਆਖਦੇ ਹਨ ਕਿ ਉਸ ਨੇ ਇਉਂ ਉਤਰ ਦਿੱਤਾ:-) ਮੇਰੇ ਸਰੀਰ ਵਿਚ (ਕੋਈ) ਵਿਘਨ ਪੈ ਗਿਆ ਹੈ। (ਮੈਂ) ਜਾਣਿਆ (ਸਮਝਿਆ) ਹੈ ਕਿ ਜਿਸ (ਪਾਣੀ) ਨਾਲ ਮੇਰਾ ਸਦਾ ਸੰਗ (ਸਾਥ) ਬਣਿਆ ਰਹਿੰਦਾ ਸੀ ਉਹ ਪਾਣੀ ਮੈਨੂੰ ਨਹੀਂ ਮਿਲ ਰਿਹਾ, ਜਿਸ (ਪਾਣੀ) ਨੂੰ ਵੇਖ ਕੇ (ਮੇਰਾ) ਸਰੀਰ ਪ੍ਰਫੁਲਤ ਹੋ ਜਾਂਦਾ ਹੈ (ਅਤੇ) ਚੌਗੁਣਾ ਰੰਗ ਚੜ੍ਹ ਜਾਂਦਾ ਹੈ।੩੦।

## ਸਾਰਥਕ ਵੀਚਾਰ

ਸਰੋਵਰ ਦਾ ਨਿਰਮਲ ਜਲ ਤੇ ਕਮਲ ਫੁਲ ਦਾ ਕਾਲਾ ਰੰਗ ਵੇਖ ਕੇ ਵਿਛੋੜੇ ਨੂੰ ਅਲੰਕਾਰਕ ਰੂਪ ਵਿਚ ਬਿਆਨਿਆ ਹੈ। ਇਸ ਦੀ ਵਿਆਖਿਆ ਸੋਢੀ ਮਿਹਰਬਾਨ ਨੇ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਇਉਂ ਕੀਤੀ ਹੈ:–

"ਜਿਉਂ ਪਾਣੀ ਕਮਲ ਪਬਣ ਕੀ ਪ੍ਰਤਪਾਲਿਕਾ ਸਿਉਂ ਜੀਵਤਾ ਹੈ, ਤਿਉਂ ਮਨੁਖੁ ਪਰਮੇਸੁਰ ਕੀ ਪ੍ਰਤਪਾਲਕਾ ਸਿਉ ਜੀਵਤਾ ਹੈ।"

ਇਹ ਕਿਸੇ ਜਗਿਆਸੂ ਦੀ ਵੈਰਾਗਮਈ ਅਵਸਥਾ ਵਿਚ ਆਈ ਤਬਦੀਲੀ ਨੂੰ ਵੇਖ ਕੇ ਉਸ ਨੂੰ ਫਿਰ ਪ੍ਰਫੁਲਤ ਹੋਣ ਦਾ ਉਤਸ਼ਾਹ ਦਿਤਾ ਹੈ। ਸਿਧਾਂਤ ਇਹ ਹੈ :-

**ਜਿਨ ਡਿਠਿਆ ਮਨੁ ਰਹਸੀਐ, ਕਿਉ ਪਾਈਐ ਤਿਨ੍ ਸੰਗੁ ਜੀਉ ॥**
**ਸੰਤ ਸਜਨ ਮਨ ਮਿਤ੍ਰ ਸੇ, ਲਾਇਨਿ ਪ੍ਰਭ ਸਿਉ ਰੰਗੁ ਜੀਉ ॥** [ਪੰਨਾ ੭੬੯]

**ਰਜਿ ਨ ਕੋਈ ਜੀਵਿਆ, ਪਹੁਚਿ ਨ ਚਲਿਆ ਕੋਇ ॥ ਗਿਆਨੀ ਜੀਵੈ ਸਦਾ ਸਦਾ, ਸੁਰਤੀ ਹੀ ਪਤਿ ਹੋਇ ॥ ਸਰਫੈ ਸਰਫੈ ਸਦਾ ਸਦਾ, ਏਵੈ ਗਈ ਵਿਹਾਇ ॥ ਨਾਨਕ ਕਿਸ ਨੋ ਆਖੀਐ, ਵਿਣੁ ਪੁਛਿਆ ਹੀ ਲੈ ਜਾਇ ॥ ੩੧ ॥**

**ਪਦ ਅਰਥ**: ਰਜਿ=ਰਜ ਕੇ। ਪਹੁੰਚਿ=ਪਹੁੰਚ ਕੇ (ਭਾਵ ਦੁਨੀਆਂ ਦੇ ਸਾਰੇ ਕੰਮ ਮੁਕਾ ਕੇ)। ਸੁਰਤੀ ਹੀ=ਸੁਰਤ ਦੁਆਰਾ ਹੀ। ਪਤਿ=ਇਜ਼ਤ। ਸਰਫੈ=ਸਰਫਾ ਕਰਦਿਆਂ ਭਾਵ ਸ਼ੂਮ ਪੁਣੇ ਵਿਚ। ਏਵੈ=(ਏਵੈਂ) ਇਸੇ ਤਰ੍ਹਾਂ। ਗਈ ਵਿਹਾਇ=(ਉਮਰ) ਗੁਜ਼ਰ ਗਈ ਹੈ। ਵਿਣੁ ਪੁਛਿਆ=(ਪੁਛਿਆ) ਪੁਛਣ ਤੋਂ ਬਿਨਾ ਹੀ। ਲੈ ਜਾਇ=(ਨਾਲ) ਲੈ ਜਾਂਦਾ ਹੈ।੩੧।

**ਅਰਥ**: (ਹੇ ਭਾਈ!) ਇਸ ਸੰਸਾਰ ਵਿਚ) ਰੱਜ ਕੇ ਕੋਈ (ਮਨੁੱਖ) ਨਹੀਂ ਜੀਵਿਆ (ਅਤੇ) ਨਾ ਹੀ ਕੋਈ (ਦੁਨੀਆਂ ਦੇ ਸਾਰੇ ਕੰਮ ਮੁਕਾ ਕੇ) (ਪਰਲੋਕ ਵਿਚ) ਪਹੁੰਚਿਆ ਹੈ। ਗਿਆਨੀ (ਪੁਰਸ਼) ਸਦੀਵ ਕਾਲ ਜੀਉਂਦਾ ਹੈ (ਅਤੇ ਜਿਨ੍ਹਾਂ ਦੀ) ਸੁਰਤਿ (ਪਰਮਾਤਮਾ ਵਿਚ) ਜੁੜੀ ਰਹਿੰਦੀ ਹੈ, ਉਨ੍ਹਾਂ ਦੀ ਰਬੀ ਦਰਗਾਹ ਵਿਚ ਇਜ਼ਤ ਹੁੰਦੀ ਹੈ। (ਮਨੁਖ ਦੀ ਸਾਰੀ ਉਮਰ) ਸਦਾ ਸਰਫਾ ਕਰਦਿਆਂ ਕਰਦਿਆਂ ਵਿਅਰਥ ਬਤੀਤ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਦੁਖ) ਕਿਸ ਨੂੰ ਕਹੀਏ, ਬਿਨਾਂ ਪੁਛਣ ਤੋਂ (ਹੀ ਕਾਲ ਜੀਵ ਨੂੰ ਪਰਲੋਕ ਵਿਚ) ਲੈ ਜਾਂਦਾ ਹੈ।੩੧।

## ਸਾਰਥਕ ਵੀਚਾਰ

ਸੰਸਾਰ ਵਿਚ ਅਨੇਕਾਂ ਜੀਵ ਆਏ ਤੇ ਅਨੇਕਾਂ ਚਲੇ ਗਏ ਪਰ ਰਜ ਕੇ ਜੀਉਣ ਦੀ ਲਾਲਸਾ ਫਿਰ ਵੀ ਨਾ ਮੁਕੀ, ਜਿਸ ਕਰਕੇ ਜੀਵ ਅਤ੍ਰਿਪਤ ਹੀ ਰਿਹਾ। ਹਾਂ, ਗਿਆਨੀ ਪੁਰਸ਼ ਜੋ ਆਪਣੀ ਸੁਰਤਿ ਪਰਮੇਸ਼ਰ ਵਿਚ ਜੋੜ ਕੇ ਆਤਮਿਕ ਜੀਵਨ ਜੀਉਂਦਾ ਹੈ, ਉਹ ਲੋਕ ਪਰਲੋਕ ਵਿਚ ਇਜ਼ਤ ਪਾਉਂਦਾ ਹੈ।

ਇਕ ਗਲ ਯਾਦ ਰਖੋ ਕਿ 'ਛਿਨ ਛਿਨ ਕਰਿ ਗਇਓ ਕਾਲੁ ਤੈਸੇ ਜਾਤ ਆਜ ਹੈ॥'' (ਪੰਨਾ ੧੩੫੨) ਮੌਤ ਤਾਂ ਬਿਨਾ ਪੁਛੇ ਹੀ ਹਰੇਕ ਨੂੰ ਅਦ੍ਰਿਸ਼ਟ ਦੁਨੀਆ ਵਿਚ ਲੈ ਜਾਂਦੀ ਹੈ। ਇਸ ਲਈ ਮਨੁੱਖ ਦਾ ਇਹ ਫਰਜ਼ ਬਣਦਾ ਹੈ ਕਿ ਉਹ ਨਾਮ ਦੀ ਕਮਾਈ ਕਰੇ, ਇਸ ਨਾਲ ਸਦਾ ਹੀ ਤ੍ਰਿਪਤੀ ਵਾਲਾ ਜੀਵਨ ਕਾਇਮ ਰਹਿ ਸਕਦਾ ਹੈ।

**ਦੋਸੁ ਨ ਦੇਅਹੁ ਰਾਇ ਨੋ, ਮਤਿ ਚਲੈ ਜਾਂ ਬੁਢਾ ਹੋਵੈ ॥ ਗਲਾਂ ਕਰੇ ਘਣੇਰੀਆ, ਤਾਂ ਅੰਨ੍ਹੇ ਪਵਣਾ ਖਾਤੀ ਟੋਵੈ ॥ ੩੨ ॥**

**ਪਦ ਅਰਥ**: ਦੋਸੁ=ਦੋਸ਼। ਰਾਇ ਨੋ=ਮਾਇਆਧਾਰੀ (ਅਮੀਰ ਆਦਮੀ) ਨੂੰ। ਮਤਿ ਚਲੈ= ਅਕਲਿ, ਸੋਝੀ ਚਲੀ ਜਾਂਦੀ ਹੈ। ਜਾਂ=ਜਦੋਂ। ਘਣੇਰੀਆ=ਬਹੁਤੀਆਂ। ਅੰਨੇ=ਅਗਿਆਨੀ ਜੀਵ ਨੇ। ਪਵਣਾ= ਪੈਣਾ। ਖਾਤੀ=ਖਾਤਿਆ। ਟੋਵੈ=ਟੋਏ ਵਿਚ।

**ਅਰਥ**: (ਹੇ ਭਾਈ!) ਅਮੀਰ ਮਨੁੱਖ ਨੂੰ ਦੋਸ਼ ਨਾ ਦਿਉ (ਕਿਉਂਕਿ ਮਨੁੱਖ) ਜਦੋਂ ਬੁਢਾ ਹੁੰਦਾ ਹੈ (ਤਾਂ ਇਸ ਦੀ ਪਰਮਾਰਥ ਸੂਝ-ਬੂਝ) ਚਲੀ ਜਾਂਦੀ ਹੈ। (ਮਾਇਆਧਾਰੀ ਮਨੁੱਖ) ਬਹੁਤੀਆਂ ਗਲਾਂ ਕਰਦਾ ਰਹਿੰਦਾ ਹੈ ਤਾਂ ਹੀ ਅੰਨ੍ਹੇ ਮਨੁੱਖ ਨੂੰ ਖਾਤਿਆਂ, ਟੋਇਆਂ ਵਿਚ ਪੈਣਾ (ਭਾਵ ਡਿਗਣਾ ਪੈਂਦਾ) ਹੈ।੩੨।

## ਸਾਰਥਕ ਵੀਚਾਰ

ਜਿਹੜਾ ਮਨੁੱਖ ਸਾਰੀ ਉਮਰ ਮਾਇਆ ਦੇ ਰੰਗਾਂ ਵਿਚ ਹੀ ਖੇਡਦਾ ਰਿਹਾ ਹੋਵੇ, ਜਦੋਂ-ਉਹ ਬੁੱਢਾ ਹੋ ਜਾਵੇ ਉਸ ਦੀ ਅਕਲ ਪਰਮਾਰਥਕ ਕੰਮ ਕਰਨ ਵਲੋਂ ਉਕੀ ਹੀ ਰਹਿ ਜਾਂਦੀ ਹੈ। ਕਿਉਂਕਿ ਇਹ ਜੀਵਨ ਕਰਮਾਂ ਸੰਦੜਾ ਖੇਤ ਹੈ।

ਮਾਇਆਧਾਰੀ ਮਨੁਖ ਬੁੱਢਾ ਹੋ ਕੇ ਨਾਮ-ਦਾਨ ਇਸ਼ਨਾਨ ਦੀਆਂ ਗਲਾਂ ਘਟ ਹੀ ਕਰਦਾ ਹੈ, ਪਰ ਪਾਪਾਂ ਨਾਲ ਇਕਤਰ ਕੀਤੀ ਮਾਇਆ ਦੀਆਂ ਗਲਾਂ ਸੁਣਾਉਣ ਵਿਚ ਬਹੁਤ ਗਲਤਾਨ ਰਹਿੰਦਾ ਹੈ। ਇਸ ਦੇ ਫਲ ਸਰੂਪ ਹੀ ਮਾਇਆਧਾਰੀ ਅੰਨਾ ਬੋਲਾ ਮਨੁੱਖ ਮਾਇਆ ਮੋਹ ਦੇ ਠੇਡੇ ਖਾ ਕੇ ਦੁਖਾਂ ਦੇ ਟੋਏ ਵਿਚ ਪੈਂਦਾ ਹੈ ਤੇ ਵਿਲਕਦਾ ਰਹਿੰਦਾ ਹੈ। ਸੋ, ਇਹ ਸਾਰੀ ਖੇਡ ਉਸ ਦੇ ਕਰਮਾਂ ਦੀ ਹੈ।

**ਪੂਰੇ ਕਾ ਕੀਆ ਸਭ ਕਿਛੁ ਪੂਰਾ, ਘਟਿ ਵਧਿ ਕਿਛੁ ਨਾਹੀ ॥ ਨਾਨਕ, ਗੁਰਮੁਖਿ ਐਸਾ ਜਾਣੈ, ਪੂਰੇ ਮਾਂਹਿ ਸਮਾਂਹੀ ॥ ੩੩ ॥**

**ਪਦ ਅਰਥ:** ਪੂਰੇ ਕਾ=ਪੂਰੇ (ਪ੍ਰਭੂ) ਦਾ। ਕੀਆ=ਕੀਤਾ ਹੋਇਆ। ਪੂਰਾ=ਸੰਪੂਰਨ। ਗੁਰਮੁਖਿ=ਗੁਰੂ ਅਨੁਸਾਰੀ ਮਨੁੱਖ। ਪੂਰੇ ਮਾਹਿ=ਪੂਰੇ (ਪ੍ਰਭੂ) ਵਿਚ। ਸਮਾਹੀ=ਸਮਾਅ ਜਾਂਦਾ ਹੈ, ਲੀਨ ਹੋ ਜਾਂਦਾ ਹੈ।੩੩।

**ਅਰਥ:** (ਹੇ ਭਾਈ!) ਪੂਰੇ (ਪ੍ਰਭੂ) ਦਾ ਕੀਤਾ ਹੋਇਆ ਸਭ ਕੁਝ ਸੰਪੂਰਨ ਹੈ (ਉਸ ਵਿਚ) ਘਟ ਵਧ ਕੁਝ ਨਹੀਂ ਹੋ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਅਨੁਸਾਰੀ ਮਨੁੱਖ ਇਸੇ ਤਰ੍ਹਾਂ ਸਮਝਦਾ ਹੈ (ਭਾਵ ਪੂਰਨ ਨਿਸਚਾ ਰਖਦਾ ਹੋਇਆ) ਪੂਰੇ (ਪ੍ਰਭੂ) ਵਿਚ ਸਮਾਅ ਜਾਂਦਾ ਹੈ।੩੩।

## ਸਾਰਥਕ ਵੀਚਾਰ

ਇਹਨਾਂ ਸਮੂਹ ਸਲੋਕਾਂ ਦੇ ਅੰਤ ਵਿਚ ਸਨਮੁਖ ਰਹਿਣ ਵਾਲੇ ਗੁਰਸਿਖ ਦੇ ਵਿਸ਼ਵਾਸ਼ ਨੂੰ ਇਉਂ ਨਿਰੂਪਣ ਕੀਤਾ ਹੈ ਕਿ ਪੂਰੇ ਪਰਮੇਸ਼ਰ ਦਾ ਰਚਿਆ ਹੋਇਆ ਪਸਾਰਾ ਹਰ ਤਰ੍ਹਾਂ ਪੂਰਾ ਹੈ। ਉਸ ਦੀ ਕੀਤੀ ਰਚਨਾ ਵਿਚ ਕੋਈ ਕਾਣ ਕਸਰ ਨਹੀਂ ਹੈ ਕਿਉਂਕਿ ਗੁਰ-ਪਰਮੇਸ਼ਰ ਆਪ ਅਭੁਲ ਹੈ ਬਾਕੀ ਸਭ ਕੋਈ ਭੁਲਣਹਾਰ ਹਨ:-

**ਭੁਲਣ ਵਿਚਿ ਕੀਆ ਸਭ ਕੋਈ, ਕਰਤਾ ਆਪਿ ਨ ਭੁਲੈ॥** [ਪੰਨਾ ੧੩੪੪

ਸੋ, ਗੁਰਮੁਖ ਜੀਉੜਾ ਪ੍ਰਭੂ ਨੂੰ ਪੂਰਨ, ਸਰਬ ਕਲਾ ਸਮਰਥ, ਸਰਬ ਵਿਆਪਕ ਸਮਝ ਕੇ ਉਸ ਵਿਚ ਲੀਨ ਹੋਇਆ ਰਹਿੰਦਾ ਹੈ।



# ਸਲੋਕ ਮਹਲਾ ੩

**ੴ ਸਤਿਗੁਰ ਪ੍ਰਸਾਦਿ ॥ ਅਭਿਆਗਤ ਏਹ ਨ ਆਖੀਅਹਿ, ਜਿਨ ਕੈ ਮਨ ਮਹਿ ਭਰਮੁ ॥ ਤਿਨ ਕੇ ਦਿਤੇ ਨਾਨਕਾ, ਤੇਹੋ ਜੇਹਾ ਧਰਮੁ ॥ ੧ ॥**

**ਅਭੈ ਨਿਰੰਜਨ ਪਰਮ ਪਦੁ, ਤਾ ਕਾ ਭੀਖਕੁ ਹੋਇ ॥ ਤਿਸ ਕਾ ਭੋਜਨੁ ਨਾਨਕਾ, ਵਿਰਲਾ ਪਾਏ ਕੋਇ ॥ ੨ ॥**

**ਪਦ ਅਰਥ:** ਅਭਿਆਗਤ=ਭਿਖਿਆ ਮੰਗਣ ਵਾਲੇ ਸਾਧੂ, ਤਿਆਗੀ। ਨ ਆਖੀਅਹਿ=(ਆਖੀਅਹਿੰ) ਨਹੀਂ ਆਖੇ ਜਾ ਸਕਦੇ। ਭਰਮੁ=ਸੰਸਾ।੧। ਅਭੈ=ਭੈ ਤੋਂ ਰਹਿਤ ਪਰਮਾਤਮਾ। ਨਿਰੰਜਨ=ਮਾਇਆ ਦੀ ਕਾਲਖ ਤੋਂ ਰਹਿਤ। ਪਰਮ ਪਦੁ=ਉਚਾ ਆਤਮਿਕ ਦਰਜਾ। ਭੀਖਕੁ=ਮੰਗਤਾ।੨।

**ਅਰਥ:** (ਹੇ ਭਾਈ!) ਜਿਨ੍ਹਾਂ ਦੇ ਮਨ ਵਿਚ ਭਰਮ ਹੈ, ਇਹੋ (ਜਿਹੇ ਮਨੁੱਖ) ਭਿਖਿਆ ਮੰਗਣ ਵਾਲੇ ਮੰਗਤੇ (ਸਾਧੂ) ਨਹੀਂ ਆਖੇ ਜਾ ਸਕਦੇ। ਨਾਨਕ (ਗੁਰੂ ਜੀ ਆਖਦੇ ਹਨ ਕਿ) ਉਨ੍ਹਾਂ ਨੂੰ (ਦਾਨ) ਦਿਤੇ ਦਾ ਧਰਮ ਵੀ ਓਹ ਜਿਹਾ ਹੋਵੇਗਾ (ਅਤੇ ਓਹੋ ਜਿਹਾ ਹੀ ਫਲ ਮਿਲੇਗਾ)।੧।

(ਹੇ ਭਾਈ!) ਜਿਹੜਾ ਭੈ ਅਤੇ ਮਾਇਆ ਦੀ ਕਾਲਖ ਤੋਂ ਰਹਿਤ ਹੈ (ਜੋ ਮਨੁੱਖ) ਉਸ ਉਚੀ ਪਦਵੀ ਵਾਲੇ ਪਰਮਾਤਮਾ ਦਾ ਭੀਖਕ (ਮੰਗਤਾ) ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਮੰਗਤੇ ਦਾ ਭੋਜਨ ਕੋਈ ਵਿਰਲਾ (ਜੀਵ ਹੀ) ਪ੍ਰਾਪਤ ਕਰਦਾ ਹੈ।੨।

## ਸਾਰਥਕ ਵੀਚਾਰ

ਓਹ ਸਾਧੂ ਸੰਤ ਜੋ ਉਦਰ ਪੂਰਤੀ ਹਿਤ ਘਰ ਘਰ ਭਿਖਿਆ ਮੰਗਦੇ ਹਨ, ਜਿਨ੍ਹਾਂ ਦੇ ਮਨ ਭਰਮ ਨਾਲ ਭਰੇ ਹੋਏ ਹਨ ਪਰ ਉਪਰੋਂ ਭੇਖ (ਪਹਿਰਾਵਾ) ਸਾਧੂਆਂ ਵਾਲਾ ਹੁੰਦਾ ਹੈ, ਸਹੀ ਅਰਥਾਂ ਵਿਚ ਓਹ ਸਾਧੂ ਪਦਵੀ ਦੇ ਹਕਦਾਰ ਨਹੀਂ ਹੁੰਦੇ। ਅਜਿਹੇ ਪਖੰਡੀ ਅਭਿਆਗਤਾਂ ਨੂੰ ਦਾਨ ਦੇਣ ਦੀ ਕੋਈ ਧਾਰਮਿਕ ਮਹੱਤਤਾ ਨਹੀਂ ਹੁੰਦੀ, ਚੇਤੰਨ ਹੋਣ ਦੀ ਲੋੜ ਹੈ, ਇਸ ਤਰ੍ਹਾਂ ਦੇ ਦਾਨ ਨਾਲ ਮੰਗਤਿਆਂ ਦੀ ਹੋਸਲਾ ਅਫਜ਼ਾਈ ਕਰਕੇ ਸਗੋਂ ਸਮਾਜ ਨੂੰ ਵਿਗਾੜਨ ਦੇ ਭਾਗੀ ਬਣੀਦਾ ਹੈ।

ਇਹ ਸਲੋਕ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਲਿਖਤ ਮਿਹਰ ਬਾਨ ਜੀ) ਵਿਚ ਵੀ ਦਰਜ ਹੈ। ਇਹ ਰਾਮਕਲੀ ਕੀ ਵਾਰ ਵਿਚ ਮਹਲਾ ੩' ਦਾ ਰਚਿਤ ਹੈ। ਅਸਲ ਸਾਧੂ ਉਹ ਹੈ ਜੋ ਪਰਮੇਸ਼ਰ ਦਾ ਢੂੰਢਾਊ ਹੈ ਉਸ ਦੀ ਬ੍ਰਿਤੀ ਸੁਆਦਲਾ ਭੋਜਨ ਖਾਣਾ ਨਹੀਂ ਲੋਚਦੀ ਕਿਉਂਕਿ ਉਹ ਸਚੇ ਨਾਮ ਨਾਲ ਤ੍ਰਿਪਤ ਹੁੰਦੀ ਹੈ। ਕੇਵਲ ਅਨਾਜ ਦਾ ਅਹਾਰ ਕਰਨ ਵਾਲਾ ਪੇਟ ਦਾਸੀਆ ਅਭਿਆਗਤ ਆਤਮਿਕ ਭੋਜਨ ਦਾ ਅਧਾਰੀ ਨਹੀਂ ਹੁੰਦਾ। ਤੱਤ ਵੀਚਾਰ ਇਹ ਹੈ ਕਿ ਆਤਮਿਕ (ਨਾਮ) ਭੋਜਨ ਦਾ ਅਹਾਰੀ ਕੋਈ ਵਿਰਲਾ ਹੁੰਦਾ ਹੈ:--

**ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ ਕਰੇ ਆਹਾਰੀ॥** [ਪੰਨਾ ੧੮੧

**ਹੋਵਾ ਪੰਡਿਤੁ ਜੋਤਕੀ, ਵੇਦ ਪੜਾ ਮੁਖਿ ਚਾਰਿ॥ ਨਵਾ ਖੰਡਾ ਵਿਚਿ ਜਾਣੀਆ, ਅਪਨੇ ਚਜ ਵੀਚਾਰ॥ ੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੋਵਾਂ, ਪੜ੍ਹਾਂ, ਨਵਾਂ ਖੰਡਾਂ, ਜਾਣੀਆਂ।

**ਪਦ ਅਰਥ:** ਹੋਵਾ=(ਜੇ) ਮੈਂ ਹੋਵਾਂ। ਪੰਡਿਤੁ ਜੋਤਕੀ=ਪੰਡਿਤ ਜਾਂ ਜੋਤਸ਼ੀ। ਵੇਦ ਪੜਾ=ਵੇਦ ਪੜ੍ਹਾਂ, ਅਭਿਆਸ ਕਰਾਂ। ਮੁਖਿ=ਮੂੰਹ ਵਾਲਾ। ਚਾਰਿ=ਚਾਰ (ਵੇਦ)। ਨਵਾ ਖੰਡਾ ਵਿਚਿ=ਭਾਵ (ਧਰਤੀ ਦੇ ਨੌਂ ਖੰਡਾਂ ਵਿਚ ਸਾਰੇ ਸੰਸਾਰ ਵਿਚ। ਜਾਣੀਆ=ਮੈਂ ਜਾਣਿਆ ਜਾਵਾਂ ਭਾਵ ਪ੍ਰਸਿਧ ਹੋ ਜਾਵਾਂ। ਅਪਨੇ ਚਜ ਵੀਚਾਰ=ਆਪਣੇ ਕੰਮਾਂ ਤੇ ਵੀਚਾਰ (ਕਰਕੇ)।੩।

**ਅਰਥ:** (ਹੇ ਭਾਈ! ਜੇ ਮੈਂ) ਪੰਡਿਤ ਜਾਂ ਜੋਤਸ਼ੀ ਬਣ ਜਾਵਾਂ (ਅਤੇ) ਚਾਰ ਵੇਦ (ਆਪਣੇ) ਮੂੰਹ ਨਾਲ ਪੜ੍ਹਦਾ ਰਹਾਂ। ਧਰਤੀ ਦੇ ਨੌਂ ਖੰਡਾਂ ਵਿਚ (ਭਾਵ ਸਾਰੇ ਸੰਸਾਰ ਵਿਚ) ਆਪਣੇ ਕੰਮਾਂ ਅਤੇ ਵੀਚਾਰ ਧਾਰਾ (ਦੇ ਫਲ ਸਰੂਪ) ਪ੍ਰਸਿਧ ਹੋ ਜਾਵਾਂ।੩।

## ਸਾਰਥਕ ਵੀਚਾਰ

ਅਜੋਕਾ ਸਮਾਜ ਭੇਖੀ ਸਾਧੂਆਂ ਦਾ ਪੁਜਾਰੀ ਹੈ ਪਰ ਇਸ ਸਲੋਕ ਤੋਂ ਇਹ ਸਿਖਿਆ ਮਿਲਦੀ ਹੈ ਕਿ ਜੇ ਮਨੁਖ ਬਾਹਰਮੁਖੀ ਭੇਖ ਕਰਕੇ ਪੰਡਿਤ ਹੋਵੇ, ਜੋਤਸ਼ੀ ਜਾਂ ਚਾਰ ਵੇਦਾਂ ਦਾ ਬਕਤਾ ਵੀ ਬਣ ਜਾਵੇ, ਤਾਂ ਵੀ ਉਸ ਲਈ ਇਹ ਘਾਟੇ ਵਾਲਾ ਕੰਮ ਹੈ। ਅਸਲ ਵਿਚ ਮਨੁਖ ਨੂੰ ਆਪਣੇ ਚਜ (ਕਰਤਬ) ਵਲ ਝਾਤ ਮਾਰਨੀ ਚਾਹੀਦੀ ਹੈ ਕਿ ਉਹ ਇਹਨਾਂ ਪਦਵੀਆਂ ਦੀ ਯੋਗਤਾ ਰਖਦਾ ਹੈ। ਕੁਦਰਤਿ ਦਾ ਅਸੂਲ ਹੈ ਕਿ ਝੂਠ ਤੇ ਭੇਖ ਦਾ ਪਾਜ ਛੇਤੀ ਹੀ 'ਮੁਲੰਮਾ ਪਾਜ ਲੈ ਜਾਹਿ' ਵਾਂਗੂੰ ਖੁਲ੍ਹ ਜਾਂਦਾ ਹੈ।

**ਬ੍ਰਹਮਣ ਕੈਲੀ ਘਾਤੁ ਕੰਞਕਾ, ਅਣਚਾਰੀ ਕਾ ਧਾਨੁ॥ ਫਿਟਕ ਫਿਟਕਾ ਕੋੜੁ ਬਦੀਆ, ਸਦਾ ਸਦਾ ਅਭਿਮਾਨੁ॥ ਪਾਹਿ ਏਤੇ ਜਾਹਿ ਵੀਸਰਿ, ਨਾਨਕਾ ਇਕੁ ਨਾਮੁ॥ ਸਭ ਬੁਧੀ ਜਾਲੀਅਹਿ, ਇਕੁ ਰਹੈ ਤਤੁ ਗਿਆਨੁ॥ ੪॥**

## ਉਚਾਰਨ ਸੇਧ

**ਬਿੰਦੀ ਸਹਿਤ;** ਬਦੀਆਂ, ਪਾਹਿੰ, ਜਾਹਿੰ, ਬੁਧੀਂ, ਜਾਲੀਅਹਿੰ।

**ਪਦ ਅਰਥ:** ਬ੍ਰਹਮਣ=ਬ੍ਰਾਹਮਣ ਦੀ। ਕੈਲੀ ਘਾਤੁ=ਕਪਿਲ ਗਊ ਦਾ ਘਾਤ। ਕੰਞਕਾ=ਕੁੜੀ ਦਾ (ਮਾਰਨਾ)। ਅਣਚਾਰੀ ਕਾ=ਕੁਕਰਮੀ, ਖੋਟੇ ਕੰਮ ਕਰਨ ਵਾਲੇ ਦਾ। ਧਾਨੁ=ਅੰਨ, ਭੋਜਨ ਆਦਿ ਖਾਣਾ ਜਾਂ ਪੈਸਾ ਲੈਣਾ। ਫਿਟਕ ਫਿਟਕਾ=ਫਿਟਕਾਰਾਂ ਹੀ ਫਿਟਕਾਰਾਂ, ਧ੍ਰਿਕਾਰ ਹੁੰਦੀ ਹੈ। ਕੋੜ ਬਦੀਆ=ਕੋੜ੍ਹ ਬਦੀਆਂ ਦਾ ਕੋੜ੍ਹ। ਅਭਿਮਾਨੁ=ਅਹੰਕਾਰ। ਪਾਹਿ=ਪਾਂਦੇ ਹਨ। ਏਤੇ=ਇਤਨੇ। ਜਾਤਿ ਵੀਸਰਿ=ਵਿਸਰ ਜਾਂਦੇ ਹਨ। ਸਭ ਬੁਧੀ=ਸਾਰੀਆਂ ਅਕਲਾਂ, ਸਿਆਣਪਾਂ। ਜਾਲੀਅਹਿ=ਸਾੜੀਆਂ ਜਾਂਦੀਆਂ ਹਨ। ਤਤੁ

ਗਿਆਨੁ=(ਆਤਮਿਕ ਜੀਵਨ ਦਾ) ਯਥਾਰਥ ਗਿਆਨ॥੪।

**ਅਰਥ:** (ਹੇ ਭਾਈ!) ਬ੍ਰਾਹਮਣ ਦੀ (ਹਤਿਆ) ਗਊ ਦਾ ਘਾਤ ਕਰਨਾ ਕੰਞਕਾ (ਕੁੜੀ) ਮਾਰਨਾ ਤੇ ਕੁਕਰਮੀ (ਮਨੁੱਖ ਦਾ) ਧਾਨ (ਖਾਣਾ) ਜਿਥੇ ਫਿਟਕਾਰਾਂ ਦਾ (ਪ੍ਰਤੀਕ ਹੈ, ਉਥੇ) ਬਦੀਆਂ ਦਾ ਕੋੜ੍ਹ ਅਤੇ ਸਦਾ ਹੀ ਅਭਿਮਾਨ (ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ ਦਾ) ਇਕ ਨਾਮ ਵਿਸਰ ਜਾਂਦਾ ਹੈ ਇਤਨੇ (ਪਾਪ ਉਨ੍ਹਾਂ ਉਤੇ) ਆ ਪੈਂਦੇ ਹਨ। ਸਾਰੀਆਂ ਅਕਲਾਂ ਤੇ ਸਿਆਣਪਾਂ ਸਾੜੀਆਂ ਜਾਂਦੀਆਂ ਹਨ (ਭਾਵ ਕਿਸੇ ਕੰਮ ਨਹੀਂ ਆਉਂਦੀਆਂ) ਇਕ (ਆਤਮਿਕ ਜੀਵਨ ਦਾ) ਯਥਾਰਥ ਗਿਆਨ (ਨਾਮ ਹੀ ਕਾਇਮ) ਰਹਿੰਦਾ ਹੈ।੪।

## ਸਾਰਥਕ ਵੀਚਾਰ

ਹਿੰਦੂ ਧਰਮ ਵਿਚ ਬ੍ਰਾਹਮਣ ਦੀ ਹਤਿਆ, ਗਾਂ ਦੀ ਹਤਿਆ, ਕੰਞਕ (ਕੁੜੀ) ਦੀ ਹਤਿਆ, ਆਚਰਨਹੀਣ ਕੁਕਰਮੀ ਮਨੁਖ ਦਾ ਧਾਨ ਖਾਣਾ ਇਹ ਸਾਰੇ ਬਜਰ ਪਾਪ ਗਿਣੇ ਜਾਂਦੇ ਹਨ। ਇਹਨਾਂ ਤੋਂ ਇਲਾਵਾ ਕਈ ਸੂਖਮ ਪਾਪ ਹਨ ਜੋ ਮਨ ਕਰਕੇ ਕਿਸੇ ਦਾ ਬੁਰਾ ਜਾਂ ਪਰਾਇਆ ਧਨ ਤੇ ਰੂਪ ਚੁਰਾਇਆ ਜਾਂਦਾ ਹੈ, ਕੋਈ ਵੀ ਬੁਰਾ ਸੰਕਲਪ ਹੋਵੇ ਮਤ ਨੂੰ ਮਲੀਨ ਕਰਦਾ ਹੈ ਪਰ ਫਿਟਕਾਰਾਂ ਬਦੀਆਂ ਦਾ ਅਭਿਮਾਨ ਮਾਨੋ ਸਦਾ ਲਈ ਕੋਹੜ ਬਣਿਆ ਰਹਿੰਦਾ ਹੈ। ਸਾਰੀਆਂ ਪੰਡਤਾਈਆਂ ਨੂੰ ਸਾੜ ਕੇ ਇਹ ਤਤ ਗਿਆਨ ਲਭਿਆ ਹੈ ਕਿ ਜਿਹੜੇ ਮਨੁੱਖ ਨਾਮ ਨੂੰ ਵਿਸਾਰ ਦਿੰਦੇ ਹਨ ਉਨ੍ਹਾਂ ਉਤੇ ਨਾਮ ਨੂੰ ਵਿਸਾਰਨ ਦਾ ਉਤਨਾ ਹੀ ਪਾਪ ਚੜ੍ਹਦਾ ਹੈ ਜਿਤਨੀਆਂ ਉਪ੍ਰੋਕਤ ਹਤਿਆਵਾਂ ਦਾ ਪਾਪ ਮੰਨਿਆ ਜਾਂਦਾ ਹੈ। ਨਾਮ ਨੂੰ ਭੁਲਾ ਦੇਣਾ ਅਥਵਾ ਨਾਮ ਨਾਹ ਜਪਣ ਵਾਲੇ ਨੂੰ ਗੁਰਬਾਣੀ ਵਿਚ ਆਤਮਘਾਤੀ ਗਰਦਾਨਿਆ ਹੈ:—

**੧. ਨਾਮੁ ਨ ਜਪਹਿ, ਤੇ ਆਤਮਘਾਤੀ ॥** [ਪੰਨਾ ੧੮੮

**੨. ਆਤਮ ਘਾਤੀ ਹੈ ਜਗਤ ਕਾਸਾਈ ॥** [ਪੰਨਾ ੧੧੮

**੩. ਕੋਟਿ ਬਿਘਨ ਤਿਸ ਲਾਗਤੇ ਜਿਸਨੋ ਵਿਸਰੈ ਨਾਉ ॥**
**ਨਾਨਕ, ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ॥** [ਪੰਨਾ ੫੨੨

**ਮਾਥੈ ਜੋ ਧੁਰਿ ਲਿਖਿਆ, ਸੁ ਮੇਟਿ ਨ ਸਕੈ ਕੋਇ ॥ ਨਾਨਕ, ਜੋ ਲਿਖਿਆ ਸੋ ਵਰਤਦਾ, ਸੋ ਬੂਝੈ ਜਿਸ ਨੋ ਨਦਰਿ ਹੋਇ ॥ ੫ ॥**

**ਪਦ ਅਰਥ:** ਮਾਥੈ=(ਮਨੁੱਖ ਦੇ) ਮੱਥੇ ਉਤੇ। ਧੁਰਿ=ਧੁਰ ਦਰਗਾਹ ਤੋਂ। ਸੁ=ਉਹ (ਲੇਖ)। ਨਦਰਿ ਹੋਇ=(ਮਿਹਰ ਦੀ) ਨਜ਼ਰ ਹੁੰਦੀ ਹੈ।੫।

**ਅਰਥ:** (ਹੇ ਭਾਈ! ਕਰਤਾ ਪੁਰਖ ਨੇ) ਜੋ ਧੁਰ ਦਰਗਾਹ ਤੋਂ (ਜੀਵ ਦੇ) ਮਥੇ ਤੇ (ਲੇਖ) ਲਿਖਿਆ ਹੈ, ਉਸ (ਲੇਖ) ਨੂੰ ਕੋਈ ਨਹੀਂ ਮੇਟ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮੱਥੇ ਉਤੇ) ਲਿਖਿਆ ਹੋਇਆ ਹੈ, ਓਹੀ ਵਰਤਦਾ ਹੈ (ਪਰ ਇਸ ਗਲ ਨੂੰ) ਉਹ ਸਮਝਦਾ ਹੈ ਜਿਸ ਉਤੇ (ਪ੍ਰਭੂ ਦੀ ਮਿਹਰ ਦੀ) ਨਜ਼ਰ ਹੁੰਦੀ ਹੈ।੫।

## ਸਾਰਥਕ ਵੀਚਾਰ

ਮਨੁੱਖ ਦੇ ਮੱਥੇ ਉਤੇ ਜੋ ਲੇਖ ਧੁਰ ਦਰਗਾਹੋਂ ਲਿਖਿਆ ਗਿਆ ਹੈ, ਭਾਵੇਂ ਉਹ ਮਾੜਾ ਹੈ ਜਾਂ ਚੰਗਾ, ਉਸ ਵਿਚ ਕੋਈ ਰਦੋ ਬਦਲ ਨਹੀਂ ਕਰ ਸਕਦਾ, ਜਿਵੇਂ ਲਿਖਿਆ ਹੋਵੇ ਤਿਵੇਂ ਵਰਤਦਾ ਹੈ। ਪਰ ਜਿਸ ਜੀਵ ਉਤੇ ਪ੍ਰਭੂ ਦੀ ਮਿਹਰ ਦੀ ਨਜ਼ਰ ਹੋ ਜਾਵੇ, ਉਹ ਲੇਖ ਨੂੰ ਮਿਟਾਉਣ ਦੀ ਵਿਧੀ ਸਮਝ ਲੈਂਦਾ ਹੈ ਭਾਵ ਨਾਮ-ਸਿਮਰਨ ਦੇ ਅਭਿਆਸ ਵਿਚ ਰਚ ਕੇ ਰਬੀ-ਰਜ਼ਾ ਨੂੰ ਮਿਠਾ ਮੰਨ ਕੇ ਮਾੜੇ ਲੇਖ ਨੂੰ ਚੰਗੇ ਰੂਪ ਵਿਚ ਭੋਗ ਲੈਂਦਾ ਹੈ। ਇਸ ਬਾਰੇ ਵੇਖੋ ਪੰਗਤੀ 'ਲੇਖੁ ਨ ਮਿਟਈ ਹੇ ਸਖੀ, ਜੋ ਲਿਖਿਆ ਕਰਤਾਰਿ' (ਪੰਨਾ ੯੩੭) ਭਾਵ ਨਾਮ ਦੇ ਚਿੰਤਨ ਵਿਚ ਲੇਖ ਨੂੰ ਮਿਟਾਉਣ ਦੀ ਸਮਰਥਾ ਹੈ।

**ਜਿਨੀ ਨਾਮੁ ਵਿਸਾਰਿਆ, ਕੂੜੈ ਲਾਲਚਿ ਲਗਿ ॥ ਧੰਧਾ ਮਾਇਆ ਮੋਹਣੀ, ਅੰਤਰਿ ਤਿਸਨਾ ਅਗਿ ॥ ਜਿਨ੍ਾ ਵੇਲਿ ਨ ਤੂੰਬੜੀ, ਮਾਇਆ ਠਗੇ ਠਗਿ ॥ ਮਨਮੁਖਿ ਬੰਨ੍ਿ ਚਲਾਈਅਹਿ, ਨਾ ਮਿਲਹੀ ਵਗਿ ਸਗਿ ॥ ਆਪਿ ਭੁਲਾਏ ਭੁਲੀਐ, ਆਪੇ ਮੇਲਿ ਮਿਲਾਇ ॥ ਨਾਨਕ ਗੁਰਮੁਖਿ ਛੁਟੀਐ, ਜੇ ਚਲੈ ਸਤਿਗੁਰ ਭਾਇ ॥ ੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬੰਨ੍ਹਿੰ, ਚਲਾਈਅਹਿੰ, ਮਿਲਹੀਂ।

**ਪਦ ਅਰਥ:** ਜਿਨੀ=ਜਿਨ੍ਹਾਂ (ਮਨੁੱਖ) ਨੇ। ਲਾਲਚਿ ਲਗਿ=ਲਾਲਚ ਵਿਚ ਲਗ ਕੇ। ਧੰਧਾ=ਮਾਇਆ ਦੀ ਭਜ ਦੌੜ। ਤ੍ਰਿਸਨਾ ਅਗਿ=ਤ੍ਰਿਸ਼ਨਾ ਦੀ ਅੱਗ। ਵੇਲਿ ਨ=(ਭਗਤੀ) ਦੀ ਵੇਲ। ਤੂੰਬੜੀ=(ਗਿਆਨ ਰੂਪ) ਤੂਬੀ (ਕੱਦੂ ਦਾ ਫਲ)। ਮਾਇਆ ਠਗੇ ਠਗਿ=(ਉਹ) ਮਾਇਆ ਠਗਣੀ ਦੁਆਰਾ ਠਗੇ ਗਏ। ਬੰਨਿ=ਬੰਨ੍ਹ ਕੇ। ਚਲਾਈਅਹਿ=ਅਗੇ ਲਾ ਲਏ ਜਾਂਦੇ ਹਨ। ਨਾ ਮਿਲਹੀ=ਉਹ ਨਹੀਂ ਮਿਲਦੇ ਹਨ। ਵਗਿ=(ਨਾਮ ਦੇ) ਵਗ ਵਿਚ। ਸਗਿ=ਕੁਤੇ ਦੇ ਸੁਭਾਵ ਵਾਲੇ। ਭੁਲੀਐ=ਭੁਲ ਜਾਈਦਾ ਹੈ, ਕੁਰਾਹੇ ਪੈ ਜਾਈਦਾ ਹੈ। ਭਾਇ=ਰਜ਼ਾ ਅਨੁਸਾਰ।੬।

**ਅਰਥ:** ਜਿਨ੍ਹਾਂ (ਮਨੁੱਖਾਂ) ਨੇ (ਮਾਇਆ ਦੇ) ਝੂਠੇ ਲਾਲਚ ਵਿਚ ਲਗ ਕੇ (ਪਰਮਾਤਮਾ ਦਾ) ਨਾਮ ਵਿਸਾਰ ਦਿਤਾ ਹੈ। (ਮਨ ਨੂੰ) ਮੋਹਣ ਵਾਲੀ ਮਾਇਆ ਦਾ ਧੰਧਾ (ਉਨ੍ਹਾਂ ਦੇ ਸਿਰ ਉਤੇ ਸਵਾਰ ਹੈ ਅਤੇ ਉਨ੍ਹਾਂ ਦੇ) ਅੰਦਰ ਤ੍ਰਿਸ਼ਨਾ ਦੀ ਅੱਗ (ਭਰੀ ਪਈ ਹੈ)। ਜਿਨ੍ਹਾਂ ਦੇ (ਹਿਰਦੇ ਅੰਦਰ ਭਗਤੀ ਰੂਪੀ) ਵੇਲ ਨਹੀਂ ਹੈ, (ਤੇ ਗਿਆਨ ਰੂਪ) ਤੂੰਬੀ (ਕਦੂ ਦਾ ਫਲ) ਨਹੀਂ ਹੈ (ਓਹ) ਮਾਇਆ ਠੱਗਣੀ ਦੁਆਰਾ ਠਗੇ ਗਏ ਹਨ। (ਹੇ ਭਾਈ! ਜਿਵੇਂ) ਕੁਤੇ (ਗਊਆਂ ਦੇ) ਵਗ ਵਿਚ ਨਹੀਂ ਮਿਲ ਸਕਦੇ (ਤਿਵੇਂ) ਮਨਮੁਖ ਗੁਰਮੁਖਾਂ ਨਾਲ ਨਹੀਂ ਮਿਲ ਸਕਦੇ, (ਉਹ) ਬੰਨ੍ਹ ਕੇ ਅਗੇ ਲਾ ਲਏ ਜਾਂਦੇ ਹਨ (ਭਾਵ ਮਨਮੁਖ ਜੀਵ ਨਰਕ ਕੇ ਜਮਪੁਰੀ ਵਲ ਭੇਜੇ ਜਾਂਦੇ ਹਨ)।

(ਹੇ ਭਾਈ ! ਪਰਮਾਤਮਾ) ਆਪ ਭੁਲਾਏ ਤਾਂ ਹੀ ਭੁਲੀਦਾ ਹੈ (ਕਿਉਂਕਿ ਉਹ) ਆਪ ਹੀ

(ਸਤਿਸੰਗਤ ਦੇ) ਮੇਲ ਵਿਚ ਮਿਲਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਕਿ) ਗੁਰੂ ਦੁਆਰਾ (ਮਾਇਆ ਦੇ ਬੰਧਨਾਂ ਤੋਂ) ਛੁਟ ਸਕੀਦਾ ਹੈ ਜੇ (ਜੀਵ) ਸਤਿਗੁਰ ਦੇ ਭਾਣੇ ਵਿਚ ਚਲਦਾ ਹੋਵੇ।੬।

## ਅਰਥ ਭੇਦ ਅਤੇ ਨਿਰਣੈ

**ਮਨਮੁਖਿ ਬੰਨਿ ਚਲਾਈਅਹਿ, ਨ ਮਿਲਹੀ ਵਗਿ ਸਗਿ ॥**

ਵਖ ਵਖ ਅਰਥ:

੧. ਸੋ ਮਨਮੁਖ ਬੰਧ ਕਰਕੇ ਜਮਪੁਰੀ ਕੋ ਚਲਾਈਤੇ ਹੈਂ ਕਿਉਂਕਿ ਸੰਤੋ ਰੂਪ ਗਊਓਂ ਕੇ ਵਗ ਸਾਥ ਓਹ ਨਹੀਂ ਮਿਲਤੇ ਹੈਂ ਵਾ (ਵਗਿ) ਬਗਲੇ ਵਤ ਪਾਖੰਡੀ ਔਰ (ਸਗਿ) ਕੂਕਰ ਵਤ ਲੋਭੀ ਹਰੀ ਕੋ ਨਹੀਂ ਮਿਲਤੇ ਹੈਂ। [ਫ. ਸ.

੨. ਬਗਲੇ ਵਤ ਭੇਖੀ ਅਰੁ ਕੂਕਰ ਵਤ ਦਵਾਰੇ ਦਵਾਰੇ ਡੋਲਨੇ ਹਾਰੇ ਸੰਤੋਂ ਮੈ ਨਹੀ ਮਿਲਤੇ। [ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਸ਼ਾਮ ਸਿੰਘ ਜੀ

੩. ਹੇ ਭਾਈ! (ਜਿਵੇਂ ਕੁਤੇ, ਗਾਈਆਂ ਮਹੀਆਂ ਦੇ) ਵਗ ਵਿਚ ਨਹੀਂ ਰਲ ਸਕਦੇ (ਤਿਵੇਂ) ਆਪਣੇ ਹੀ ਮਨ ਦੇ ਪਿਛੇ ਤੁਰਨ ਵਾਲੇ ਬੰਦੇ, ਲਾਲਚ ਵਾਲੇ ਸੁਭਾਵ ਦੇ ਕਾਰਨ (ਗੁਰਮੁਖਾਂ ਵਿਚ) ਨਹੀਂ ਮਿਲ ਸਕਦੇ। [ਦਰਪਣ, ਸ਼ਬਦਾਰਥ

੪. ਸੰਤ ਰੂਪ ਗਾਂਈ ਦੇ ਵੱਗ ਵਿਚ ਨਹੀਂ ਮਿਲਦੇ। ਸਗਿ-ਮਨਮੁਖ ਰੂਪ ਕੁਤੇ। [ਸ੍ਰੀ ਗੁਰੂ ਬਾਣੀ ਪ੍ਰਕਾਸ਼ ਸੋਢੀ ਤੇਜਾ ਸਿੰਘ ਜੀ

੫. ਉਸ ਮਨਮੁਖ ਪੁਰਸ਼ ਨੂੰ ਜਮਦੂਤ ਸੰਗਲਾਂ ਨਾਲ ਬੰਨ੍ਹ ਕੇ ਪਰਲੋਕ ਰਸਤੇ ਵਿਚ ਚਲ ਪੈਂਦੇ ਹਨ ਜੋ ਮਹਾਤਮਾ ਰੂਪ ਗਊਆਂ ਦੇ ਵਗ ਸਗਿ=ਨਾਲ ਨਹੀਂ ਮਿਲਦੇ। ਵਾ-ਜੋ ਪੁਰਸ਼ ਸੰਤਾਂ ਨਾਲ ਅਥਵਾ ਨਾਮ ਨਾਲ ਨਹੀਂ ਮਿਲਦੇ। ਉਹ ਵਗਿ-ਬਗਲਿਆਂ ਵਾਂਗ ਪਾਖੰਡੀ ਹਨ ਅਤੇ ਕੁੱਤਿਆਂ ਵਾਂਗੂੰ ਲੋਭੀ ਹਨ ਇਸ ਲਈ ਉਹ ਪਰਮੇਸ਼ਰ ਨਾਲ ਨਹੀਂ ਮਿਲ ਸਕਦੇ। [ਸੰ. ਸ

੬. ਵਗਿ-ਵੱਗ (ਚੌਣੇ-ਗਾਈਆਂ ਦੇ ਝੁੰਡ) ਵਿਚ ਨਾ ਮਿਲਹੀ। [ਮਹਾਨ ਕੋਸ਼

੭. ਨਾਮ ਤੋਂ ਬੇਮੁਖ ਗੁਰਮਤਿ ਤੋਂ ਮਨਮੁਖ ਪੁਰਸ਼ (ਆਪਣੀ ਮਨਮੁਖ ਕਰਣੀ ਕਰਿ) ਸਚੀ ਦਰਗਾਹੇ ਬੰਨ੍ਹੇ ਚਲੇ ਜਾਣਗੇ। ਓਹ ਕਦੇ ਨਾ ਮਿਲਣੇ ਪਾਉਣਗੇ ਨਾ ਐਰਿਆਂ ਗੈਰਿਆਂ ਵਗੈਰਿਆਂ ਬਿਗਾਨਿਆਂ ਨਾਲਿ ਅਤੇ ਨਾਹੀ ਸਗਾ ਰੱਤਿਆਂ ਰਿਸ਼ਤੇਦਾਰਾਂ ਨਾਲਿ। ਭਾਵ ਆਪਣਿਆਂ ਬਿਗਾਨਿਆਂ ਨਾਲਿ ਨਹੀਂ ਮਿਲਣੇ ਪਾਉਣਗੇ। ਜਿਨ੍ਹਾਂ ਦੀ ਕੁਸੰਗਤ ਵਿਚਿ ਰਚ ਮਿਚ ਕੇ ਓਹਨਾਂ ਅਪਣਾ ਮਨੁਖਾ ਜਨਮ ਅਹਿਲਾ ਗੰਵਾਇਆ। [ਗੁਰਬਾਣੀ ਵਿਲਖਣਤਾ- ਭਾ. ਸ. ਰਣਧੀਰ ਸਿੰਘ ਜੀ

**ਨਿਰਣੈ:** ਇਸ ਪੰਗਤੀ ਵਿਚ ਸਾਰੇ ਪਦ ਸੌਖੇ ਹਨ ਪਰ ਅਰਥ ਕਰਨ ਵੇਲੇ ਲਗਪਗ ਸਾਰੇ ਵਿਦਵਾਨ ਇਕ ਸੁਰ ਨਹੀਂ ਹੋ ਸਕੇ। ਜੋ ਪੁਰਾਤਨ ਅਰਥ ਪ੍ਰਚਲਤ ਸਨ, ਮਜਬੂਰ ਹੋ ਕੇ ਸਭ ਨੂੰ ਓਹੀ ਅਪਨਾਉਣੇ ਪਏ ਹਨ। ਭਾ. ਸ. ਰਣਧੀਰ ਸਿੰਘ ਜੀ ਨੇ 'ਸਗਿ' ਦੇ ਅਰਥ 'ਸਗਾ ਰੱਤਿਆਂ, ਰਿਸ਼ਤੇਦਾਰਾਂ

ਨਾਲਿ' ਕਰ ਦਿੱਤੇ ਹਨ। ਪੱਤਾ ਨਹੀਂ ਆਪ ਜੀ ਨੇ ਇਹ ਕਿਹੜੇ ਲਗਮਾਤ੍ਰੀ ਨੇਮਾਂ ਦੇ ਆਧਾਰ ਤੇ ਇਹ ਅਰਥ ਕੀਤੇ ਹਨ।

ਪਾਠ-ਭੇਦਾਂ ਦੀ ਸੂਚੀ (ਛਾਪਕ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ) ਵਿਚ ਸ਼ੁੱਧ ਪਾਠ 'ਸਗ' ਉਪਲਬਧ ਹੈ:-

| | | | |
|---|---|---|---|
| ਬੀੜ ਨੰਬਰ ੮/੮ | ਪਤਿ | ੬੫੫/੨, | ਸਤ੍ਰ-੧੨ |
| ਬੀੜ ਨੰਬਰ ੩੯/੧੮੨ | ਪਤਿ | ੫੨੨/੨ | ਸਤ੍ਰ-੧੩ |
| ਬੀੜ ਨੰਬਰ ੫੪ | ਪਤਿ | ੪੨੪/੨ | ਸਤ੍ਰ-੬ |

ਇਸ ਸ਼ਬਦ ਸਰੂਪ ਦੇ ਅਰਥ 'ਕੁੱਤੇ' ਬਹੁ-ਵਚਨੀ ਰੂਪ ਵਿਚ ਕੀਤੇ ਜਾ ਸਕਦੇ ਹਨ। ਜਿਵੇਂ ਕੁੱਤੇ (ਗਊਆਂ ਦੇ) ਵਗ ਵਿਚ ਨਹੀਂ ਮਿਲ ਸਕਦੇ, ਤਿਵੇਂ ਮਨਮੁਖ (ਗੁਰਮੁਖਾਂ ਨਾਲ ਨਹੀਂ ਮਿਲ ਸਕਦੇ, ਓਹ) ਬੰਨ੍ਹ ਕੇ (ਅਗੇ) ਚਲਾ ਦਿਤੇ ਜਾਂਦੇ ਹਨ, (ਭਾਵ ਜਮਪੁਰੀ ਵਲ ਧੱਕ ਦਿੱਤੇ ਜਾਂਦੇ ਹਨ)।

## ਸਾਰਥਕ ਵੀਚਾਰ

ਪਰਮੇਸ਼ਰ ਦਾ ਨਾਮ ਵਿਸਾਰ ਕੇ ਜਿਹੜੇ ਮਨੁੱਖ ਸੰਸਾਰੀ ਧੰਧਿਆਂ ਵਿਚ ਪਏ ਰਹਿੰਦੇ ਹਨ ਓਹ ਮਾਇਆ ਦੀ ਅੱਗ ਵਿਚ ਦਿਨ ਰਾਤ ਸੜਦੇ ਰਹਿੰਦੇ ਹਨ। ਅਜਿਹੇ ਮਨੁੱਖਾਂ ਦਾ ਹਾਲ ਉਨ੍ਹਾਂ ਵੇਲਾਂ ਵਰਗਾ ਹੈ ਜਿਨ੍ਹਾਂ ਨੂੰ ਕੋਈ ਫਲ ਨਹੀਂ ਲਗਦਾ ਅਤੇ ਓਹ ਅੰਤ ਸਮੇਂ ਵਾਹਿਗੁਰੂ ਨੂੰ ਨਹੀਂ ਮਿਲ ਸਕਦੇ। ਜਿਹੜੇ ਸਿਖ ਗੁਰੂ ਦੇ ਭਾਣੇ ਵਿਚ ਚਲਦੇ ਹਨ, ਓਹ ਮਾਇਆ ਦੇ ਲਾਲਚ ਵਿਚ ਨਹੀਂ ਪੈਂਦੇ, ਤ੍ਰਿਸ਼ਨਾ ਦੀ ਅਗ ਚੋਂ ਬਚੇ ਰਹਿੰਦੇ ਹਨ ਅਤੇ ਅੰਤ ਸਮੇਂ ਪ੍ਰਭੂ ਨਾਲ ਜਾ ਮਿਲਦੇ ਹਨ।

**ਸਾਲਾਹੀ ਸਾਲਾਹਣਾ, ਭੀ ਸਚਾ ਸਾਲਾਹਿ ॥ ਨਾਨਕ, ਸਚਾ ਏਕੁ ਦਰੁ, ਬੀਭਾ ਪਰਹਰਿ ਆਹਿ ॥ ੭ ॥**

**ਪਦ ਅਰਥ:** ਸਾਲਾਹੀ=ਸਲਾਹੁਣ ਜੋਗ ਪਰਮਾਤਮਾ ਨੂੰ। ਸਾਲਾਹਣਾ=ਸਲਾਹਣਾ ਚਾਹੀਦਾ ਹੈ। ਭੀ=ਫਿਰ, ਮੁੜ ਮੁੜ ਕੇ। ਸਚਾ ਸਾਲਾਹਿ=ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫਤਿ ਕਰ। ਸਚਾ=ਸਦਾ ਕਾਇਮ ਰਹਿਣ ਵਾਲਾ ਪਰਮੇਸ਼ਰ। ਬੀਭਾ=ਦੂਜਾ (ਦਰ)। ਪਰਹਰਿ ਆਹਿ=ਤਿਆਗ ਦਿਓ।

**ਅਰਥ:** (ਹੇ ਭਾਈ!) ਸਲਾਹੁਣ ਜੋਗ ਪਰਮਾਤਮਾ ਨੂੰ ਸਲਾਹੁਣਾ ਚਾਹੀਦਾ ਹੈ, ਸਦਾ ਕਾਇਮ ਰਹਿਣ ਵਾਲੇ (ਵਾਹਿਗੁਰੂ ਦੀ) ਸਿਫਤਿ ਸਾਲਾਹ ਕਰ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ) ਸਦਾ ਥਿਰ ਰਹਿਣ ਵਾਲਾ ਇਕੋ (ਪ੍ਰਭੂ ਦਾ) ਦਰ ਹੈ (ਇਸ ਲਈ) ਦੂਜਾ (ਦਰ) ਤਿਆਗ ਦਿਓ (ਭਾਵ ਇਕੋ ਦਰ ਦੇ ਭਿਖਾਰੀ ਬਣੇ ਰਹੁ)।੭।

## ਸਾਰਥਕ ਵੀਚਾਰ

ਗੁਰਬਾਣੀ ਸਾਨੂੰ 'ਖਸਮ ਛੋਡਿ ਦੂਜੈ ਲਗੇ, ਡੁਬੇ ਸੇ ਵਣਜਾਰਿਆ' ਦਾ ਸੰਦੇਸ਼ ਦਿੰਦੀ ਹੈ। ਇਸ ਲਈ ਇਕੋ ਖਸਮ ਦੀ ਸਿਫਤਿ-ਸਾਲਾਹ ਕਰਨੀ ਹੀ ਸੁਖਦਾਈ ਹੈ ਜੋ ਸਿਫਤਿ ਕਰਨ ਦੇ ਲਾਇਕ ਹੈ।

ਜੀਵ ਨੂੰ ਇਸ ਸਲੋਕ ਰਾਹੀਂ ਇਹ ਸੋਧ ਬਖਸ਼ੀ ਹੈ ਕਿ ਕੇਵਲ ਸਲਾਹੁਣ ਜੋਗ ਸਚੇ ਸਾਹਿਬ ਨੂੰ

ਹੀ ਸਲਾਹੀ ਚਲੋ ਅਤੇ ਦੂਜੇ ਦਰ ਦੀ ਝਾਕ ਛੱਡ ਦੇਣੀ ਹੀ ਸੁਖਦਾਇਕ ਹੈ:-

੧. **ਭੀ ਸਾਲਾਹਿਹੁ ਸਾਚਾ ਸੋਇ॥ ਜਾ ਕੀ ਨਦਰਿ ਸਦਾ ਸੁਖੁ ਹੋਇ॥** [ਪੰਨਾ ੫੯੫

੨. **ਇਕਸੁ ਬਿਨੁ ਨਾਹੀ ਦੂਜਾ ਕੋਇ ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ ॥** [ਪੰਨਾ ੧੯੨

**ਨਾਨਕ, ਜਹ ਜਹ ਮੈ ਫਿਰਉ, ਤਹ ਤਹ ਸਾਚਾ ਸੋਇ ॥ ਜਹ ਦੇਖਾ ਤਹ ਏਕੁ ਹੈ, ਗੁਰਮੁਖਿ ਪਰਗਟੁ ਹੋਇ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਮੈਂ ਫਿਰਉਂ, ਤਹਂ ਤਹਂ, ਜਹਂ, ਵੇਖਾਂ।

**ਪਦ ਅਰਥ:** ਜਹ ਜਹ=ਜਿਥੇ ਜਿਥੇ। ਮੈ ਫਿਰਉ=ਮੈਂ ਫਿਰਦਾ, ਭਾਵ ਜਾਂਦਾ ਹਾਂ। ਤਹ ਤਹ=ਉਥੇ ਉਥੇ। ਸਾਚਾ ਸੋਇ=ਉਹ ਸਦਾ ਥਿਰ ਰਹਿਣ ਵਾਲਾ ਪਰਮਾਤਮਾ (ਮੌਜੂਦ) ਹੈ। ਜਹ=ਜਿਥੇ। ਦੇਖਾ=ਵੇਖਦਾ ਹਾਂ। ਗੁਰਮੁਖਿ=ਗੁਰੂ ਦੁਆਰਾ। ਪਰਗਟੁ ਹੋਇ=ਪਰਤਖ਼ ਹੁੰਦਾ ਹੈ।੮।

**ਅਰਥ:** (ਹੇ ਭਾਈ!) ਜਿਥੇ ਜਿਥੇ ਮੈਂ ਫਿਰਦਾ (ਜਾਂਦਾ) ਹਾਂ ਉਥੇ ਉਥੇ ਉਹ ਸਦਾ ਥਿਰ ਰਹਿਣ ਵਾਲਾ ਪਰਮਾਤਮਾ (ਮੌਜੂਦ) ਹੈ। ਮੈਂ ਜਿਥੇ ਵੀ ਵੇਖਦਾ ਹਾਂ ਉਥੇ (ਕੇਵਲ) ਇਕ (ਪਰਮਾਤਮਾ ਹੀ) ਹੈ (ਅਤੇ) ਗੁਰੂ ਦੁਆਰਾ ਹੀ (ਅਜਿਹਾ) ਪਰਤੱਖ (ਦਰਸ਼ਨ ਹੁੰਦਾ ਹੈ)।੮।

## ਸਾਰਥਕ ਵੀਚਾਰ

ਜਿਥੇ ਵੇਖੋ ਉਥੇ ਸਦਾ ਥਿਰ ਰਹਿਣ ਵਾਲਾ ਕਰਤਾ ਪੁਰਖ ਵਿਆਪਕ ਹੋ ਰਿਹਾ ਹੈ। ਪਰ ਇਹ ਸੋਝੀ ਗੁਰੂ ਦੀ ਮਿਹਰ ਦੁਆਰਾ ਹੀ ਆਉਂਦੀ ਹੈ ਕਿ ਇਕ ਤੋਂ ਬਿਨਾ ਹੋਰ ਕਿਸੇ ਦੀ ਹੋਂਦ ਨਹੀਂ ਹੈ। ਇਸ ਲਈ ਹੇ ਮਨ! ਤੂੰ ਇਕ ਦੀ ਚਾਹਨਾ ਕਰ:-

**ਹਿਕਸ ਕੂੰ ਤੂ ਆਹਿ, ਪਛਾਣੂ ਭੀ ਹਿਕੁ ਕਰਿ ॥**
**ਨਾਨਕ, ਆਸੜੀ ਨਿਬਾਹਿ, ਮਾਨੁਖ ਪਰਥਾਈ ਲਜੀਵਦੋ ॥** [ਪੰਨਾ ੧੧੦੧

**ਦੂਖ ਵਿਸਾਰਣੁ ਸਬਦੁ ਹੈ, ਜੇ ਮੰਨਿ ਵਸਾਏ ਕੋਇ ॥ ਗੁਰ ਕਿਰਪਾ ਤੇ ਮਨਿ ਵਸੈ, ਕਰਮ ਪਰਾਪਤਿ ਹੋਇ ॥ ੯ ॥**

**ਪਦ ਅਰਥ:** ਦੂਖ ਵਿਸਾਰਣੁ=ਦੁਖਾਂ ਦੇ ਭੁਲਾ ਦੇਣ ਵਾਲਾ। ਸਬਦੁ=(ਗੁਰੂ ਦਾ ਬਖਸ਼ਿਆ ਹੋਇਆ) ਸ਼ਬਦ ਹੈ। ਜੇ=ਕਰ। ਮੰਨਿ=ਵਿਚ। ਤੇ=ਨਾਲ। ਕਰਮ=ਭਾਗ।੯।

**ਅਰਥ:** (ਹੇ ਭਾਈ!) ਦੁੱਖਾਂ ਦੇ ਦੂਰ ਕਰਨ ਵਾਲਾ (ਕੇਵਲ ਗੁਰੂ ਦਾ) ਸ਼ਬਦ ਹੈ ਜੇ ਕੋਈ (ਉਸ ਸ਼ਬਦ ਨੂੰ ਆਪਣੇ) ਮਨ ਵਿਚ ਵਸਾਏ (ਸ਼ਬਦ ਮਨ ਵਿਚ ਵਸਾਇਆਂ ਦੁਖ ਨਾਸ਼ ਹੋ ਜਾਂਦੇ ਹਨ)। (ਗੁਰੂ ਦਾ ਸ਼ਬਦ) ਭਾਗਾਂ (ਨਾਲ ਹੀ) ਪ੍ਰਾਪਤ ਹੁੰਦਾ ਹੈ ਅਤੇ ਗੁਰੂ ਦੀ ਕਿਰਪਾ ਨਾਲ (ਉਹ ਸ਼ਬਦ) ਮਨ ਵਿਚ ਵਸਦਾ ਹੈ। ।੯।

## ਸਾਰਥਕ ਵੀਚਾਰ

**ਬਾਬਾ ਫਰੀਦ ਜੀ ਦੇ ਬਚਨ ਹਨ:–**

ਫਰੀਦਾ, ਮੈ ਜਾਨਿਆ ਦੁਖੁ ਮੁਝ ਕੂ, ਦੁਖੁ ਸਬਾਇਐ ਜਗਿ ॥

**ਊਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥** [ਪੰਨਾ ੧੩੮੨

ਸੰਸਾਰ ਦਾ ਹਰੇਕ ਮਨੁੱਖ ਕਿਸੇ ਨ ਕਿਸੇ ਰੂਪ ਵਿਚ ਦੁਖੀ ਹੈ। ਗੁਰੂ ਸਾਹਿਬ ਦਾ ਸ਼ਬਦ (ਉਪਦੇਸ਼) ਜੇ ਕੋਈ ਮਨ ਵਿਚ ਵਸਾ ਲਏ, ਜੀਵਨ ਵਿਚ ਕਮਾ ਲਏ, ਤਾਂ ਦੁਖਾਂ ਦੀ ਨਵਿਰਤੀ ਹੋ ਜਾਂਦੀ ਹੈ। ਸ਼ਬਦ ਵੀ ਆਪਣੇ ਆਪ ਮਨ ਵਿਚ ਨਹੀਂ ਵਸਦਾ, ਗੁਰੂ ਦੀ ਕਿਰਪਾ ਦਾ ਪਾਤਰ ਬਣਨਾ ਪੈਂਦਾ ਹੈ, ਸੇਵਾ ਕਰਨੀ ਤੇ ਹੁਕਮ ਮੰਨਣਾ ਪੈਂਦਾ ਹੈ।

**ਨਾਨਕ, ਹਉ ਹਉ ਕਰਤੇ ਖਪਿ ਮੁਏ, ਖੂਹਣਿ ਲਖ ਅਸੰਖ ॥ ਸਤਿਗੁਰ ਮਿਲੇ ਸੁ ਉਬਰੇ, ਸਾਚੈ ਸਬਦਿ ਅਲੰਖ ॥ ੧੦ ॥**

**ਪਦ ਅਰਥ:** ਹਉ ਹਉ=(ਹਉਂ ਹਉਂ) ਮੈਂ ਮੈਂ। ਕਰਤੇ=ਕਰਦੇ ਹੋਏ। ਖਪਿ=ਖਪ ਕੇ। ਖੂਹਣਿ=ਖੂਹਣੀਆਂ ਭਾਵ ਬੇਅੰਤ। ਲਖ=ਲੱਖਾਂ। ਅਸੰਖ=ਅਨਗਿਣਤ। ਸੁ ਉਬਰੇ=ਉਹ (ਮਨੁੱਖ) ਬਚ ਗਏ। ਸਾਚੈ ਸਬਦਿ ਅਲੰਖ=ਅਲਖ ਹਰੀ ਦੇ ਸਚੇ ਸ਼ਬਦ ਦੁਆਰਾ।੧੦।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਲੱਖਾਂ, ਅਨਗਿਣਤ ਖੂਹਣੀਆਂ ਭਾਵ ਬੇਅੰਤ ਜੀਵ ਮੈਂ ਮੈਂ ਕਰਦੇ ਖਪ ਕੇ ਮਰ ਗਏ (ਮਲੀਆ ਮੇਟ ਹੋ ਗਏ)। (ਜਿਹੜੇ ਜੀਵ) ਸਤਿਗੁਰੂ ਨੂੰ ਮਿਲ ਪਏ ਓਹ ਅਲਖ ਹਰੀ ਦੇ ਸਚੇ ਸ਼ਬਦ ਦੁਆਰਾ (ਮੈਂ ਮੈਂ ਕਰਨ ਤੋਂ) ਬਚ ਗਏ।੧੦।

## ਸਾਰਥਕ ਵੀਚਾਰ

ਹਉਮੈ ਦੇ ਦੀਰਘ ਰੋਗ ਵਿਚ ਅਨਗਿਣਤ ਜੀਵ ਖੁਆਰ ਹੋ ਕੇ ਖਪ ਕੇ ਮਰ ਗਏ ਹਨ। ਇਸ ਵਡੇ ਰੋਗ ਤੋਂ ਬਚਣ ਦਾ ਸਾਧਨ ਕੇਵਲ ਗੁਰੂ ਦਾ ਮਿਲਾਪ ਹੈ ਜੋ ਸ਼ਬਦ ਰਾਹੀਂ ਜੀਵਨ-ਦਾਤ ਬਖਸ਼ ਕੇ ਪ੍ਰਭੂ ਨਾਲ ਇਕ-ਮਿਕ ਕਰ ਦਿੰਦਾ ਹੈ। ਲੋੜ ਹੈ–

ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥ [ਪੰਨਾ ੯੪੩

**ਜਿਨਾ ਸਤਿਗੁਰੁ ਇਕ ਮਨਿ ਸੇਵਿਆ, ਤਿਨ ਜਨ ਲਾਗਉ ਪਾਇ ॥ ਗੁਰ ਸਬਦੀ, ਹਰਿ ਮਨਿ ਵਸੈ, ਮਾਇਆ ਕੀ ਭੁਖ ਜਾਇ ॥ ਸੇ ਜਨ ਨਿਰਮਲ ਊਜਲੇ, ਜਿ ਗੁਰਮੁਖਿ ਨਾਮਿ ਸਮਾਇ ॥ ਨਾਨਕ, ਹੋਰਿ ਪਤਿਸਾਹੀਆ ਕੂੜੀਆ, ਨਾਮਿ ਰਤੇ ਪਾਤਿਸਾਹ ॥ ੧੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਾਗਉਂ, ਪਾਇੰ, ਪਤਿਸ਼ਾਹੀਆਂ, ਕੂੜੀਆਂ।

**ਪਦ ਅਰਥ:** ਇਕ ਮਨਿ=ਇਕ ਮਨ ਹੋ ਕੇ, ਇਕਾਗਰ ਚਿਤ। ਲਾਗਉ ਪਾਇ=ਮੈਂ ਪੈਰੀਂ (ਚਰਨੀ) ਲਗਦਾ ਹਾਂ। ਗੁਰਸਬਦੀ=ਗੁਰੂ ਦੇ ਸ਼ਬਦ ਦੁਆਰਾ। ਭੁਖ ਜਾਇ=ਭੁੱਖ (ਚਲੀ) ਜਾਂਦੀ ਹੈ, ਦੂਰ ਹੋ ਜਾਂਦੀ ਹੈ। ਨਿਰਮਲ ਉਜਲੇ=ਬਹੁਤ ਪਵਿਤਰ। ਜਿ=ਜਿਹੜੇ। ਗੁਰਮੁਖਿ=ਗੁਰੂ ਦੁਆਰਾ। ਨਾਮਿ ਸਮਾਇ=ਨਾਮ ਵਿਚ ਸਮਾਏ ਹਨ। ਪਤਿਸਾਹੀਆ=ਪਾਤਸ਼ਾਹੀਆਂ। ਕੂੜੀਆਂ=ਝੂਠੀਆਂ, ਨਾਸਵੰਤ। ਨਾਮਿ ਰਤੇ=ਨਾਮ ਵਿਚ ਰੰਗੇ ਗਏ ਹਨ।੧੧।

**ਅਰਥ:** (ਹੇ ਭਾਈ!) ਜਿਨ੍ਹਾਂ (ਜਗਿਆਸੂਆਂ) ਨੇ ਇਕ ਮਨ ਹੋ ਕੇ ਸਤਿਗੁਰੂ ਨੂੰ ਸੇਵਿਆ (ਭਾਵ ਸਿਮਰਿਆ) ਹੈ ਮੈਂ ਉਨ੍ਹਾਂ (ਗੁਰਮੁਖ) ਜਨਾਂ ਦੀ ਚਰਨੀ ਲਗਦਾ ਹਾਂ। (ਜਦ) ਗੁਰੂ ਦੇ ਸ਼ਬਦ ਦੁਆਰਾ ਪਰਮਾਤਮਾ ਮਨ ਵਿਚ ਵਸਦਾ ਹੈ (ਤਦ ਮਨ ਚੋਂ) ਮਾਇਆ ਦੀ ਭੁਖ ਦੂਰ ਹੋ ਜਾਂਦੀ ਹੈ। ਓਹ (ਸੇਵਕ) ਜਨ ਪਵਿਤਰ ਤੇ ਉਜਲ ਜੀਵਨ ਵਾਲੇ ਹਨ ਜਿਹੜੇ ਗੁਰੂ ਦੁਆਰਾ ਨਾਮ ਵਿਚ ਸਮਾ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੋਰ ਪਾਤਸ਼ਾਹੀਆਂ ਝੂਠੀਆਂ (ਨਾਸ਼ਵੰਤ) ਹਨ, (ਜੋ) ਨਾਮ ਵਿਚ ਲੀਨ ਹਨ (ਓਹ ਹੀ ਅਸਲੀ) ਪਾਤਿਸ਼ਾਹ ਹਨ।੧੧।

## ਸਾਰਥਕ ਵੀਚਾਰ

ਹੋਰ ਸਾਰੀਆਂ ਭੁੱਖਾਂ ਨਾਲੋਂ ਮਾਇਆ ਦੀ ਭੁਖ ਪ੍ਰਬਲ ਹੈ ਜਿਹੜੀ ਮਨੁਖ ਨੂੰ ਹਰ ਵੇਲੇ ਸਤਾਉਂਦੀ ਰਹਿੰਦੀ ਹੈ। ਇਸ ਭੁਖ ਨੂੰ ਨਵਿਰਤ ਕਰਨ ਲਈ ਪਰਮੇਸ਼ਰ ਦੇ ਨਾਮ ਵਿਚ ਸਮਾਈ ਹੋਣੀ ਜ਼ਰੂਰੀ ਹੈ।

ਸਾਰੀਆਂ ਦੁਨਿਆਵੀ ਪਾਤਸ਼ਾਹੀਆਂ ਝੂਠੀਆਂ ਹਨ, ਕੇਵਲ ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਪਵਿਤਰ ਜੀਵਨ ਵਾਲੇ ਪੁਰਸ਼ ਪਾਤਿਸ਼ਾਹ ਹਨ:-

ਸੇ ਧਨਵੰਤ ਸੇਈ ਸਚੁ ਸਾਹਾ ॥ ਹਰਿ ਕੀ ਦਰਗਹ ਨਾਮੁ ਵਿਸਾਹਾ ॥ [ਪੰਨਾ ੧੩੩੯

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ, ਅਤਿ ਲੋਚੈ ਭਗਤੀ ਭਾਇ ॥ ਬਹੁ ਰਸ ਸਾਲਣੇ ਸਵਾਰਦੀ, ਖਟ ਰਸ ਮੀਠੇ ਪਾਇ ॥ ਤਿਉ ਬਾਣੀ ਭਗਤ ਸਲਾਹਦੇ, ਹਰਿ ਨਾਮੈ ਚਿਤੁ ਲਾਇ ॥ ਮਨੁ ਤਨੁ ਧਨੁ ਆਗੈ ਰਾਖਿਆ, ਸਿਰੁ ਵੇਚਿਆ ਗੁਰ ਆਗੈ ਜਾਇ ॥ ਭੈ ਭਗਤੀ ਭਗਤ ਬਹੁ ਲੋਚਦੇ, ਪ੍ਰਭ ਲੋਚਾ ਪੂਰਿ ਮਿਲਾਇ ॥ ਹਰਿ ਪ੍ਰਭੁ ਵੇਪਰਵਾਹੁ ਹੈ, ਕਿਤੁ ਖਾਧੈ ਤਿਪਤਾਇ ॥ ਸਤਿਗੁਰ ਕੈ ਭਾਣੈ ਜੋ ਚਲੈ, ਤਿਪਤਾਸੈ ਹਰਿ ਗੁਣ ਗਾਇ ॥ ਧਨੁ ਧਨੁ ਕਲਜੁਗਿ ਨਾਨਕਾ, ਜਿ ਚਲੇ ਸਤਿਗੁਰ ਭਾਇ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਸਲਾਂਹਦੇ।

**ਪਦ ਅਰਥ:** ਜਿਉ ਪੁਰਖੈ ਘਰਿ=ਜਿਵੇਂ (ਕਿਸੇ) ਮਨੁੱਖ ਦੇ ਘਰ ਵਿਚ। ਭਗਤੀ ਨਾਰਿ=ਸੇਵਾ ਭਗਤੀ ਕਰਨ ਵਾਲੀ (ਪਤਿਬ੍ਰਤਾ) ਇਸਤਰੀ। ਅਤਿ ਲੋਚੈ=ਬਹੁਤ ਲੋਚਦੀ ਹੈ। ਭਗਤੀ ਭਾਇ=ਸੇਵਾ ਭਾਵਨਾ ਨਾਲ। ਸਾਲਣੇ=ਸਲੂਣੇ, ਭਾਜੀਆਂ। ਸਵਾਰਦੀ=ਬਣਾਂਦੀ ਸਜਾਂਦੀ ਹੈ। ਖਟ ਰਸ ਮੀਠੇ ਪਾਇ=ਖਟੇ ਮਿਠੇ ਰਸ ਪਾ ਕੇ। ਤਿਉ=ਤਿਵੇਂ। ਬਾਣੀ=ਬਾਣੀ ਦੁਆਰਾ। ਸਲਾਹੇ=ਸਿਫਤਿ ਸਲਾਹ ਕਰਦੇ ਹਨ। ਹਰਿ ਨਾਮੈ=ਹਰੀ ਦੇ ਨਾਮ ਵਿਚ। ਚਿਤੁ ਲਾਇ=ਚਿਤ ਲਾ ਕੇ, ਜੋੜ ਕੇ। ਆਗੈ=ਅਗੇ, ਸਾਹਮਣੇ। ਜਾਇ=ਜਾ ਕੇ। ਭੈ=(ਰਬੀ) ਡਰ ਵਿਚ। ਬਹੁ ਲੋਚਦੇ=ਬਹੁਤ ਚਾਹਨਾ (ਇੱਛਾ) ਕਰਦੇ ਹਨ। ਲੇਵਾ ਪੂਰਿ=ਇਛਾ ਪੂਰੀ ਕਰਕੇ। ਕਿਤੁ ਖਾਧੈ=ਕਿਸ (ਵਸਤੂ ਦੇ) ਖਾਣ ਨਾਲ। ਹਰਿ ਤ੍ਰਿਪਤਾਇ=ਹਰੀ ਤ੍ਰਿਪਤ ਹੁੰਦਾ ਹੈ, ਪ੍ਰਸੰਨ ਹੁੰਦਾ ਹੈ। ਭਾਣੈ=ਰਜ਼ਾ ਵਿਚ। ਤਿਪਤਾਸੈ=ਤ੍ਰਿਪਤ ਹੋ ਜਾਂਦਾ ਹੈ। ਕਲਿ ਜੁਗਿ=ਕਲਜੁਗ ਵਿਚ। ਜਿ=ਜਿਹੜੇ (ਜੀਵ)। ਚਲੇ ਸਤਿਗੁਰ ਭਾਇ=ਸਤਿਗੁਰੂ ਦੇ ਭਾਣੇ ਵਿਚ ਚਲੇ ਹਨ।੧੨।

**ਅਰਥ:** ਜਿਵੇਂ (ਕਿਸੇ) ਮਨੁੱਖ ਦੇ ਘਰ ਵਿਚ ਸੇਵਾ-ਭਗਤੀ ਕਰਨ ਵਾਲੀ (ਪਤਿਬ੍ਰਤਾ) ਇਸਤ੍ਰੀ ਹੈ (ਉਹ) ਪ੍ਰੇਮ-ਭਾਵਨਾ ਨਾਲ (ਆਪਣੇ ਪਤੀ ਦੀ ਸੇਵਾ ਕਰਨੀ) ਲੋਚਦੀ ਹੈ। ਖਟੇ ਤੇ ਮਿਠੇ ਰੱਸ ਪਾ ਕੇ ਕਈ ਪ੍ਰਕਾਰ ਦੇ ਸੁਆਦਲੇ ਸਲੂਣੇ (ਭਾਜੀਆਂ) ਬਣਾਂਦੀ ਹੈ, ਤਿਵੇਂ ਹਰੀ ਦੇ ਨਾਮ ਵਿਚ ਚਿਤ ਲਾ ਕੇ (ਗੁਰੂ ਦੀ) ਬਾਣੀ ਦੁਆਰਾ, ਭਗਤ (ਪ੍ਰਭੂ ਦੀ) ਸਿਫਤਿ ਸਾਲਾਹ ਕਰਦੇ ਹਨ। (ਉਨ੍ਹਾਂ ਭਗਤਾਂ ਨੇ) ਮਨ ਤਨ ਧਨ (ਸਭ ਕੁਝ) ਗੁਰੂ ਅਗੇ ਲਿਆ ਰਖਿਆ (ਅਤੇ ਪ੍ਰਭੂ ਨੂੰ ਮਿਲਣ ਖਾਤਰ ਆਪਣਾ) ਸਿਰ ਵੀ ਗੁਰੂ ਅਗੇ ਜਾ ਕੇ ਵੇਚ ਦਿਤਾ ਹੈ।

(ਹੇ ਭਾਈ! ਜਿਹੜੇ) ਭਗਤ ਰਬੀ ਡਰ ਵਿਚ ਰਹਿ ਕੇ ਪਰਮਾਤਮਾ ਦੀ ਭਗਤੀ ਕਰਨਾ ਲੋਚਦੇ ਹਨ, ਪ੍ਰਭੂ (ਉਨ੍ਹਾਂ ਦੀ) ਲੋਚਾ ਪੂਰੀ ਕਰਕੇ (ਆਪਣੇ ਨਾਲ) ਮਿਲਾ ਲੈਂਦਾ ਹੈ। (ਓਹ) ਹਰੀ-ਪ੍ਰਭੂ (ਜੋ) ਵੇਪਰਵਾਹ ਹੈ (ਉਹ) ਕਿਹੜਾ (ਭੋਜਨ) ਖਾਣ ਨਾਲ ਤ੍ਰਿਪਤ ਹੁੰਦਾ ਹੈ ਭਾਵ ਪ੍ਰਸੰਨ ਹੁੰਦਾ ਹੈ?। (ਉਤਰ ਇਹ ਹੈ ਕਿ ਜਿਹੜਾ ਮਨੁੱਖ) ਸਤਿਗੁਰੂ ਦੇ ਭਾਣੇ ਵਿਚ ਚਲਦਾ ਹੈ ਹਰੀ ਦੇ ਗੁਣ ਗਾਉਂਦਾ ਹੈ (ਉਹ) ਤ੍ਰਿਪਤ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਲਜੁਗ ਵਿਚ (ਓਹ ਮਨੁੱਖ) ਧੰਨਤਾ ਯੋਗ ਹਨ ਜਿਹੜੇ (ਮਨੁੱਖ) ਸਤਿਗੁਰੂ ਦੇ ਭਾਣੇ ਵਿਚ (ਜੀਵਨ ਮਾਰਗ ਤੇ) ਚਲੇ ਹਨ।੧੨।

## ਸਾਰਥਕ ਵੀਚਾਰ

ਪਰਮਾਤਮਾ ਦੇ ਪਿਆਰੇ ਭਗਤਾਂ ਦੀ ਸ਼ਲਾਘਾ ਕਿਤਨੀ ਸੁੰਦਰ ਮਿਸਾਲ ਦੇ ਕੀ ਕੀਤੀ ਹੈ। ਪਤੀ-ਬ੍ਰਤਾ ਇਸਤਰੀ ਦਾ ਪਿਆਰ ਤੇ ਭਾਵਨਾ ਜੋ ਆਪਣੇ ਪਤੀ ਦੀ ਸੇਵਾ ਕਰਨ ਵਿਚ ਹੁੰਦੀ ਹੈ, ਉਸ ਤਰ੍ਹਾਂ ਭਗਤ ਜਨ ਸਤਿਗੁਰੂ ਦੀ ਬਾਣੀ ਰਾਹੀਂ ਪ੍ਰਭੂ ਦੀ ਸਿਫਤਿ ਸਲਾਹ ਕਰਦੇ ਹਨ। ਆਪਣਾ ਤਨ, ਮਨ, ਧਨ ਤੇ ਸਿਰ ਸਭ ਕੁਝ ਪ੍ਰਭੂ ਦੇ ਅਰਪਣ ਕਰਕੇ ਓਹ ਭਾਣੇ ਵਿਚ ਰਹਿੰਦੇ ਹਨ, ਇਸ ਲਈ ਉਹ ਕਲਜੁਗਿ ਵਿਚ ਧੰਨਤਾ ਯੋਗ ਮੰਨੇ ਜਾਂਦੇ ਹਨ। ਜਿਹੜਾ ਗੁਰਸਿਖ ਗੁਰੂ ਦੇ ਭਾਣੇ ਵਿਚ ਚਲ ਕੇ ਹਰੀ ਦੇ ਗੁਣ ਗਾਉਂਦਾ ਹੈ ਉਹ ਸਦਾ ਰਜਿਆ ਰਹਿੰਦਾ ਹੈ।

**ਸਤਿਗੁਰੂ ਨ ਸੇਵਿਓ, ਸਬਦੁ ਨ ਰਖਿਓ ਉਰ ਧਾਰਿ ॥ ਧਿਗੁ ਤਿਨਾ ਕਾ ਜੀਵਿਆ, ਕਿਤੁ ਆਏ ਸੰਸਾਰਿ ॥ ਗੁਰਮਤੀ ਭਉ ਮਨਿ ਪਵੈ, ਤਾਂ ਹਰਿ ਰਸਿ ਲਗੈ ਪਿਆਰਿ ॥ ਨਾਉ ਮਿਲੈ ਧੁਰਿ ਲਿਖਿਆ, ਜਨ ਨਾਨਕ ਪਾਰਿ ਉਤਾਰਿ ॥ ੧੩ ॥**

**ਪਦ ਅਰਥ:** ਸਬਦੁ=ਉਪਦੇਸ਼। ਉਰ ਧਾਰਿ=ਹਿਰਦੇ ਵਿਚ ਧਾਰੇ। ਧਿਗੁ=ਫਿਟਕਾਰ ਜੋਗ। ਕਿਤੁ=ਕਿਸ ਲਈ?। ਸੰਸਾਰਿ=ਸੰਸਾਰ ਵਿਚ। ਗੁਰਮਤੀ=ਗੁਰੂ ਦੀ ਮਤਿ (ਸਿਖਿਆ) ਦੁਆਰਾ। ਭਉ=(ਰਬੀ) ਡਰ। ਮਨਿ ਪਵੈ=ਮਨ ਵਿਚ ਪੈਂਦਾ ਹੈ। ਹਰਿ ਰਸਿ=ਹਰੀ (ਨਾਮ) ਰਸ ਵਿਚ। ਪਿਆਰਿ=ਪਿਆਰ ਵਿਚ। ਧੁਰਿ ਲਿਖਿਆ=ਧੁਰ (ਦਰਗਾਹ) ਤੋਂ (ਜੋ) ਲਿਖਿਆ ਹੋਇਆ। ਪਾਰਿ ਉਤਾਰਿ=ਪਾਰ ਲੰਘਾ ਦਿੰਦਾ ਹੈ।੧੩।

**ਅਰਥ:** (ਹੇ ਭਾਈ! ਜਿਨ੍ਹਾਂ ਮਨੁੱਖਾਂ ਨੇ) ਨਾ ਸਤਿਗੁਰੂ ਨੂੰ ਸੇਵਿਆ ਤੇ ਨਾ ਹੀ (ਗੁਰੂ ਦਾ) ਉਪਦੇਸ਼ (ਆਪਣੇ) ਹਿਰਦੇ ਵਿਚ ਟਿਕਾ ਕੇ ਰਖਿਆ, ਉਨ੍ਹਾਂ ਦਾ (ਜਗਤ ਵਿਚ) ਜੀਵਿਆ ਫਿਟਕਾਰ ਜੋਗ ਹੈ (ਓਹ) ਸੰਸਾਰ ਵਿਚ ਕਿਸ ਲਈ ਆਏ ਹਨ? (ਭਾਵ ਉਨ੍ਹਾਂ ਦਾ ਜਨਮ ਲੈਣਾ ਵਿਅਰਥ ਹੈ)।

ਗੁਰੂ ਦੀ ਸਿਖਿਆ ਦੁਆਰਾ (ਜਿਨ੍ਹਾਂ ਦੇ) ਮਨ ਵਿਚ ਰਬੀ-ਭੈ (ਅਦਬ-ਸਤਿਕਾਰ) ਪੈਂਦਾ ਹੈ, ਤਾਂ (ਉਨ੍ਹਾਂ ਦਾ ਮਨ) ਹਰੀ ਦੇ ਰਸ ਵਿਚ (ਹਰੀ ਦੇ) ਪਿਆਰ ਵਿਚ ਲਗਦਾ ਹੈ (ਭਾਵ ਜੁੜਦਾ ਹੈ)। (ਧੁਰ ਦਰਗਾਹ) ਤੋਂ (ਜਿਨ੍ਹਾਂ ਦੇ ਮਥੇ ਉਤੇ ਨਾਮ ਦਾ ਲੇਖ) ਲਿਖਿਆ ਹੋਵੇ (ਉਨ੍ਹਾਂ ਨੂੰ ਹੀ ਪ੍ਰਭੂ ਦਾ) ਨਾਮ ਪ੍ਰਾਪਤ ਹੁੰਦਾ ਹੈ, ਦਾਸ ਨਾਨਕ (ਆਖਦਾ ਹੈ ਕਿ ਨਾਮ ਉਹਨਾਂ ਨੂੰ ਸੰਸਾਰ ਤੋਂ) ਪਾਰ ਲੰਘਾ ਦਿੰਦਾ ਹੈ।੧੩।

## ਸਾਰਥਕ ਵੀਚਾਰ

ਸਤਿਗੁਰੂ ਦੀ ਸੇਵਾ ਤੋਂ ਸਖਣੇ ਮਨੁੱਖਾਂ ਦਾ ਜੀਵਨ ਫਿਟਕਾਰ ਜੋਗ ਹੁੰਦਾ ਹੈ। ਹਾਂ, ਗੁਰੂ ਦੀ ਸਿਖਿਆ ਦੁਆਰਾ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਦਾ ਭਉ ਵਸ ਗਿਆ ਹੈ, ਨਾਮ-ਰਸ ਆ ਗਿਆ ਹੈ, ਉਨ੍ਹਾਂ ਨੂੰ ਪ੍ਰਭੂ ਸੰਸਾਰ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ। ਸਤੇ ਬਲਵੰਡ ਦੀ ਵਾਰ ਵਾਲੇ ਵਾਕ ਇਥੇ ਬੜੇ ਢੁਕਵੇਂ ਹਨ:-

ਜਿਨੀ ਤੂੰ ਸੇਵਿਆ ਭਾਉ ਕਰਿ, ਸੇ ਤੁਧੁ ਪਾਰਿ ਉਤਾਰਿਆ।। [ਪੰਨਾ ੯੬੮

**ਮਾਇਆ ਮੋਹਿ ਜਗੁ ਭਰਮਿਆ, ਘਰੁ ਮੁਸੈ ਖਬਰਿ ਨ ਹੋਇ ॥ ਕਾਮ ਕ੍ਰੋਧਿ ਮਨੁ ਹਿਰਿ ਲਇਆ, ਮਨਮੁਖ ਅੰਧਾ ਲੋਇ ॥ ਗਿਆਨ ਖੜਗ ਪੰਚ ਦੂਤ ਸੰਘਾਰੇ, ਗੁਰਮਤਿ ਜਾਗੈ ਸੋਇ ॥ ਨਾਮ ਰਤਨੁ ਪਰਗਾਸਿਆ, ਮਨੁ ਤਨੁ ਨਿਰਮਲੁ ਹੋਇ ॥ ਨਾਮਹੀਨ ਨਕਟੇ ਫਿਰਹਿ, ਬਿਨੁ ਨਾਵੈ ਬਹਿ ਰੋਇ ॥ ਨਾਨਕ, ਜੋ ਧੁਰਿ ਕਰਤੈ ਲਿਖਿਆ, ਸੁ ਮੇਟਿ ਨ ਸਕੈ ਕੋਇ ॥ ੧੪ ॥**

**ਪਦ ਅਰਥ :** ਮੋਹਿ=ਮੋਹ ਵਿਚ। ਭਰਮਿਆ=ਭਟਕ ਰਿਹਾ ਹੈ। ਘਰੁ=ਹਿਰਦਾ। ਮੁਸੈ=ਲੁਟਿਆ

ਜਾਂਦਾ ਹੈ। ਕਾਮ ਕ੍ਰੋਧਿ=ਕਾਮ ਕ੍ਰੋਧ ਨੇ। ਹਿਰਿ ਲਇਆ=ਚੁਰਾ ਲਿਆ ਹੈ। ਲੋਇ=ਦੁਨੀਆ ਅੰਦਰ। ਗਿਆਨ ਖੜਗੁ=ਗਿਆਨ ਦੀ ਤਲਵਾਰ। ਪੰਚ ਦੂਤ=ਪੰਜ (ਕਾਮ, ਕ੍ਰੋਧ ਆਦਿਕ) ਦੁਸ਼ਮਨ। ਸੰਘਾਰੇ=ਮਾਰ ਦਿਤੇ। ਗੁਰਮਤਿ=ਗੁਰੂ ਦੀ ਮਤਿ ਦੁਆਰਾ। ਜਾਗੈ ਸੋਇ=ਉਹ ਜਾਗਦਾ ਭਾਵ ਸੁਚੇਤ ਰਹਿੰਦਾ ਹੈ। ਪਰਗਾਸਿਆ=ਪ੍ਰਕਾਸ਼ ਹੋ ਗਿਆ। ਨਾਮ ਹੀਨ=ਨਾਮ ਤੋਂ ਖਾਲੀ, ਸਖਣੇ। ਨਕਟੇ=ਨਕ-ਵਢੇ। ਫਿਰਹਿ=ਫਿਰਦੇ ਹਨ। ਕਰਤੈ=ਕਰਤਾਰ ਨੇ।੧੪।

**ਅਰਥ:** (ਹੇ ਭਾਈ!) ਮਾਇਆ ਦੇ ਮੋਹ ਵਿਚ (ਸਾਰਾ) ਜਗਤ ਭਟਕ ਰਿਹਾ ਹੈ (ਜੀਵ ਦਾ ਹਿਰਦਾ ਰੂਪ) ਘਰ ਲੁਟਿਆ ਜਾਂਦਾ ਹੈ (ਪਰ ਇਸ ਨੂੰ ਕੋਈ) ਖਬਰ (ਪਤਾ ਹੀ) ਨਹੀਂ ਲਗਦਾ। ਮਨਮੁਖ (ਜੀਵ ਦਾ) ਮਨ ਕਾਮ, ਕ੍ਰੋਧ (ਆਦਿ ਵਿਕਾਰਾਂ) ਨੇ ਚੁਰਾ ਲਿਆ ਹੈ (ਇਸ ਲਈ) ਮਨਮੁਖ ਸੰਸਾਰ ਵਿਚ (ਜੀਵਨ ਸੂਝ ਤੋਂ) ਅੰਨ੍ਹਾ (ਅਗਿਆਨੀ) ਹੈ। (ਜਿਸ ਮਨੁੱਖ ਨੇ ਆਤਮਿਕ) ਗਿਆਨ ਦੀ ਤਲਵਾਰ (ਫੜ ਕੇ) ਪੰਜ ਦੂਤ ਮਾਰ ਦਿਤੇ ਹਨ, ਉਹ ਗੁਰੂ ਦੀ ਮਤਿ ਦੁਆਰਾ (ਮਾਇਆ ਅਤੇ ਪੰਜ ਵੈਰੀਆਂ ਵਲੋਂ) ਜਾਗਦਾ (ਸੁਚੇਤ ਰਹਿੰਦਾ) ਹੈ। (ਉਸ ਦੇ ਹਿਰਦੇ ਵਿਚ) ਨਾਮ-ਰਤਨ ਪ੍ਰਕਾਸ਼ਮਾਨ ਹੋ ਗਿਆ ਹੈ (ਭਾਵ ਚਮਕ ਪਿਆ ਹੈ ਜਿਸ ਦੀ ਬਰਕਤ ਨਾਲ ਉਸ ਦਾ) ਮਨ ਤਨ ਪਵਿਤਰ ਹੋ ਜਾਂਦਾ ਹੈ।

(ਹੇ ਭਾਈ!) ਨਾਮ ਤੋਂ ਖ਼ਾਲੀ (ਮਨੁੱਖ ਸੰਸਾਰ ਵਿਚ) ਨਕ-ਵਢੇ (ਭਾਵ ਬੇ-ਇਜ਼ਤੇ ਹੋ ਕੇ) ਫਿਰਦੇ ਹਨ ਨਾਮ ਤੋਂ ਬਿਨਾ (ਹਰ ਕੋਈ) ਬੈਠ ਕੇ (ਆਪਣੇ ਦੁਖ) ਰੋਂਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਤਾਰ ਨੇ ਜੋ (ਕੁਝ) ਧੁਰ (ਦਰਗਾਹ) ਤੋਂ (ਜੀਵ ਦੇ ਮੱਥੇ ਤੇ) ਲਿਖਿਆ ਹੈ, ਉਸ (ਲੇਖ) ਨੂੰ ਕੋਈ (ਜੀਵ) ਰੱਦ ਨਹੀਂ ਕਰ ਸਕਦਾ।੧੪।

## ਸਾਰਥਕ ਵੀਚਾਰ

ਮਾਇਆ ਮੋਹ ਦੀ ਭਟਕਣਾ ਕਾਰਨ ਸਾਰਾ ਜਗਤ ਆਤਮਿਕ ਤੌਰ ਤੇ ਕਾਮ, ਕ੍ਰੋਧ ਆਦਿਕ ਵੈਰੀਆਂ ਪਾਸੋਂ ਲੁਟਿਆ ਜਾ ਰਿਹਾ ਹੈ। ਨਾਮ ਹੀਣ ਮਨੁੱਖ ਦੁਖੀ ਹੋ ਕੇ ਰੋਂਦੇ ਤੇ ਬੇਇਜ਼ਤ ਹੋਏ ਰਹਿੰਦੇ ਹਨ। ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਦੇ ਗਿਆਨ ਦਾ ਚਾਨਣ ਹੋ ਜਾਂਦਾ ਹੈ, ਉਸ ਦਾ ਜੀਵਨ ਪਵਿਤਰ ਹੋ ਜਾਂਦਾ ਹੈ। ਸਾਰੀ ਵੀਚਾਰ ਦਾ ਤੱਤ ਇਹ ਹੈ ਕਿ ਜੋ ਕੁਝ ਧੁਰ ਦਰਗਾਹ ਤੋਂ ਪ੍ਰਭੂ ਨੇ ਜੀਵ ਦੇ ਭਾਗਾਂ ਵਿਚ ਲਿਖਿਆ ਹੈ, ਉਸ ਵਿਚ ਕੋਈ ਹਸਤਾਖੇਪ ਨਹੀਂ ਕਰ ਸਕਦਾ।

**ਗੁਰਮੁਖਾ ਹਰਿ ਧਨੁ ਖਟਿਆ, ਗੁਰ ਕੈ ਸਬਦਿ ਵੀਚਾਰਿ ॥ ਨਾਮੁ ਪਦਾਰਥੁ ਪਾਇਆ, ਅਤੁਟ ਭਰੇ ਭੰਡਾਰ ॥ ਹਰਿ ਗੁਣ ਬਾਣੀ ਉਚਰਹਿ, ਅੰਤੁ ਨ ਪਾਰਾਵਾਰੁ ॥ ਨਾਨਕ, ਸਭ ਕਾਰਣ ਕਰਤਾ ਕਰੈ, ਵੇਖੈ ਸਿਰਜਨਹਾਰੁ ॥ ੧੫ ॥**

**ਗੁਰਮੁਖਿ ਅੰਤਰਿ ਸਹਜੁ ਹੈ, ਮਨੁ ਚੜਿਆ ਦਸਵੈ ਆਕਾਸਿ ॥ ਤਿਥੈ ਊਂਘ ਨ ਭੁਖ ਹੈ, ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥ ਨਾਨਕ, ਦੁਖੁ ਸੁਖੁ ਵਿਆਪਤ ਨਹੀ,**

**ਜਿਥੈ ਆਤਮਰਾਮ ਪ੍ਰਗਾਸੁ ॥ ੧੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਉਚਰਹਿਂ, ਦਸਵੈਂ, **ਫੁਟਕਲ:** ਚੜ੍ਹਿਆ।

**ਪਦ ਅਰਥ:** ਗੁਰਮੁਖਾ=ਗੁਰਮੁਖਾਂ ਨੇ। ਸਬਦਿ=ਸ਼ਬਦ ਵਿਚ (ਜੁੜ ਕੇ)। ਵੀਚਾਰਿ=ਵੀਚਾਰ ਦੁਆਰਾ। ਅਤੁਟ=ਨਾ ਮੁਕਣ ਵਾਲੇ। ਭੰਡਾਰ=ਖਜ਼ਾਨੇ। ਬਾਣੀ=ਬਾਣੀ ਦੁਆਰਾ। ਉਚਰਹਿ=ਉਚਾਰਦੇ ਹਨ। ਕਾਰਣ=ਸਬਬ। ੧੫। ਸਹਜੁ=ਅਨੰਦ। ਚੜਿਆ=ਟਿਕਿਆ। ਦਸਵੈ ਆਕਾਸਿ=ਦਸਮ ਦੁਆਰ ਵਿਚ, ਉਨਮਨੀ ਅਵਸਥਾ ਵਿਚ। ਤਿਥੈ=ਉਥੇ (ਦਸਮ ਦੁਆਰ ਵਿਚ)। ਊਂਘ=ਨੀਂਦ। ਸੁਖ ਵਾਸੁ=(ਆਤਮਿਕ) ਸੁਖ ਦਾ ਨਿਵਾਸ। ਵਿਆਪਤ ਨਹੀ=ਬਿਆਪਦੇ, ਲਗਦੇ ਨਹੀਂ। ਆਤਮ ਰਾਮ=ਵਿਆਪਕ ਪ੍ਰਭੂ ਦਾ। ਪਰਗਾਸੁ=ਪ੍ਰਕਾਸ਼, ਚਾਨਣਾ।੧੬।

**ਅਰਥ :** (ਹੇ ਭਾਈ!) ਗੁਰਮੁਖਾਂ ਨੇ ਗੁਰੂ ਦੇ ਸ਼ਬਦ ਵਿਚ (ਜੁੜ ਕੇ) ਵੀਚਾਰ ਦੁਆਰਾ ਹਰੀ ਦਾ (ਨਾਮ) ਧਨ ਖਟਿਆ (ਕਮਾਇਆ) ਹੈ। (ਜਿਸ ਕਰਕੇ, ਉਨ੍ਹਾਂ ਨੇ) ਨਾਮ ਰੂਪ ਪਦਾਰਥ ਪ੍ਰਾਪਤ ਕਰ ਲਿਆ ਹੈ (ਅਤੇ ਉਨ੍ਹਾਂ ਦੇ ਘਰ ਨਾਮ ਧਨ ਦੇ) ਅਮੁਕ ਖਜ਼ਾਨੇ ਭਰੇ ਪਏ ਹਨ। (ਗੁਰਮੁਖ) ਹਰੀ ਦੇ ਗੁਣ (ਗੁਰੂ ਦੀ) ਬਾਣੀ ਰਾਹੀਂ ਉਚਾਰਦੇ ਹਨ (ਅਤੇ ਉਨ੍ਹਾਂ ਗੁਣਾਂ ਦਾ) ਉਰਲਾ ਪਾਰਲਾ ਬੰਨਾ ਕੋਈ ਨਹੀਂ ਲਭ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਰੇ ਸਬੱਬ ਕਰਤਾਰ (ਆਪ ਹੀ ਪੈਦਾ) ਕਰਦਾ ਹੈ (ਅਤੇ) ਸਿਰਜਣਹਾਰ (ਆਪ ਹੀ ਸਾਰੀ ਖੇਡ) ਵੇਖਦਾ ਹੈ।੧੫।

(ਹੇ ਭਾਈ!) ਗੁਰਮੁਖ (ਜੀਊੜੇ ਦੇ ਹਿਰਦੇ) ਅੰਦਰ ਸਹਜ (ਅਨੰਦ) ਹੈ (ਕਿਉਂਕਿ ਉਸ ਦਾ) ਮਨ ਦਸਮ ਦੁਆਰ ਵਿਚ ਟਿਕਿਆ ਹੋਇਆ ਹੈ, ਉਥੇ ਨਾ (ਅਗਿਆਨਤਾ ਦੀ) ਨੀਂਦ ਹੈ, ਨਾ (ਮਾਇਆ ਦੀ) ਭੁੱਖ ਹੈ, (ਉਥੇ ਤਾਂ ਹਰ ਵੇਲੇ) ਅਮਰ ਕਰਨ ਵਾਲਾ ਹਰੀ ਦਾ ਨਾਮ (ਅਤੇ ਆਤਮਿਕ) ਸੁਖ ਦਾ ਨਿਵਾਸ (ਕਾਇਮ ਰਹਿੰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਥੇ ਸਰਬ ਵਿਆਪਕ ਪਰਮਾਤਮਾ ਦੇ ਨਾਮ (ਦਾ) ਪ੍ਰਕਾਸ਼ ਹੈ (ਉਥੇ ਕਿਸੇ ਪ੍ਰਕਾਰ ਦਾ) ਦੁਖ ਸੁਖ ਨਹੀਂ ਲਗ ਸਕਦਾ।੧੬।

## ਸਾਰਥਕ ਵੀਚਾਰ

ਗੁਰੂ ਅਨੁਸਾਰੀ ਸਿਖਾਂ ਨੇ ਗੁਰੂ ਸ਼ਬਦ ਦੀ ਵੀਚਾਰ ਦੁਆਰਾ ਪ੍ਰਭੂ ਦੀ ਸਿਫਤਿ ਸਾਲਾਹ ਕਰਕੇ ਨਾਮ-ਧਨ ਪਦਾਰਥ ਖਟਿਆ ਹੈ ਜਿਸ ਕਰਕੇ ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਤੋਟਾ ਨਹੀਂ ਆਉਂਦਾ। ਉਹ ਸਦਾ ਗੁਰਬਾਣੀ ਦਾ ਪਠਨ-ਪਾਠਨ ਕਰਦੇ ਰਹਿੰਦੇ ਹਨ:–

੧. **ਓਨੀ ਛਡਿਆ ਮਾਇਆ ਸੁਆਵੜਾ, ਧਨੁ ਸੰਚਿਆ ਨਾਮੁ ਅਪਾਰੁ ॥** [ਪੰਨਾ ੯੫੯

੨. **ਓਨਿ ਛਡੇ ਲਾਲਚ ਦੁਨੀ ਕੇ, ਅੰਤਰਿ ਲਿਵ ਲਾਈ ॥** [ਪੰਨਾ ੧੧੦੦

ਗੁਰੂ ਦੇ ਸ਼ਬਦ ਦੁਆਰਾ ਉਨ੍ਹਾਂ ਵਿਚ ਸਹਜ-ਅਵਸਥਾ ਪਰਵੇਸ਼ ਕਰ ਜਾਂਦੀ ਹੈ ਜਿਸ ਦੇ ਫਲ ਸਰੂਪ ਉਨ੍ਹਾਂ ਦਾ ਮਨ ਦਸਮ ਦੁਆਰ, ਭਾਵ ਉਸ ਆਤਮਿਕ ਅਡੋਲਤਾ ਵਾਲੀ ਅਵਸਥਾ ਵਿਚ ਅਨੰਦ

ਮਾਣਦਾ ਹੈ। ਜਿਥੇ ਭੁਖ ਤੇ ਦੁਖ ਦੀ ਪਹੁੰਚ ਨਹੀਂ, ਉਥੇ ਸਦਾ ਹੀ ਨਾਮ ਰੂਪ ਸੁਖ ਤੇ ਵਿਆਪਕ ਹਰੀ ਦਾ ਪ੍ਰਕਾਸ਼ ਸੁਭਾਇਮਾਨ ਹੁੰਦਾ ਹੈ।

**ਕਾਮ ਕ੍ਰੋਧ ਕਾ ਚੋਲੜਾ, ਸਭ ਗਲਿ ਆਏ ਪਾਇ ॥ ਇਕਿ ਉਪਜਹਿ ਇਕਿ ਬਿਨਸਿ ਜਾਂਹਿ, ਹੁਕਮੇ ਆਵੈ ਜਾਇ ॥ ਜੰਮਣੁ ਮਰਣੁ ਨ ਚੁਕਈ, ਰੰਗੁ ਲਗਾ ਦੂਜੈ ਭਾਇ ॥ ਬੰਧਨਿ ਬੰਧਿ ਭਵਾਈਅਨੁ, ਕਰਣਾ ਕਛੂ ਨ ਜਾਇ ॥ ੧੭ ॥**

**ਪਦ ਅਰਥ:** ਚੋਲੜਾ=ਚੋਲਾ (ਕਮੀਜ਼ ਭਾਵ ਸਰੀਰ)। ਸਭ=ਸਾਰੇ (ਜੀਵ)। ਗਲਿ=ਗਲ ਵਿਚ। ਇਕਿ=ਕਈ। ਉਪਜਹਿ=(ਉਪਜਹਿਂ) ਪੈਦਾ ਹੁੰਦੇ ਹਨ। ਬਿਨਸ ਜਾਹਿ=ਮਰ ਜਾਂਦੇ ਹਨ। ਨ ਚੁਕਈ=ਦੂਰ ਨਹੀਂ ਹੁੰਦਾ। ਰੰਗੁ=ਪਿਆਰ। ਦੂਜੈ ਭਾਇ=(ਹਰੀ ਨੂੰ ਛਡ ਕੇ) ਦੂਜੇ ਭਾਵ ਮਾਇਆ ਦੇ ਮੋਹ ਵਿਚ। ਬੰਧਨਿ=ਬੰਧਨਾਂ ਵਿਚ। ਬੰਧਿ=ਬੰਨ੍ਹ ਕੇ। ਭਵਾਈਅਨੁ=ਉਸ (ਪ੍ਰਭੂ ਨੇ) ਭਵਾਈ ਭਾਵ ਫਿਰਾਈ ਹੋਈ ਹੈ।

**ਅਰਥ:** (ਹੇ ਭਾਈ!) ਕਾਮ, ਕ੍ਰੋਧ ਦਾ (ਕੱਚਾ) ਚੋਲਾ ਸਾਰੇ (ਜੀਵ ਆਪਣੇ) ਗਲ ਵਿਚ ਪਾ ਕੇ (ਸੰਸਾਰ ਵਿਚ) ਆਉਂਦੇ ਹਨ। ਕਈ (ਜੀਵ) ਪੈਦਾ ਹੁੰਦੇ ਹਨ ਕਈ ਮਰ ਜਾਂਦੇ ਹਨ (ਹਰੇਕ ਜੀਵ ਪ੍ਰਭੂ ਦੇ) ਹੁਕਮ ਵਿਚ ਹੀ ਜੰਮਦਾ ਤੇ ਮਰਦਾ ਹੈ। ਜਨਮ ਮਰਨ ਦਾ (ਗੇੜ) ਨਹੀਂ ਮੁਕਦਾ (ਕਿਉਂਕਿ ਜੀਵ ਦਾ) ਪਿਆਰ (ਵਾਹਿਗੁਰੂ ਨੂੰ ਛੱਡ ਕੇ) ਹੋਰ ਦੇ ਪਿਆਰ ਵਿਚ ਲੱਗਾ ਹੋਇਆ ਹੈ। ਉਸ (ਪ੍ਰਭੂ ਨੇ ਸਾਰੀ ਲੋਕਾਈ ਮਾਇਆ ਦੇ) ਬੰਧਨ ਵਿਚ ਬੰਨ੍ਹ ਕੇ (ਜੂਨਾਂ ਵਿਚ) ਭਟਕਾਈ ਹੋਈ ਹੈ (ਇਸ ਵਿਚੋਂ ਨਿਕਲਣ ਲਈ ਉਸ ਦੀ ਮਿਹਰ ਤੋਂ ਬਿਨਾਂ ਪ੍ਰਾਣੀ ਪਾਸੋਂ ਆਪਣੇ ਆਪ) ਕੁਝ ਵੀ (ਉਪਾਅ) ਨਹੀਂ ਕੀਤਾ ਜਾ ਸਕਦਾ।੧੭।

## ਸਾਰਥਕ ਵੀਚਾਰ

ਹਰੇਕ ਮਨੁੱਖ ਜੋ ਸੰਸਾਰ ਵਿਚ ਆਇਆ ਹੈ ਉਸਨੇ ਕਾਮ, ਕ੍ਰੋਧ ਆਦਿ ਰੂਪੀ ਵਿਕਾਰਾਂ ਵਿਚ ਰੰਗਣ ਵਾਲਾ ਸਰੀਰ ਰੂਪੀ ਚੋਲਾ ਪਾਇਆ ਹੋਇਆ ਹੈ। ਇਸ ਵਿਚ ਫਸੇ ਹੋਏ ਪਾਪਾਂ ਕਾਰਨ ਹੀ ਆਵਾਗਉਣ ਦਾ ਗੇੜ ਬਣਿਆ ਰਹਿੰਦਾ ਹੈ। ਜਨਮ ਮਰਣ ਦੇ ਬੰਧਨ ਵਿਚ ਜਕੜੇ ਮਨੁੱਖ ਦੇ ਛੁਟਕਾਰੇ ਬਾਰੇ ਕੋਈ ਉਪਾਅ ਕਹਿਆ ਨਹੀਂ ਜਾ ਸਕਦਾ, ਭਾਵ ਸਭ ਕੁਝ ਪ੍ਰਭੂ ਦੇ ਆਪਣੇ ਹੱਥ ਵਿਚ ਹੈ। ਜੇ ਉਸ ਪ੍ਰਭੂ ਦੀ ਨਦਰਿ ਹੋ ਜਾਵੇ ਤਾਂ ਸਭ ਕੁਝ ਸੰਭਵ ਹੈ:–

੧. **ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ ॥**
**ਤਬ ਕਾੜਾ ਛੋਡਿ ਅਚਿੰਤ ਹਮ ਸੋਤੇ ॥** [ਪੰਨਾ ੧੧੪੦

੨. **ਜਿਸੁ ਊਪਰਿ ਨਦਰਿ ਕਰੇ ਕਰਤਾਰੁ ॥ ਤਿਸੁ ਜਨ ਕੇ ਸਭਿ ਕਾਜ ਸਵਾਰਿ॥**

**ਜਿਨ ਕਉ ਕਿਰਪਾ ਧਾਰੀਅਨੁ, ਤਿਨਾ ਸਤਿਗੁਰੁ ਮਿਲਿਆ ਆਇ ॥ ਸਤਿਗੁਰਿ ਮਿਲੇ ਉਲਟੀ ਭਈ, ਮਰਿ ਜੀਵਿਆ ਸਹਜਿ ਸੁਭਾਇ ॥ ਨਾਨਕ, ਭਗਤੀ**

**ਰਤਿਆ, ਹਰਿ ਹਰਿ ਨਾਮਿ ਸਮਾਇ ॥ ੧੮ ॥**

**ਪਦ ਅਰਥ:** ਧਾਰੀਅਨੁ=ਉਸ (ਪ੍ਰਭੂ ਨੇ) ਧਾਰੀ ਹੈ। ਆਇ=ਆ ਕੇ। ਸਤਿਗੁਰਿ ਮਿਲਿਐ=ਸਤਿਗੁਰੂ ਦੇ ਮਿਲਣ ਨਾਲ। ਉਲਟੀ ਭਈ=(ਮਾਇਆ ਵਲੋਂ ਸੁਰਤਿ) ਉਲਟੀ ਹੋ ਗਈ ਹੈ। ਮਰਿ ਜੀਵਿਆ=(ਜੀਵਤ ਭਾਵ ਤੋਂ) ਮਰ ਗਿਆ। ਜੀਵਿਆ=ਆਤਮਿਕ ਜੀਵਨ ਵਾਲਾ ਹੋ ਗਿਆ। ਸਹਜ ਸੁਭਾਇ=ਸਹਜ ਸੁਭਾਵਿਕ ਹੀ, ਕੁਦਰਤੀ ਤੌਰ ਤੇ। ਭਗਤੀ=ਭਗਤੀ ਵਿਚ। ਰਤਿਆ=ਰੰਗਿਆਂ (ਰਤਿਆਂ) ਲੀਨ ਹੋਇਆਂ। ਨਾਮਿ=ਨਾਮ ਵਿਚ। ਸਮਾਇ=ਸਮਾਅ ਜਾਂਦਾ ਹੈ।੧੮।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ) ਉਤੇ ਉਸ (ਹਰੀ) ਨੇ ਕਿਰਪਾ ਕੀਤੀ ਉਨ੍ਹਾਂ ਨੂੰ ਸਤਿਗੁਰੂ ਆ ਕੇ ਮਿਲ ਪਿਆ। ਸਤਿਗੁਰੂ ਦੇ ਮਿਲਣ ਨਾਲ (ਉਨ੍ਹਾਂ ਦੀ ਸੁਰਤਿ ਮਾਇਆ ਵਲੋਂ) ਉਲਟ ਗਈ (ਜਿਸ ਕਰਕੇ ਉਨ੍ਹਾਂ ਦਾ ਮਨ) ਜੀਵਤ ਭਾਵ ਤੋਂ ਮਰ ਗਿਆ (ਅਤੇ) ਸਹਿਜ ਸੁਭਾਵਿਕ ਹੀ (ਆਤਮਿਕ ਜੀਵਨ) ਜੀਉਣ ਲਗ ਪਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦੀ) ਭਗਤੀ ਵਿਚ ਰਤਿਆਂ (ਰੰਗੀਜਿਆਂ ਮਨੁੱਖੀ ਮਨ) ਹਰੀ ਦੇ ਨਾਮ ਵਿਚ ਸਮਾਅ ਜਾਂਦਾ ਹੈ।੧੮।

## ਸਾਰਥਕ ਵੀਚਾਰ

ਪ੍ਰਭੂ ਦੀ ਕਿਰਪਾ ਹੁੰਦੀ ਹੈ ਤਾਂ ਸਤਿਗੁਰੂ ਦਾ ਮਿਲਾਪ ਹੁੰਦਾ ਹੈ। ਸਤਿਗੁਰੂ ਦੇ ਮਿਲਾਪ ਦਾ ਸਦਕਾ ਮਨੁਖ ਦੀ ਸੁਰਤਿ ਵਿਕਾਰਾਂ ਵਲੋਂ ਸੁਤੇ ਹੀ ਉਲਟ ਜਾਂਦੀ ਹੈ। ਭਾਵ ਜੀਵਨ ਵਿਚ ਨਵਾਂ ਮੋੜ ਆ ਜਾਂਦਾ ਹੈ। ਭਗਤੀ ਦੇ ਰੰਗ ਵਿਚ ਓਤਿ ਪੋਤਿ ਹੋਇਆ ਜਗਿਆਸੂ ਪਰਮਾਤਮਾ ਦੇ ਨਾਮ-ਰਸ ਵਿਚ ਲੀਨ ਹੋ ਜਾਂਦਾ ਹੈ।

**ਮਨਮੁਖ ਚੰਚਲ ਮਤਿ ਹੈ, ਅੰਤਰਿ ਬਹੁਤੁ ਚਤੁਰਾਈ ॥ ਕੀਤਾ ਕਰਤਿਆ ਬਿਰਥਾ ਗਇਆ, ਇਕੁ ਤਿਲੁ ਥਾਇ ਨ ਪਾਈ ॥ ਪੁੰਨ ਦਾਨੁ ਜੋ ਬੀਜਦੇ, ਸਭ ਧਰਮ ਰਾਇ ਕੈ ਜਾਈ ॥ ਬਿਨੁ ਸਤਿਗੁਰੂ ਜਮਕਾਲੁ ਨ ਛੋਡਈ, ਦੂਜੈ ਭਾਇ ਖੁਆਈ ॥ ਜੋਬਨੁ ਜਾਂਦਾ ਨਦਰਿ ਨ ਆਵਈ, ਜਰੁ ਪਹੁਚੈ ਮਰਿ ਜਾਈ ॥ ਪੁਤੁ ਕਲਤੁ ਮੋਹੁ ਹੇਤੁ ਹੈ, ਅੰਤਿ ਬੇਲੀ ਕੋ ਨ ਸਖਾਈ ॥ ਸਤਿਗੁਰੁ ਸੇਵੇ ਸੋ ਸੁਖੁ ਪਾਏ, ਨਾਉ ਵਸੈ ਮਨਿ ਆਈ ॥ ਨਾਨਕ, ਸੇ ਵਡੇ ਵਡਭਾਗੀ, ਜਿ ਗੁਰਮੁਖਿ ਨਾਮਿ ਸਮਾਈ ॥ ੧੯ ॥**

**ਪਦ ਅਰਥ:** ਮਨਮੁਖ=ਮਨ ਦੇ ਪਿਛੇ ਚਲਣ ਵਾਲੇ, ਆਪ-ਹੁਦਰੇ। ਚੰਚਲ ਮਤਿ=ਨਾ ਟਿਕਣ ਵਾਲੀ, ਭਟਕਣ ਵਾਲੀ ਮਤਿ। ਅੰਤਰਿ=(ਉਸ ਦੇ ਮਨ) ਅੰਦਰ। ਚਤੁਰਾਈ=ਚਾਲਾਕੀ, ਸਿਆਣਪ। ਕੀਤਾ ਕਰਤਿਆ=ਕੀਤਾ ਹੋਇਆ ਕੰਮ। ਬਿਰਥਾ ਗਇਆ=ਵਿਅਰਥ ਚਲਾ ਗਿਆ। ਇਕੁ ਤਿਲੁ=ਰਤਾ ਭਰ। ਥਾਇ ਨ ਪਾਈ=ਕਬੂਲ ਨਹੀਂ ਪੈਂਦਾ। ਧਰਮ ਰਾਇ ਕੈ ਜਾਈ=ਧਰਮ ਰਾਜ ਦੇ ਪਾਸ ਜਾਂਦੇ ਹਨ। ਜਮਕਾਲੁ=ਮੌਤ। ਦੂਜੈ ਭਾਇ=ਨਾਮ ਤੋਂ ਬਿਨਾ ਹੋਰ ਪਿਆਰ ਵਿਚ। ਖੁਆਈ=(ਉਮਰ) ਗਵਾਈ ਹੈ।

ਜੋਬਨੁ=ਜੁਆਨੀ। ਨਦਰਿ ਨ ਆਵਈ=ਨਜ਼ਰੀ ਨਹੀਂ ਆਉਂਦਾ, ਦਿਸਦਾ ਨਹੀਂ। ਜਰੁ ਪਹੁਚੈ=ਬੁਢੇਪਾ ਆ ਪਹੁੰਚਦਾ ਹੈ। ਮਰਿ ਜਾਈ=ਮਰ ਕੇ (ਪਰਲੋਕ ਚਲਾ) ਜਾਂਦਾ ਹੈ। ਕਲਤੁ=ਇਸਤਰੀ। ਹੇਤੁ=ਪਿਆਰ। ਅੰਤਿ=ਅੰਤ (ਮੌਤ) ਸਮੇਂ। ਬੇਲੀ=ਮਿੱਤਰ। ਕੋ ਨ ਸਖਾਈ=ਕੋਈ ਸਾਥੀ ਨਹੀਂ ਬਣਦਾ। ਮਨਿ=ਮਨ ਵਿਚ। ਸੇ=ਉਹ (ਮਨੁੱਖ)। ਵਡਭਾਗੀ=ਵਡੇ ਭਾਗਾਂ ਵਾਲੇ। ਜਿ=ਜਿਹੜੇ (ਮਨੁੱਖ)। ਗੁਰਮੁਖਿ=ਗੁਰੂ ਦੁਆਰਾ। ਨਾਮਿ ਸਮਾਈ=ਨਾਮ ਵਿਚ ਸਮਾਉਣ ਵਾਲੇ।੧੯।

**ਅਰਥ:** (ਹੇ ਭਾਈ!) ਮਨਮੁਖ ਦੀ ਮਤਿ ਚੰਚਲ ਹੈ (ਭਾਵ ਹਰ ਵੇਲੇ ਭਟਕਦੀ ਰਹਿੰਦੀ ਹੈ, ਕਿਉਂਕਿ ਉਸ ਦੇ ਮਨ) ਅੰਦਰ ਬਹੁਤ ਚਲਾਕੀ ਹੁੰਦੀ ਹੈ। (ਚਤੁਰਾਈ ਕਰਕੇ ਉਸ ਦਾ) ਕੀਤਾ ਕਰਤਿਆ (ਕੰਮ ਸਭ ਕੁਝ) ਵਿਅਰਥ ਚਲਾ ਗਿਆ, (ਉਸ ਦੀ) ਰਤਾ ਭਰ ਵੀ (ਕਮਾਈ ਪ੍ਰਭੂ ਨੇ) ਕਬੂਲ ਨਹੀਂ ਕੀਤੀ। ਪੁੰਨ ਦਾਨ (ਆਦਿਕ ਕਰਮ) ਜੋ (ਮਨੁੱਖ) ਬੀਜਦੇ ਹਨ, (ਉਨ੍ਹਾਂ ਦੀ ਕੀਤੀ ਕਮਾਈ) ਸਾਰੀ ਧਰਮਰਾਜ ਦੇ ਪਾਸ ਪਹੁੰਚ ਜਾਂਦੀ ਹੈ। ਸਤਿਗੁਰੂ ਤੋਂ ਬਿਨਾ ਜਮਕਾਲ (ਕਿਸੇ ਨੂੰ) ਨਹੀਂ ਛਡਦਾ, ਦੂਜੇ (ਮਾਇਆ ਦੇ) ਵਿਚ ਲਗ ਕੇ (ਮਨੁੱਖ ਨੇ ਆਪਣੀ ਉਮਰ ਵਿਅਰਥ) ਗਵਾ ਲਈ ਹੈ। ਜੋਬਨ ਬਤੀਤ ਹੁੰਦਾ (ਕਿਸੇ ਨੂੰ) ਨਹੀਂ ਦਿਸਦਾ (ਭਾਵ ਜੀਵ ਮਾਇਆ ਮੋਹ ਵਿਚ ਸੁਤਾ ਰਹਿੰਦਾ ਹੈ, ਜਦੋਂ) ਬੁਢੇਪਾ ਆ ਪਹੁੰਚਦਾ ਹੈ ਤਾਂ ਮਰ ਕੇ (ਪਰਲੋਕ ਵਿਚ ਚਲਾ) ਜਾਂਦਾ ਹੈ। ਪੁੱਤਰ, ਇਸਤਰੀ (ਅਤੇ ਜੋ ਮਾਇਆ ਦਾ) ਮੋਹ ਪਿਆਰ ਹੈ, (ਇਹਨਾਂ ਵਿਚੋਂ) ਅੰਤ ਸਮੇਂ ਕੋਈ ਵੀ ਮਿਤਰ ਤੇ ਸਾਥੀ ਨਹੀਂ ਬਣਦਾ।

(ਹੇ ਭਾਈ! ਜਿਹੜਾ ਮਨੁੱਖ) ਸਤਿਗੁਰੂ ਨੂੰ ਸੇਂਵਦਾ (ਸਿਮਰਦਾ) ਹੈ, ਉਹ (ਆਤਮਿਕ) ਸੁਖ ਪਾਉਂਦਾ ਹੈ (ਕਿਉਂਕਿ ਪਰਮਾਤਮਾ ਦਾ) ਨਾਮ (ਉਸ ਦੇ) ਮਨ ਵਿਚ ਆ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ (ਮਨੁੱਖ) ਬਹੁਤ ਵਡੇਭਾਗਾਂ ਵਾਲੇ ਹਨ ਜਿਹੜੇ ਗੁਰੂਦੁਆਰਾ ਨਾਮ ਵਿਚ ਸਮਾਉਣ ਵਾਲੇ (ਹੋ ਨਿਬੜਦੇ ਹਨ)।੧੯।

## ਸਾਰਥਕ ਵੀਚਾਰ

ਚੰਚਲ ਮਤਿ ਕਾਰਨ ਹੀ ਚਤੁਰਾਈ ਉਪਜਦੀ ਹੈ ਅਤੇ ਚਤੁਰਾਈ ਦੇ ਅਧੀਨ ਪੁੰਨ ਦਾਨ ਦੇ ਰੂਪ ਵਿਚ ਕੀਤੀ ਭਲਾਈ ਰਬੀ ਦਰਗਾਹ ਵਿਚ ਕਬੂਲ ਨਹੀਂ ਪੈਂਦੀ। ਚੰਚਲਤਾਈ ਹੀ ਮਨੁੱਖ ਨੂੰ ਭਟਕਾਉਂਦੀ ਹੈ, ਪੁਤਰ, ਇਸਤਰੀ ਦਾ ਮੋਹ ਹੇਤ ਵਧਾਉਂਦੀ ਹੈ ਜੋ ਅੰਤ ਕਾਲ ਜਮਾਂ ਦੇ ਵਸ ਪੈਣ ਦਾ ਕਾਰਨ ਬਣਦੀ ਹੈ।

ਚੰਚਲ ਮਤਿ ਤੇ ਕਾਬੂ ਪਾਉਣ ਦੀ ਜੁਗਤੀ ਸਤਿਗੁਰੂ ਦੀ ਸੇਵਾ ਹੈ। ਜਿਹੜਾ ਪ੍ਰਾਣੀ ਸਤਿਗੁਰੂ ਦੀ ਸੇਵਾ ਕਰਦਾ ਹੈ, ਉਸ ਦੇ ਮਨ ਵਿਚ ਸੁਤੇ ਹੀ ਨਾਮ ਆ ਵਸਦਾ ਹੈ ਅੰਤ ਸਮੇਂ ਸਤਿਗੁਰੂ ਉਸ ਦੇ ਸਹਾਈ ਹੁੰਦੇ ਹਨ। ਜਿਨ੍ਹਾਂ ਪਿਆਰਿਆਂ ਦੀ ਗੁਰੂ ਦੇ ਰਾਹੀਂ ਨਾਮ ਵਿਚ ਸੁਰਤਿ ਜੁੜ ਗਈ ਹੈ, ਸਹੀ ਅਰਥਾਂ ਵਿਚ ਉਹ ਬਹੁਤ ਵਡੇ ਭਾਗਾਂ ਵਾਲੇ ਹਨ।

**ਮਨਮੁਖ ਨਾਮੁ ਨ ਚੇਤਨੀ, ਬਿਨੁ ਨਾਵੈ ਦੁਖ ਰੋਇ ॥ ਆਤਮਾ ਰਾਮੁ ਨ ਪੂਜਨੀ, ਦੂਜੈ ਕਿਉ ਸੁਖੁ ਹੋਇ ॥ ਹਉਮੈ ਅੰਤਰਿ ਮੈਲੁ ਹੈ, ਸਬਦਿ ਨ ਕਾਢਹਿ ਧੋਇ**

**॥ ਨਾਨਕ, ਬਿਨੁ ਨਾਵੈ ਮੈਲਿਆ ਮੁਏ, ਜਨਮੁ ਪਦਾਰਥੁ ਖੋਇ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਕਾਢਹਿਂ।

**ਪਦ ਅਰਥ:** ਨ ਚੇਤਨੀ=ਨਹੀਂ ਚੇਤਦੇ (ਸਿਮਰਦੇ)। ਆਤਮ ਰਾਮ=ਸਰਬ ਵਿਆਪਕ ਪ੍ਰਭੂ। ਨ ਪੂਜਨੀ=ਨਹੀਂ ਪੂਜਦੇ, ਸੇਂਵਦੇ। ਦੂਜੈ=ਦ੍ਵੈਤ (ਭਾਵ) ਵਿਚ। ਕਿਉ=ਕਿਸ ਤਰ੍ਹਾਂ?। ਸਬਦਿ=ਸ਼ਬਦ ਦੁਆਰਾ। ਨ ਕਾਢਹਿ ਧੋਇ=ਧੋ ਕੇ ਨਹੀਂ ਕਢਦੇ। ਮੈਲਿਆ ਮੁਏ=(ਹਉਮੈ) ਵਿਚ ਮੈਲੇ ਹੋ ਕੇ ਮਰ ਗਏ। ਖੋਇ= ਗਵਾ ਕੇ।

**ਅਰਥ:** (ਹੇ ਭਾਈ!) ਮਨਮੁਖ (ਜੀਵ ਪਰਮਾਤਮਾ ਦਾ) ਨਾਮ ਚੇਤੇ ਨਹੀਂ ਕਰਦੇ, ਨਾਮ ਤੋਂ ਬਿਨਾ ਦੁਖ (ਪਾ ਕੇ) ਰੋਂਦੇ ਰਹਿੰਦੇ ਹਨ। (ਜਿਹੜੇ ਮਨੁੱਖ) ਸਰਬ-ਵਿਆਪਕ ਪ੍ਰਭੂ ਨੂੰ ਨਹੀਂ ਪੂਜਦੇ (ਉਨ੍ਹਾਂ ਨੂੰ) ਦ੍ਵੈਤ-ਭਾਵਨਾ ਵਿਚ (ਲਗਣ ਨਾਲ) ਕਿਵੇਂ (ਆਤਮਿਕ) ਸੁਖ ਪ੍ਰਾਪਤ ਹੋ ਸਕਦਾ ਹੈ?। (ਮਨਮੁਖਾਂ ਦੇ) ਅੰਦਰ ਹੰਗਤਾ ਦੀ ਮੈਲ ਹੈ (ਪਰ ਉਹ) ਸ਼ਬਦ ਦੁਆਰਾ (ਉਸ ਮੈਲ ਨੂੰ) ਧੋ ਕੇ (ਆਪਣੇ ਅੰਦਰੋਂ ਬਾਹਰ) ਨਹੀਂ ਕਢਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾ (ਮਨੁੱਖ ਆਪਣਾ ਅਮੋਲਕ) ਜਨਮ ਪਦਾਰਥ ਗਵਾ ਕੇ, (ਹਉਮੈ ਦੀ ਮੈਲ ਵਿਚ) ਮੈਲੇ ਹੋ ਕੇ ਮਰ ਗਏ ਹਨ।੨੦।

## ਸਾਰਥਕ ਵੀਚਾਰ

ਨਾਮ ਚਿੰਤਨ ਤੋਂ ਸਖਣੇ ਮਨੁਖ ਸਰਬ ਵਿਆਪਕ ਪ੍ਰਭੂ ਦੀ ਪੂਜਾ ਭਗਤੀ ਨਹੀਂ ਕਰਦੇ ਕਿਉਂਕਿ ਉਨ੍ਹਾਂ ਦੇ ਅੰਦਰ ਹਉਮੈ ਦੀ ਮੈਲ ਤੇ ਦ੍ਵੈਤ-ਭਾਵਨਾ ਹੁੰਦੀ ਹੈ। ਨਾਮ ਜਪੇ ਤੋਂ ਬਿਨਾਂ ਇਹ ਮੈਲ ਨਹੀਂ ਉਤਰਦੀ। ਅਜਿਹੀ ਦਸ਼ਾ ਵਿਚ ਉਹ ਆਪਣਾ ਕੀਮਤੀ ਜਨਮ-ਪਦਾਰਥ ਗਵਾ ਕੇ ਪਰਲੋਕ ਵਲ ਟੁਰ ਪੈਂਦੇ ਹਨ:—

੧. **ਨਾਮ ਵਿਹੂਣੇ ਪਚਿ ਮੁਏ ਭਾਈ, ਗਣਤ ਨ ਜਾਇ ਗਣੀ॥** [ਪੰਨਾ ੬੦੮

੨. **ਨਾਮ ਵਿਹੂਣੇ ਭਰਮਸਹਿ, ਆਵਹਿ ਜਾਵਹਿ ਨੀਤ ॥** [ਪੰਨਾ ੧੦੮੭

**ਮਨਮੁਖ ਬੋਲੇ ਅੰਧੁਲੇ, ਤਿਸੁ ਮਹਿ ਅਗਨੀ ਕਾ ਵਾਸੁ ॥ ਬਾਣੀ ਸੁਰਤਿ ਨ ਬੁਝਨੀ, ਸਬਦਿ ਨ ਕਰਹਿ ਪ੍ਰਗਾਸੁ ॥ ਓਨਾ ਆਪਣੀ ਅੰਦਰਿ ਸੁਧਿ ਨਹੀ, ਗੁਰ ਬਚਨਿ ਨ ਕਰਹਿ ਵਿਸਾਸੁ ॥ ਗਿਆਨੀਆ ਅੰਦਰਿ ਗੁਰ ਸਬਦੁ ਹੈ, ਨਿਤ ਹਰਿ ਲਿਵ ਸਦਾ ਵਿਗਾਸੁ ॥ ਹਰਿ ਗਿਆਨੀਆ ਕੀ ਰਖਦਾ, ਹਉ ਸਦ ਬਲਿਹਾਰੀ ਤਾਸੁ ॥ ਗੁਰਮੁਖਿ ਜੋ ਹਰਿ ਸੇਵਦੇ, ਜਨ ਨਾਨਕੁ ਤਾ ਕਾ ਦਾਸੁ ॥ ੨੧ ॥**

**ਪਦ ਅਰਥ:** ਬੋਲੇ=ਡੋਰੇ। ਅੰਧੁਲੇ=ਅੰਨ੍ਹੇ। ਤਿਸੁ ਮਹਿ=ਉਸ (ਸੁਰਤਿ) ਵਿਚ। ਵਾਸੁ=ਨਿਵਾਸ ਹੈ। ਬਾਣੀ=(ਗੁਰੂ ਦੀ) ਬਾਣੀ ਨੂੰ। ਸੁਰਤਿ=ਸੋਝੀ ਦੁਆਰਾ। ਨ ਬੁਝਨੀ=ਨਹੀਂ ਬੁਝਦੇ। ਸਬਦਿ=ਸ਼ਬਦ

ਦੁਆਰਾ। ਨ ਕਰਹਿ ਪ੍ਰਗਾਸੁ=(ਸੁਰਤਿ ਵਿਚ) ਪ੍ਰਕਾਸ਼ ਨਹੀਂ ਕਰਦੇ। ਸੁਧਿ=ਖ਼ਬਰ। ਗੁਰ ਬਚਨਿ=ਗੁਰੂ ਦੇ ਬਚਨਾਂ ਵਿਚ। ਵਿਸਾਸੁ=ਭਰੋਸਾ। ਗਿਆਨੀਆ ਅੰਦਰਿ=(ਆਤਮਿਕ ਜੀਵਨ ਦੇ) ਸੋਝੀਵਾਨਾਂ ਦੇ (ਹਿਰਦੇ) ਅੰਦਰ। ਗੁਰ ਸਬਦੁ=ਗੁਰੂ ਦਾ ਸ਼ਬਦ, ਉਪਦੇਸ਼। ਵਿਗਾਸੁ=ਖੇੜਾ। ਤਾਸੁ=ਉਸ (ਪ੍ਰਭੂ) ਤੋਂ। ਤਾ ਕਾ=ਉਨ੍ਹਾਂ ਦਾ।੨੧।

**ਅਰਥ:** ਮਨਮੁਖ (ਜੀਵ ਸ਼ਰਧਾ ਰੂਪ ਕੰਨਾਂ ਤੋਂ) ਬੋਲੇ ਹਨ (ਅਤੇ ਵੀਚਾਰ ਰੂਪ ਅੱਖਾਂ ਤੋਂ) ਅੰਨ੍ਹੇ ਹਨ (ਕਿਉਂਕਿ ਉਨ੍ਹਾਂ ਦੀ) ਉਸ (ਸੁਰਤਿ) ਵਿਚ (ਤ੍ਰਿਸ਼ਨਾ ਰੂਪੀ) ਅੱਗ ਦਾ ਨਿਵਾਸ ਹੈ। (ਓਹ) ਬਾਣੀ ਨੂੰ ਸੁਰਤਿ ਦੁਆਰਾ ਨਹੀਂ ਬੁਝਦੇ (ਅਤੇ) ਸ਼ਬਦ ਦੁਆਰਾ (ਆਪਣੇ ਮਨ ਵਿਚ ਗਿਆਨ ਦਾ) ਚਾਨਣ ਨਹੀਂ ਕਰਦੇ। ਉਨ੍ਹਾਂ ਦੇ (ਹਿਰਦੇ) ਅੰਦਰ ਆਪਣੀ (ਆਤਮਿਕ) ਸੂਝ-ਬੂਝ ਨਹੀਂ ਹੁੰਦੀ (ਕਿਉਂਕਿ ਉਹ) ਗੁਰੂ ਦੇ ਬਚਨ ਵਿਚ ਭਰੋਸਾ ਨਹੀਂ ਕਰਦੇ। (ਆਤਮ) ਗਿਆਨੀਆਂ ਦੇ (ਹਿਰਦੇ) ਵਿਚ ਗੁਰੂ ਦਾ ਸ਼ਬਦ (ਵਸਦਾ ਹੈ ਅਤੇ ਉਨ੍ਹਾਂ ਦੀ) ਸੁਰਤਿ ਸਦਾ ਹਰੀ ਵਿਚ ਰਹਿੰਦੀ ਹੈ (ਇਸ ਵਾਸਤੇ, ਉਨ੍ਹਾਂ ਅੰਦਰ ਸਦਾ ਆਤਮਿਕ) ਖੇੜਾ ਬਣਿਆ ਰਹਿੰਦਾ ਹੈ। ਪਰਮਾਤਮਾ, ਗਿਆਨੀਆਂ ਦੀ (ਸਦਾ ਹੀ ਪੈਜ) ਰਖਦਾ ਹੈ (ਇਸ ਲਈ, ਮੈਂ) ਉਸ (ਹਰੀ ਤੋਂ) ਸਦਾ ਕੁਰਬਾਨ ਜਾਂਦਾ ਹਾਂ। ਜਿਹੜੇ (ਮਨੁੱਖ) ਗੁਰੂ ਦੁਆਰਾ ਹਰੀ ਨੂੰ ਸੇਂਵਦੇ (ਸਿਮਰਦੇ) ਹਨ, ਨਾਨਕ ਉਨ੍ਹਾਂ ਦਾ ਦਾਸ ਹੈ।੨੧।

## ਸਾਰਥਕ ਵੀਚਾਰ

ਆਪ ਹੁਦਰੇ ਮਨੁੱਖਾਂ ਵਿਚ ਮਾਇਆ ਤੇ ਹੋਰ ਪਦਾਰਥਾਂ ਦੇ ਛਕਣ ਛਕਾਣ ਦੀ ਬਹੁਤ ਤ੍ਰਿਸ਼ਨਾ ਹੁੰਦੀ ਹੈ। ਤ੍ਰਿਸ਼ਨਾ ਦੀ ਅਪੂਰਤੀ ਕਾਰਨ ਉਹ ਸਦਾ ਅੱਗ ਵਿਚ ਸੜਦੇ ਰਹਿੰਦੇ ਹਨ ਭਾਵ ਦੁਖੀ ਰਹਿੰਦੇ ਹਨ। ਉਨ੍ਹਾਂ ਅੰਦਰ ਆਤਮਿਕ ਸੋਝੀ ਨਹੀਂ ਹੁੰਦੀ ਜਿਸ ਕਰਕੇ ਉਹ ਗੁਰੂ ਬਚਨਾਂ ਉਤੇ ਵੀ ਵਿਸ਼ਵਾਸ਼ (ਭਰੋਸਾ) ਨਹੀਂ ਕਰਦੇ।

ਦੂਜੇ ਪਾਸੇ ਗੁਰੂ ਅਨੁਸਾਰੀ ਸਿੱਖ ਜੋ ਗੁਰੂ ਗਿਆਨ ਦੀ ਲੋਅ ਵਿਚ ਆਪਣਾ ਜੀਵਨ ਬਤੀਤ ਕਰਦੇ ਹਨ, ਸ਼ਬਦ ਸੁਰਤਿ ਦੇ ਸੰਜੋਗ ਕਰਕੇ ਉਨ੍ਹਾਂ ਦੇ ਹਿਰਦੇ ਵਿਚ ਸਦਾ ਨਾਮ ਦਾ ਖੇੜਾ ਬਣਿਆ ਰਹਿੰਦਾ ਹੈ। ਅਜਿਹੇ ਗੁਰਮੁਖ ਗਿਆਨੀਆਂ ਤੋਂ ਸਤਿਗੁਰੂ ਸਦਕੇ ਜਾਂਦੇ ਹਨ।

**ਮਾਇਆ ਭੁਇਅੰਗਮੁ ਸਰਪੁ ਹੈ, ਜਗੁ ਘੇਰਿਆ ਬਿਖੁ ਮਾਇ ॥ ਬਿਖੁ ਕਾ ਮਾਰਣੁ ਹਰਿ ਨਾਮੁ ਹੈ, ਗੁਰ ਗਰੁੜ ਸਬਦੁ ਮੁਖਿ ਪਾਇ ॥ ਜਿਨ ਕਉ ਪੂਰਬਿ ਲਿਖਿਆ, ਤਿਨ ਸਤਿਗੁਰੁ ਮਿਲਿਆ ਆਇ ॥ ਮਿਲਿ ਸਤਿਗੁਰ ਨਿਰਮਲੁ ਹੋਇਆ, ਬਿਖੁ ਹਉਮੈ ਗਇਆ ਬਿਲਾਇ ॥ ਗੁਰਮੁਖਾ ਕੇ ਮੁਖ ਉਜਲੇ, ਹਰਿ ਦਰਗਹ ਸੋਭਾ ਪਾਇ ॥ ਜਨ ਨਾਨਕੁ ਸਦਾ ਕੁਰਬਾਣੁ ਤਿਨ, ਜੋ ਚਾਲਹਿ ਸਤਿਗੁਰ ਭਾਇ ॥ ੨੨ ॥**

**ਪਦ ਅਰਥ :** ਭੁਇਅੰਗਮੁ ਸਰਪੁ=ਕੁੰਡਲਦਾਰ ਵੱਡਾ ਸੱਪ। ਬਿਖੁ ਮਾਇਆ=ਜ਼ਹਿਰ ਰੂਪ

ਮਾਇਆ ਨੇ। ਮਾਰਣੁ=ਮੁਕਾਉਣ ਵਾਲਾ ਮਸਾਲਾ। ਗਰੁੜ ਸਬਦੁ=ਗਾਰੜੂ ਮੰਤਰ। ਮੁਖਿ ਪਾਇ=ਮੂੰਹ ਵਿਚ ਪਾਈ ਰਖ। ਪੂਰਬਿ=ਪਹਿਲਾਂ ਤੋਂ। ਨਿਰਮਲੁ=ਪਵਿੱਤਰ। ਹਉਮੈ ਗਇਆ ਬਿਲਾਇ=ਹਉਮੈ (ਦੀ ਜ਼ਹਿਰ ਵਾਲਾ ਅਸਰ) ਦੂਰ ਹੋ ਗਿਆ। ਚਾਲਹਿ=(ਚਾਲਹਿ)ਚਲਦੇ ਹਨ। ਭਾਇ=ਭਾਣੇ ਰਜ਼ਾ ਵਿਚ।੨੨।

**ਅਰਥ**: (ਹੇ ਭਾਈ!) ਮਾਇਆ, ਕੁੰਡਲਦਾਰ ਵੱਡਾ ਸੱਪ ਹੈ (ਅਤੇ ਇਸ) ਮਾਇਆ ਰੂਪੀ ਜ਼ਹਰ (ਵਾਲੇ ਸੱਪ) ਨੇ ਜਗਤ ਨੂੰ ਘੇਰਿਆ ਹੋਇਆ ਹੈ। (ਇਸ ਸਪ ਦੀ) ਜ਼ਹਿਰ ਨੂੰ ਮਾਰਨ ਵਾਲਾ ਮਸਾਲਾ (ਦਵਾਈ) ਹਰੀ ਦਾ ਨਾਮ ਹੈ, (ਇਸ ਲਈ) ਗੁਰੂ ਦਾ ਸ਼ਬਦ (ਜੋ) ਗਾਰੜੂ ਮੰਤਰ ਹੈ (ਉਸ ਨੂੰ) ਮੂੰਹ ਵਿਚ ਪਾਈ ਰਖ। ਜਿਨ੍ਹਾਂ ਦੇ (ਮਥੇ ਉਤੇ) ਪਹਿਲਾਂ ਤੋਂ (ਲੇਖ) ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਸਤਿਗੁਰੂ ਆ ਕੇ ਮਿਲਦਾ ਹੈ। ਸਤਿਗੁਰੂ ਨੂੰ ਮਿਲ ਕੇ (ਉਨ੍ਹਾਂ ਦਾ ਮਨ) ਪਵਿਤਰ ਹੋ ਗਿਆ ਹੈ ਅਤੇ ਹਉਮੈ ਦਾ ਜ਼ਹਿਰ ਸਦਾ ਲਈ ਦੂਰ ਹੋ ਗਿਆ ਹੈ। ਗੁਰਮੁਖਾਂ ਦੇ ਮੂੰਹ (ਸਦਾ) ਉਜਲੇ (ਨਿਰਮਲ) ਹਨ (ਅਤੇ ਉਹ) ਹਰੀ ਦੀ ਦਰਗਾਹ ਵਿਚ ਸੋਭਾ ਪਾਉਂਦੇ ਹਨ। ਦਾਸ ਨਾਨਕ ਉਨ੍ਹਾਂ (ਗੁਰਮੁਖਾਂ ਤੋਂ) ਸਦਾ ਕੁਰਬਾਣ ਜਾਂਦਾ ਹੈ ਜੋ ਸਤਿਗੁਰੂ ਦੇ ਭਾਣੇ (ਰਜ਼ਾ) ਵਿਚ ਚਲਦੇ ਹਨ।

## ਸਾਰਥਕ ਵੀਚਾਰ

ਗੁਰੂ ਸਾਹਿਬ ਦੇ ਅੰਮ੍ਰਿਤ ਬਚਨ ਜਗਤ-ਜੀਆਂ ਦੀ ਅਗਵਾਈ ਕਰਦੇ ਹਨ। ਸਾਰਾ ਜਗਤ ਮਾਇਆ ਮੋਹ ਰੂਪ ਜ਼ਹਿਰੀਲੇ ਸੱਪ ਨੇ ਘੇਰਿਆ ਹੋਇਆ ਹੈ। ਇਸ ਦੀ ਵਲਗਣ ਚੋਂ ਨਿਕਲਣਾ ਜਾਂ ਇਸ ਦੇ ਜ਼ਹਿਰੀਲੇ ਅਸਰ ਤੋਂ ਬਚਣ ਦਾ ਇਲਾਜ ਕੇਵਲ ਹਰਿਨਾਮੁ ਹੈ। ਗੁਰੂ ਦਾ ਸ਼ਬਦ ਹੀ ਗਾਰੜੂ ਮੰਤਰ ਹੈ ਜੋ ਇਸ ਜ਼ਹਿਰ ਨੂੰ ਦੂਰ ਕਰਦਾ ਹੈ।

ਪੂਰਬ ਲਿਖੇ ਅਨੁਸਾਰ ਗੁਰੂ ਦਾ ਮਿਲਾਪ ਹੁੰਦਾ ਹੈ, ਜਿਸ ਦੀ ਮਿਹਰ ਨਾਲ ਹਉਮੈ ਰੂਪੀ ਜ਼ਹਿਰ ਹਿਰਦੇ ਚੋਂ ਨਿਕਲਦੀ ਹੈ, ਫਿਰ ਜੀਵ ਸਤਿਗੁਰੂ ਦੀ ਰਜ਼ਾ ਵਿਚ ਚਲ ਕੇ ਲੋਕ ਪਰਲੋਕ ਵਿਚ ਸੋਭਾ ਪਾਉਂਦਾ ਹੈ।

**ਸਤਿਗੁਰ ਪੁਰਖੁ ਨਿਰਵੈਰੁ ਹੈ, ਨਿਤ ਹਿਰਦੈ ਹਰਿ ਲਿਵ ਲਾਇ ॥ ਨਿਰਵੈਰੈ ਨਾਲਿ ਵੈਰੁ ਰਚਾਇਦਾ, ਅਪਣੈ ਘਰਿ ਲੂਕੀ ਲਾਇ ॥ ਅੰਤਰਿ ਕ੍ਰੋਧੁ ਅਹੰਕਾਰੁ ਹੈ ਅਨਦਿਨੁ ਜਲੈ ਸਦਾ ਦੁਖੁ ਪਾਇ ॥ ਕੂੜੁ ਬੋਲਿ ਬੋਲਿ ਨਿਤ ਭਉਕਦੇ, ਬਿਖੁ ਖਾਧੇ ਦੂਜੈ ਭਾਇ ॥ ਬਿਖੁ ਮਾਇਆ ਕਾਰਣਿ ਭਰਮਦੇ, ਫਿਰਿ, ਘਰਿ ਘਰਿ ਪਤਿ ਗਵਾਇ ॥ ਬੇਸੁਆ ਕੇਰੇ ਪੂਤ ਜਿਉ, ਪਿਤਾ ਨਾਮੁ ਤਿਸੁ ਜਾਇ ॥ ਹਰਿ ਹਰਿ ਨਾਮੁ ਨ ਚੇਤਨੀ, ਕਰਤੈ ਆਪਿ ਖੁਆਇ ॥ ਹਰਿ ਗੁਰਮੁਖਿ ਕਿਰਪਾ ਧਾਰੀਅਨੁ, ਜਨ ਵਿਛੁੜੇ ਆਪਿ ਮਿਲਾਇ ॥ ਜਨ ਨਾਨਕੁ ਤਿਸੁ ਬਲਿਹਾਰਣੈ, ਜੋ ਸਤਿਗੁਰ ਲਾਗੇ ਪਾਇ ॥ ੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਉਂਕਦੇ, ਜਿਉਂ, ਪਾਂਇ।

**ਪਦ ਅਰਥ:** ਨਿਰਵੈਰੁ=ਵੈਰ-ਰਹਿਤ। ਹਿਰਦੈ=ਹਿਰਦੇ ਵਿਚ। ਹਰਿ ਲਿਵਲਾਇ=ਹਰੀ ਨਾਲ ਸੁਰਤਿ ਜੋੜੀ ਰਖਦਾ ਹੈ। ਰਚਾਇਦਾ=ਬਣਾਈ ਰਖਦਾ ਹੈ। ਘਰਿ=ਘਰ ਵਿਚ। ਲੂਕੀ ਲਾਇ=ਚੁਆਤੀ ਲਾਉਂਦਾ ਹੈ। ਅਨਦਿਨੁ=ਰਾਤ ਦਿਨ। ਜਲੈ=ਸੜਦਾ ਰਹਿੰਦਾ ਹੈ। ਬੋਲਿ ਬੋਲਿ=ਬੋਲ ਬੋਲ ਕੇ। ਭਉਕਦੇ=(ਕੁਤਿਆਂ ਵਾਂਗ) ਭੌਂਕਦੇ ਰਹਿੰਦੇ ਹਨ। ਭਰਮਦੇ=ਭਟਕਦੇ ਫਿਰਦੇ ਹਨ। ਘਰਿ ਘਰਿ=ਹਰੇਕ ਦੇ (ਦਰ ਉਤੇ)। ਪਤਿ ਗਵਾਇ=ਇਜ਼ਤ ਗਵਾ ਕੇ। ਬੇਸੁਆ=ਵੇਸ਼ਵਾ, ਕੰਜਰੀ। ਕੇਰੇ=ਦੇ। ਜਿਉ=ਵਾਂਗ। ਜਾਇ=(ਚਲਾ) ਜਾਂਦਾ ਹੈ। ਖੁਆਇ=ਖੁੰਝਾਏ, ਕੁਰਾਹੇ ਪਾਏ ਹੋਏ ਹਨ। ਧਾਰੀਅਨੁ=ਉਸ (ਪ੍ਰਭੂ) ਨੇ ਧਾਰੀ ਹੈ। ਪਾਇ=ਪਾਂਇ, ਚਰਨੀਂ। ੨੩ ।

**ਅਰਥ:** (ਹੇ ਭਾਈ!) ਸਤਿਗੁਰੂ ਵੈਰ ਤੋਂ ਰਹਿਤ (ਮਹਾਂ) ਪੁਰਖ ਹੈ (ਉਹ) ਸਦਾ ਹੀ (ਆਪਣੇ) ਹਿਰਦੇ ਵਿਚ ਪਰਮਾਤਮਾ ਦੇ (ਨਾਮ ਨਾਲ) ਬ੍ਰਿਤੀ ਜੋੜੀ ਰਖਦਾ ਹੈ। (ਜਿਹੜਾ ਮਨੁੱਖ ਅਜਿਹੇ) ਨਿਰਵੈਰ ਭਾਵਨਾ ਵਾਲੇ (ਸਤਿਗੁਰੂ) ਨਾਲ ਵੈਰ ਬਣਾਈ ਰਖਦਾ ਹੈ, ਉਹ ਮਾਨੋ ਆਪਣੇ (ਹਿਰਦੇ ਰੂਪੀ) ਘਰ ਵਿਚ (ਈਰਖਾ ਦੀ) ਚੁਆਤੀ (ਅੱਗ) ਬਾਲੀ ਰਖਦਾ ਹੈ। (ਉਸ ਦੇ ਹਿਰਦੇ) ਵਿਚ ਕ੍ਰੋਧ ਤੇ ਅਹੰਕਾਰ ਹੈ (ਜਿਸ ਵਿਚ ਉਹ) ਦਿਨ ਰਾਤ ਸਦਾ ਹੀ ਸੜਦਾ ਤੇ ਦੁਖ ਪਾਉਂਦਾ ਰਹਿੰਦਾ ਹੈ। (ਮਨੁੱਖ) ਕੂੜ ਬੋਲ ਬੋਲ ਕੇ (ਕੁਤਿਆਂ ਵਾਂਗ) ਨਿਤ ਭੌਂਕਦੇ ਰਹਿੰਦੇ ਹਨ (ਕਿਉਂਕਿ ਉਹ) ਦ੍ਵੈਤ-ਭਾਵ ਰੂਪੀ ਜ਼ਹਿਰ ਨਾਲ ਖਾਧੇ ਹੋਏ ਹੁੰਦੇ ਹਨ। ਘਰ ਘਰ (ਭਾਵ ਹਰੇਕ ਦਰ ਉਤੇ ਉਹ) ਮਾਇਆ ਰੂਪੀ ਜ਼ਹਰ ਲਈ ਇਜ਼ਤ ਗਵਾ ਕੇ ਭਟਕਦੇ ਫਿਰਦੇ ਹਨ ।

ਵੇਸ਼ਵਾ (ਕੰਜਰੀ) ਦੇ ਪੁਤਰ ਵਾਂਗ ਉਸ (ਦੇ) ਪਿਤਾ ਦਾ ਨਾਮ ਚਲਾ ਜਾਂਦਾ (ਹੈ ਭਾਵ ਗੁੰਮ ਹੋ ਜਾਂਦਾ ਹੈ)। (ਜਿਹੜੇ) ਹਰੀ ਦਾ ਨਾਮ ਨਹੀਂ ਸਿਮਰਦੇ, (ਉਨ੍ਹਾਂ ਨੂੰ) ਕਰਤਾਰ ਨੇ ਆਪ ਹੀ (ਸਹੀ ਰਸਤੇ ਤੋਂ) ਖੁੰਝਾਇਆ ਹੋਇਆ ਹੈ।

(ਹੇ ਭਾਈ !) ਗੁਰਮੁਖਾਂ ਤੇ ਉਸ ਹਰੀ ਨੇ ਆਪ ਕਿਰਪਾ ਕੀਤੀ ਹੈ, (ਹਰੀ ਤੋਂ) ਵਿਛੁੜੇ ਹੋਏ ਜਨਾਂ ਨੂੰ ਹਰੀ ਨੇ ਆਪ (ਆਪਣੇ ਨਾਲ) ਮਿਲਾ ਲਿਆ ਹੈ। ਦਾਸ ਨਾਨਕ ਉਸ (ਮਨੁੱਖ) ਤੋਂ ਸਦਕੇ ਜਾਂਦਾ ਹੈ ਜੋ ਸਤਿਗੁਰੂ ਦੀ ਚਰਨੀ ਲੱਗਾ ਹੈ।੨੩।

## ਸਾਰਥਕ ਵੀਚਾਰ

ਸਤਿਗੁਰੂ ਸਚੇ ਪਾਤਿਸ਼ਾਹ ਜੀ ਤਾਂ ਸਦਾ ਹੀ ਵੈਰ ਭਾਵਨਾ ਤੋਂ ਰਹਿਤ ਹਨ। ਜਿਹੜੇ ਮਨੁੱਖ ਅਜਿਹੇ ਨਿਰਵੈਰ ਸਤਿਗੁਰੂ ਨਾਲ ਭੀ ਵੈਰ-ਭਾਵ, ਈਰਖਾ ਰਖਦੇ ਹਨ, ਓਹ ਜਾਣੋ ਆਪਣੇ ਹੰਕਾਰ ਦੀ ਅਗ ਨਾਲ ਹੀ ਆਪ ਹੀ ਸੜਦੇ ਰਹਿੰਦੇ ਹਨ। ਓਹ ਜ਼ਹਿਰ ਰੂਪੀ ਮਾਇਆ ਦੀ ਖ਼ਾਤਰ ਦਰ ਬਦਰ ਭਟਕਦੇ ਰਹਿੰਦੇ ਹਨ। ਉਨ੍ਹਾਂ ਦੀ ਕੋਈ ਇਜ਼ਤ ਨਹੀਂ ਕਰਦਾ। ਉਹ ਵੇਸ਼ਵਾ ਦੇ ਪੁਤਰ ਵਾਂਗ ਨਿਨਾਮ ਤੇ

ਬਦਨਾਮ ਹੁੰਦੇ ਹਨ।

ਜਿਨ੍ਹਾਂ ਉਤੇ ਸਤਿਗੁਰੂ ਦੀ ਕਿਰਪਾ ਹੋ ਜਾਂਦੀ ਹੈ, ਉਹ ਵਿਛੁੜੇ ਹੋਏ ਮਨੁੱਖ ਪ੍ਰਭੂ ਦੇ ਮਿਲਾਪ ਵਾਲੇ ਹੋ ਜਾਂਦੇ ਹਨ। ਉਹ ਸੁਖੀ ਤੇ ਸੋਭਾਵੰਤ ਹੁੰਦੇ ਹਨ। ਤੱਤ ਇਹ ਹੈ ਕਿ ਜਿਹੜਾ ਜੀਵ ਸਤਿਗੁਰੂ ਜੀ ਦੀ ਚਰਨੀ ਲਗਦਾ ਹੈ ਓਹ ਸਦਾ ਸੁਖੀ ਵਸਦਾ ਹੈ, ਉਸ ਤੋਂ ਸਦਕੇ ਤੇ ਬਲਿਹਾਰ ਜਾਂਦਾ ਹੈ।

**ਨਾਮਿ ਲਗੇ ਸੇ ਊਬਰੇ, ਬਿਨੁ ਨਾਵੈ ਜਮ ਪੁਰਿ ਜਾਂਹਿ ॥ ਨਾਨਕ, ਬਿਨੁ ਨਾਵੈ ਸੁਖੁ ਨਹੀ, ਆਇ ਗਏ ਪਛੁਤਾਹਿ ॥ ੨੪ ॥**

**ਪਦ ਅਰਥ:** ਨਾਮਿ=ਨਾਮ ਵਿਚ। ਊਬਰੇ=(ਸੰਸਾਰ ਸਾਗਰ ਚੋਂ ਡੁਬਣੋ) ਬਚ ਗਏ। ਜਮਪੁਰਿ= ਜਮਰਾਜ ਦੀ ਪੁਰੀ ਵਿਚ। ਜਾਂਹਿ=ਜਾਂਦੇ ਹਨ। ਆਇ ਗਏ=ਜੰਮਦੇ ਮਰਦੇ। ਪਛੁਤਾਹਿ=ਪਛੁਤਾਂਦੇ ਹਨ।੨੪।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਨਾਮ ਵਿਚ ਜੁੜੇ, ਓਹ (ਸੰਸਾਰ ਸਾਗਰ ਵਿਚ ਡੁੱਬਣ ਤੋਂ) ਬਚ ਗਏ, (ਪਰ ਜਿਹੜੇ) ਨਾਮ ਤੋਂ ਵਿਹੂਣੇ ਹਨ, ਓਹ ਜਮ ਰਾਜ ਦੀ ਪੁਰੀ ਵਿਚ ਜਾਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦੇ) ਨਾਮ ਤੋਂ ਬਿਨਾ (ਆਤਮਿਕ) ਸੁਖ ਨਹੀਂ (ਮਿਲ ਸਕਦਾ ਜਿਸ ਕਰਕੇ ਓਹ) ਜੰਮਦੇ ਮਰਦੇ ਤੇ ਪਛੁਤਾਂਦੇ ਰਹਿੰਦੇ ਹਨ।੨੪।

## ਸਾਰਥਕ ਵੀਚਾਰ

ਇਹ ਗਲ ਨਿਸਚੇ ਨਾਲ ਕਹੀ ਜਾ ਸਕਦੀ ਹੈ ਕਿ ਜਿਹੜੇ ਮਨੁੱਖ ਨਾਮ ਵਿਚ ਜੁੜੇ ਹੋਏ ਹਨ, ਉਹ ਸੰਸਾਰ ਸਾਗਰ ਤੋਂ ਤਰ ਗਏ ਹਨ ਅਤੇ ਜਿਹੜੇ ਮਨੁੱਖ ਨਾਮ ਤੋਂ ਸਖਣੇ ਹਨ, ਉਹ ਜਮਪੁਰੀ ਵਿਚ ਜਮਾਂ ਦੇ ਵਸ ਪੈਂਦੇ ਹਨ ਅਤੇ ਦੁਖ ਪਾਉਂਦੇ ਹਨ।

**ਚਿੰਤਾ ਧਾਵਤ ਰਹਿ ਗਏ, ਤਾਂ ਮਨਿ ਭਇਆ ਅਨੰਦੁ ॥ ਗੁਰ ਪ੍ਰਸਾਦੀ ਬੁਝੀਐ, ਸਾਧਨ ਸੁਤੀ ਨਿਚਿੰਦ ॥ ਜਿਨ ਕਉ ਪੂਰਬਿ ਲਿਖਿਆ, ਤਿਨ੍ਹਾ ਭੇਟਿਆ ਗੁਰ ਗੋਵਿੰਦੁ ॥ ਨਾਨਕ, ਸਹਜੇ ਮਿਲਿ ਰਹੇ, ਹਰਿ ਪਾਇਆ ਪਰਮਾਨੰਦੁ ॥ ੨੫ ॥**

**ਪਦ ਅਰਥ:** ਚਿੰਤਾ ਧਾਵਤ=ਚਿੰਤਾ ਦੀ ਦੌੜ ਤੋਂ। ਰਹਿ ਗਏ=ਰਹਿਤ ਹੋ ਗਏ ਹਨ। ਮਨਿ=ਮਨ ਵਿਚ। ਗੁਰਪ੍ਰਸਾਦੀ=ਗੁਰੂ ਦੀ ਕਿਰਪਾ ਨਾਲ। ਬੁਝੀਐ=ਸਮਝ ਸਕੀਦਾ ਹੈ। ਸਾਧਨ=ਜੀਵ-ਇਸਤ੍ਰੀ। ਨਿਚਿੰਦ=ਨਿਸ਼ਚਿੰਤ ਹੋ ਕੇ। ਪੂਰਬਿ=ਪਹਿਲਾਂ ਤੋਂ। ਭੇਟਿਆ=ਮਿਲਿਆ ਹੈ। ਸਹਜੇ=ਅਡੋਲ ਅਵਸਥਾ ਵਿਚ। ਪਰਮਾਨੰਦ=ਪਰਮ ਅਨੰਦ ਵਾਹਿਗੁਰੂ।੨੫।

**ਅਰਥ:** (ਹੇ ਭਾਈ! ਜਿਹੜੇ ਮਨੁਖ) ਚਿੰਤਾ ਦੀ ਦੌੜ ਤੋਂ ਰਹਿਤ ਹੋਏ ਹਨ, ਤਾਂ ਹੀ (ਉਨ੍ਹਾਂ ਦੇ) ਮਨ ਵਿਚ ਅਨੰਦ (ਪ੍ਰਗਟ) ਹੋਇਆ ਹੈ। ਗੁਰੂ ਦੀ ਕਿਰਪਾ ਨਾਲ (ਇਸ ਭੇਦ ਨੂੰ) ਸਮਝ ਸਕੀਦਾ ਹੈ (ਜਿਸ ਜੀਵ-ਇਸਤ੍ਰੀ ਨੇ ਭੇਦ ਸਮਝਿਆ ਹੈ ਉਹ) ਜੀਵ-ਇਸਤ੍ਰੀ ਨਿਸ਼ਚਿੰਤ ਹੋ ਕੇ ਸੁਤੀ ਹੈ। ਜਿਨ੍ਹਾਂ ਦੇ

(ਮਥੇ ਉਤੇ) ਪਹਿਲਾਂ ਤੋਂ ਹੀ (ਮਿਲਾਪ ਦਾ ਲੇਖ) ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਗੁਰ-ਪਰਮੇਸ਼ਰ ਮਿਲਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਮਨੁੱਖ) ਸੁਭਾਵਿਕ ਹੀ (ਪ੍ਰਭੂ ਨਾਲ) ਮਿਲ ਰਹੇ ਹਨ (ਅਤੇ ਉਨ੍ਹਾਂ ਨੇ) ਪਰਮ ਅਨੰਦ ਪ੍ਰਾਪਤ ਕਰ ਲਿਆ ਹੈ।੨੫।

## ਸਾਰਥਕ ਵੀਚਾਰ

ਅਨੰਦਮਈ ਜੀਵਨ ਦੀ ਇਹ ਨਿਸ਼ਾਨੀ ਹੈ ਕਿ ਚਿੰਤਾ ਤੇ ਭਟਕਣਾ ਦਾ ਖ਼ਾਤਮਾ ਹੋ ਜਾਂਦਾ ਹੈ। ਪਰ ਇਹ ਦਾਤ ਵੀ ਉਨ੍ਹਾਂ ਨੂੰ ਮਿਲਦੀ ਹੈ ਜਿਨ੍ਹਾਂ ਦੇ ਮਥੇ ਉਤੇ ਪੂਰਬਲੇ ਲੇਖ ਲਿਖੇ ਹੁੰਦੇ ਹਨ, ਪਹਿਲਾਂ ਸਤਿਗੁਰੂ ਦਾ ਮਿਲਾਪ ਹੁੰਦਾ ਹੈ ਫਿਰ ਗੁਰੂ ਦੀ ਕਿਰਪਾ ਨਾਲ ਆਤਮਿਕ ਅਡੋਲਤਾ ਵਾਲੀ ਅਵਸਥਾ ਮਿਲਦੀ ਹੈ।

**ਸਤਿਗੁਰੁ ਸੇਵਨਿ ਆਪਣਾ, ਗੁਰ ਸਬਦੀ ਵੀਚਾਰਿ ॥ ਸਤਿਗੁਰ ਕਾ ਭਾਣਾ ਮੰਨਿ ਲੈਨਿ, ਹਰਿ ਨਾਮੁ ਰਖਹਿ ਉਰ ਧਾਰਿ ॥ ਐਥੈ ਓਥੈ ਮੰਨੀਅਨਿ, ਹਰਿ ਨਾਮਿ ਲਗੇ ਵਾਪਾਰਿ ॥ ਗੁਰਮੁਖਿ ਸਬਦਿ ਸਿਞਾਪਦੇ, ਤਿਤੁ ਸਾਚੈ ਦਰਬਾਰਿ ॥ ਸਚਾ ਸਉਦਾ ਖਰਚੁ ਸਚੁ, ਅੰਤਰਿ ਪਿਰਮੁ ਪਿਆਰੁ ॥ ਜਮਕਾਲੁ ਨੇੜਿ ਨ ਆਵਈ, ਆਪਿ ਬਖਸੇ ਕਰਤਾਰਿ ॥ ਨਾਨਕ, ਨਾਮ ਰਤੇ ਸੇ ਧਨਵੰਤ ਹੈਨਿ, ਨਿਰਧਨੁ ਹੋਰੁ ਸੰਸਾਰੁ ॥ ੨੬ ॥**

**ਪਦ ਅਰਥ:** ਸੇਵਨਿ=ਸੇਂਵਦੇ ਹਨ। ਵੀਚਾਰਿ=ਵਿਚਾਰ ਕੇ। ਮੰਨਿ ਲੈਨਿ=ਮੰਨ ਲੈਂਦੇ ਹਨ। ਰਖਹਿ=(ਰਖਹਿਂ) ਰਖਦੇ ਹਨ। ਉਰ ਧਾਰਿ=ਹਿਰਦੇ ਵਿਚ ਧਾਰ ਕੇ। ਐਥੈ ਓਥੈ=ਲੋਕ ਪਰਲੋਕ ਵਿਚ। ਮੰਨੀਅਨਿ=ਮੰਨੇ ਸਤਿਕਾਰੇ ਜਾਂਦੇ ਹਨ। ਹਰਨਾਮਿ=ਹਰੀ ਦੇ ਨਾਮ ਵਾਲੇ ਵਪਾਰ ਵਿਚ ਲਗੇ ਹਨ। ਸਿਞਾਪਦੇ=ਪਛਾਣ ਜਾਂਦੇ ਹਨ। ਦਰਬਾਰਿ=ਦਰਬਾਰ ਵਿਚ। ਕਰਤਾਰਿ=ਕਰਤਾਰ ਨੇ। ਸੇ=ਓਹ (ਮਨੁੱਖ)। ਧਨਵੰਤ=ਧਨੀ। ਨਿਰਧਨੁ=ਧਨਹੀਣ, ਕੰਗਾਲ।੨੬।

**ਅਰਥ:** (ਹੇ ਭਾਈ! ਜਿਹੜੇ ਮਨੁੱਖ) ਗੁਰੂ ਦੇ ਸ਼ਬਦ ਦੁਆਰਾ ਵੀਚਾਰ ਕੇ ਆਪਣੇ ਸਤਿਗੁਰੂ ਨੂੰ ਸੇਂਵਦੇ ਹਨ, (ਓਹ) ਸਤਿਗੁਰੂ ਦਾ ਭਾਣਾ (ਸਿਰ ਮੱਥੇ ਤੇ) ਮੰਨ ਲੈਂਦੇ ਹਨ (ਅਤੇ) ਹਰੀ ਦਾ ਨਾਮ (ਆਪਣੇ) ਹਿਰਦੇ ਵਿਚ ਟਿਕਾ ਕੇ ਰਖਦੇ ਹਨ। (ਓਹ) ਲੋਕ ਪਰਲੋਕ ਵਿਚ ਮੰਨੇ ਸਤਿਕਾਰੇ ਜਾਂਦੇ ਹਨ (ਕਿਉਂਕਿ) ਹਰਿਨਾਮ ਵਾਲੇ ਵਪਾਰ ਵਿਚ ਲਗੇ ਰਹਿੰਦੇ ਹਨ। ਗੁਰਮੁਖ ਜੀਉੜੇ ਗੁਰੂ ਦੇ ਸ਼ਬਦ ਦੁਆਰਾ ਪਛਾਣੇ ਜਾਂਦੇ ਹਨ। (ਓਹ) ਸਚਾ ਸਉਦਾ (ਵਣਜ ਕਰਦੇ ਹਨ), ਸਚ ਰੂਪ ਖ਼ਰਚ ਕਰਦੇ ਹਨ, (ਕਿਉਂਕਿ) ਉਨ੍ਹਾਂ ਦੇ ਅੰਦਰ ਪਰਮਾਤਮਾ ਦਾ ਪਿਆਰ ਹੁੰਦਾ ਹੈ। (ਜਿਹੜੇ ਜੀਵ ਪ੍ਰਭੂ ਨੇ) ਆਪ ਬਖਸ਼ੇ ਹਨ (ਉਨ੍ਹਾਂਦੇ) ਨੇੜੇ ਮੌਤ ਨਹੀਂ ਆਉਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ ਪ੍ਰਭੂ) ਨਾਮ ਦੇ (ਰੰਗ ਵਿਚ) ਰੰਗੇ ਰਹਿੰਦੇ ਹਨ (ਅਸਲ ਵਿਚ) ਉਹ ਧਨੀ ਹਨ; ਹੋਰ (ਸਾਰਾ) ਸੰਸਾਰ ਹੀ ਕੰਗਾਲ ਹੈ।੨੬।

## ਸਾਰਥਕ ਵੀਚਾਰ

ਜਿਹੜੇ ਜਗਿਆਸੂ ਗੁਰੂ ਸ਼ਬਦ ਦੀ ਵੀਚਾਰਧਾਰਾ ਨੂੰ ਅਪਨਾਅ ਕੇ ਗੁਰੂ ਦੀ ਰਜ਼ਾ ਵਿਚ ਚਲਦੇ ਹਨ, ਨਾਮ ਦੇ ਪਿਆਰ ਤੇ ਵਪਾਰ ਵਿਚ ਰੁਝੇ ਰਹਿੰਦੇ ਹਨ, ਓਹ ਲੋਕ ਪਰਲੋਕ ਵਿਚ ਸਤਿਕਾਰੇ ਜਾਂਦੇ ਹਨ। ਜਿਹੜੇ ਜੀਵ ਕਰਤਾ ਪੁਰਖ ਨੇ ਧੁਰ ਦਰਗਾਹ ਤੋਂ ਹੀ ਬਖਸ਼ ਦਿਤੇ ਹਨ, ਸਹੀ ਅਰਥਾਂ ਵਿਚ ਓਹੀ ਸਚੇ ਧਨਵਾਨ ਹਨ। ਬਾਕੀ ਨਾਮ ਤੋਂ ਸਖਣਾ ਸਾਰਾ ਸੰਸਾਰ ਹੀ ਕੰਗਾਲ ਹੈ।

**ਜਨ ਕੀ ਟੇਕ ਹਰਿ ਨਾਮੁ ਹਰਿ, ਬਿਨੁ ਨਾਵੈ ਠਵਰ ਨ ਠਾਉ ॥ ਗੁਰਮਤੀ ਨਾਉ ਮਨਿ ਵਸੈ, ਸਹਜੇ ਸਹਜਿ ਸਮਾਉ ॥ ਵਡਭਾਗੀ ਨਾਮੁ ਧਿਆਇਆ, ਅਹਿਨਿਸਿ ਲਾਗਾ ਭਾਉ ॥ ਜਨ ਨਾਨਕੁ ਮੰਗੈ ਧੂੜਿ ਤਿਨ, ਹਉ ਸਦ ਕੁਰਬਾਣੈ ਜਾਉ ॥ ੨੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਉਂ, ਨਾਉਂ, ਵਡਭਾਗੀਂ, ਜਾਉਂ। **ਬਿੰਦੀ ਰਹਿਤ:** ਸਮਾਉ।

**ਪਦ ਅਰਥ:** ਟੇਕ=ਆਸਰਾ, ਸਹਾਰਾ। ਠਵਰ=ਥਾਂ। ਠਾਉ=ਟਿਕਾਣਾ। ਗੁਰਮਤੀ=ਗੁਰੂ ਦੀ ਮਤਿ ਦੁਆਰਾ। ਮਨਿ=ਮਨ ਵਿਚ। ਸਹਜੇ ਸਹਜਿ ਸਮਾਉ=ਨਿਰੋਲ ਅਡੋਲ ਅਵਸਥਾ ਵਿਚ। ਸਮਾਉ= ਸਮਾਈ, ਲੀਨਤਾ। ਵਡਭਾਗੀ=ਵਡੇ ਭਾਗਾਂ ਨਾਲ। ਅਹਿਨਿਸਿ=ਦਿਨ ਰਾਤ, ਹਰ ਵੇਲੇ। ਭਾਉ=ਪ੍ਰੇਮ। ਧੂੜਿ ਤਿਨ=ਉਨ੍ਹਾਂ (ਗੁਰਮੁਖਾਂ) ਦੀ ਚਰਨ ਧੂੜੀ। ਸਦ=ਸਦਾ। ਕੁਰਬਾਣੈ ਜਾਉ=ਸਦਕੇ ਜਾਂਦਾ ਹਾਂ।੨੭।

**ਅਰਥ:** (ਹੇ ਭਾਈ!) ਪਰਮਾਤਮਾ ਦੇ ਸੇਵਕਾਂ ਦੀ ਟੇਕ (ਆਸਰਾ) ਹਰੀ ਦਾ ਨਾਮ ਹੈ, ਨਾਮ ਤੋਂ ਬਿਨਾ (ਉਨ੍ਹਾਂ ਦਾ ਕੋਈ) ਥਾਂ ਟਿਕਾਣਾ ਨਹੀਂ ਹੈ। ਗੁਰੂ ਦੀ ਮਤਿ ਦੁਆਰਾ (ਉਨ੍ਹਾਂ ਦੇ) ਮਨ ਵਿਚ (ਹਰੀ ਦਾ) ਨਾਮ ਵਸਦਾ ਹੈ (ਅਤੇ ਉਹ) ਨਿਰੋਲ ਅਡੋਲ ਅਵਸਥਾ ਵਿਚ ਸਮਾਅ ਜਾਂਦੇ ਹਨ। ਵਡੇਭਾਗਾਂ ਨਾਲ (ਉਨ੍ਹਾਂ ਨੇ ਪ੍ਰਭੂ ਦਾ) ਨਾਮ ਸਿਮਰਿਆ ਹੈ, (ਅਤੇ) ਦਿਨ-ਰਾਤ (ਭਾਵ ਹਰ ਵੇਲੇ) ਉਨ੍ਹਾਂ ਦਾ (ਨਾਮ ਨਾਲ) ਪਿਆਰ ਬਣਿਆ ਹੋਇਆ ਹੈ। ਦਾਸ ਨਾਨਕ ਉਨ੍ਹਾਂ (ਜਨਾਂ) ਦੀ ਚਰਨ-ਧੂੜੀ ਮੰਗਦਾ ਹੈ (ਗੁਰੂ ਪਿਆਰਿਓ !) ਮੈਂ (ਉਨ੍ਹਾਂ ਤੋਂ) ਸਦਾ ਕੁਰਬਾਨ (ਸਦਕੇ) ਜਾਂਦਾ ਹਾਂ ।੨੭।

## ਸਾਰਥਕ ਵੀਚਾਰ

''ਏਕ ਟੇਕ ਗੋਬਿੰਦ ਕੀ, ਤਿਆਗੀ ਅਨ ਆਸ'' (ਪੰਨਾ ੮੧੨) ਦੇ ਮਹਾਂ ਵਾਕ ਅਨੁਸਾਰ ਪਰਮੇਸ਼ਰ ਦੇ ਸੇਵਕ ਜਨ ਕੇਵਲ ਹਰਿ ਨਾਮ ਦੀ ਟੇਕ ਨੂੰ ਆਪਣੇ ਜੀਵਨ ਦਾ ਸਹਾਰਾ ਮੰਨਦੇ ਹਨ। ਗੁਰਮਤਿ ਦੀ ਬਰਕਤ ਨਾਲ ਉਨ੍ਹਾਂ ਦੇ ਮਨ ਵਿਚ ਨਾਮ ਦੀ ਰੌ ਚਲਦੀ ਰਹਿੰਦੀ ਹੈ। ਓਹ ਦਿਨ ਰਾਤ ਨਾਮ ਵਿਚ ਹੀ ਮਸਤ ਰਹਿੰਦੇ ਹਨ। ਅਜਿਹੇ ਗੁਰਸਿਖਾਂ ਦੀ ਚਰਨ ਧੂੜ ਵੀ ਵਡੇਭਾਗਾਂ ਨਾਲ ਮਿਲਦੀ ਹੈ।

**ਲਖ ਚਉਰਾਸੀਹ ਮੇਦਨੀ, ਤਿਸਨਾ ਜਲਤੀ ਕਰੇ ਪੁਕਾਰ ॥ ਇਹੁ ਮੋਹੁ ਮਾਇਆ ਸਭੁ ਪਸਰਿਆ, ਨਾਲਿ ਚਲੈ ਨ ਅੰਤੀ ਵਾਰ ॥ ਬਿਨੁ ਹਰਿ ਸਾਂਤਿ ਨ ਆਵਈ, ਕਿਸੁ ਆਗੈ ਕਰੀ ਪੁਕਾਰ ॥ ਵਡਭਾਗੀ ਸਤਿਗੁਰੁ ਪਾਇਆ, ਬੂਝਿਆ ਬ੍ਰਹਮੁ ਬਿਚਾਰੁ ॥ ਤਿਸਨਾ ਅਗਨਿ ਸਭ ਬੁਝਿ ਗਈ, ਜਨ ਨਾਨਕ ਹਰਿ ਉਰਿ ਧਾਰਿ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰੀਂ, ਵਡਭਾਗੀਂ।

**ਪਦ ਅਰਥ:** ਮੇਦਨੀ=ਧਰਤੀ ਭਾਵ ਸ੍ਰਿਸ਼ਟੀ। ਤਿਸਨਾ ਜਲਤੀ=(ਮਾਇਆ ਦੀ) ਤ੍ਰਿਸ਼ਨਾ ਨਾਲ ਸੜਦੀ ਹੋਈ। ਪਸਰਿਆ=ਖਿਲਰਿਆ, ਫੈਲਿਆ ਹੋਇਆ ਹੈ। ਅੰਤੀ ਵਾਰ=ਆਖਰੀ ਵਾਰ ਭਾਵ ਮਰਨ ਸਮੇਂ। ਕਰੀ ਪੁਕਾਰ=ਮੈਂ ਪੁਕਾਰ ਕਰਾਂ। ਵਡਭਾਗੀ=ਵਡੇ ਭਾਗਾਂ ਨਾਲ। ਤਿਸਨਾ ਅਗਨਿ=(ਮਾਇਆ ਦੀ) ਤ੍ਰਿਸ਼ਨਾ ਰੂਪੀ ਅੱਗ। ਹਰਿ ਉਰਿ ਧਾਰਿ=ਹਰੀ ਨੂੰ ਹਿਰਦੇ ਵਿਚ ਧਾਰਨ ਕਰਕੇ।੨੮।

**ਅਰਥ:** ਚੌਰਾਸੀ ਲਖ (ਜੀਵ ਜੰਤੂਆਂ ਵਾਲੀ ਸਾਰੀ) ਸ੍ਰਿਸ਼ਟੀ ਤ੍ਰਿਸ਼ਨਾ ਰੂਪੀ ਅਗ ਨਾਲ ਸੜਦੀ ਹੋਈ ਪੁਕਾਰ ਕਰਦੀ ਹੈ। ਇਹ ਮੋਹ ਮਾਇਆ ਸਭ ਪਾਸੇ ਖਿਲਰਿਆ ਹੋਇਆ ਹੈ (ਪਰ) ਆਖਰੀ ਵਾਰ ਭਾਵ ਦੁਨੀਆ ਤੋਂ ਜਾਣ ਸਮੇਂ (ਕਿਸੇ ਦੇ) ਨਾਲ ਨਹੀਂ ਜਾਂਦਾ। ਹਰੀ ਦੇ ਨਾਮ ਬਿਨਾ (ਕਿਸੇ ਨੂੰ) ਸ਼ਾਂਤੀ ਨਹੀਂ ਆਉਂਦੀ (ਪਰ) (ਸਤਿਗੁਰੂ ਤੋਂ ਬਿਨਾ ਇਹ) ਪੁਕਾਰ ਮੈਂ ਕਿਸ ਅੱਗੇ ਕਰਾਂ? (ਜਿਨ੍ਹਾਂ ਮਨੁੱਖਾਂ ਨੇ) ਵਡੇਭਾਗਾਂ ਨਾਲ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ (ਉਨ੍ਹਾਂ ਨੇ) ਬ੍ਰਹਮ ਰੂਪ ਵੀਚਾਰ ਨੂੰ ਸਮਝ ਲਿਆ ਹੈ। ਦਾਸ ਨਾਨਕ (ਆਖਦਾ ਹੈ ਕਿ ਜਿਨ੍ਹਾਂ ਨੇ) ਹਰੀ ਪ੍ਰਭੂ ਨੂੰ (ਆਪਣੇ) ਹਿਰਦੇ ਵਿਚ ਵਸਾਅ ਲਿਆ ਹੈ (ਉਨ੍ਹਾਂ ਦੇ ਅੰਦਰੋਂ) ਤ੍ਰਿਸ਼ਨਾ ਦੀ ਸਾਰੀ ਅੱਗ ਬੁੱਝ ਗਈ ਹੈ।੨੮।

## ਸਾਰਥਕ ਵੀਚਾਰ

ਚੌਰਾਸੀ ਲਖ ਜੀਵ ਜੰਤੂ ਸਾਰੇ ਹੀ ਮਾਇਆ ਮੋਹ ਤੇ ਪਦਾਰਥਾਂ ਦੀ ਤ੍ਰਿਸ਼ਨਾ ਵਿਚ ਸੜ ਬਲ ਰਹੇ ਹਨ। ਸਿਵਾਏ ਸਤਿਗੁਰੂ ਦੇ ਇਸ ਤ੍ਰਿਸ਼ਨਾ ਦੀ ਅੱਗ ਵਿਚ ਸੜਨ ਤੋਂ ਹੋਰ ਕੋਈ ਨਹੀਂ ਬਚਾ ਸਕਦਾ। ਵਡੇਭਾਗਾਂ ਨਾਲ ਸਤਿਗੁਰੂ ਦਾ ਮੇਲ ਹੋਣ ਤੇ ਨਾਮ ਜਪਣ ਦੀ ਸੋਝੀ ਪ੍ਰਾਪਤ ਹੁੰਦੀ ਹੈ ਜਿਸ ਦੇ ਫਲ ਸਰੂਪ ਹਰੀ ਦਾ ਨਾਮ ਹਿਰਦੇ ਵਿਚ ਵਸ ਜਾਂਦਾ ਹੈ ਤੇ ਨਿਰੋਲ ਸ਼ਾਂਤੀ ਹੀ ਸ਼ਾਂਤੀ ਵਰਤ ਜਾਂਦੀ ਹੈ।

**ਅਸੀ ਖਤੇ ਬਹੁਤੁ ਕਮਾਵਦੇ, ਅੰਤੁ ਨ ਪਾਰਾਵਾਰੁ ॥ ਹਰਿ ਕਿਰਪਾ ਕਰਿ ਕੈ ਬਖਸਿ ਲੈਹੁ, ਹਉ ਪਾਪੀ ਵਡ ਗੁਨਹਗਾਰੁ ॥ ਹਰਿ ਜੀਉ, ਲੇਖੈ ਵਾਰ ਨ ਆਵਈ, ਤੂੰ ਬਖਸਿ ਮਿਲਾਵਣਹਾਰ ॥ ਗੁਰ ਤੁਠੈ ਹਰਿ ਪ੍ਰਭੁ ਮੇਲਿਆ, ਸਭ ਕਿਲਵਿਖ ਕਟਿ ਵਿਕਾਰ ॥ ਜਿਨਾ ਹਰਿ ਹਰਿ ਨਾਮੁ ਧਿਆਇਆ, ਜਨ ਨਾਨਕ ਤਿਨ੍ ਜੈਕਾਰੁ ॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਸੀਂ, ਕਮਾਂਵਦੇ, ਹਉਂ, ਜਿਨ੍ਹਾਂ।

**ਪਦ ਅਰਥ:** ਖਤੇ=ਭੁੱਲਾਂ, ਅਪਰਾਧ, ਗੁਨਾਹ। ਪਾਰਾਵਾਰੁ=(ਭੁਲਾਂ ਦਾ) ਹਦ ਬੰਨਾ ਕੋਈ ਨਹੀਂ। ਹਰਿ=ਹੇ ਹਰੀ!। ਬਖਸਿ=ਮੁਆਫ਼ ਕਰ ਦਿਓ। ਹਉ=ਮੈਂ। ਵਡ ਗੁਨਹਗਾਰੁ=ਵਡਾ ਭਾਵ ਬਹੁਤ ਗੁਨਾਹਗਾਰ। ਹਰਿ ਜੀਉ=ਹੇ ਹਰੀ ਜੀਉ!। ਲੇਖੈ ਵਾਰ ਨ ਆਵਈ=ਹਿਸਾਬ ਕਰਨ ਨਾਲ ਮੇਰੀ ਵਾਰੀ ਨਹੀਂ ਆ ਸਕਦੀ। ਬਖਸਿ=ਬਖਸ਼ ਕੇ। ਮਿਲਾਵਣਹਾਰੁ=ਮਿਲਾਵਣ ਵਾਲਾ ਹੈ। ਗੁਰ ਤੁਠੈ=(ਜਦੋਂ) ਗੁਰੂ ਪ੍ਰਸੰਨ ਹੋਏ। ਕਿਲਵਿਖ=ਪਾਪ। ਕਟਿ=ਕੱਟ ਕੇ। ਜੈਕਾਰ=ਸ਼ੋਭਾ।

**ਅਰਥ:** (ਹੇ ਪ੍ਰਭੂ !) ਅਸੀਂ ਬਹੁਤ ਗੁਨਾਹ ਕਰਦੇ ਹਾਂ (ਜਿਨ੍ਹਾਂ ਦੇ) ਪਾਰ ਉਰਾਰ ਦਾ (ਕੋਈ) ਅੰਤ ਨਹੀਂ ਹੈ। ਹੇ ਹਰੀ! ਕਿਰਪਾ ਕਰਕੇ (ਤੁਸੀਂ ਮੈਨੂੰ) ਬਖਸ਼ ਲਵੋ (ਕਿਉਂਕਿ) ਮੈਂ ਵਡਾ ਪਾਪੀ ਹਾਂ, ਗੁਨਾਹਗਾਰ ਹਾਂ। ਹੇ ਹਰੀ ਜੀਉ ! (ਮੇਰੇ ਕਰਮਾਂ ਦਾ) ਹਿਸਾਬ (ਨਾ ਕਰੋ ਕਿਉਂਕਿ ਲੇਖਾ) ਕਰਨ ਨਾਲ (ਮੇਰੇ ਪਾਪ ਬਖਸ਼ਣ ਦੀ) ਵਾਰੀ ਹੀ ਨਹੀਂ ਆ ਸਕਦੀ, (ਹੇ ਪ੍ਰਭੂ !) ਤੂੰ (ਭੁਲਾਂ) ਬਖਸ਼ ਕੇ (ਆਪਣੇ ਨਾਲ) ਮਿਲਾਉਣ ਵਾਲਾ ਹੈਂ (ਇਸ ਲਈ) ਮੇਰੀ ਬੇਨਤੀ ਹੈ ਕਿ (ਮੇਰੇ ਤੇ ਕਿਰਪਾ ਕਰੋ, ਮੈਨੂੰ ਬਖਸ਼ ਲਵੋ)।

(ਹੇ ਭਾਈ ! ਜਿਨ੍ਹਾ ਉਤੇ) ਗੁਰੂ ਤੁਠ ਪਏ (ਪ੍ਰਸੰਨ ਹੋ ਗਏ, ਉਨ੍ਹਾਂ ਦੇ ਸਾਰੇ) ਪਾਪ ਵਿਕਾਰ ਕਟ ਕੇ (ਉਨ੍ਹਾਂ ਨੂੰ) ਹਰੀ ਪ੍ਰਭੂ ਮਿਲਾ ਦਿਤਾ। ਦਾਸ ਨਾਨਕ (ਆਖਦਾ ਹੈ ਕਿ) ਜਿਨ੍ਹਾਂ (ਮਨੁੱਖਾਂ) ਨੇ ਹਰਿ ਹਰਿ ਨਾਮੁ ਸਿਮਰਿਆ ਹੈ, ਉਨ੍ਹਾਂ ਦੀ (ਹਰ ਥਾਂ, ਲੋਕ ਪਰਲੋਕ ਵਿਚ) ਜੈਕਾਰ (ਸੋਭਾ) ਹੁੰਦੀ ਹੈ ।੨੯।

## ਸਾਰਥਕ ਵੀਚਾਰ

ਇਸ ਸਲੋਕ ਰਾਹੀਂ ਪ੍ਰਭੂ ਚਰਨਾ ਵਿਚ ਗੁਨਾਹ ਬਖਸ਼ਵਾਉਣ ਲਈ ਜੋਦੜੀ ਕੀਤੀ ਗਈ ਹੈ।

ਸਾਡੇ ਗੁਨਾਹਾਂ ਦਾ ਕੋਈ ਅੰਤ ਨਹੀਂ, ਗਿਣਤੀ ਦਾ ਹਿਸਾਬ ਕੀਤਿਆਂ ਸਾਡੇ ਪਾਪ ਬਖ਼ਸ਼ਣ ਦੀ ਵਾਰੀ ਆਉਣੀ ਹੀ ਅਸੰਭਵ ਹੈ। ਹਾਂ, ਪ੍ਰਭੂ ਦਾ ਬਿਰਦ ਹੈ 'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ, ਇਹੁ ਬਿਰਦੁ ਸੁਆਮੀ ਸੰਦਾ' (ਪੰਨਾ ੫੪੪) ਇਸ ਬਿਰਦ ਦੇ ਅਧੀਨ ਗੁਰੂ ਮਿਹਰਬਾਨ ਸਾਡੇ ਔਗਣ ਮੁਆਫ਼ ਕਰ ਦਿੰਦਾ ਹੈ ਅਤੇ ਆਪਣੇ ਕੰਠ ਨਾਲ ਲਾ ਲੈਂਦਾ ਹੈ:-

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**
**ਕਰਿ ਉਪਦੇਸੁ ਝਿੜਕੈ ਬਹੁ ਭਾਤੀ, ਬਹੁੜਿ ਪਿਤਾ ਗਲਿ ਲਾਵੈ॥**
**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ॥** [ਪੰਨਾ ੬੨੪

ਸਿਧਾਂਤ ਇਹ ਹੈ ਕਿ ਜਿਨ੍ਹਾਂ ਨੇ ਨਾਮ ਜਪਿਆ, ਉਨ੍ਹਾਂ ਦਾ ਹੀ ਜਗਤ ਅਤੇ ਰਬੀ ਦਰਗਾਹ ਵਿਚ ਜੈ ਜੈਕਾਰ ਹੋਇਆ।

**ਵਿਛੁੜਿ ਵਿਛੁੜਿ ਜੋ ਮਿਲੇ, ਸਤਿਗੁਰ ਕੇ ਭੈ ਭਾਇ ॥ ਜਨਮ ਮਰਣ ਨਿਹਚਲੁ ਭਏ, ਗੁਰਮੁਖਿ ਨਾਮੁ ਧਿਆਇ ॥ ਗੁਰ ਸਾਧੂ ਸੰਗਤਿ ਮਿਲੈ, ਹੀਰੇ ਰਤਨ**

**ਲਭੰਨਿ੍ ॥ ਨਾਨਕ, ਲਾਲੁ ਅਮੋਲਕਾ, ਗੁਰਮੁਖਿ ਖੋਜਿ ਲਹੰਨਿ੍ ॥ ੩੦ ॥**

**ਪਦ ਅਰਥ:** ਵਿਛੁੜਿ ਵਿਛੁੜਿ=(ਪਰਮਾਤਮਾ ਵਲੋਂ ਕਈ ਜਨਮ) ਵਿਛੁੜ ਵਿਛੁੜ ਕੇ। ਜੋ ਮਿਲੇ=ਜਿਹੜੇ (ਮਨੁੱਖ) ਮਿਲੇ ਹਨ। ਭੈ=ਡਰ ਵਿਚ। ਭਾਇ=ਪਿਆਰ ਵਿਚ। ਨਿਹਚਲੁ=ਪਕੇ ਅਡੋਲ। ਗੁਰਮੁਖਿ=ਗੁਰੂ ਦੁਆਰਾ। ਹੀਰੇ ਰਤਨ=ਨਾਮ ਰੂਪ ਹੀਰੇ ਰਤਨ। ਲਭੰਨਿ=ਲਭ ਲੈਂਦੇ ਹਨ। ਅਮੋਲਕਾ=ਅਮੋਲਕ। ਗੁਰਮੁਖਿ=ਗੁਰੂ ਅਨੁਸਾਰੀ ਜੀਵ। ਖੋਜਿ=ਖੋਜ ਕੇ। ਲਹੰਨਿ=ਲੈ ਲੈਂਦੇ ਹਨ।੩੦।

**ਅਰਥ:** (ਹੇ ਭਾਈ!) ਜਿਹੜੇ (ਮਨੁੱਖ ਕਈ ਜਨਮਾਂ ਤੋਂ) ਵਿਛੁੜ ਵਿਛੁੜ ਕੇ (ਹਰੀ ਨਾਲ) ਮਿਲੇ ਹਨ (ਉਹ) ਸਤਿਗੁਰੂ ਦੇ ਭੈ ਤੇ ਪ੍ਰੇਮ ਵਿਚ (ਰਹਿ ਕੇ ਹੀ ਮਿਲੇ ਹਨ)। (ਉਹ) ਗੁਰੂ ਦੁਆਰਾ (ਪਰਮਾਤਮਾ) ਦਾ ਨਾਮ ਸਿਮਰ ਕੇ ਜਨਮ ਮਰਨ ਤੋਂ ਅਡੋਲ ਹੋ ਗਏ ਹਨ।

(ਜਿਨ੍ਹਾਂ ਗੁਰੂ ਪਿਆਰਿਆਂ ਨੂੰ) ਸਾਧੂ ਗੁਰੂ ਦੀ ਸੰਗਤ ਮਿਲ ਜਾਂਦੀ ਹੈ (ਉਹ ਸੰਗਤ ਵਿਚੋਂ ਨਾਮ ਰੂਪੀ ਕੀਮਤੀ) ਹੀਰੇ ਤੇ ਰਤਨ ਲਭ ਲੈਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦਾ ਨਾਮ) ਅਮੋਲਕ ਲਾਲ ਹੈ (ਜਿਸ ਨੂੰ) ਗੁਰਮੁਖ ਜੀਉੜੇ ਖੋਜ ਕੇ ਲਭ ਲੈਂਦੇ ਹਨ ।੩੦।

## ਸਾਰਥਕ ਵੀਚਾਰ

ਆਤਮਿਕ ਗੁਣ ਜੋ ਹੀਰੇ ਰਤਨ ਨਾਲੋਂ ਵੀ ਵੱਧ ਅਮੋਲਕ ਹਨ, ਸਾਧੂ ਗੁਰੂ ਦੀ ਸੰਗਤ ਵਿਚੋਂ ਪ੍ਰਾਪਤ ਹੁੰਦੇ ਹਨ। ਉਨ੍ਹਾਂ ਗੁਣਾਂ ਦੀ ਬਰਕਤ ਨਾਲ ਗੁਰੂ ਦਾ ਭੈ ਤੇ ਪ੍ਰੇਮ ਮਨ ਵਿਚ ਆ ਵਸਦਾ ਹੈ। ਇਸ ਤਰ੍ਹਾਂ ਗੁਰੂ ਦੁਆਰਾ ਨਾਮ ਸਿਮਰਨ ਦਾ ਸਦਕਾ ਜਨਮ ਮਰਣ ਤੋਂ ਛੁਟਕਾਰਾ ਹੋ ਜਾਂਦਾ ਹੈ।

**ਮਨਮੁਖ ਨਾਮੁ ਨ ਚੇਤਿਓ, ਧਿਗੁ ਜੀਵਣੁ ਧਿਗੁ ਵਾਸੁ ॥ ਜਿਸ ਦਾ ਦਿਤਾ ਖਾਣਾ ਪੈਨਣਾ, ਸੋ ਮਨਿ ਨ ਵਸਿਓ ਗੁਣਤਾਸੁ ॥ ਇਹੁ ਮਨੁ ਸਬਦਿ ਨ ਭੇਦਿਓ, ਕਿਉ ਹੋਵੈ ਘਰ ਵਾਸੁ ॥ ਮਨਮੁਖੀਆ ਦੋਹਾਗਣੀ, ਆਵਣ ਜਾਣਿ ਮੁਈਆਸੁ ॥ ਗੁਰਮੁਖਿ ਨਾਮੁ ਸੁਹਾਗੁ ਹੈ, ਮਸਤਕਿ ਮਣੀ ਲਿਖਿਆਸੁ ॥ ਹਰਿ ਹਰਿ ਨਾਮੁ ਉਰਿ ਧਾਰਿਆ, ਹਰਿ ਹਿਰਦੈ ਕਮਲ ਪ੍ਰਗਾਸੁ ॥ ਸਤਿਗੁਰੁ ਸੇਵਨਿ ਆਪਣਾ, ਹਉ ਸਦ ਬਲਿਹਾਰੀ ਤਾਸੁ ॥ ਨਾਨਕ, ਤਿਨ ਮੁਖ ਉਜਲੇ, ਜਿਨ ਅੰਤਰਿ ਨਾਮੁ ਪ੍ਰਗਾਸੁ ॥ ੩੧ ॥**

**ਪਦ ਅਰਥ:** ਮਨਮੁਖ=ਮਨਮੁਖਾਂ ਨੇ। ਨ ਚੇਤਿਓ=ਯਾਦ ਨਹੀਂ ਕੀਤਾ। ਧਿਗੁ ਜੀਵਣੁ=ਜੀਵਨ ਨੂੰ ਧਿਰਕਾਰ ਹੈ। ਧਿਗੁ ਵਾਸੁ=ਵਸਣ ਨੂੰ ਵੀ ਲਾਹਨਤ ਹੈ। ਸੋ=ਉਹ ਵਾਹਿਗੁਰੂ। ਮਨਿ=ਮਨ ਵਿਚ। ਗੁਣ-ਤਾਸੁ=ਗੁਣਾਂ ਦਾ ਖਜ਼ਾਨਾ ਪ੍ਰਭੂ। ਸਬਦਿ=(ਗੁਰੂ ਦੇ) ਸ਼ਬਦ ਦੁਆਰਾ। ਨ ਭੇਦਿਓ=ਨਹੀਂ ਮਿਲਿਆ। ਕਿਉ=ਕਿਵੇਂ?, ਕਿਸ ਤਰ੍ਹਾਂ?। ਘਰ ਵਾਸੁ=ਘਰ ਦਾ ਵਾਸਾ। ਮਨਮੁਖੀਆ=(ਮਨਮੁਖੀਆਂ) ਮਨ ਦੇ ਪਿਛੇ

ਚਲਣ ਵਾਲੀਆਂ। ਦੁਹਾਗਣੀ=ਖਸਮ ਤੋਂ ਘੁਥੀਆਂ ਹੋਈਆਂ। ਆਵਣ ਜਾਣਿ=ਆਣ ਜਾਣ ਵਿਚ, (ਜਨਮ ਮਰਨ ਦੇ ਗੇੜ ਵਿਚ)। ਮੁਈਆਸੁ=ਮਰਦੀਆਂ। ਗੁਰਮੁਖਿ=ਗੁਰੂ ਦੇ ਸਨਮੁਖ ਰਹਿਣ ਵਾਲੇ। ਨਾਮੁ ਸੁਹਾਗੁ=ਨਾਮ ਰੂਪ ਸੁਹਾਗ। ਮਸਤਕਿ ਮਣੀ ਲਿਖਿਆਸੁ=ਮਥੇ ਉਤੇ (ਚੰਗੇ ਭਾਗਾਂ ਦੀ) ਮਣੀ ਲਿਖੀ ਹੋਈ ਹੈ। ਉਰਿ ਧਾਰਿਆ=ਹਿਰਦੇ ਵਿਚ ਧਾਰਿਆ, ਵਸਾਇਆ। ਪ੍ਰਗਾਸੁ=ਖੇੜਾ। ਸੇਵਨਿ=ਸੇਂਵਦੀਆਂ ਹਨ। ਬਲਿਹਾਰੀ=ਸਦਕੇ। ਤਾਸੁ=ਉਨ੍ਹਾਂ ਤੋਂ। ਉਜਲੇ=ਨਿਰਮਲ, ਸੋਭਾ ਵਾਲੇ। ਅੰਤਰਿ=(ਹਿਰਦੇ) ਅੰਦਰ। ਪ੍ਰਗਾਸੁ=ਚਾਨਣਾ।੩੧।

**ਅਰਥ:** (ਹੇ ਭਾਈ!) ਮਨਮੁਖ (ਜੀਵ ਇਸਤ੍ਰੀਆਂ) ਨੇ (ਪ੍ਰਭੂ ਦਾ) ਨਾਮ ਨਹੀਂ ਸਿਮਰਿਆ (ਜਿਸ ਕਰਕੇ ਉਨ੍ਹਾਂ ਦਾ) ਜੀਵਨ ਫਿਟਕਾਰਜੋਗ ਹੈ (ਅਤੇ ਜਗਤ ਵਿਚ) ਵਸਣ ਨੂੰ ਵੀ ਲਾਹਨਤ ਹੈ। ਜਿਸ (ਪ੍ਰਭੂ) ਦਾ ਦਿਤਾ ਹੋਇਆ ਖਾਣਾ (ਖਾਧਾ ਜਾਂਦਾ ਹੈ ਤੇ) ਕਪੜਾ (ਪਹਿਨਿਆ ਜਾਂਦਾ ਹੈ, ਉਹ ਗੁਣ ਦਾ ਖਜ਼ਾਨਾ ਪ੍ਰਭੂ (ਉਨ੍ਹਾਂ ਦੇ) ਮਨ ਵਿਚ ਨਹੀਂ ਵਸਿਆ। (ਉਨ੍ਹਾਂ ਦਾ) ਇਹ ਮਨ (ਗੁਰੂ) ਸ਼ਬਦ ਨਾਲ ਨਹੀਂ ਵਿੰਨ੍ਹਿਆ ਗਿਆ (ਇਸ ਲਈ ਉਨ੍ਹਾਂ ਨੂੰ ਨਿਜ) ਘਰ ਦਾ ਵਾਸਾ ਕਿਵੇਂ (ਪ੍ਰਾਪਤ) ਹੋਵੇ? ਮਨਮੁਖ ਜੀਵ ਇਸਤ੍ਰੀਆਂ ਘੁਥੀਆਂ ਹੋਈਆਂ ਛੁਟੜ ਹਨ (ਅਤੇ) ਆਣ ਜਾਣ (ਦੇ ਚਕਰ) ਵਿਚ ਮਰਦੀਆਂ ਰਹਿੰਦੀਆਂ ਹਨ। ਗੁਰਮੁਖ (ਜੀਵ-ਇਸਤ੍ਰੀਆਂ) ਨੂੰ ਨਾਮ ਰੂਪ ਸੁਹਾਗ ਮਿਲਿਆ ਹੈ (ਕਿਉਂਕਿ ਓਹਨਾਂ ਦੇ) ਮਥੇ ਉਤੇ (ਚੰਗੇ ਭਾਗਾਂ ਦੀ) ਮਣੀ ਲਿਖੀ ਹੋਈ ਹੈ, (ਉਨ੍ਹਾਂ ਨੇ ਹਰਿ ਹਰਿ ਨਾਮ ਨੂੰ ਹਿਰਦੇ ਵਿਚ ਵਸਾਇਆ ਹੈ (ਅਤੇ) ਹਰੀ ਦੀ (ਕਿਰਪਾ ਨਾਲ ਉਨ੍ਹਾਂ ਦੇ) ਹਿਰਦੇ ਦਾ ਕਮਲ ਪ੍ਰਕਾਸ਼ ਹੋ ਗਿਆ ਹੈ। (ਜਿਹੜੇ ਗੁਰਮੁਖ) ਆਪਣੇ ਸਤਿਗੁਰੂ ਨੂੰ ਸੇਂਵਦੇ ਹਨ, ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਗੁਰਮੁਖਾਂ) ਦੇ ਮੁਖ ਉਜਲੇ (ਸੋਹਣੇ) ਹਨ ਜਿਨ੍ਹਾਂ ਦੇ (ਹਿਰਦੇ) ਅੰਦਰ ਨਾਮ ਰੂਪੀ ਚਾਨਣ ਹੋ ਗਿਆ ਹੈ।੩੧।

## ਸਾਰਥਕ ਵੀਚਾਰ

ਇਸ ਸਲੋਕ ਵਿਚ ਮਨਮੁਖਾਂ ਤੇ ਗੁਰਮੁਖਾਂ ਦੇ ਜੀਵਨ ਦਾ ਟਾਕਰਾ ਕੀਤਾ ਹੈ। ਮਨਮੁਖ ਪਰਮੇਸ਼ਰ ਦੇ ਨਾਮ ਦਾ ਚਿੰਤਨ ਨਹੀਂ ਕਰਦੇ ਜਿਸ ਕਰਕੇ ਉਨ੍ਹਾਂ ਦਾ ਆਵਾਗਉਣ ਵਾਲਾ ਗੇੜ ਬਣਿਆ ਰਹਿੰਦਾ ਹੈ। ਪਰ ਗੁਰੂ ਦੇ ਸਨਮੁਖ ਰਹਿਣ ਵਾਲੇ ਗੁਰਮੁਖਿ ਜੀਉੜੇ ਹਰੀ ਦਾ ਨਾਮ ਹਿਰਦੇ ਵਿਚ ਵਸਾਂਦੇ ਹਨ ਜਿਸ ਦੇ ਫਲ ਸਰੂਪ ਉਨ੍ਹਾਂ ਦਾ ਹਿਰਦਾ ਕਮਲ ਖਿੜਿਆ ਰਹਿੰਦਾ ਹੈ। ਨਾਮ ਦਾ ਪ੍ਰਗਾਸ ਹੋਣ ਕਾਰਨ ਉਨ੍ਹਾਂ ਦੇ ਲੋਕ ਪਰਲੋਕ ਵਿਚ ਮੁਖ ਉਜਲੇ ਰਹਿੰਦੇ ਹਨ। ਸਿਧਾਂਤ ਇਹ ਹੈ ਕਿ ਗੁਰੂ ਤੋਂ ਵੇਮੁਖ ਹੋ ਕੇ ਕੋਈ ਮਨੁਖ ਆਪਣਾ ਜਨਮ ਸਫਲ ਨਹੀਂ ਕਰ ਸਕਦਾ।

**ਸਬਦਿ ਮਰੈ ਸੋਈ ਜਨੁ ਸਿਝੈ, ਬਿਨੁ ਸਬਦੈ ਮੁਕਤਿ ਨ ਹੋਈ ॥ ਭੇਖ ਕਰਹਿ ਬਹੁ ਕਰਮ ਵਿਗੁਤੇ, ਭਾਇ ਦੂਜੈ ਪਰਜ ਵਿਗੋਈ ॥ ਨਾਨਕ, ਬਿਨੁ ਸਤਿਗੁਰ ਨਾਉ ਨ ਪਾਈਐ, ਜੇ ਸਉ ਲੋਚੈ ਕੋਈ ॥ ੩੨ ॥**

**ਪਦ ਅਰਥ:** ਸਬਦਿ ਮਰੈ=(ਜਿਹੜਾ ਮਨੁੱਖ ਗੁਰੂ ਦੇ) ਸ਼ਬਦ ਰਾਹੀਂ (ਜੀਵਤ ਭਾਵ ਤੋਂ) ਮਰਦਾ ਹੈ (ਓਹ ਜੀਵਨ ਵਿਚ ਸਦਾ) ਸਫਲ ਹੁੰਦਾ ਹੈ। ਭੇਖ=ਬਾਣੇ ਦਾ ਵਿਖਾਵਾ। ਕਰਹਿ=(ਕਰਹਿੰ) ਕਰਦੇ ਹਨ। ਵਿਗੁਤੇ=ਖ਼ਰਾਬ ਹੁੰਦੇ ਹਨ। ਭਾਇ ਦੂਜੈ=ਦ੍ਵੈਤ ਭਾਵ ਵਿਚ। ਪਰਜ=ਪਰਜਾ, ਲੋਕਾਈ। ਵਿਗੋਈ= ਖ਼ਰਾਬ, ਖੁਆਰ ਹੁੰਦੀ ਹੈ। ਜੇ ਸਉ ਲੋਚੈ ਕੋਈ=ਭਾਵੇਂ (ਕੋਈ) ਸੌ ਵਾਰੀ ਲੋਚਦਾ (ਚਾਹੁੰਦਾ) ਰਹੇ।

**ਅਰਥ:** (ਹੇ ਭਾਈ! ਜਿਹੜਾ ਜੀਵ ਗੁਰੂ ਦੇ) ਸ਼ਬਦ ਦੁਆਰਾ ਮਰਦਾ ਹੈ ਓਹ (ਸੇਵਕ) ਜਨ (ਜੀਵਨ ਵਿਚ) ਸਫਲ ਹੁੰਦਾ ਹੈ, ਸ਼ਬਦ ਤੋਂ ਬਿਨਾਂ (ਕੋਈ ਵੀ ਜੀਵਨ) ਮੁਕਤ ਨਹੀਂ ਹੁੰਦਾ।

(ਜਿਹੜੇ ਮਨੁਖ) ਭੇਖ (ਧਾਰਨ) ਕਰਦੇ ਹਨ, (ਉਹ) ਬਹੁਤੇ ਕਰਮ-ਚਕਰਾਂ ਵਿਚ ਖ਼ਰਾਬ ਹੁੰਦੇ ਹਨ, ਦ੍ਵੈਤ-ਭਾਵ ਵਿਚ ਲਗ ਕੇ ਸਾਰੀ ਲੋਕਾਈ ਹੀ ਖ਼ਰਾਬ ਹੋਈ ਪਈ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਾਵੇਂ ਕੋਈ ਸੌ ਵਾਰੀ ਲੋਚੇ (ਪਿਆ, ਚਾਹਨਾ ਕਰਦਾ ਰਹੇ, ਪਰ) ਸਤਿਗੁਰੂ ਤੋਂ ਬਿਨਾ ਪ੍ਰਭੂ ਦਾ ਨਾਮ ਪ੍ਰਾਪਤ ਨਹੀਂ ਕੀਤਾ ਜਾ ਸਕਦਾ ।੩੨।

## ਸਾਰਥਕ ਵੀਚਾਰ

ਵਿਖਾਵੇ ਦੇ ਕਰਮਾਂ ਜਾਂ ਧਾਰਮਿਕ ਪਹਿਰਾਵਿਆਂ ਨਾਲ ਮਨੁਖ ਦਾ ਜੀਵਨ ਨਹੀਂ ਸਵਰ ਸਕਦਾ, ਸਗੋਂ ਦ੍ਵੈਤ ਭਾਵ ਤੇ ਮੋਹ ਮਾਇਆ ਵਿਚ ਫਸ ਕੇ ਖੁਆਰ ਹੀ ਹੋਈਦਾ ਹੈ। ਸਤਿਗੁਰੂ ਦੀ ਬਖਸ਼ਿਸ਼ ਤੋਂ ਬਿਨਾ ਨਾਮ ਦੀ ਦਾਤਿ ਪ੍ਰਾਪਤ ਨਹੀਂ ਹੁੰਦੀ ਜਿਸ ਕਰਕੇ ਮਨੁਖ ਦੇ ਜੀਵਨ ਦੀ ਗਤੀ (ਮੁਕਤੀ) ਨਹੀਂ ਹੋ ਸਕਦੀ।

**ਹਰਿ ਕਾ ਨਾਉ ਅਤਿ ਵਡ ਊਚਾ, ਊਚੀ ਹੂ ਊਚਾ ਹੋਈ ॥ ਅਪੜਿ ਕੋਇ ਨ ਸਕਈ, ਜੇ ਸਉ ਲੋਚੈ ਕੋਈ ॥ ਮੁਖਿ ਸੰਜਮ ਹਛਾ ਨ ਹੋਵਈ, ਕਰਿ ਭੇਖ ਭਵੈ ਸਭ ਕੋਈ ॥ ਗੁਰ ਕੀ ਪਉੜੀ ਜਾਇ ਚੜੈ, ਕਰਮਿ ਪਰਾਪਤਿ ਹੋਈ ॥ ਅੰਤਰਿ ਆਇ ਵਸੈ, ਗੁਰ ਸਬਦੁ ਵੀਚਾਰੈ ਕੋਇ ॥ ਨਾਨਕ, ਸਬਦਿ ਮਰੈ ਮਨੁ ਮਾਨੀਐ, ਸਾਚੇ ਸਾਚੀ ਸੋਇ ॥ ੩੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਉਂ, ਊਚੀ ਹੂੰ ।

**ਪਦ ਅਰਥ:** ਅਪੜਿ ਕੋਇ ਨ ਸਕਈ=ਕੋਈ (ਮਨੁੱਖ) ਪਹੁੰਚ ਨਹੀਂ ਸਕਦਾ। ਜੇ ਸਉ ਲੋਚੈ ਕੋਈ=ਭਾਵੇਂ ਕੋਈ ਸੋ ਵਾਰੀ ਚਾਹਨਾ ਕਰਦਾ ਰਹੇ। ਮੁਖਿ=ਮੂੰਹੋਂ (ਨਿਰੀਆਂ ਗਲਾਂ ਕਰਨ) ਨਾਲ, ਜ਼ੁਬਾਨੀ। ਸੰਜਮ=ਇੰਦ੍ਰੀਆਂ ਤੇ ਕਾਬੂ ਪਾਉਂਦਿਆਂ। ਹਛਾ=ਸਾਫ਼, ਸ਼ੁੱਧ। ਕਰਿ ਭੇਖੁ=ਭੇਖ ਕਰਕੇ। ਭਵੈ ਸਭ ਕੋਈ=ਸਭ ਕੋਈ ਫਿਰਦਾ ਰਹੇ। ਪਉੜੀ=(ਉਪਦੇਸ਼ ਰੂਪ) ਪਉੜੀ ਦੁਆਰਾ। ਜਾਇ ਚੜੈ=ਜਾ ਚੜ੍ਹਦਾ ਹੈ। ਕਰਮਿ=ਬਖਸ਼ਿਸ਼ ਦੁਆਰਾ। ਅੰਤਰਿ ਆਇ ਵਸੈ=(ਪਰਮਾਤਮਾ) ਅੰਦਰ ਆ ਵਸਦਾ ਹੈ। ਮਨੁ ਮਾਨੀਐ=

ਮਨ ਮੰਨ ਜਾਂਦਾ ਹੈ ਭਾਵ ਪਤੀਜ ਜਾਂਦਾ ਹੈ। ਸਾਚੇ=ਸਚ ਵਿਚ ਟਿਕੇ ਹੋਏ ਦੀ। ਸੋਇ=ਸੋਭਾ।

**ਅਰਥ:** (ਹੇ ਭਾਈ!) ਪਰਮਾਤਮਾ ਦਾ ਨਾਮ ਬਹੁਤ ਵੱਡਾ ਹੈ, ਉਚੇ ਤੋਂ ਉਚਾ (ਭਾਵ ਬੇਅੰਤ ਉਚਾ) ਹੈ। ਜੇ ਕੋਈ (ਮਨੁੱਖ) ਸੌ ਵਾਰੀ ਚਾਹਨਾ ਕਰਦਾ ਰਹੇ (ਪਰ ਉਸ ਉਚੇ ਥਾਂ ਤੇ) ਕੋਈ ਪਹੁੰਚ ਨਹੀਂ ਸਕਦਾ। ਨਿਰੀਆਂ ਮੂੰਹ ਜ਼ਬਾਨੀ ਗੱਲਾਂ ਜਾਂ ਸੰਜਮਾਂ ਨਾਲ (ਮਨੁੱਖ ਦਾ ਹਿਰਦਾ) ਸ਼ੁੱਧ ਨਹੀਂ ਹੋ ਸਕਦਾ, ਭਾਵੇਂ ਸਭ ਕੋਈ ਭੇਖ ਕਰਕੇ ਭੌਂਦਾ ਫਿਰੇ।

(ਉਹ ਮਨੁੱਖ) ਗੁਰੂ ਦੀ ਪਉੜੀ ਦੁਆਰਾ (ਪ੍ਰਭੂ ਦੇ ਉਚੇ ਮਹਲ ਉਤੇ) ਜਾ ਚੜ੍ਹਦਾ ਹੈ (ਪਰ ਇਹ ਸ਼ਬਦ ਰੂਪ) ਪਉੜੀ (ਗੁਰੂ ਦੀ) ਮਿਹਰ ਨਾਲ ਹੀ ਪ੍ਰਾਪਤ ਹੁੰਦੀ ਹੈ। (ਜਿਹੜਾ) ਕੋਈ (ਮਨੁੱਖ) ਗੁਰੂ ਦੇ ਸ਼ਬਦ ਨੂੰ ਵੀਚਾਰਦਾ ਹੈ (ਉਸ ਦੇ ਹਿਰਦੇ) ਅੰਦਰ (ਹਰੀ) ਆ ਵਸਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ) ਸ਼ਬਦ ਦੁਆਰਾ (ਜੀਵਤ-ਭਾਵ ਤੋਂ) ਮਰਦਾ ਹੈ (ਉਸ ਦਾ) ਮਨ ਪਤੀਜ ਜਾਂਦਾ ਹੈ (ਅਤੇ) ਸਚੇ (ਪ੍ਰਭੂ) ਵਿਚ ਟਿਕਣ ਵਾਲੇ ਦੀ ਸੋਭਾ ਭੀ ਸਚੀ (ਸਦਾ ਥਿਰ ਰਹਿਣ ਵਾਲੀ) ਹੁੰਦੀ ਹੈ।੩੩।

## ਸਾਰਥਕ ਵੀਚਾਰ

'ਊਚੋ ਊਪਰਿ ਊਚਾ ਨਾਉ' ਵਾਲੇ ਗੁਰਮਤਿ ਸਿਧਾਂਤ ਤੋਂ ਹਰੇਕ ਜਿਗਿਆਸੂ ਜਾਣੂੰ ਹੈ। ਉਸ ਸਚੇ ਤਕ ਰਸਾਈ ਹੋਣੀ ਕੋਈ ਸੌਖੀ ਗਲ ਨਹੀਂ। ਲੋਕੀ ਧਾਰਮਿਕ ਪਹਿਰਾਵਿਆਂ ਨੂੰ ਬੜੀ ਮਹੱਤਤਾ ਦਿੰਦੇ ਹਨ ਪਰ ਤੱਤ ਇਹ ਹੈ ਕਿ ਪਰਮਾਤਮਾ ਨੂੰ ਬਾਹਰਲੇ ਭੇਖਾਂ ਤੇ ਸੰਜਮਾਂ ਨਾਲ ਨਹੀਂ ਮਿਲਿਆ ਜਾ ਸਕਦਾ।

ਗੁਰਮਤਿ ਵਿਚ ਗੁਰੂ ਦਾ ਸ਼ਬਦ ਹੀ ਪ੍ਰਮਾਣੀਕ ਪਉੜੀ ਹੈ ਜਿਸ ਦੇ ਸਹਾਰੇ ਪ੍ਰਭੂ ਦੇ ਚਰਨਾ ਤਕ ਪਹੁੰਚ ਸਕੀਦਾ ਹੈ ਜਿਹੜਾ ਮਨੁੱਖ ਗੁਰੂ ਦੇ ਸ਼ਬਦ ਰਾਹੀਂ ਮਨ ਦੇ ਵਿਚਾਰਾਂ ਉਤੇ ਕਾਬੂ ਪਾ ਲੈਂਦਾ ਹੈ ਉਹ ਪ੍ਰਭੂ ਦੇ ਸ਼ਬਦ ਵਿਚ ਲੀਨ ਹੋ ਜਾਂਦਾ ਹੈ। ਇਸ ਤਰ੍ਹਾਂ, ਉਹ ਸਦਾ ਥਿਰ ਰਹਿਣ ਵਾਲੀ ਸਚੀ ਸੋਭਾ ਪ੍ਰਾਪਤ ਕਰ ਲੈਂਦਾ ਹੈ।

**ਮਾਇਆ ਮੋਹੁ ਦੁਖੁ ਸਾਗਰੁ ਹੈ, ਬਿਖੁ ਦੁਤਰੁ ਤਰਿਆ ਨ ਜਾਇ ॥ ਮੇਰਾ ਮੇਰਾ ਕਰਦੇ ਪਚਿ ਮੁਏ, ਹਉਮੈ ਕਰਤ ਵਿਹਾਇ ॥ ਮਨਮੁਖਾ ਉਰਵਾਰੁ ਨ ਪਾਰੁ ਹੈ, ਅਧ ਵਿਚਿ ਰਹੇ ਲਪਟਾਇ ॥ ਜੋ ਧੁਰਿ ਲਿਖਿਆ ਸੁ ਕਮਾਵਣਾ, ਕਰਣਾ ਕਛੂ ਨ ਜਾਇ ॥ ਗੁਰਮਤੀ ਗਿਆਨੁ ਰਤਨੁ ਮਨਿ ਵਸੈ, ਸਭੁ ਦੇਖਿਆ ਬ੍ਰਹਮੁ ਸੁਭਾਇ ॥ ਨਾਨਕ, ਸਤਿਗੁਰਿ ਬੋਹਿਥੈ ਵਡਭਾਗੀ ਚੜੈ, ਤੇ ਭਉਜਲਿ ਪਾਰਿ ਲੰਘਾਇ ॥ ੩੪ ॥**

**ਪਦ ਅਰਥ:** ਦੁਖੁ ਸਾਗਰੁ=ਦੁਖ ਰੂਪ ਸਮੁੰਦਰ। ਬਿਖੁ=ਜ਼ਹਰ ਰੂਪ। ਦੁਤਰ=(ਜਿਸ ਤੋਂ ਤਰਨਾ ਬਹੁਤ ਔਖਾ ਹੈ। ਪਚਿ ਮੁਏ=ਸੜ ਕੇ ਮਰ ਗਏ। ਕਰਤ=ਕਰਦਿਆਂ। ਵਿਹਾਇ=(ਉਮਰ) ਬੀਤਦੀ ਹੈ। ਰਹੇ ਲਪਟਾਇ=ਚੰਬੜ ਰਹੇ ਹਨ, ਲਟਕ ਰਹੇ ਹਨ। ਧੁਰਿ=ਧੁਰੋਂ। ਮਨਿ=ਮਨ ਵਿਚ। ਸੁਭਾਇ=ਸੁਭਾਵਿਕ ਹੀ। ਸਤਿਗੁਰਿ ਬੋਹਿਥੈ=ਸਤਿਗੁਰੂ ਵਾਲੇ (ਨਾਮ) ਜਹਾਜ਼ ਉਤੇ। ਵਡਭਾਗੀ=ਵਡੇ ਭਾਗਾਂ ਵਾਲਾ(ਮਨੁੱਖ)।

ਤੇ=ਓਹ।

**ਅਰਥ** : (ਹੇ ਭਾਈ !) ਮਾਇਆ ਦਾ ਮੋਹ ਜ਼ਹਰ ਤੇ ਦੁਖ ਰੂਪ ਸਮੁੰਦਰ ਔਖਾ ਤਰਿਆ ਜਾਣ ਵਾਲਾ ਹੈ ਜਿਸ (ਤੋਂ ਗੁਰੂ ਕਿਰਪਾ ਤੋਂ ਬਿਨਾ) ਨਹੀਂ ਤਰਿਆ ਜਾ ਸਕਦਾ। (ਇਸ ਮਾਇਆ ਦੀ ਪਕੜ ਵਿਚ) ਮੇਰਾ (ਧਨ) ਮੇਰਾ (ਰਾਜ) ਕਰਦੇ (ਕਈ ਜੀਵ) ਸੜ ਕੇ ਮਰ ਗਏ (ਅਤੇ ਕਈਆਂ ਦੀ) ਮੈਂ-ਮੇਰੀ ਕਰਦਿਆਂ (ਉਮਰ) ਗੁਜ਼ਰ ਜਾਂਦੀ ਹੈ। ਮਨਮੁਖਾਂ ਨੂੰ (ਭਉਜਲ ਸੰਸਾਰ ਦਾ) ਨਾ ਉਰਲਾ ਪਾਸਾ, ਨਾ ਪਾਰਲਾ (ਪਾਸਾ ਪਤਾ) ਹੈ, (ਉਹ ਤਾਂ) ਅਧਕੜੇ ਵਿਚਕਾਰ (ਹੀ ਮਾਇਆ ਨਾਲ) ਚੰਬੜ ਰਹੇ ਹਨ। (ਹਰੀ ਨੇ ਮਨਮੁਖਾਂ ਦੇ ਮਥੇ ਤੇ) ਜੋ ਧੁਰੋਂ (ਲੇਖ) ਲਿਖਿਆ ਹੈ, ਉਹੀ (ਉਨ੍ਹਾਂ ਨੂੰ) ਕਮਾਉਣਾ ਪੈਂਦਾ ਹੈ, (ਇਸ ਵਿੱਚ ਦੂਜਾ ਵੀ) ਕੁਝ ਨਹੀਂ ਕਰ ਸਕਦਾ। (ਤੱਤ ਵਾਲੀ ਗਲ ਇਹ ਹੈ ਕਿ) ਗੁਰੂ ਦੀ ਸਿਖਿਆ ਦੁਆਰਾ ਗਿਆਨ ਰਤਨ (ਜੀਵ ਦੇ) ਮਨ ਵਿੱਚ ਵਸਦਾ ਹੈ (ਜਿਸ ਦੇ ਫਲਸਰੂਪ) ਸੁਭਾਵਿਕ ਹੀ ਸਭ (ਪਾਸੇ) ਬ੍ਰਹਮ ਵੇਖਿਆ ਜਾ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਵਾਲੇ ਜਹਾਜ਼ ਉਪਰ ਕੋਈ ਵਡਭਾਗੀ (ਜੀਵ ਹੀ) ਚੜ੍ਹਦਾ ਹੈ, (ਜਿਹੜੇ ਜੀਵ ਸਵਾਰ ਹੁੰਦੇ ਹਨ) ਓਹ ਭਉਜਲ ਵਿਚੋਂ (ਕਢ ਕੇ) ਪਾਰ ਲੰਘਾ ਦਿਤੇ ਜਾਂਦੇ ਹਨ ।੩੪।

## ਸਾਰਥਕ ਵੀਚਾਰ

ਮਾਇਆ ਮੋਹ ਦੁਖਦਾਈ ਸਮੁੰਦਰ ਵਾਂਗ ਹੈ ਜਿਸ ਤੋਂ ਪਾਰ ਹੋਣਾ ਅਉਖਾ ਹੈ। ਆਪਹੁਦਰੇ ਮਨੁੱਖ ਮੈਂ-ਮੇਰੀ ਵਿਚ ਪਏ ਹੀ ਸੜ ਜਾਂਦੇ ਹਨ ਭਾਵ ਆਪਣਾ ਜੀਵਨ ਬਰਬਾਦ ਕਰ ਲੈਂਦੇ ਹਨ। ਇਹ ਸਭ ਕੁਝ ਧੁਰੋਂ ਪਈ ਲਿਖਤ ਅਨੁਸਾਰ ਹੀ ਹੁੰਦਾ ਹੈ।

ਹਾਂ, ਗੁਰੂ ਦੀ ਮਤਿ ਦੁਆਰਾ ਜਿਸ ਵਡੇ ਭਾਗਾਂ ਵਾਲੇ ਮਨੁੱਖ ਦੇ ਹਿਰਦੇ ਵਿਚ ਸਦਾ ਸੁਖ ਦਾਤੇ ਦਾ ਨਾਮ ਰੂਪੀ ਗਿਆਨ-ਰਤਨ ਆ ਵਸਿਆ ਹੈ, ਉਨ੍ਹਾਂ ਨੇ ਸੁਭਾਵਿਕ ਹੀ ਸਭ ਪਾਸੇ ਬ੍ਰਹਮ ਜੋਤਿ ਦਾ ਪ੍ਰਕਾਸ਼ ਵੇਖਿਆ ਹੈ:–

**ਗਿਆਨ ਰਤਨਿ ਸਭ ਸੋਝੀ ਹੋਇ ॥**
**ਗੁਰ ਪ੍ਰਸਾਦਿ ਅਗਿਆਨ ਬਿਨਾਸੈ, ਅਨਦਿਨੁ ਜਾਗੈ ਵੇਖੈ ਸਚੁ ਸੋਇ॥**[ਪੰਨਾ ੩੬੪

**ਬਿਨੁ ਸਤਿਗੁਰ ਦਾਤਾ ਕੋ ਨਹੀ, ਜੋ ਹਰਿ ਨਾਮੁ ਦੇਇ ਆਧਾਰੁ ॥ ਗੁਰ ਕਿਰਪਾ ਤੇ ਨਾਉ ਮਨਿ ਵਸੈ, ਸਦਾ ਰਹੈ ਉਰਿ ਧਾਰਿ ॥ ਤਿਸਨਾ ਬੁਝੈ ਤਿਪਤਿ ਹੋਇ, ਹਰਿ ਕੈ ਨਾਇ ਪਿਆਰਿ ॥ ਨਾਨਕ, ਗੁਰਮੁਖਿ ਪਾਈਐ, ਹਰਿ ਅਪਨੀ ਕਿਰਪਾ ਧਾਰਿ ॥ ੩੫ ॥**

**ਪਦ ਅਰਥ:** ਆਧਾਰੁ=ਆਸਰਾ। ਮਨਿ=ਮਨ ਵਿਚ। ਉਰਿ ਧਾਰਿ=ਹਿਰਦੇ ਵਿਚ ਟਿਕਾ ਕੇ। ਤਿਸਨਾ ਬੁਝੈ=ਤ੍ਰਿਸ਼ਨਾ ਦੀ (ਅੱਗ) ਬੁੱਝ ਜਾਂਦੀ ਹੈ। ਤਿਪਤਿ ਹੋਇ=ਤ੍ਰਿਪਤੀ, ਸ਼ਾਂਤੀ ਹੋ ਜਾਂਦੀ ਹੈ।

ਨਾਇ=ਨਾਮ ਵਿਚ। ਪਿਆਰਿ=ਪਿਆਰ ਨਾਲ।

**ਅਰਥ:** (ਹੇ ਭਾਈ!) ਸਤਿਗੁਰੂ ਤੋਂ ਬਿਨਾਂ (ਹੋਰ) ਕੋਈ (ਅਜਿਹਾ) ਦਾਤਾ ਨਹੀਂ ਜਿਹੜਾ ਹਰੀ ਦਾ ਨਾਮ ਰੂਪ ਆਸਰਾ ਦੇ ਦੇਵੇ। ਗੁਰੂ ਦੀ ਕਿਰਪਾ ਨਾਲ (ਜਦੋਂ ਹਰੀ ਦਾ ਨਾਮ) ਮਨ ਵਿਚ ਵਸ ਜਾਂਦਾ ਹੈ (ਤਾਂ ਜਗਿਆਸੂ) ਸਦਾ (ਉਸ ਨਾਮ ਨੂੰ ਆਪਣੇ) ਹਿਰਦੇ ਵਿਚ ਟਿਕਾ ਕੇ ਰਖਦਾ ਹੈ। ਪਿਆਰ ਨਾਲ ਹਰੀ ਦੇ ਨਾਮ ਵਿਚ (ਲੀਨ ਹੋਇਆਂ) ਤ੍ਰਿਸ਼ਨਾ ਦੀ (ਅੱਗ) ਬੁਝ ਜਾਂਦੀ ਹੈ (ਅਤੇ ਮਨ ਦੀ) ਤ੍ਰਿਪਤੀ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਪਰਮਾਤਮਾ ਆਪਣੀ ਕਿਰਪਾ ਕਰਦਾ ਹੈ ਤਾਂ ਗੁਰੂ ਦੁਆਰਾ ਨਾਮ ਪ੍ਰਾਪਤ ਕਰੀਦਾ ਹੈ।੩੫।

## ਸਾਰਥਕ ਵੀਚਾਰ

ਹਰੀ ਨਾਮ ਦਾ ਦਾਤਾ ਕੇਵਲ ਸਤਿਗੁਰੂ ਹੈ, ਉਸ ਤੋਂ ਬਿਨਾ ਇਹ ਦਾਤਿ ਕਿਸੇ ਪਾਸੋਂ ਨਹੀਂ ਮਿਲ ਸਕਦੀ। ਗੁਰੂ ਦੀ ਕਿਰਪਾ ਨਾਲ ਹੀ ਨਾਮ ਮਨ ਵਿਚ ਵਸਦਾ ਹੈ ਜਿਸ ਦੇ ਫਲ ਸਰੂਪ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ ਅਤੇ ਨਾਮ ਦੇ ਪਿਆਰ ਸਦਕਾ ਸਦਾ ਲਈ ਹਿਰਦੇ ਵਿਚ ਸ਼ਾਂਤੀ ਆ ਵਸਦੀ ਹੈ।

**ਬਿਨੁ ਸਬਦੈ ਜਗਤੁ ਬਰਲਿਆ, ਕਹਣਾ ਕਛੂ ਨ ਜਾਇ ॥ ਹਰਿ ਰਖੇ ਸੇ ਉਬਰੇ, ਸਬਦਿ ਰਹੇ ਲਿਵ ਲਾਇ ॥ ਨਾਨਕ, ਕਰਤਾ ਸਭ ਕਿਛੁ ਜਾਣਦਾ, ਜਿਨਿ ਰਖੀ ਬਣਤ ਬਣਾਇ ॥ ੩੬ ॥**

**ਪਦ ਅਰਥ:** ਬਰਲਿਆ=ਬੌਂਦਲਿਆ, ਝਲਾ ਹੋਇਆ ਪਿਆ ਹੈ। ਉਬਰੇ=ਬਚ ਗਏ। ਸਬਦਿ=(ਗੁਰੂ ਦੇ) ਸ਼ਬਦ ਵਿਚ। ਜਿਨਿ=ਜਿਸ (ਕਰਤਾ ਪੁਰਖ) ਨੇ। ਬਣਤ=(ਦੁਨੀਆ ਦੀ) ਬਨਾਵਟ।੩੬।

**ਅਰਥ:** (ਹੇ ਭਾਈ! ਗੁਰੂ ਦੇ) ਸ਼ਬਦ ਤੋਂ ਬਿਨਾ (ਸਾਰਾ) ਸੰਸਾਰ ਬੌਂਦਲਿਆ ਪਿਆ ਹੈ (ਭਾਵ ਕਮਲਾ ਹੋਇਆ ਫਿਰਦਾ ਹੈ ਜਿਸ ਬਾਰੇ) ਹੋਰ ਕੁਝ ਨਹੀਂ ਆਖਿਆ ਜਾ ਸਕਦਾ। (ਜਿਹੜੇ ਜੀਵ) ਪਰਮਾਤਮਾ ਨੇ (ਮਾਇਆ ਦੇ ਪ੍ਰਭਾਵ ਤੋਂ ਬਚਾਅ ਰਖੇ ਹਨ) ਓਹੀ (ਆਪਣੀ) ਸੁਰਤਿ ਗੁਰੂ ਦੇ ਸ਼ਬਦ ਵਿਚ ਜੋੜੀ ਰਖਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਕਰਤਾਪੁਰਖ) ਨੇ (ਇਸ ਸ੍ਰਿਸ਼ਟੀ ਦੀ) ਬਨਾਵਟ ਬਣਾਈ ਹੈ (ਘਾੜਤ ਘੜੀ ਹੈ ਉਹ) ਕਰਤਾਰ (ਇਸ ਬਾਰੇ) ਸਭ ਕੁਝ ਜਾਣਦਾ ਹੈ।੩੬।

## ਸਾਰਥਕ ਵੀਚਾਰ

ਗੁਰੂ ਦੇ ਸ਼ਬਦ ਤੋਂ ਬਿਨਾ ਸਾਰਾ ਸੰਸਾਰ ਹੀ ਮਾਇਆ ਮੋਹ ਨੇ ਝੱਲਾ ਕਰ ਰਖਿਆ ਹੈ ਜਿਸ ਅਗੇ ਕਿਸੇ ਦੀ ਪੇਸ਼ ਨਹੀਂ ਚਲ ਸਕਦੀ। ਜਿਸ ਮਨੁੱਖ ਦੀ ਪ੍ਰਭੂ ਨੇ ਰਖਿਆ ਕੀਤੀ ਹੈ ਓਹੀ ਮਨੁਖ ਮਾਇਆ-ਮੋਹ ਵਿਚ ਫਸਣ ਤੋਂ ਬਚਿਆ ਹੈ। ਇਸ ਗੁਝੇ ਭੇਦ ਨੂੰ ਹਰੀ ਆਪ ਹੀ ਜਾਣਦਾ ਹੈ ਜਿਸ ਨੇ ਸੰਸਾਰ ਰੂਪੀ ਖੇਡ ਬਣਾਈ ਹੈ।

**ਹੋਮ ਜਗ ਸਭਿ ਤੀਰਥਾ, ਪੜ੍ਹਿ ਪੰਡਿਤ ਥਕੇ ਪੁਰਾਣ ॥ ਬਿਖੁ ਮਾਇਆ ਮੋਹੁ ਨ ਮਿਟਈ, ਵਿਚਿ ਹਉਮੈ ਆਵਣੁ ਜਾਣੁ ॥ ਸਤਿਗੁਰ ਮਿਲਿਐ ਮਲੁ ਉਤਰੀ, ਹਰਿ ਜਪਿਆ ਪੁਰਖੁ ਸੁਜਾਣੁ ॥ ਜਿਨਾ ਹਰਿ ਹਰਿ ਪ੍ਰਭੁ ਸੇਵਿਆ, ਜਨ ਨਾਨਕੁ ਸਦ ਕੁਰਬਾਣੁ ॥ ੩੭ ॥**

**ਪਦ ਅਰਥ** : ਹੋਮ=ਹਵਨ। ਜਗ=ਯੱਗ। ਤੀਰਥਾ=ਤੀਰਥ (ਇਸ਼ਨਾਨ)। ਪੜ੍ਹਿ=ਪੜ੍ਹ ਕੇ। ਥਕੇ=ਥਕ ਗਏ ਹਨ। ਬਿਖੁ ਮਾਇਆ=ਜ਼ਹਰੀਲੀ ਮਾਇਆ ਦੀ। ਨ ਮਿਟਈ=ਨਹੀਂ ਮਿਟਦਾ। ਵਿਚਿ ਹਉਮੈ=ਅਹੰਕਾਰ ਵਿੱਚ। ਆਵਣ ਜਾਣੁ=ਜੰਮਣ ਮਰਨ। ਮਿਲਿਐ=ਮਿਲਣ ਨਾਲ। ਮਲੁ=ਮੈਲ। ਉਤਰੀ= ਲਥੀ। ਸੁਜਾਣੁ=ਸਿਆਣਾ। ਜਿਨਾ=ਜਿਨ੍ਹਾਂ (ਮਨੁੱਖਾਂ) ਨੇ।

**ਅਰਥ** : (ਹੇ ਭਾਈ !) ਪੰਡਿਤ (ਲੋਕ) ਹਵਨ, ਯੱਗ, ਸਾਰੇ ਤੀਰਥ (ਇਸ਼ਨਾਨ) ਕਰਕੇ ਅਤੇ ਪੁਰਾਣ (ਆਦਿਕ ਧਰਮ ਗ੍ਰੰਥ) ਪੜ੍ਹ ਕੇ ਥਕ ਗਏ ਹਨ (ਪਰ ਇਸ ਤਰ੍ਹਾਂ) ਜ਼ਹਿਰ ਰੂਪ ਮਾਇਆ ਦਾ ਮੋਹ ਨਹੀਂ ਮਿਟਦਾ (ਅਤੇ) ਅਹੰਕਾਰ ਵਿਚ (ਫਸੇ ਰਹਿਣ ਕਰਕੇ ਉਨ੍ਹਾਂ ਦਾ) ਜਨਮ ਮਰਨ ਰੂਪ (ਚਕਰ ਚਲਦਾ ਰਹਿੰਦਾ ਹੈ)। ਸਤਿਗੁਰੂ ਦੇ ਮਿਲਣ ਨਾਲ (ਜਿਨ੍ਹਾਂ ਦੀ ਹਉਮੈ ਦੀ) ਮੈਲ ਲਹਿ ਗਈ ਹੈ (ਉਨ੍ਹਾਂ ਨੇ) ਹਰੀ ਸੁਜਾਣ ਪੁਰਖ ਨੂੰ ਜਪਿਆ ਹੈ। ਜਿਨ੍ਹਾਂ (ਮਨੁੱਖਾਂ) ਨੇ ਹਰੀ ਪ੍ਰਭੂ ਨੂੰ ਸੇਵਿਆ ਹੈ, ਦਾਸ ਨਾਨਕ (ਉਨ੍ਹਾਂ ਤੋਂ) ਸਦਾ ਕੁਰਬਾਨ (ਸਦਕੇ) ਜਾਂਦਾ ਹੈ ।੩੭।

## ਸਾਰਥਕ ਵੀਚਾਰ

ਮਾਇਆ ਦਾ ਮੋਹ ਇਤਨਾ ਪਰਬਲ ਹੈ ਜੋ ਹੋਮ, ਯੱਗ, ਤੀਰਥਾਂ ਤੇ ਪਾਠ-ਇਸ਼ਨਾਨ ਆਦਿਕ ਕੀਤੇ ਕਰਮਾਂ ਨਾਲ ਵੀ ਨਹੀਂ ਮਿਟ ਸਕਦਾ। ਮਾਇਆ ਮੋਹ ਕਰਕੇ ਹਰੇਕ ਜੀਵ ਨੂੰ ਹਉਮੈ ਚੰਬੜੀ ਹੋਈ ਹੈ ਜੋ ਦੀਰਘ ਰੋਗ ਦੀ ਪ੍ਰਤੀਕ ਹੈ। ਆਵਾਗਉਣ ਦਾ ਮੂਲ ਵੀ 'ਹਉਮੈ' ਹੈ।

ਜਿਨ੍ਹਾਂ ਨੂੰ ਸਤਿਗੁਰੂ ਦਾ ਮਿਲਾਪ ਹੋ ਗਿਆ ਉਨ੍ਹਾਂ ਨੇ ਨਾਮ ਜਪਿਆ, ਜਿਸ ਦੀ ਬਰਕਤ ਨਾਲ ਉਨ੍ਹਾਂ ਦੇ ਪਾਪਾਂ ਦੀ ਮੈਲ ਦੂਰ ਹੋ ਗਈ ਅਤੇ ਉਹ ਰੱਬੀ ਦਰਬਾਰ ਵਿੱਚ ਕਬੂਲ ਹੋ ਗਏ ।

**ਮਾਇਆ ਮੋਹੁ ਬਹੁ ਚਿਤਵਦੇ, ਬਹੁ ਆਸਾ ਲੋਭੁ ਵਿਕਾਰ ॥ ਮਨਮੁਖਿ ਅਸਥਿਰੁ ਨਾ ਥੀਐ, ਮਰਿ ਬਿਨਸਿ ਜਾਇ ਖਿਨ ਵਾਰ ॥ ਵਡ ਭਾਗੁ ਹੋਵੈ ਸਤਿਗੁਰੁ ਮਿਲੈ, ਹਉਮੈ ਤਜੈ ਵਿਕਾਰ ॥ ਹਰਿ ਨਾਮਾ ਜਪਿ ਸੁਖੁ ਪਾਇਆ, ਜਨ ਨਾਨਕ ਸਬਦੁ ਵੀਚਾਰ ॥ ੩੮ ॥**

**ਪਦ ਅਰਥ** : ਬਹੁ ਚਿਤਵਦੇ=ਬਹੁਤ ਯਾਦ ਕਰਦੇ ਹਨ। ਅਸਥਿਰੁ=ਇਸਥਿਤ। ਨ ਥੀਐ=ਨਹੀਂ ਹੁੰਦਾ। ਮਰਿ=ਮਰ ਕੇ। ਖਿਨ ਵਾਰ=ਖਿਨ ਖਿਨ (ਪਿਛੋਂ), ਵਾਰ ਵਾਰ, ਭਾਵ ਲਗਾਤਾਰ। ਤਜੈ

ਵਿਕਾਰ=ਵਿਕਾਰ ਤਿਆਗ ਦਿੰਦਾ ਹੈ। ਜਪਿ=ਜਪ ਕੇ। ਵੀਚਾਰ=ਵੀਚਾਰਦਾ ਹੈ।

**ਅਰਥ:** (ਹੇ ਭਾਈ!) ਮਨਮੁਖ (ਜੀਵ) ਮਾਇਆ ਮੋਹ ਨੂੰ ਬਹੁਤ ਯਾਦ ਕਰਦੇ ਹਨ (ਇਸ ਕਰਕੇ ਉਨ੍ਹਾਂ ਦੇ ਅੰਦਰ ਮਾਇਕੀ ਪਦਾਰਥਾਂ ਦੀ) ਆਸਾ, ਲੋਭ ਆਦਿਕ ਵਿਕਾਰ (ਬਣੇ ਰਹਿੰਦੇ ਹਨ)। ਮਨਮੁਖ (ਜੀਵ ਨਾਮ ਵਿਚ) ਇਸਥਿਤ ਨਹੀਂ ਹੁੰਦਾ (ਜਿਸ ਦੇ ਫਲ ਸਰੂਪ) ਖਿਨ ਖਿਨ ਵਾਰ ਵਾਰ (ਭਾਵ ਲਗਾਤਾਰ) ਮਰ ਕੇ ਨਾਸ਼ ਹੁੰਦਾ ਰਹਿੰਦਾ ਹੈ। (ਜਿਸ ਦਾ) ਵਡਾ ਭਾਗ ਹੁੰਦਾ ਹੈ (ਉਸ ਨੂੰ) ਸਤਿਗੁਰੂ ਮਿਲਦਾ ਹੈ (ਅਤੇ ਉਹ ਮਨੁੱਖ) ਹੰਗਤਾ (ਆਦਿ) ਵਿਕਾਰ ਤਿਆਗ ਦਿੰਦਾ ਹੈ। ਦਾਸ ਨਾਨਕ (ਆਖਦਾ ਹੈ ਕਿ ਕਿਸੇ ਵਿਰਲੇ ਵਡਭਾਗੀ ਮਨੁੱਖ ਨੇ) ਹਰਿ ਦਾ ਨਾਮ ਜਪ ਕੇ (ਗੁਰੂ ਦੇ) ਸ਼ਬਦ ਨੂੰ ਵੀਚਾਰਦਿਆਂ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੩੮।

## ਸਾਰਥਕ ਵੀਚਾਰ

ਆਪ-ਹੁਦਰੇ ਮਨੁਖ ਦਾ ਚਿਤ ਇਸ ਲਈ ਸਥਿਰ ਨਹੀਂ ਹੁੰਦਾ ਕਿਉਂਕਿ ਉਹ ਹਰ ਵੇਲੇ ਮਾਇਆ-ਮੋਹ ਨੂੰ ਚਿਤਵਦਾ ਰਹਿੰਦਾ ਹੈ ਜਿਸ ਕਾਰਨ ਉਹ ਜੰਮਦਾ ਮਰਦਾ ਰਹਿੰਦਾ ਹੈ। ਜਿਸ ਕਿਸੇ ਦਾ ਵਡਾ ਭਾਗ ਹੋਵੇ, ਉਸ ਨੂੰ ਸਤਿਗੁਰੂ ਦਾ ਮਿਲਾਪ ਨਸੀਬ ਹੁੰਦਾ ਹੈ, ਉਹ ਵਿਕਾਰਾਂ ਤੋਂ ਰਹਿਤ ਵਾਲਾ ਜੀਵਨ ਗੁਜ਼ਾਰਦਾ ਹੈ ਅਤੇ ਨਾਮ ਜਪ ਕੇ ਆਤਮਿਕ ਸੁਖ ਮਾਣਦਾ ਹੈ।

**ਬਿਨੁ ਸਤਿਗੁਰ ਭਗਤਿ ਨ ਹੋਵਈ, ਨਾਮਿ ਨ ਲਗੈ ਪਿਆਰੁ ॥ ਜਨ ਨਾਨਕ ਨਾਮੁ ਅਰਾਧਿਆ, ਗੁਰ ਕੈ ਹੇਤਿ ਪਿਆਰਿ ॥ ੩੯ ॥**

**ਪਦ ਅਰਥ:** ਭਗਤਿ=ਭਗਤੀ। ਨਾਮਿ=ਨਾਮ ਵਿਚ। ਅਰਾਧਿਆ=ਸਿਮਰਿਆ। ਹੇਤਿ=ਹਿਤ ਕਰਕੇ। ਪਿਆਰਿ=ਪਿਆਰ ਨਾਲ।੩੯।

**ਅਰਥ:** (ਹੇ ਭਾਈ!) ਸਤਿਗੁਰੂ ਤੋਂ ਬਿਨਾ (ਪ੍ਰਭੂ ਦੀ) ਭਗਤੀ ਨਹੀਂ ਹੋ ਸਕਦੀ (ਅਤੇ) ਨਾ ਨਾਮ ਵਿਚ ਪਿਆਰ ਲਗ ਸਕਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁਖ ਨੇ ਵੀ) ਨਾਮ ਸਿਮਰਿਆ ਹੈ (ਉਸ ਨੇ) ਗੁਰੂ ਦੇ ਹਿਤ ਕਰਕੇ ਪਿਆਰ ਨਾਲ (ਨਾਮ ਸਿਮਰਿਆ ਹੈ)।੩੯।

## ਸਾਰਥਕ ਵੀਚਾਰ

ਸਤਿਗੁਰੂ ਤੋਂ ਬੇਮੁਖ ਹੋਕੇ ਪ੍ਰਭੂ ਦੀ ਪ੍ਰੇਮਾ ਭਗਤੀ ਨਹੀਂ ਹੋ ਸਕਦੀ ਅਤੇ ਨਾ ਹੀ ਨਾਮ ਵਿਚ ਪਿਆਰ ਪੈ ਸਕਦਾ ਹੈ। ਤੱਤ ਇਹ ਹੈ ਕਿ ਗੁਰੂ ਦੇ ਪ੍ਰੇਮ ਪਿਆਰ ਵਿਚ ਰਹਿ ਕੇ ਹੀ ਨਾਮ-ਸਿਮਰਨ ਅਭਿਆਸ ਕੀਤਾ ਜਾ ਸਕਦਾ ਹੈ, ਹੋਰ ਕੋਈ ਉਕਤੀ ਜੁਗਤੀ ਫਲੀਭੂਤ ਨਹੀਂ ਹੋ ਸਕਦੀ।

**ਲੋਭੀ ਕਾ ਵੇਸਾਹੁ ਨ ਕੀਜੈ, ਜੇ ਕਾ ਪਾਰਿ ਵਸਾਇ ॥ ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ ॥ ਮਨਮੁਖ ਸੇਤੀ ਸੰਗੁ ਕਰੇ, ਮੁਹਿ ਕਾਲਗ ਦਾਗੁ ਲਗਾਇ ॥ ਮੁਹ ਕਾਲੇ ਤਿਨ੍ ਲੋਭੀਆਂ, ਜਾਸਨਿ ਜਨਮੁ ਗਵਾਇ ॥ ਸਤਸੰਗਤਿ ਹਰਿ ਮੇਲਿ**

**ਪ੍ਰਭ, ਹਰਿ ਨਾਮੁ ਵਸੈ ਮਨਿ ਆਇ ॥ ਜਨਮ ਮਰਨ ਕੀ ਮਲੁ ਉਤਰੈ, ਜਨ ਨਾਨਕ ਹਰਿ ਗੁਨ ਗਾਇ ॥ ੪੦ ॥**

**ਪਦ ਅਰਥ:** ਲੋਭੀ ਕਾ=ਲਾਲਚੀ (ਮਨੁੱਖ) ਦਾ। ਵੇਸਾਹੁ=ਇਤਬਾਰ, ਭਰੋਸਾ। ਜੇਕਾ ਪਾਰਿ ਵਸਾਇ=ਜਿਥੋਂ ਤਕ ਵਸ ਚਲ ਸਕੇ। ਅੰਤਿ ਕਾਲਿ=ਅਖ਼ੀਰਲੇ ਵੇਲੇ। ਤਿਥੈ ਧੁਹੈ=ਧੋਖਾ ਦੇ ਕੇ ਉਥੇ (ਸਿਟਦਾ ਹੈ)। ਜਿਥੈ ਹਥੁ ਨ ਪਾਇ=ਜਿਥੇ ਕੋਈ ਹੱਥ ਨਹੀਂ ਪਾ ਸਕਦਾ ਭਾਵ ਉਥੋਂ ਕਢਣ ਵਿਚ ਕੋਈ ਮਦਦ ਨਹੀਂ ਕਰ ਸਕਦਾ। ਸੇਤੀ=ਨਾਲ। ਮੁਹਿ=ਮੂੰਹ ਉਤੇ। ਜਾਸਨਿ=ਜਾਣਗੇ। ਜਨਮੁ ਗਵਾਇ=ਜਨਮੁ (ਵਿਅਰਥ) ਗਵਾ ਕੇ।੪੦।

**ਅਰਥ:** (ਹੇ ਭਾਈ!) ਜਿਥੋਂ ਤਕ ਹੋ ਸਕੇ ਲਾਲਚੀ (ਮਨੁੱਖ) ਦਾ ਇਤਬਾਰ ਨਹੀਂ ਕਰਨਾ ਚਾਹੀਦਾ (ਕਿਉਂਕਿ ਉਹ) ਅਖੀਰਲੇ ਵੇਲੇ ਧੋਖਾ ਦੇ ਕੇ (ਉਥੇ ਸਿਟਦਾ ਹੈ) ਜਿਥੇ (ਕਢਣ ਲਈ ਕਿਸੇ ਦਾ) ਹੱਥ ਨਹੀਂ ਪੈਂਦਾ (ਭਾਵ ਕੋਈ ਮਦਦ ਨਹੀਂ ਕਰ ਸਕਦਾ)। (ਹੇ ਭਾਈ! ਜੇ ਕੋਈ) ਮਨਮੁਖ ਨਾਲ ਸੰਗਤ ਕਰੇਗਾ (ਉਹ ਆਪਣੇ) ਮੂੰਹ ਤੇ (ਆਪ ਹੀ) ਕਾਲਖ ਦਾ ਦਾਗ ਲਗਾਏਗਾ (ਭਾਵ ਬਦਨਾਮੀ ਖਟੇਗਾ)। ਉਨ੍ਹਾਂ ਲੋਭੀਆਂ ਮਨੁੱਖਾਂ ਦੇ ਮੂੰਹ (ਐਥੇ ਉਥੇ) ਕਾਲੇ ਹੋਣਗੇ (ਓਹ ਆਪਣਾ ਮਨੁਖਾ) ਜਨਮ (ਇਥੋਂ) ਵਿਅਰਥ ਗਵਾ ਕੇ ਚਲੇ ਜਾਣਗੇ।

ਹੇ ਹਰੀ ਪ੍ਰਭੂ! ਸਾਧ ਸੰਗਤ ਨਾਲ ਮੇਲ (ਜਿਥੋਂ) ਹਰੀ ਦਾ ਨਾਮ ਮਨ ਵਿਚ ਆ ਕੇ ਵਸ ਜਾਵੇ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ ਕਿਰਪਾ ਕਰੋ, ਦਾਸ ਆਪ) ਹਰੀ ਦੇ ਗੁਣ ਗਾਉਂਦਾ ਰਹੇ (ਜਿਸ ਨਾਲ) ਜਨਮ ਮਰਨ ਦੀ (ਵਿਕਾਰਾਂ ਰੂਪੀ) ਮੈਲ ਲਹਿ ਜਾਵੇ।੪੦।

## ਸਾਰਥਕ ਵੀਚਾਰ

ਇਸ ਸਲੋਕ ਦੁਆਰਾ ਮਨੁੱਖ ਨੂੰ ਇਹ ਸਿਖਿਆਦਾਇਕ ਪ੍ਰੇਰਨਾ ਮਿਲਦੀ ਹੈ ਕਿ ਜਿਥੋਂ ਤਕ ਹੋ ਸਕੇ ਉਸ ਨੂੰ ਲਾਲਚੀ ਮਨੁੱਖ ਦਾ ਵਿਸਾਹ ਨਹੀਂ ਕਰਨਾ ਚਾਹੀਦਾ ਕਿਉਂਕਿ ਲੋਭੀ ਮਨੁੱਖ ਅੰਤ ਕਾਲ ਉਥੇ ਵਗਾ ਕੇ ਮਾਰਦਾ ਹੈ ਜਿਥੇ ਕੋਈ ਮਦਦਗਾਰ ਨਹੀਂ ਹੁੰਦਾ। ਲੋਭੀ ਮਨੁੱਖ ਦੀ ਸੰਗਤ ਨਾਲ ਸਾਰਾ ਜੀਵਨ ਹੀ ਕਲੰਕਤ ਹੋ ਜਾਂਦਾ ਹੈ।

ਅੰਤਲੇ ਪਹਿਰੇ ਵਿਚ ਪ੍ਰਭੂ ਦੇ ਚਰਨਾ ਵਿਚ ਸਤ ਸੰਗਤ ਨਾਲ ਮਿਲਾਪ ਲਈ ਬੇਨਤੀ ਕੀਤੀ ਹੈ ਜਿਸ ਦੀ ਬਰਕਤ ਨਾਲ ਮਨ ਨਿਰਮਲ ਹੋਵੇ, ਨਾਮ ਦਾ ਨਿਵਾਸ ਹੋ ਜਾਵੇ ਅਤੇ ਜਨਮ ਮਰਨ ਦਾ ਗੇੜ ਮੁਕ ਜਾਵੇ।

**ਧੁਰਿ ਹਰਿ ਪ੍ਰਭਿ ਕਰਤੈ ਲਿਖਿਆ, ਸੁ ਮੇਟਣਾ ਨ ਜਾਇ ॥ ਜੀਉ ਪਿੰਡੁ ਸਭੁ ਤਿਸ ਦਾ, ਪ੍ਰਤਿਪਾਲਿ ਕਰੇ ਹਰਿ ਰਾਇ ॥ ਚੁਗਲ ਨਿੰਦਕ ਭੁਖੇ ਰੁਲਿ ਮੁਏ, ਏਨਾ ਹਥੁ ਨ ਕਿਥਾਊ ਪਾਇ ॥ ਬਾਹਰਿ ਪਾਖੰਡ ਸਭ ਕਰਮ ਕਰਹਿ, ਮਨਿ ਹਿਰਦੈ ਕਪਟੁ**

**ਕਮਾਇ ॥ ਖੇਤਿ ਸਰੀਰਿ ਜੋ ਬੀਜੀਐ, ਸੋ, ਅੰਤਿ ਖਲੋਆ ਆਇ ॥ ਨਾਨਕ ਕੀ ਪ੍ਰਭ ਬੇਨਤੀ, ਹਰਿ ਭਾਵੈ ਬਖਸਿ ਮਿਲਾਇ ॥ ੪੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਥਾਊਂ, ਕਰਹਿਂ।

**ਪਦ ਅਰਥ:** ਧੁਰਿ=ਧੁਰ (ਦਰਗਾਹ) ਤੋਂ। ਕਰਤੈ=ਕਰਤਾਰ ਨੇ। ਸੁ=ਉਹ (ਲੇਖ)। ਮੇਟਣਾ ਨਾ ਜਾਇ=(ਕਿਸੇ ਤੋਂ) ਮਿਟਾਇਆ ਨਹੀਂ ਜਾ ਸਕਦਾ। ਜੀਉ=ਜਿੰਦ। ਪਿੰਡੁ=ਸਰੀਰ। ਪ੍ਰਤਿਪਾਲਿ ਕਰੇ=ਪਾਲਨਾ ਕਰਦਾ ਹੈ। ਹਰਿ ਰਾਇ=ਹਰੀ ਰਾਜਾ। ਚੁਗਲ=ਚੁਗਲੀ ਕਰਨ ਵਾਲੇ। ਨਿੰਦਕ=ਨਿੰਦਾ ਕਰਨ ਵਾਲੇ। ਰੁਲਿ=ਰੁਲ ਕੇ। ਏਨਾ ਹਥੁ=ਇਨ੍ਹਾਂ ਦਾ ਹੱਥ। ਨ ਕਿਥਾਊ ਪਾਇ=ਕਿਤੇ ਨਹੀਂ ਪੈਂਦਾ। ਪਾਖੰਡ=ਵਿਖਾਵਾ। ਕਰਹਿ=ਕਰਦੇ ਹਨ। ਮਨਿ ਹਿਰਦੈ=ਮਨ ਵਿਚ ਤੇ ਹਿਰਦੇ ਵਿਚ। ਕਪਟੁ ਕਮਾਇ=ਛਲ, ਧੋਖਾ ਕਮਾ ਕੇ। ਖੇਤਿ=ਖੇਤ ਵਿਚ। ਸਰੀਰਿ=ਸਰੀਰ ਵਿਚ। ਅੰਤਿ=ਆਖਰ। ਖਲੋਆ ਆਇ=ਆ ਖੜਾ ਹੋਇਆ, ਭਾਵ ਵੱਡਾ ਹੋ ਕੇ ਰੂਪਮਾਨ ਹੋਇਆ। ਹਰਿ ਭਾਵੈ=ਹੇ ਹਰੀ, ਤੈਨੂੰ ਚੰਗਾ ਲਗੇ। ਬਖਸਿ ਮਿਲਾਇ=(ਸਾਡੇ ਪਾਪ) ਬਖਸ਼ ਕੇ (ਆਪਣੇ ਨਾਲ) ਮਿਲਾ ਲੈ।੪੧।

**ਅਰਥ:** (ਹੇ ਭਾਈ! ਜੋ ਕੁਝ) ਹਰੀ ਪ੍ਰਭੂ ਕਰਤਾਰ ਨੇ (ਜੀਵ ਦੇ ਮਥੇ ਉਤੇ) ਧੁਰ (ਦਰਗਾਹ ਤੋਂ) ਲਿਖਿਆ ਹੈ, ਉਹ (ਲੇਖ ਕਿਸੇ ਤੋਂ ਵੀ) ਮੇਟਿਆ ਨਹੀਂ ਜਾ ਸਕਦਾ। ਜਿੰਦ ਤੇ ਸਰੀਰ ਸਭ ਕੁਝ ਉਸ (ਪ੍ਰਭੂ) ਦਾ ਹੈ, (ਅਤੇ ਉਹ) ਹਰੀ ਰਾਜਾ (ਸਭਨਾਂ ਦੀ) ਪਾਲਨਾ ਕਰਦਾ ਹੈ। (ਉਸ ਪ੍ਰਭੂ ਨੂੰ ਭੁਲਾ ਕੇ) ਚੁਗਲੀ ਤੇ ਨਿੰਦਾ ਕਰਨ ਵਾਲੇ (ਸਾਰੇ) ਭੁੱਖ ਨਾਲ ਰੁਲ ਕੇ ਮਰ ਰਹੇ ਹਨ (ਭਾਵ ਭੈੜੀ ਦਸ਼ਾ ਵਿਚ ਹਨ ਅਤੇ) ਕਿਤੇ ਭੀ ਇਹਨਾਂ ਦਾ ਹੱਥ ਨਹੀਂ ਪੈ ਸਕਦਾ (ਭਾਵ ਨਿਰਬਲ ਹਨ)। (ਅਜਿਹੇ ਮਲੀਨ ਮਨੁੱਖ) ਮਨ ਤੇ ਹਿਰਦੇ ਵਿਚ ਖੋਟ ਕਮਾ ਕੇ ਬਾਹਰਮੁਖੀ ਵਿਖਾਵੇ ਦੇ ਸਾਰੇ ਕੰਮ ਕਰਦੇ ਹਨ (ਭਾਵ ਲੋਕਾਂ ਨੂੰ ਧੋਖਾ ਦਿੰਦੇ ਹਨ) ਸਰੀਰ (ਇਕ) ਖੇਤ ਵਾਂਗ ਹੈ ਇਸ ਵਿਚ ਜੋ ਭੀ (ਚੰਗਾ ਮੰਦਾ ਬੀਜ) ਬੀਜਿਆ ਜਾਂਦਾ ਹੈ ਉਹੀ (ਫਲ) ਅੰਤ ਸਮੇਂ ਸਾਹਮਣੇ ਆ ਖਲੋਂਦਾ ਹੈ (ਭਾਵ 'ਜੈਸਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤ')।

ਹੇ ਪ੍ਰਭੂ! ਨਾਨਕ ਦੀ (ਤੇਰੇ ਚਰਨਾ ਵਿਚ) ਬੇਨਤੀ ਹੈ, ਹੇ ਹਰੀ! (ਜਿਵੇਂ ਤੈਨੂੰ) ਚੰਗਾ ਲਗੇ (ਸਾਨੂੰ) ਬਖਸ਼ ਕੇ (ਆਪਣੇ ਨਾਲ) ਮਿਲਾ ਲੈ।੪੧।

## ਸਾਰਥਕ ਵੀਚਾਰ

ਧੁਰ ਦਰਗਾਹ ਤੋਂ ਕਰਤਾ ਪੁਰਖ ਜੀ ਵਲੋਂ ਲਿਖਿਆ ਹੋਇਆ ਲੇਖ ਕਿਸੇ ਸਿਆਣਪ ਨਾਲ ਨਹੀਂ ਮਿਟਾਇਆ ਜਾ ਸਕਦਾ ਕਿਉਂਕਿ ਉਹ ਜੀਉ-ਪਿੰਡ ਦਾ ਮਾਲਕ ਤੇ ਪਾਲਕ ਹੀ ਹਰੇਕ ਜੀਵ ਦਾ ਕਰਤਾ ਧਰਤਾ ਹੈ।

ਜਿਹੜੇ ਮਨੁਖ ਬਾਹਰਮੁਖੀ ਵਿਖਾਵੇ ਦਾ ਧਰਮ ਕਰਮ ਕਰਦੇ ਹਨ, ਉਨ੍ਹਾਂ ਦਾ ਹਿਰਦਾ ਪਵਿਤਰ ਨਹੀਂ ਹੁੰਦਾ, ਜਿਸ ਕਰਕੇ ਉਹ ਆਪਣੇ ਚੰਗੇ ਮੰਦੇ ਕਰਮਾਂ ਦਾ ਫਲ ਆਪ ਹੀ ਭੋਗਦੇ ਹਨ। ਹਾਂ, ਜੀਵ ਨੂੰ

ਆਪਣੇ ਪਾਪਾਂ ਦਾ ਪਛਤਾਵਾ ਕਰਕੇ ਪ੍ਰਭੂ ਅਗੇ ਬੇਨਤੀ ਕਰਨੀ ਚਾਹੀਦੀ ਹੈ ਕਿ ਹੇ ਪ੍ਰਭੂ! ਜਿਵੇਂ ਹੋ ਸਕੇ ਆਪਣੀ ਬਖਸ਼ਿਸ਼ ਕਰਕੇ ਆਪਣੇ ਨਾਲ ਮਿਲਾ ਲਵੋ ਜੀ।

**ਮਨ ! ਆਵਣ ਜਾਣੁ ਨ ਸੁਝਈ, ਨਾ ਸੁਝੈ ਦਰਬਾਰੁ ॥ ਮਾਇਆ ਮੋਹਿ ਪਲੇਟਿਆ, ਅੰਤਰਿ ਅਗਿਆਨੁ ਗੁਬਾਰੁ ॥ ਤਬ ਨਰੁ ਸੁਤਾ ਜਾਗਿਆ, ਸਿਰਿ ਡੰਡੁ ਲਗਾ ਬਹੁ ਭਾਰੁ ॥ ਗੁਰਮੁਖਾਂ ਕਰਾਂ ਉਪਰਿ ਹਰਿ ਚੇਤਿਆ, ਸੇ ਪਾਇਨਿ ਮੋਖ ਦੁਆਰੁ ॥ ਨਾਨਕ, ਆਪਿ ਓਹਿ ਉਧਰੇ, ਸਭ ਕੁਟੰਬ ਤਰੇ ਪਰਵਾਰ ॥ ੪੨ ॥**

**ਪਦ ਅਰਥ:** ਮਨ=ਹੇ ਮਨ!। ਨ ਸੁਝਈ=ਨਹੀਂ ਪਤਾ ਲਗਦਾ। ਨ ਸੁਝੈ=ਨਹੀਂ ਸੁਝਦਾ ਬੁਝਦਾ ਹੈ। ਦਰਬਾਰੁ=(ਰਬੀ) ਦਰਬਾਰ। ਮਾਇਆ ਮੋਹਿ=ਮਾਇਆ ਦੇ ਮੋਹ ਵਿਚ। ਪਲੇਟਿਆ=ਲਪੇਟਿਆ ਹੋਇਆ। ਗੁਬਾਰੁ=ਘੁਪ ਹਨੇਰਾ। ਤਬ=ਤਦੋਂ। ਸਿਰਿ=ਸਿਰ ਉਤੇ। ਡੰਡੁ ਲਗਾ=ਦੰਡ (ਜੁਰਮਾਨਾ) ਲਾਇਆ। ਬਹੁ ਭਾਰੁ=ਬਹੁਤ (ਵੱਡਾ) ਭਾਰ। ਗੁਰਮੁਖ=ਗੁਰਮੁਖਾਂ ਨੇ। ਕਰਾਂ ਉਪਰਿ=ਹੱਥਾਂ ਉਤੇ, ਹੱਥਾਂ ਦੀਆਂ ਉਗਲਾਂ ਉਤੇ (ਮਾਲਾ ਵਾਂਗ) ਭਾਵ ਹਰ ਵੇਲੇ। ਹਰਿ ਚੇਤਿਆ=ਹਰੀ ਨੂੰ ਸਿਮਰਿਆ। ਸੇ ਪਾਇਨਿ=ਓਹ ਪ੍ਰਾਪਤ ਕਰਦੇ ਹਨ। ਮੋਖ ਦੁਆਰੁ=ਮੁਕਤੀ ਦਾ ਦਰਵਾਜਾ। ਉਧਰੇ=(ਸੰਸਾਰ ਦੇ ਵਿਕਾਰਾਂ ਤੋਂ) ਬਚ ਗਏ।੪੨।

**ਅਰਥ:** ਹੇ ਮਨ! (ਜਿਸ ਮਨੁੱਖ ਨੂੰ) ਜਨਮ ਮਰਣ ਦਾ ਪਤਾ ਨਹੀਂ, ਨਾ (ਪ੍ਰਭੂ ਦਾ) ਦਰਬਾਰ ਸੁਝਦਾ ਹੈ (ਭਾਵ ਉਥੇ ਜਾਣਾ ਨਜ਼ਰ ਨਹੀਂ ਆਉਂਦਾ)। (ਉਹ ਮਨੁੱਖ) ਮਾਇਆ ਦੇ ਮੋਹ ਵਿਚ ਲਪੇਟਿਆ ਹੋਇਆ ਹੈ (ਕਿਉਂਕਿ ਉਸ ਦੇ ਮਨ) ਅੰਦਰ ਅਗਿਆਨ ਰੂਪੀ ਘੁਪ ਹਨੇਰਾ ਹੈ। (ਮੋਹ ਮਾਇਆ ਕਾਰਨ ਹੀ) ਮਨੁਖ ਦੇ ਸਿਰ ਉਤੇ (ਪਾਪਾਂ ਦਾ) ਵੱਡਾ ਭਾਰ ਹੈ (ਜਦੋਂ ਜਮ ਦਾ) ਡੰਡਾ ਲੱਗਾ ਤਦੋਂ ਸੁਤਾ ਹੋਇਆ ਜਾਗਿਆ (ਭਾਵ ਇਸ ਨੂੰ ਕੀਤੇ ਕਰਮਾਂ ਦੀ ਹੋਸ਼ ਆਈ)।

(ਹੇ ਭਾਈ! ਜਿਨ੍ਹਾਂ) ਗੁਰਮੁਖਾਂ ਨੇ ਹਰੀ ਨੂੰ ਹੱਥਾਂ ਉਤੇ ਭਾਵ (ਮਾਲਾ ਦੀ ਤਰ੍ਹਾਂ) ਹਰ ਵੇਲੇ ਸਿਮਰਿਆ ਹੈ, ਉਹ ਮੁਕਤੀ ਦਾ ਦਰਵਾਜਾ ਪ੍ਰਾਪਤ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਗੁਰਮੁਖ ਜੀਉੜੇ) ਆਪ (ਸੰਸਾਰ ਸਾਗਰ ਦੇ ਵਿਕਾਰਾਂ ਚੋਂ) ਬਚ ਗਏ, (ਉਨ੍ਹਾਂ ਦੇ) ਸਾਰੇ ਕੁਟੰਬ ਤੇ ਪਰਵਾਰ (ਭਾਵ ਸਾਕ ਸਬੰਧੀ ਵੀ ਸੰਸਾਰ ਸਮੁੰਦਰ ਤੋਂ) ਪਾਰ ਹੋ ਗਏ।੪੨।

## ਸਾਰਥਕ ਵੀਚਾਰ

ਅਚੇਤ ਮਨ ਪ੍ਰਭੂ ਦੇ ਦਰਬਾਰ ਨੂੰ ਭੁਲਾ ਕੇ ਮਾਇਆ ਮੋਹ ਵਿਚ ਫਸਿਆ ਪਿਆ ਹੈ। ਇਹ ਅਗਿਆਨਤਾ ਦੀ ਅਜਿਹੀ ਗੂੜ੍ਹੀ ਨੀਂਦ ਵਿਚ ਸੁਤਾ ਪਿਆ ਹੈ ਕਿ ਜਗਾਇਆਂ ਵੀ ਜਾਗਦਾ ਨਹੀਂ ਹੈ। ਆਖ਼ਰ ਜਦੋਂ ਜਮਾਂ ਦਾ ਡੰਡਾ ਇਸ ਦੇ ਸਿਰ ਤੇ ਵਜਦਾ ਹੈ, ਫਿਰ ਇਸ ਨੂੰ ਹੋਸ਼ ਲਭਦੀ ਹੈ, ਪਰ ਸਮਾਂ ਵਿਹਾ ਚੁਕਣ ਮਗਰੋਂ ਰੋਣ ਦਾ ਕੀ ਲਾਭ?।

ਗੁਰਮੁਖ ਜੀਉੜੇ ਜੋ ਹਰ ਵੇਲੇ ਨਾਮ ਦਾ ਚਿੰਤਨ ਕਰਦੇ ਹਨ, ਓਹ ਨਾਮ ਦੀ ਬਰਕਤ ਨਾਲ ਆਪ ਭੀ ਮੋਖ-ਪਦਵੀ ਪਾ ਲੈਂਦੇ ਹਨ ਅਤੇ ਸਾਰਾ ਪਰਵਾਰ ਵੀ ਉਨ੍ਹਾਂ ਦੀ ਸੰਗਤ ਕਰਕੇ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ:

**....ਆਪਿ ਤਰੇ ਤਾਰੇਨਿ ਸਰਿਠਾ॥ ਗੁਰਮੁਖਿ ਮਿਲਿਆ ਪਾਪ ਪਣਿਠਾ ॥**

[ਭਾ. ਗੁ. ਵਾ. ੧੨-੧

**ਸਬਦਿ ਮਰੈ, ਸੋ ਮੁਆ ਜਾਪੈ ॥ ਗੁਰ ਪਰਸਾਦੀ, ਹਰਿ ਰਸਿ ਧ੍ਰਾਪੈ ॥ ਹਰਿ ਦਰਗਹਿ ਗੁਰ ਸਬਦਿ ਸਿਞਾਪੈ ॥ ਬਿਨੁ ਸਬਦੈ, ਮੁਆ ਹੈ ਸਭੁ ਕੋਇ ॥ ਮਨਮੁਖੁ ਮੁਆ ਅਪੁਨਾ ਜਨਮੁ ਖੋਇ ॥ ਹਰਿ ਨਾਮੁ ਨ ਚੇਤਹਿ, ਅੰਤਿ ਦੁਖੁ ਰੋਇ ॥ ਨਾਨਕ, ਕਰਤਾ ਕਰੇ ਸੁ ਹੋਇ ॥ ੪੩ ॥**

**ਪਦ ਅਰਥ:** ਸਬਦਿ ਮਰੈ=(ਜੋ ਗੁਰੂ ਦੇ) ਸ਼ਬਦ ਦੁਆਰਾ (ਜੀਵਤ ਭਾਵ ਤੌਂ) ਮਰਦਾ ਹੈ। ਜਾਪੈ=ਜਾਪਦਾ, ਪ੍ਰਤੀਤ ਹੁੰਦਾ ਹੈ। ਗੁਰਪਰਸਾਦੀ=ਗੁਰੂ ਦੀ ਕਿਰਪਾ ਨਾਲ। ਹਰਿ ਰਸਿ=ਹਰੀ ਦੇ ਰਸ ਵਿਚ। ਧ੍ਰਾਪੈ=ਰੱਜਦਾ ਹੈ। ਸਿਞਾਪੈ=ਪਛਾਣਿਆ ਜਾਂਦਾ ਹੈ। ਖੋਇ=ਗਵਾ ਕੇ। ਨ ਚੇਤਹਿ=(ਚੇਤਹਿ) ਨਹੀਂ ਸਿਮਰਦੇ। ਅੰਤਿ=ਅੰਤ ਸਮੇਂ। ਰੋਇ=ਰੋਂਦਾ ਰਹਿੰਦਾ ਹੈ। ਸੁ ਹੋਇ=ਓਹੋ ਕੁਝ ਹੁੰਦਾ ਹੈ।੪੩।

**ਅਰਥ:** (ਹੇ ਭਾਈ ! ਗੁਰੂ ਦੇ) ਸ਼ਬਦ ਦੁਆਰਾ (ਜੋ ਜੀਵਤ-ਭਾਵ ਤੌਂ) ਮਰਦਾ ਹੈ, ਓਹ (ਮਨੁੱਖ ਹੀ ਅਸਲ ਵਿਚ) ਮਰਿਆ ਹੋਇਆ ਪ੍ਰਤੀਤ ਹੁੰਦਾ ਹੈ, ਗੁਰੂ ਦੀ ਕਿਰਪਾ ਨਾਲ (ਉਹ ਮਨੁੱਖ) ਹਰੀ ਦੇ (ਨਾਮ) ਰਸ ਵਿਚ ਰਜਿਆ ਰਹਿੰਦਾ ਹੈ। (ਉਹ) ਹਰੀ ਦੀ ਦਰਗਾਹ ਵਿਚ ਗੁਰੂ ਦੇ ਸ਼ਬਦ ਦੁਆਰਾ ਪਛਾਣਿਆ ਜਾਂਦਾ ਹੈ।

ਗੁਰੂ ਦੇ ਸ਼ਬਦ ਤੋਂ ਬਿਨਾ ਹਰ ਕੋਈ (ਆਤਮਿਕ ਮੌਤ) ਮੋਇਆ ਹੋਇਆ ਹੈ। ਮਨਮੁਖ ਆਪਣਾ ਜਨਮ ਗਵਾ ਕੇ ਮੋਇਆ ਪਿਆ ਹੈ। (ਜਿਹੜੇ ਮਨੁੱਖ) ਪਰਮਾਤਮਾ ਦਾ ਨਾਮ ਨਹੀਂ ਸਿਮਰਦੇ ਅੰਤ ਸਮੇਂ ਰੋ ਕੇ (ਆਪਣਾ) ਦੁਖ (ਦਸਦੇ ਹਨ ਪਰ ਉਸ ਵੇਲੇ ਦੁਖ ਤੋਂ ਕੌਣ ਛੁੜਾਏ?)। ਨਾਨਕ (ਗੁਰੂ ਜੀ ਆਖਦੇ ਹਨ ਕਿ) ਕਰਤਾ (ਪੁਰਖ ਜੋ ਕੁਝ) ਕਰਦਾ ਹੈ ਓਹੀ ਕੁਝ ਹੁੰਦਾ ਹੈ ।੪੩।

## ਸਾਰਥਕ ਵੀਚਾਰ

ਮਨੁੱਖ, ਗੁਰੂ ਦੀ ਕਿਰਪਾ ਨਾਲ ਹੀ ਨਾਮ ਰਸ ਵਿਚ ਲੀਨ ਹੋ ਕੇ ਜੀਵਤ ਭਾਵ ਤੌਂ ਮਰ ਸਕਦਾ ਹੈ। ਰਬੀ ਦਰਬਾਰ ਵਿਚ ਗੁਰੂ ਦੇ ਸ਼ਬਦ ਦੁਆਰਾ ਹੀ ਮਨੁੱਖ ਦੀ ਪਛਾਣ ਹੁੰਦੀ ਹੈ, ਭਾਵ ਆਦਰ ਸਤਿਕਾਰ ਦਾ ਅਧਿਕਾਰੀ ਬਣਦਾ ਹੈ। ਸ਼ਬਦ ਹੀ ਇਕ ਅਜਿਹੀ ਸ਼ਕਤੀ ਹੈ ਜਿਸ ਦੇ ਸਹਾਰੇ ਅਮਰ-ਜੀਵਨ ਪ੍ਰਾਪਤ ਹੁੰਦਾ ਹੈ ਪਰ ਨਾਮ ਵਿਹੂਣਾ ਮਨੁਖ ਆਪਣਾ ਜੀਵਨ ਵਿਅਰਥ ਗਵਾ ਜਾਂਦਾ ਹੈ ਕਿਉਂਕਿ ਉਹ ਸੰਸਾਰ ਵਿਚ ਜਿਥੇ ਜੀਵਨ-ਭਰ ਦੁਖ ਭੋਗਦਾ ਹੈ ਉਥੇ ਅੰਤ ਸਮੇਂ ਵੀ ਦੁਖ ਹੀ ਦੁਖ ਰੋ ਕੇ ਦਸਦਾ

ਰਹਿੰਦਾ ਹੈ।

**ਗੁਰਮੁਖਿ ਬੁਢੇ ਕਦੇ ਨਾਹੀ, ਜਿਨ੍ਾ ਅੰਤਰਿ ਸੁਰਤਿ ਗਿਆਨੁ ॥ ਸਦਾ ਸਦਾ ਹਰਿ ਗੁਣ ਰਵਹਿ, ਅੰਤਰਿ ਸਹਜ ਧਿਆਨੁ ॥ ਓਇ ਸਦਾ ਅਨੰਦਿ ਬਿਬੇਕ ਰਹਹਿ, ਦੁਖਿ ਸੁਖਿ ਏਕ ਸਮਾਨਿ ॥ ਤਿਨਾ ਨਦਰੀ ਇਕੋ ਆਇਆ, ਸਭੁ ਆਤਮਰਾਮੁ ਪਛਾਨੁ ॥ ੪੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹੀਂ, ਰੋਵਹਿੰ, ਰਹਹਿੰ।

**ਪਦ ਅਰਥ :** ਗੁਰਮੁਖਿ=ਗੁਰੂ ਦੇ ਅਨੁਸਾਰੀ ਸਿਖ। ਜਿਨਾ ਅੰਤਰਿ=ਜਿਨ੍ਹਾਂ ਦੇ ਅੰਦਰ। ਸੁਰਤਿ ਗਿਆਨੁ=(ਨਾਮ ਜਪਣ ਵਾਲੀ) ਸੋਝੀ ਦੀ ਜਾਣ-ਪਛਾਣ। ਗੁਣ ਰਵਹਿ=ਗੁਣ ਉਚਾਰਦੇ ਹਨ। ਸਹਜ ਧਿਆਨੁ=ਆਤਮਿਕ ਅਡੋਲਤਾ ਰੂਪ ਧਿਆਨ। ਓਇ=ਓਹ (ਗੁਰਮੁਖਿ)। ਅਨੰਦਿ=ਅਨੰਦ ਵਿਚ। ਬਿਬੇਕ=ਚੰਗਾ ਮੰਦਾ ਪਰਖਣ (ਵਾਲੀ ਬੁਧੀ)। ਰਹਹਿ=ਰਹਿੰਦੇ ਹਨ। ਦੁਖਿ ਸੁਖਿ=ਦੁਖ ਸੁਖ ਵਿਚ। ਏਕ ਸਮਾਨਿ=ਇਕੋ ਜਿਹੇ। ਤਿਨਾ=ਉਨ੍ਹਾਂ (ਗੁਰਮੁਖਾਂ) ਨੂੰ। ਆਤਮਰਾਮੁ=ਵਿਆਪਕ ਪ੍ਰਭੂ। ਪਛਾਨੁ=ਪਛਾਣੂ।

**ਅਰਥ:** (ਹੇ ਭਾਈ!) ਗੁਰੂ ਦੇ ਅਨੁਸਾਰੀ ਸਿਖ ਜਿਨ੍ਹਾਂ ਦੇ ਅੰਦਰ (ਨਾਮ ਜਪਣ ਵਾਲੀ) ਸੋਝੀ (ਅਤੇ ਆਤਮਿਕ) ਗਿਆਨ ਹੈ, ਓਹ ਕਦੇ ਵੀ (ਨਿਰਬਲ) ਬੁਢੇ ਨਹੀਂ ਹੁੰਦੇ। (ਉਹ) ਸਦਾ ਸਦਾ ਪਰਮਾਤਮਾ ਦੇ ਗੁਣ ਉਚਾਰਦੇ ਹਨ (ਉਨ੍ਹਾਂ ਦੇ ਹਿਰਦੇ) ਅੰਦਰ ਸਦਾ ਆਤਮਿਕ ਅਡੋਲਤਾ ਰੂਪ ਧਿਆਨ (ਬਣਿਆ ਰਹਿੰਦਾ ਹੈ)। ਓਹ ਸਦਾ ਹੀ ਬਿਬੇਕ ਦੀ (ਵੀਚਾਰ ਵਾਲੇ) ਅਨੰਦ ਵਿਚ ਰਹਿੰਦੇ ਹਨ (ਜਿਥੇ) ਦੁਖ ਸੁਖ ਇਕੋ ਜਿਹੇ (ਪ੍ਰਤੀਤ ਹੁੰਦੇ ਹਨ)। ਉਨ੍ਹਾਂ (ਗੁਰਮੁਖਾਂ) ਨੂੰ ਹਰ ਥਾਂ ਇਕੋ ਵਿਆਪਕ ਪ੍ਰਭੂ (ਜੋ ਸਭ ਦਾ) ਪਛਾਣੂ ਹੈ, ਨਜ਼ਰੀਂ ਆਇਆ ਹੈ।੪੪।

## ਸਾਰਥਕ ਵੀਚਾਰ

ਗੁਰੂ ਅਨੁਸਾਰ ਸਿਖਾਂ ਉਤੇ ਬੁਢੇਪਾ ਆਪਣਾ ਅਸਰ ਨਹੀਂ ਪਾ ਸਕਦਾ ਕਿਉਂਕਿ ਉਹ ਗੁਰੂ ਦੇ ਬਖਸ਼ੇ ਗਿਆਨ ਤੇ ਸੁਰਤਿ ਦਾ ਸਦਕਾ ਬਲਵਾਨ ਹੁੰਦੇ ਹਨ। ਉਹ ਅੰਤਰ-ਆਤਮੇ ਸਦਾ ਹੀ ਪਰਮੇਸ਼ਰ ਦਾ ਨਾਮ ਸਿਮਰਦੇ ਹਨ। ਉਹ ਪ੍ਰਭੂ ਵਿਚ ਧਿਆਨ ਜੋੜੀ ਰਖਦੇ ਹਨ ਜਿਸ ਦੀ ਬਰਕਤ ਨਾਲ ਉਨ੍ਹਾਂ ਨੂੰ ਦੁਖ ਸੁਖ ਇਕੋ ਜਿਹੇ ਪ੍ਰਤੀਤ ਹੁੰਦੇ ਹਨ। ਦ੍ਵੈਤ ਉਨ੍ਹਾਂ ਦੇ ਨੇੜੇ ਨਹੀਂ ਲਗਦੀ ਕਿਉਂਕਿ ਉਨ੍ਹਾਂ ਨੇ ਕੇਵਲ ਆਤਮ-ਰਾਮ ਨੂੰ ਪਛਾਣ ਲਿਆ ਹੁੰਦਾ ਹੈ ਜੋ ਹਰ ਥਾਂ ਵਿਆਪਕ ਹੈ।

**ਮਨਮੁਖੁ ਬਾਲਕੁ ਬਿਰਧਿ ਸਮਾਨਿ ਹੈ, ਜਿਨ੍ਾ ਅੰਤਰਿ ਹਰਿ ਸੁਰਤਿ ਨਾਹੀ ॥ ਵਿਚਿ ਹਉਮੈ ਕਰਮ ਕਮਾਵਦੇ, ਸਭ ਧਰਮ ਰਾਇ ਕੈ ਜਾਂਹੀ ॥ ਗੁਰਮੁਖਿ ਹਛੇ ਨਿਰਮਲੇ, ਗੁਰ ਕੈ ਸਬਦਿ ਸੁਭਾਇ ॥ ਓਨਾ ਮੈਲੁ ਪੰਤਗੁ ਨ ਲਗਈ, ਜਿ ਚਲਨਿ**

**ਸਤਿਗੁਰ ਭਾਇ ॥ ਮਨਮੁਖ ਜੂਠਿ ਨ ਉਤਰੈ, ਜੇ ਸਉ ਧੋਵਣ ਪਾਇ ॥ ਨਾਨਕ, ਗੁਰਮੁਖਿ ਮੇਲਿਅਨੁ, ਗੁਰ ਕੈ ਅੰਕਿ ਸਮਾਇ ॥ ੪੫ ॥**

## ਉਚਾਰਨ ਸੇਧ

**ਫੁਟਕਲ** : 'ਹੈ' ਨੂੰ 'ਹੈਂ' ਨਹੀਂ ਪੜ੍ਹਨਾ ਕਿਉਂਕਿ 'ਬਾਲਕੁ' ਪਦ ਇਕ ਵਚਨ ਪੁਲਿੰਗ ਹੈ।

**ਪਦ ਅਰਥ**: ਬਿਰਧਿ ਸਮਾਨਿ=ਬੁਢੇ ਵਾਂਗ (ਬਲਹੀਣ) ਹੈ। ਹਰਿ ਸੁਰਤਿ ਨਾਹੀ=ਹਰੀ ਦਾ (ਨਾਮ ਜਪਣ ਵਾਲੀ) ਸੋਝੀ ਨਹੀਂ ਹੈ। ਧਰਮਰਾਇ ਕੈ=ਧਰਮ ਰਾਜ ਦੇ ਪਾਸ। ਜਾਂਹੀ=ਜਾਂਦੇ ਹਨ। ਹਛੇ ਨਿਰਮਲੇ=ਸਾਫ਼ ਸੁਥਰਾ, ਪਵਿਤਰ। ਸਬਦਿ=ਕਰਕੇ। ਸੁਭਾਇ=ਪ੍ਰੇਮ ਕਰਕੇ। ਮੈਲੁ=ਪਤੰਗੁ=ਰਤਾ ਭਰ। ਜਿ ਚਲਨਿ=ਜਿਹੜੇ ਚਲਦੇ ਹਨ। ਸਤਿਗੁਰ ਭਾਇ=ਸਤਿਗੁਰੂ ਦੇ ਭਾਣੇ (ਹੁਕਮ) ਵਿਚ। ਜੇ ਸਉ ਧੋਵਣ ਪਾਇ=ਜੇ ਸੌ ਵਾਰੀ (ਤੀਰਥਾਂ ਦੇ ਸਰੀਰ) ਧੋਂਦੇ ਫਿਰਨ। ਮੇਲਿਅਨੁ=ਉਸ (ਪ੍ਰਭੂ) ਨੇ (ਆਪਣੇ ਨਾਲ) ਮੇਲੇ ਹਨ। ਗੁਰ ਕੈ ਅੰਕਿ=ਗੁਰੂ ਦੀ ਗੋਦ ਵਿਚ। ਸਮਾਇ=ਲੀਨ ਹੋ ਗਏ ਹਨ, ਭਾਵ ਇਕ-ਮਿੱਕ ਹੋ ਗਏ ਹਨ।

**ਅਰਥ**: (ਹੇ ਭਾਈ!) ਜਿਨ੍ਹਾਂ (ਮਨੁੱਖਾਂ) ਅੰਦਰ ਹਰੀ ਦਾ (ਨਾਮ ਜਪਣ ਦੀ) ਸੋਝੀ ਨਹੀਂ ਹੈ (ਉਨ੍ਹਾਂ ਵਿਚ ਬੈਠਾ) ਬਾਲਕ, ਬਿਰਧ (ਮਨੁੱਖ) ਵਾਂਗ (ਨਿਰਬਲ) ਹੈ। (ਮਨਮੁਖ ਜੀਵ ਜੋ) ਹਉਮੈ ਵਿਚ (ਲਗ ਕੇ) ਕਰਮ ਕਮਾਉਂਦੇ ਹਨ (ਉਹ) ਸਾਰੇ ਧਰਮ ਰਾਜ ਦੇ ਪਾਸ ਜਾਂਦੇ ਹਨ (ਭਾਵ ਪੇਸ਼ ਹੁੰਦੇ ਹਨ)।

ਗੁਰਮੁਖ (ਜੀਉੜੇ) ਗੁਰੂ ਸ਼ਬਦ ਦੀ ਰਾਹੀਂ ਪ੍ਰੇਮ ਵਿਚ ਟਿਕ ਕੇ ਸਾਫ਼-ਸੁਥਰੇ ਭਾਵ ਪਵਿੱਤਰ ਹੁੰਦੇ ਹਨ। ਜਿਹੜੇ (ਜੀਵ) ਸਤਿਗੁਰੂ ਦੇ ਭਾਣੇ ਵਿਚ ਚਲਦੇ ਹਨ, ਉਨ੍ਹਾਂ ਨੂੰ ਰਤਾ ਭਰ ਵੀ (ਵਿਕਾਰਾਂ ਦੀ) ਮੈਲ ਨਹੀਂ ਲਗਦੀ।

ਮਨਮੁਖਾਂ ਦੀ ਜੂਠ (ਕਦੇ ਵੀ) ਨਹੀਂ ਲਹਿੰਦੀ ਜੇ (ਉਹ) ਸੋ ਵਾਰੀ (ਸਰੀਰ ਨੂੰ ਤੀਰਥਾਂ ਦੇ) ਧੋਂਦੇ ਫਿਰਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜਿਹੜੇ) ਗੁਰਮੁਖ (ਜੀਊੜੇ) ਗੁਰੂ ਦੀ ਗੋਦੀ ਵਿਚ ਸਮਾਏ ਹਨ (ਓਹ ਪਰਮਾਤਮਾ ਨੇ ਆਪਣੇ ਨਾਲ) ਮੇਲ ਲਏ ਹਨ।੪੫।

## ਸਾਰਥਕ ਵੀਚਾਰ

ਮਨਮੁਖ ਆਤਮਿਕ ਤੌਰ ਤੇ ਕਮਜ਼ੋਰ ਹੁੰਦਾ ਹੈ ਕਿਉਂਕਿ ਉਸ ਦੀ ਸੁਰਤਿ ਵਾਹਿਗੁਰੂ ਜੀ ਦੇ ਸ਼ਬਦ ਵਿਚ ਲੀਨ ਨਹੀਂ ਹੁੰਦੀ, ਉਹ ਬਾਲਕ ਵੀ ਬੁਢੇ ਸਮਾਨ ਦਿਖਾਈ ਦਿੰਦਾ ਹੈ। ਹਉਮੈ ਵਿਚ ਕੀਤੇ ਕਰਮਾਂ ਕਾਰਨ ਉਸ ਨੂੰ ਵਿਕਾਰਾਂ ਦੀ ਮੈਲ ਲਗੀ ਰਹਿੰਦੀ ਹੈ। ਅੰਤ ਉਸ ਨੂੰ ਧਰਮਰਾਜ ਪਾਸ ਪੇਸ਼ ਹੋ ਕੇ ਖੱਜਲ ਖੁਆਰ ਹੋਣਾ ਪੈਂਦਾ ਹੈ।

ਗੁਰਮੁਖ ਜੀਉੜੇ ਗੁਰੂ ਦੇ ਸ਼ਬਦ ਵਿਚ ਲੀਨ ਹੋਣ ਕਰਕੇ ਵਿਕਾਰਾਂ ਦੀ ਮੈਲ ਤੋਂ ਰਹਿਤ ਪਵਿੱਤਰ ਜੀਵਨ ਵਾਲੇ ਹੁੰਦੇ ਹਨ। ਅਸਲੀਅਤ ਇਹ ਹੈ ਕਿ ਉਹ ਪ੍ਰਭੂ ਆਪ ਹੀ ਗੁਰਮੁਖਾਂ ਨੂੰ ਗੁਰੂ ਦੀ ਗੋਦ ਵਿਚ ਬਿਠਾ ਕੇ ਆਪਣੇ ਨਾਲ ਇਕ-ਮਿਕ ਕਰ ਲੈਂਦਾ ਹੈ।

**ਬੁਰਾ ਕਰੇ ਸੁ ਕੇਹਾ ਸਿਝੈ ॥ ਆਪਣੈ ਰੋਹਿ ਆਪੇ ਹੀ ਦਝੈ ॥ ਮਨਮੁਖਿ ਕਮਲਾ ਰਗੜੈ ਲੁਝੈ ॥ ਗੁਰਮੁਖਿ ਹੋਇ, ਤਿਸੁ ਸਭ ਕਿਛੁ ਸੁਝੈ ॥ ਨਾਨਕ, ਗੁਰਮੁਖਿ ਮਨ ਸਿਉ ਲੁਝੈ ॥ ੪੬ ॥**

**ਪਦ ਅਰਥ:** ਕੇਹਾ ਸਿਝੈ=ਕਿਸ ਤਰ੍ਹਾਂ, (ਜੀਵਨ ਵਿਚ) ਸਫਲ ਹੋ ਸਕਦਾ?। ਆਪਣੈ ਰੋਹਿ=ਆਪਣੇ ਗੁੱਸੇ ਵਿਚ। ਦਝੈ=ਸੜਦਾ ਹੈ। ਕਮਲਾ=ਝੱਲਾ। ਰਗੜੈ ਲੁਝੈ=ਝਗੜੇ ਵਿਚ ਖਪਦਾ ਰਹਿੰਦਾ ਹੈ। ਸੁਝੈ=(ਸਹੀ) ਸਮਝ ਆ ਜਾਂਦੀ ਹੈ ਭਾਵ ਪਛਾਣ ਹੁੰਦੀ ਹੈ। ਲੁਝੈ=ਲੜਦਾ ਝਗੜਦਾ ਹੈ।

**ਅਰਥ:** (ਹੇ ਭਾਈ! ਜਿਹੜਾ ਮਨੁਖ) ਬੁਰਾ (ਕਰਮ) ਕਰਦਾ ਹੈ ਉਹ (ਜੀਵਨ ਵਿਚ) ਕਿਸ ਤਰ੍ਹਾਂ ਸਫਲ (ਸੁਖੀ) ਹੋ ਸਕਦਾ ਹੈ? (ਓਹ) ਆਪਣੇ ਗੁੱਸੇ ਵਿਚ ਆਪ ਹੀ ਸੜਦਾ ਹੈ। ਮਨਮੁਖ ਝੱਲਾ ਹੈ, (ਹਰੇਕ ਨਾਲ ਹੀ) ਲੜਦਾ-ਝਗੜਦਾ ਰਹਿੰਦਾ ਹੈ। (ਜਿਹੜਾ) ਗੁਰਮੁਖ ਹੁੰਦਾ ਹੈ ਉਸ ਨੂੰ (ਬੁਰਾ ਭਲਾ) ਸਭ ਕਿਛ ਪਤਾ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਅਨੁਸਾਰੀ ਮਨੁਖ (ਕਿਸੇ ਨਾਲ ਲੜਨ ਦੀ ਥਾਂ ਆਪਣੇ) ਮਨ ਨਾਲ ਲੜਦਾ ਹੈ (ਭਾਵ ਮਾੜੇ ਵੀਚਾਰਾਂ ਦਾ ਸ੍ਰੇਸ਼ਟ ਕਰਣੀ ਨਾਲ ਟਾਕਰਾ ਕਰਦਾ ਹੈ)।੪੬।

## ਸਾਰਥਕ ਵੀਚਾਰ

ਬੁਰਾਈ ਕਰਨ ਵਾਲਾ ਮਨੁੱਖ ਜੀਵਨ ਵਿਚ ਕਦੇ ਵੀ ਸਫਲ ਨਹੀਂ ਹੋ ਸਕਦਾ ਕਿਉਂਕਿ ਜੋ ਕੁਝ ਉਹ ਚਿਤਵਦਾ ਹੈ, ਉਸ ਦਾ ਕੰਮ ਪੂਰਾ ਨਹੀਂ ਹੁੰਦਾ। ਰਗੜੇ ਝਗੜੇ ਵਿਚ ਕਮਲੇ ਮਨੁੱਖ ਅੰਦਰ ਭਰਪੂਰ ਰੋਹ (ਰੋਸ) ਉਠਦਾ ਹੈ ਜਿਸ ਦੀ ਅੱਗ ਵਿਚ ਉਹ ਆਪ ਹੀ ਸੜਦਾ ਰਹਿੰਦਾ ਹੈ।

ਜਿਹੜਾ ਗੁਰਮੁਖ ਜੀਊੜਾ ਹੁੰਦਾ ਹੈ ਉਹ ਕਿਸੇ ਦਾ ਬੁਰਾ ਨਹੀਂ ਸੋਚਦਾ, ਉਹ ਆਪਣੇ ਮਨ ਨੂੰ ਸਮਝਾਉਣ ਦਾ ਯਤਨ ਕਰਦਾ ਹੈ ਜਿਸ ਕਰਕੇ ਉਹ ਸਫਲ ਜੀਵਨ ਜੀਉਂਦਾ ਹੈ।

**ਜਿਨਾ ਸਤਿਗੁਰੁ ਪੁਰਖੁ ਨ ਸੇਵਿਓ, ਸਬਦਿ ਨ ਕੀਤੋ ਵੀਚਾਰੁ ॥ ਓਇ ਮਾਣਸ ਜੂਨਿ ਨ ਆਖੀਅਨਿ, ਪਸੂ ਢੋਰ ਗਾਵਾਰ ॥ ਓਨਾ ਅੰਤਰਿ ਗਿਆਨੁ ਨ ਧਿਆਨੁ ਹੈ, ਹਰਿ ਸਿਉ ਪ੍ਰੀਤਿ ਨ ਪਿਆਰੁ ॥ ਮਨਮੁਖ ਮੁਏ ਵਿਕਾਰ ਮਹਿ, ਮਰਿ ਜੰਮਹਿ ਵਾਰੋ ਵਾਰ ॥ ਜੀਵਦਿਆ ਨੋ ਮਿਲੈ ਸੁ ਜੀਵਦੇ, ਹਰਿ ਜਗਜੀਵਨ ਉਰ ਧਾਰਿ ॥ ਨਾਨਕ, ਗੁਰਮੁਖਿ ਸੋਹਣੇ, ਤਿਤੁ ਸਚੈ ਦਰਬਾਰਿ ॥ ੪੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਜੰਮਹਿੰ, ਜੀਂਵਦਿਆਂ, ਜੀਂਵਦੇ।

**ਪਦ ਅਰਥ :** ਸਬਦਿ=ਸ਼ਬਦ ਦੁਆਰਾ। ਓਇ=ਓਹ। ਮਾਣਸ ਜੂਨਿ=ਮਨੁਖਾਂ ਜੂਨੀ ਵਿਚ। ਨ

ਆਖੀਅਹਿ=ਨਹੀਂ ਆਖੇ ਜਾਂਦੇ (ਭਾਵ ਨਹੀਂ ਗਿਣੇ ਜਾਂਦੇ)। ਪਸੂ ਢੋਰ=ਮੋਏ ਹੋਏ ਪਸੂ ਹਨ। ਗਵਾਰ=ਮੂਰਖ। ਸਉ=ਨਾਲ। ਵਿਕਾਰ ਮਹਿ=ਵਿਕਾਰਾਂ ਵਿਚ। ਮਰਿ ਜੰਮਹਿ=ਮਰ ਕੇ ਜੰਮਦੇ ਹਨ। ਵਾਰੋ ਵਾਰ=ਬਾਰ ਬਾਰ, ਮੁੜ ਮੁੜ। ਜੀਵਦਿਆ ਨੋ=(ਆਤਮਿਕ) ਜੀਵਨ ਜੀਊਣ ਵਾਲਿਆਂ ਨੂੰ। ਸੁ ਜੀਵਦੇ=ਉਹ (ਸਦਾ) ਜੀਉਂਦੇ ਹਨ। ਉਰ ਧਾਰਿ=ਹਿਰਦੇ ਵਿਚ ਧਾਰ (ਵਸਾਅ) ਕੇ। ਤਿਤੁ ਸਚੈ ਦਰਬਾਰਿ=ਉਸ ਸਚੇ (ਪ੍ਰਭੂ) ਦੇ ਦਰਬਾਰ ਵਿਚ।੪੭।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਪੁਰਖ ਨੂੰ ਨਹੀਂ ਸੇਵਿਆ ਅਤੇ ਨਾ ਸ਼ਬਦ ਦੁਆਰਾ (ਮਨ ਤੂੰ ਜੋਤਿ ਸਰੂਪ ਹੈਂ, ਦੀ) ਵੀਚਾਰ ਕੀਤੀ ਹੈ, ਓਹ ਮਨੁਖਾ ਜੂਨ ਵਿਚ (ਵਿਚਰਨ ਵਾਲੇ) ਨਹੀਂ ਆਖੇ ਜਾਂਦੇ (ਅਥਵਾ ਨਹੀਂ ਗਿਣੇ ਜਾਂਦੇ, ਓਹ) ਮੂਰਖ ਮਰੇ ਹੋਏ ਪਸ਼ੂ (ਸਮਾਨ) ਹਨ। ਉਨ੍ਹਾਂ ਦੇ ਅੰਦਰ ਨਾ (ਗੁਰੂ ਦਾ) ਗਿਆਨ ਹੈ ਨਾ (ਪਰਮਾਤਮਾ ਦਾ) ਧਿਆਨ ਹੈ, (ਉਨ੍ਹਾਂ ਅੰਦਰ) ਹਰੀ ਨਾਲ (ਕੋਈ) ਪ੍ਰੀਤ ਪਿਆਰ ਨਹੀਂ ਹੈ। (ਉਹ) ਮਨਮੁਖ ਵਿਕਾਰਾਂ ਵਿਚ ਹੀ ਮਰ ਗਏ ਹਨ (ਅਤੇ) ਮਰ ਕੇ ਬਾਰ ਬਾਰ ਜੰਮਦੇ ਹਨ।

(ਜਿਹੜੇ ਮਨੁਖ) ਆਤਮਿਕ ਜੀਵਨ ਜੀਊਣ ਵਾਲਿਆਂ ਨੂੰ ਮਿਲਦੇ ਹਨ, ਉਹ (ਅਤੇ ਉਸ ਤਰ੍ਹਾਂ ਦੇ ਹੋਰ) ਜਗਤ ਦੇ ਜੀਵਨ ਦਾਤੇ ਹਰੀ ਨੂੰ ਹਿਰਦੇ ਵਿਚ ਵਸਾ ਕੇ (ਸਦਾ ਲਈ) ਜੀਉਂਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਅਨੁਸਾਰੀ ਮਨੁੱਖ ਉਸ ਸਚੇ (ਪ੍ਰਭੂ ਦੇ) ਦਰਬਾਰ ਵਿਚ ਸੋਹਣੇ ਲਗਦੇ ਹਨ (ਭਾਵ ਸੋਭਾ ਪਾਉਂਦੇ ਹਨ)।੪੭।

## ਸਾਰਥਕ ਵੀਚਾਰ

ਜਿਹੜੇ ਮਨੁੱਖ ਸਤਿਗੁਰੂ ਪੁਰਖ ਦੀ ਸੇਵਾ ਨਹੀਂ ਕਰਦੇ, ਓਹ ਵੇਖਣ ਵਿਚ ਭਾਵੇਂ ਮਨੁੱਖ ਨਜ਼ਰ ਆਉਂਦੇ ਹਨ ਪਰ ਵਾਸਤਵ ਵਿਚ ਉਹ ਪਸ਼ੂ ਢੋਰ ਗਵਾਰ ਹੀ ਹਨ ਕਿਉਂਕਿ ਉਹ ਗੁਰੂ ਦੇ ਗਿਆਨ ਧਿਆਨ ਅਤੇ ਪ੍ਰੀਤ ਤੋਂ ਸਖਣੇ ਹਨ। ਅਜਿਹੇ ਮਨੁਖ ਵਿਕਾਰਾਂ ਵਿਚ ਪੈ ਕੇ ਮਾਨੋ ਮੁਰਦਾਰ ਹੋ ਗਏ ਹਨ ਪਰ ਗੁਰਮੁਖ ਜੀਉੜੇ ਸਚੇ ਪ੍ਰਭੂ ਦੇ ਦਰਬਾਰ ਵਿਚ ਬੈਠੇ ਸੋਹਣੇ ਲਗਦੇ ਹਨ, ਕਿਉਂਕਿ ਉਹ ਗੁਰੂ ਦੀ ਸੇਵਾ ਤੇ ਸਿਮਰਨ ਕਰਦੇ ਹਨ।

**ਹਰਿ ਮੰਦਰੁ ਹਰਿ ਸਾਜਿਆ, ਹਰਿ ਵਸੈ ਜਿਸੁ ਨਾਲਿ ॥ ਗੁਰਮਤੀ ਹਰਿ ਪਾਇਆ, ਮਾਇਆ ਮੋਹ ਪਰਜਾਲਿ ॥ ਹਰਿ ਮੰਦਰਿ ਵਸਤੁ ਅਨੇਕ ਹੈ, ਨਵ ਨਿਧਿ ਨਾਮੁ ਸਮਾਲਿ ॥ ਧਨੁ ਭਗਵੰਤੀ ਨਾਨਕਾ, ਜਿਨਾ ਗੁਰਮੁਖਿ ਲਧਾ ਹਰਿ ਭਾਲਿ ॥ ਵਡਭਾਗੀ ਗੜ ਮੰਦਰੁ ਖੋਜਿਆ, ਹਰਿ ਹਿਰਦੈ ਪਾਇਆ ਨਾਲਿ ॥ ੪੮ ॥**

**ਪਦ ਅਰਥ :** ਹਰਿ ਮੰਦਰੁ=(ਸਰੀਰ ਰੂਪ) ਹਰੀ ਦਾ ਮੰਦਰ। ਹਰਿ=ਹਰੀ ਨੇ। ਸਾਜਿਆ=ਬਣਾਇਆ ਹੈ। ਜਿਸ ਨਾਲਿ=ਜਿਸ (ਸਰੀਰ) ਨਾਲ। ਗੁਰਮਤੀ=ਗੁਰੂ ਦੀ ਸਿਖਿਆ ਦੁਆਰਾ।

ਪਰ-ਜਾਲਿ=ਚੰਗੀ ਤਰ੍ਹਾਂ ਸਾੜ ਕੇ। ਹਰਿ ਮੰਦਰਿ=ਹਰੀ ਦੇ ਮੰਦਰ (ਸਰੀਰ) ਵਿਚ। ਵਸਤ ਅਨੇਕ ਹੈ=ਅਨੇਕ (ਗੁਣਾਂ ਵਾਲੀ ਨਾਮ) ਵਸਤੂ ਹੈ। ਨਵਨਿਧਿ ਨਾਮੁ=ਨੌਂ ਨਿਧੀਏ ਨਾਮ ਨੂੰ। ਸਮਾਲਿ=ਸਾਂਭ ਕੇ ਰਖ। ਧਨੁ=ਧੰਨਤਾ ਜੋਗ ਭਾਗਾਂ ਵਾਲੇ। ਗੁਰਮੁਖਿ=ਗੁਰੂ ਦੁਆਰੇ। ਲਧਾ ਹਰਿ=ਹਰੀ ਨੂੰ ਲਭਿਆ ਹੈ। ਭਾਲਿਆ=ਖੋਜ ਕੇ। ਵਡਭਾਗੀ=ਵਡੇ ਭਾਗਾਂ ਵਾਲਿਆਂ ਨੇ। ਗੜ=(ਸਰੀਰ ਰੂਪ) ਕਿਲ੍ਹਾ। ਮੰਦਰੁ=(ਜੋ ਹਰੀ ਦਾ) ਨਿਵਾਸ ਅਸਥਾਨ ਹੈ। ਹਰਿ=ਹਰੀ ਨੂੰ। ਹਿਰਦੈ ਪਾਇਆ ਨਾਲਿ=ਹਿਰਦੇ ਵਿਚ (ਆਪਣੇ) ਨਾਲ ਹੀ (ਵਸਦਾ) ਪਾ ਲਿਆ ਹੈ।੪੮।

**ਅਰਥ:** (ਹੇ ਭਾਈ ! ਇਹ ਸਰੀਰ ਰੂਪ) ਹਰੀ ਦਾ ਮੰਦਰ, ਹਰੀ ਨੇ (ਆਪ) ਬਣਾਇਆ ਹੈ ਜਿਸ (ਸਰੀਰ) ਨਾਲ ਹਰੀ (ਆਪ) ਵਸਦਾ ਹੈ। ਗੁਰੂ ਦੀ ਸਿਖਿਆ ਦੁਆਰਾ (ਕਿਸੇ ਭਾਗਾਂ ਵਾਲੇ ਨੇ) ਮਾਇਆ ਦਾ ਮੋਹ ਚੰਗੀ ਤਰ੍ਹਾਂ ਸਾੜ ਕੇ ਹਰੀ ਨੂੰ ਪ੍ਰਾਪਤ ਕੀਤਾ ਹੈ।

(ਹੇ ਭਾਈ ! ਇਸ ਸਰੀਰ ਰੂਪ) ਹਰਿ-ਮੰਦਰ ਵਿਚ ਅਨੇਕ (ਗੁਣਾਂ ਵਾਲੀ ਨਾਮ) ਵਸਤੂ ਹੈ (ਇਸ ਲਈ ਤੂੰ ਇਸ) ਨੌਂ-ਨਿਧੀਏ ਨਾਮ ਨੂੰ ਸੰਭਾਲ ਕੇ ਰਖ। ਨਾਨਕ (ਗੁਰੂ ਜੀ ਆਖਦੇ ਹਨ ਕਿ) ਓਹ (ਜੀਵ) ਧੰਨਤਾ ਯੋਗ ਤੇ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਗੁਰੂ ਦੁਆਰਾ (ਹਿਰਦੇ ਵਿਚ ਹੀ ਹਰੀ) ਨੂੰ ਖੋਜ ਕੇ ਲਭ ਲਿਆ ਹੈ। ਵਡੇ ਭਾਗਾਂ ਵਾਲਿਆਂ ਨੇ (ਸਰੀਰ ਰੂਪੀ) ਕਿਲ੍ਹਾ (ਅਥਵਾ) ਮੰਦਰ ਖੋਜਿਆ ਹੈ (ਅਤੇ ਉਨ੍ਹਾਂ ਨੇ ਆਪਣੇ ਹਿਰਦੇ ਵਿਚ ਹਰੀ ਨੂੰ (ਆਪਣੇ) ਨਾਲ (ਵਸਦਾ) ਪਾ ਲਿਆ ਹੈ।੪੮।

## ਸਾਰਥਕ ਵੀਚਾਰ

ਇਸ ਸਲੋਕ ਵਿਚ ਜਿਥੇ ਸਿਰਜਨਹਾਰ ਪ੍ਰਭੂ ਦੀ ਵਡਿਆਈ ਕੀਤੀ ਹੈ, ਉਥੇ ਗੁਰੂ ਦੀ ਸ਼ਰਣ ਪੈ ਕੇ ਪਰਮਾਤਮਾ ਨੂੰ ਖੋਜ ਕੇ ਲਭਣ ਵਾਲਿਆਂ ਨੂੰ ਸ਼ਾਬਾਸ ਦਿਤੀ ਹੈ।

ਇਹ ਸਰੀਰ ਹਰੀ ਦਾ ਮੰਦਰ ਹੈ ਕਿਉਂਕਿ ਇਸ ਵਿਚ ਹਰੀ ਆਪ ਵਸਦਾ ਹੈ। ਗੁਰਮਤੀਆਂ ਨੇ ਮਾਇਆ ਦਾ ਮੋਹ ਸਾੜ ਕੇ ਹਰੀ ਦਾ ਨਾਮ ਜਪ ਕੇ ਸਰੀਰ ਰੂਪ ਕਿਲ੍ਹੇ ਚੋਂ ਆਪਣੇ ਹਿਰਦੇ ਵਿਚ ਵਸਦੇ ਪਰਮੇਸ਼ਰ ਨੂੰ ਪਾ ਲਿਆ ਹੈ।

**ਮਨਮੁਖ ਦਹ ਦਿਸਿ ਫਿਰਿ ਰਹੇ, ਅਤਿ ਤਿਸਨਾ ਲੋਭ ਵਿਕਾਰ ॥ ਮਾਇਆ ਮੋਹੁ ਨ ਚੁਕਈ, ਮਰਿ ਜੰਮਹਿ ਵਾਰੋ ਵਾਰ ॥ ਸਤਿਗੁਰੁ ਸੇਵਿ ਸੁਖੁ ਪਾਇਆ, ਅਤਿ ਤਿਸਨਾ ਤਜਿ ਵਿਕਾਰ ॥ ਜਨਮ ਮਰਨ ਕਾ ਦੁਖੁ ਗਇਆ, ਜਨ ਨਾਨਕ ਸਬਦੁ ਬੀਚਾਰਿ ॥ ੪੯ ॥**

**ਪਦ ਅਰਥ:** ਦਹਦਿਸਿ=ਦਸਾਂ ਪਾਸੇ। ਫਿਰਿ ਰਹੇ=ਫਿਰ ਰਹੇ (ਭਾਵ ਭਟਕ) ਰਹੇ ਹਨ। ਅਤਿ ਤਿਸਨਾ=ਬਹੁਤ ਹੀ (ਮਾਇਆ ਦੀ) ਤ੍ਰਿਸ਼ਨਾ ਹੈ। ਲੋਭ=ਲਾਲਚ। ਨਾ ਚੁਕਈ=ਦੂਰ ਨਹੀਂ ਹੁੰਦਾ। ਮਰਿ ਜੰਮਹਿ=ਮਰ ਕੇ ਜੰਮਦੇ ਹਨ। ਵਾਰੋ ਵਾਰ=ਬਾਰ ਬਾਰ। ਤਜਿ ਵਿਕਾਰ=ਵਿਕਾਰ ਤਿਆਗ ਕੇ।੪੯।

**ਅਰਥ:** (ਹੇ ਭਾਈ!) ਮਨਮੁਖ ਦਸਾਂ ਪਾਸਿਆਂ ਵਲ ਭਟਕ ਰਹੇ ਹਨ (ਉਨ੍ਹਾਂ ਦੇ ਅੰਦਰ ਮਾਇਆ ਦੀ) ਬਹੁਤ ਤ੍ਰਿਸ਼ਨਾ (ਅਤੇ) ਲੋਭ (ਆਦਿਕ) ਵਿਕਾਰ (ਟਿਕੇ ਹੋਏ ਹਨ)। (ਉਨ੍ਹਾਂ ਦੇ ਅੰਦਰੋਂ) ਮਾਇਆ ਦਾ ਮੋਹ ਦੂਰ ਨਹੀਂ ਹੁੰਦਾ (ਜਿਸ ਕਰਕੇ ਓਹ) ਮਰ ਕੇ ਬਾਰ ਬਾਰ ਜੰਮਦੇ ਹਨ।

(ਹੇ ਭਾਈ! ਜਿਨ੍ਹਾਂ ਨੇ ਮਾਇਆ ਦੀ) ਵਡੀ ਤ੍ਰਿਸ਼ਨਾ ਤੇ ਵਿਕਾਰ ਤਿਆਗ ਕੇ ਸਤਿਗੁਰੂ ਦੀ ਸੇਵਾ ਕੀਤੀ ਹੈ (ਉਨ੍ਹਾਂ ਨੇ ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ। ਦਾਸ ਨਾਨਕ (ਆਖਦਾ ਹੈ ਕਿ) ਗੁਰੂ ਦਾ ਸ਼ਬਦ ਵੀਚਾਰ ਕੇ (ਉਨ੍ਹਾਂ ਦੇ) ਜਨਮ ਮਰਨ ਦਾ (ਸਾਰਾ) ਦੁਖ ਦੂਰ ਹੋ ਗਿਆ ਹੈ।੪੯।

## ਸਾਰਥਕ ਵੀਚਾਰ

ਇਸ ਸਲੋਕ ਵਿਚ ਮਨਮੁਖਾਂ ਦੀ ਦਸ਼ਾ ਦਾ ਵਰਨਣ ਹੈ। ਮਨਮੁਖ ਜੀਵ ਮਾਇਆ ਮੋਹ, ਤ੍ਰਿਸ਼ਨਾ, ਲੋਭ ਤੇ ਵਿਕਾਰਾਂ ਦੀ ਪ੍ਰਬਲਤਾ ਕਾਰਨ ਦਸਾਂ ਪਾਸੇ ਧਕੇ ਖਾਂਦੇ ਰਹਿੰਦੇ ਹਨ ਭਾਵ ਮੁੜ ਕੇ ਜੰਮਦੇ ਮਰਦੇ ਰਹਿੰਦੇ ਹਨ।

ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਜੀ ਦੀ ਸੇਵਾ ਕੀਤੀ ਹੈ, ਉਨ੍ਹਾਂ ਨੇ ਸਮੂਹ ਵਿਕਾਰਾਂ ਦਾ ਤਿਆਗ ਕਰਕੇ ਸਤਿਗੁਰੂ ਦੀ ਸੇਵਾ ਕੀਤੀ ਹੈ ਅਤੇ ਆਤਮਿਕ ਸੁਖ ਪਾਇਆ ਹੈ। ਓਹ ਸ਼ਬਦ ਨੂੰ ਵੀਚਾਰ ਕੇ ਅਮਲੀ ਜੀਵਨ ਬਿਤੀਤ ਕਰਕੇ ਜਨਮ ਮਰਨ ਤੋਂ ਰਹਿਤ ਹੋ ਗਏ ਹਨ।

**ਹਰਿ ਹਰਿ ਨਾਮੁ ਧਿਆਇ ਮਨ, ਹਰਿ ਦਰਗਹ ਪਾਵਹਿ ਮਾਨੁ ॥ ਕਿਲਵਿਖ ਪਾਪ ਸਭਿ ਕਟੀਅਹਿ, ਹਉਮੈ ਚੁਕੈ ਗੁਮਾਨੁ ॥ ਗੁਰਮੁਖਿ ਕਮਲੁ ਵਿਗਸਿਆ, ਸਭੁ ਆਤਮਬ੍ਰਹਮੁ ਪਛਾਨੁ ॥ ਹਰਿ ਹਰਿ ਕਿਰਪਾ ਧਾਰਿ ਪ੍ਰਭ, ਜਨ ਨਾਨਕ ਜਪਿ ਹਰਿ ਨਾਮੁ ॥ ੫੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਵਹਿਂ, ਕਟੀਅਹਿਂ, ਹਉਮੈਂ ।

**ਪਦ ਅਰਥ:** ਮਨ=ਹੇ ਮਨ!। ਪਾਵਹਿ ਮਾਨੁ=ਤੂੰ ਇਜ਼ਤ ਪ੍ਰਾਪਤ ਕਰ ਲਵੇਂਗਾ। ਕਿਲਵਿਖ=ਪਾਪ। ਸਭਿ=(ਬਹੁ ਵਚਨ) ਸਾਰੇ। ਕਟੀਅਹਿ=ਕਟੇ ਜਾਂਦੇ ਹਨ। ਚੁਕੈ ਗੁਮਾਨ=ਹੰਕਾਰ ਦੂਰ ਹੋ ਜਾਂਦਾ ਹੈ। ਗੁਰਮੁਖਿ=ਗੁਰੂ ਦੁਆਰਾ। ਕਮਲ=ਹਿਰਦੇ ਦਾ ਕੌਲ ਫੁਲ। ਵਿਗਸਿਆ=ਖਿੜਿਆ। ਸਭੁ=ਹਰ ਥਾਂ ਤੇ। ਆਤਮ ਬ੍ਰਹਮ=ਸਰਬ ਵਿਆਪਕ ਵਾਹਿਗੁਰੂ। ਪਛਾਨੁ=ਤੂੰ ਪਛਾਣ। ਪ੍ਰਭ=ਹੇ ਪ੍ਰਭੂ!।

**ਅਰਥ :** ਹੇ ਮੇਰੇ ਮਨ ! ਤੂੰ ਹਰੀ ਦਾ ਨਾਮ ਸਿਮਰ, (ਸਿਮਰਨ ਦੀ ਬਰਕਤ ਨਾਲ) ਹਰੀ ਦੀ ਦਰਗਾਹ ਵਿਚ ਇਜ਼ਤ ਪ੍ਰਾਪਤ ਕਰ ਲਵੇਂਗਾ। (ਸਿਮਰਨ ਕੀਤਿਆਂ) ਸਾਰੇ (ਛੋਟੇ ਵੱਡੇ) ਪਾਪ ਕਟੇ ਜਾਂਦੇ ਹਨ (ਅਤੇ ਮਨ ਵਿਚੋਂ) ਹਉਮੈਂ-ਹੰਕਾਰ ਦੂਰ ਹੋ ਜਾਂਦਾ ਹੈ। (ਜਿਸ ਜਗਿਆਸੂ ਦਾ) ਗੁਰੂ ਰਾਹੀਂ ਹਿਰਦਾ ਰੂਪੀ ਕੌਲ ਫੁਲ ਖਿੜ ਪਿਆ (ਉਸ ਨੇ ਮਾਨੋ) ਸਭ ਪਾਸੇ ਵਿਆਪਕ ਬ੍ਰਹਮ ਨੂੰ ਪਛਾਣ ਲਿਆ।

ਹੇ ਪ੍ਰਭੂ ! ਹੇ ਹਰੀ ! (ਆਪਣੀ) ਕਿਰਪਾ ਕਰ (ਤਾਂ ਕਿ ਤੇਰਾ) ਦਾਸ ਨਾਨਕ ਹਰਿ ਹਰਿ ਨਾਮ ਜਪਦਾ ਰਹੇ।੫੦।

## ਸਾਰਥਕ ਵੀਚਾਰ

ਮਨੁੱਖੀ ਮਨ ਜੋ ਭਰਮ ਵਿਚ ਭੁਲਿਆ ਹੋਇਆ ਹੈ, ਜਗਤ ਦਾ ਮਾਣ ਪ੍ਰਾਪਤ ਕਰਨ ਲਈ ਵਿਖਾਵੇ ਦੇ ਕਰਮਾਂ ਕਾਰਨ ਧਕੇ ਖਾਂਦਾ ਰਹਿੰਦਾ ਹੈ ਪ੍ਰੰਤੂ ਸਚੀ ਦਰਗਾਹ ਦਾ ਮਾਣ ਪ੍ਰਾਪਤ ਕਰਨ ਲਈ ਚਿੰਤਾਤਰ ਨਹੀਂ ਹੁੰਦਾ, ਜਦੋਂ ਕਿ ਗੁਰਮੁਖ ਸਭ ਪਾਸੇ ਵਿਆਪਕ ਪ੍ਰਭੂ ਨੂੰ ਪਛਾਣਦਾ ਅਤੇ ਨਾਮ ਦੀ ਕਮਾਈ ਦਾ ਸਦਕਾ ਮਨ-ਇਛੇ ਫਲ ਪਾ ਲੈਂਦਾ ਹੈ। ਗੁਰਬਾਣੀ ਵੀ ਸਾਨੂੰ ਇਹੋ ਸੇਧ ਬਖ਼ਸ਼ਦੀ ਹੈ:-

**ਸਭ ਵਡਿਆਈਆ ਨਾਮ ਵਿਚਿ, ਹਰਿ ਗੁਰਮੁਖਿ ਧਿਆਈਐ॥**
**ਜਿ ਵਸਤੁ ਮੰਗੀਐ ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ ॥** [ਪੰਨਾ ੮੫੦

ਆਖ਼ਰੀ ਪੰਗਤੀ ਰਾਹੀਂ ਪ੍ਰਭੂ ਪਾਸੋਂ ਹਰੀ-ਨਾਮ ਸਿਮਰਨ ਦੀ ਮੰਗ ਕੀਤੀ ਹੈ। ਸਾਨੂੰ ਇਸ ਮੰਗ ਤੋਂ ਪ੍ਰੇਰਨਾ ਲੈਣੀ ਚਾਹੀਦੀ ਹੈ ਅਤੇ ਪ੍ਰਭੂ ਦੇ ਚਰਨਾ ਵਿਚ ਨਾਮ ਮੰਗ ਲਈ ਅਰਦਾਸ ਕਰਨੀ ਚਾਹੀਦੀ ਹੈ:–

**ਦਇਆਲ ਪੁਰਖ ਸਰਬ ਕੇ ਠਾਕੁਰ, ਬਿਨਉ ਕਰਉ ਕਰਿ ਜੋਰਿ॥**
**ਨਾਮੁ ਜਪੈ ਨਾਨਕੁ ਦਾਸੁ ਤੁਮਰੋ, ਉਧਰਸਿ ਆਖੀ ਫੋਰਿ ॥** [ਪੰਨਾ ੫੦੦

**ਧਨਾਸਰੀ ਧਨਵੰਤੀ ਜਾਣੀਐ ਭਾਈ, ਜਾਂ ਸਤਿਗੁਰ ਕੀ ਕਾਰ ਕਮਾਇ ॥ ਤਨੁ ਮਨੁ ਸਉਪੇ ਜੀਅ ਸਉ ਭਾਈ, ਲਏ ਹੁਕਮਿ ਫਿਰਾਉ ॥ ਜਹ ਬੈਸਾਵਹਿ ਬੈਸਹ ਭਾਈ, ਜਹ ਭੇਜਹਿ ਤਹ ਜਾਉ ॥ ਏਵਡੁ ਧਨੁ ਹੋਰੁ ਕੋ ਨਹੀ ਭਾਈ, ਜੇਵਡੁ ਸਚਾ ਨਾਉ ॥ ਸਦਾ ਸਚੇ ਕੇ ਗੁਣ ਗਾਵਾਂ ਭਾਈ, ਸਦਾ ਸਚੇ ਕੈ ਸੰਗਿ ਰਹਾਉ ॥ ਪੈਨਣੁ ਗੁਣ ਚੰਗਿਆਈਆ ਭਾਈ, ਆਪਣੀ ਪਤਿ ਕੇ ਸਾਦ ਆਪੇ ਖਾਇ ॥ ਤਿਸ ਕਾ ਕਿਆ ਸਾਲਾਹੀਐ ਭਾਈ, ਦਰਸਨ ਕਉ ਬਲਿ ਜਾਇ ॥ ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ, ਕਰਮਿ ਮਿਲੈ ਤਾਂ ਪਾਇ ॥ ਇਕਿ ਹੁਕਮੁ ਮੰਨਿ ਨ ਜਾਣਨੀ ਭਾਈ, ਦੂਜੈ ਭਾਇ ਫਿਰਾਇ ॥ ਸੰਗਤਿ ਢੋਈ ਨਾ ਮਿਲੈ ਭਾਈ, ਬੈਸਣਿ ਮਿਲੈ ਨ ਥਾਉ ॥ ਨਾਨਕ ਹੁਕਮੁ ਤਿਨਾ ਮਨਾਇਸੀ ਭਾਈ, ਜਿਨਾ ਧੁਰੇ ਕਮਾਇਆ ਨਾਉ ॥ ਤਿਨ੍ ਵਿਟਹੁ ਹਉ ਵਾਰਿਆ ਭਾਈ, ਤਿਨ ਕਉ ਸਦ ਬਲਿਹਾਰੈ ਜਾਉ ॥ ੫੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਉਂਪੇ, ਬੈਸਾਵਹਿਂ, ਬੈਸਹਿਂ, ਭੇਜਹਿਂ, ਤਹਂ, ਜਾਉਂ, ਨਹੀਂ, ਰਹਾਉਂ, ਚੰਗਿਆਈਆਂ, ਵਡੀਆਂ ਵਡਿਆਈਆਂ, ਥਾਉਂ, ਨਾਉਂ, ਵਿਟਹੁਂ, ਜਾਉਂ ।

**ਪਦ ਅਰਥ:** ਕਰਮਿ ਮਿਲੈ=ਬਖਸ਼ਿਸ਼ ਨਾਲ (ਗੁਰੂ) ਮਿਲਦਾ ਹੈ। ਪਾਹਿ=ਪਾਂਦਾ ਹੈ। ਇਕਿ=ਕਈ (ਬੰਦੇ)। ਮੰਨਿ ਨ ਜਾਣਨੀ=ਮੰਨਣਾ ਨਹੀਂ ਜਾਣਦੇ। ਦੂਜੈ ਭਾਇ=ਦ੍ਵੈਤ ਭਾਵ ਵਿਚ। ਫਿਰਾਇ=ਫਿਰਦੇ ਰਹਿੰਦੇ ਹਨ। ਸੰਗਤਿ=ਸੰਗਤ ਵਿਚ। ਢੋਈ=ਆਸਰਾ। ਬੈਸਣਿ=ਬੈਠਣ ਲਈ। ਮੰਨਾਇਸੀ=ਮੰਨਾਏਗਾ। ਜਿਨਾ=ਜਿਨ੍ਹਾਂ ਨੇ। ਧੁਰੇ=ਧੁਰ (ਦਰਗਾਹ) ਤੋਂ। ਵਿਟਹੁ=ਤੋਂ। ਹਉ=ਮੈਂ। ਵਾਰਿਆ=ਸਦਕੇ ਹਾਂ। ਜਾਉ=ਮੈਂ ਜਾਂਦਾ ਹਾਂ।੫੧।

**ਅਰਥ:** ਧਨਾਸਰੀ (ਰਾਗਣੀ ਦੁਆਰਾ ਦਸਦੇ ਹਨ) ਹੇ ਭਾਈ! (ਜਦੋਂ ਜੀਵ ਇਸਤਰੀ) ਸਤਿਗੁਰੂ ਦੀ (ਦਸੀ ਹੋਈ) ਕਾਰ ਕਮਾਉਂਦੀ ਹੈ (ਓਦੋਂ, ਉਹ) ਧੰਨਤਾ (ਵਾਲੀ ਭਾਗ-ਸ਼ੀਲ) ਸਮਝੀ ਜਾਂਦੀ ਹੈ। (ਉਹ ਆਪਣਾ) ਤਨ, ਮਨ ਜਿੰਦ ਸਮੇਤ (ਗੁਰੂ ਨੂੰ) ਭੇਟਾ ਕਰ ਦੇਂਦੀ ਹੈ, (ਅਤੇ ਗੁਰੂ ਦੇ) ਹੁਕਮ ਵਿਚ ਫਿਰਦੀ-ਤੁਰਦੀ ਹੈ। (ਉਹ ਇਉਂ ਆਖਦੀ ਹੈ, ਹੇ ਪ੍ਰਭੂ! ਸਤਿਗੁਰੂ) ਜਿਥੇ ਤੂੰ ਬਿਠਾਉਂਦਾ ਹੈ, ਉਥੇ ਬੈਠਦੀ ਹਾਂ, ਜਿਥੇ ਤੂੰ ਭੇਜਦਾ ਹੈਂ, ਉਥੇ ਮੈਂ ਜਾਂਦੀ ਹਾਂ। ਹੇ ਭਾਈ! ਇਤਨਾ ਵੱਡਾ ਹੋਰ ਕੋਈ ਧਨ ਨਹੀਂ ਹੈ ਜੇਡਾ ਵਡਾ ਸਦਾ ਕਾਇਮ ਰਹਿਣ ਵਾਲੇ (ਪ੍ਰਭੂ ਦਾ) ਨਾਮ ਹੈ। ਹੇ ਭਾਈ! ਮੈਂ ਸਚੇ (ਪ੍ਰਭੂ) ਦੇ ਗੁਣ ਗਾਉਂਦੀ ਹਾਂ (ਅਤੇ) ਸਚੇ (ਹਰੀ) ਦੇ ਨਾਲ ਰਹਿੰਦੀ ਹਾਂ।

ਹੇ ਭਾਈ! (ਜਿਸ ਦੇ ਹਿਰਦੇ ਵਿਚ ਰਬੀ) ਗੁਣਾਂ ਦੀਆਂ ਚੰਗਿਆਈਆਂ ਹਨ (ਉਹ) ਆਪਣੀ ਇਜ਼ਤ ਦੇ ਸੁਆਦ ਆਪ ਹੀ ਖਾਂਦਾ (ਭਾਵ ਰਸ ਮਾਣਦਾ ਹੈ)। ਹੇ ਭਾਈ! ਉਸ (ਮਨੁੱਖ) ਦਾ ਕੀ ਸਲਾਹੁਣਾ ਹੋਇਆ, (ਉਸਦੇ) ਦਰਸ਼ਨ ਤੋਂ ਸਦਕੇ ਜਾਣਾ ਚਾਹੀਦਾ ਹੈ। ਹੇ ਭਾਈ! ਸਤਿਗੁਰੂ ਵਿਚ ਬਹੁਤ ਵਡਿਆਈਆਂ ਹਨ ਬਖਸ਼ਿਸ਼ ਨਾਲ (ਗੁਰੂ) ਮਿਲਦਾ ਹੈ ਤਾਂ (ਲੋਕ-ਪਰਲੋਕ ਦੀ ਇਜ਼ਤ) ਪਾਂਦਾ ਹੈ।

ਹੇ ਭਾਈ ! ਕਈ (ਮਨੁੱਖ) ਦ੍ਵੈਤ ਭਾਵ ਵਿਚ ਭਟਕ ਕੇ ਹੁਕਮ ਮੰਨਣਾ ਨਹੀਂ ਜਾਣਦੇ। ਹੇ ਭਾਈ ! (ਉਨ੍ਹਾਂ ਨੂੰ) ਨਾ ਸੰਗਤ ਵਿਚ ਆਸਰਾ ਮਿਲਦਾ ਹੈ (ਅਤੇ) ਨਾ ਹੀ ਬਹਿਣ ਲਈ ਕੋਈ ਥਾਂ ਮਿਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਵਿਅਕਤੀਆਂ) ਨੇ ਧੁਰੋਂ (ਬਖਸ਼ਿਆ) ਨਾਮ ਕਮਾਇਆ ਹੈ (ਉਨ੍ਹਾਂ ਨੂੰ ਹੀ (ਵਾਹਿਗੁਰੂ ਆਪਣਾ) ਹੁਕਮ ਮੰਨਾਵੇਗਾ।

(ਹੇ ਭਾਈ!) ਮੈਂ ਉਨ੍ਹਾਂ ਦਾ (ਹੁਕਮ ਮੰਨਣ ਵਾਲਿਆਂ) ਤੋਂ ਵਾਰਨੇ ਜਾਂਦਾ ਹਾਂ, ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।੫੧।

## ਸਾਰਥਕ ਵੀਚਾਰ

'ਧਨਾਸਰੀ ਰਾਗਣੀ ਸੁਣ ਕੇ ਜੀਵ-ਇਸਤ੍ਰੀ ਓਦੋਂ ਹੀ ਧੰਨਤਾ ਯੋਗ ਮੰਨੀ ਜਾਂਦੀ ਹੈ ਜਦੋਂ ਸਤਿਗੁਰੂ ਜੀ ਦੀ ਦਸੀ ਹੋਈ ਕਾਰ-ਸੇਵਾ ਕਰਦੀ, ਨਾਮ ਜਪਦੀ, ਭਾਵ ਹੁਕਮ ਵਿਚ ਰਹਿੰਦੀ ਹੈ, ਆਪਣਾ ਤਨ, ਮਨ, ਧਨ ਸਭ ਗੁਰੂ ਦੇ ਹਵਾਲੇ ਕਰਦੀ ਅਤੇ ਪ੍ਰਭੂ ਦੀਆਂ ਸਿਫਤਾਂ ਕਰਕੇ ਗੁਰਮੁਖਤਾਈ ਵਾਲਾ ਜੀਵਨ ਗੁਜ਼ਾਰਦੀ ਹੈ। ਜਿਸ ਜੀਵ ਦੇ ਹਿਰਦੇ ਵਿਚ ਪ੍ਰਭੂ ਦੀਆਂ ਵਡਿਆਈਆਂ ਦਾ ਅਹਿਸਾਸ ਹੈ, ਉਸ ਦੀਆਂ ਨਜ਼ਰਾਂ ਵਿਚ ਨਾਮ ਤੋਂ ਬਿਨਾ ਹੋਰ ਕੋਈ ਕੀਮਤੀ ਪਦਾਰਥ ਨਹੀਂ ਹੈ। ਅਜਿਹੀ ਜੀਵ-ਇਸਤ੍ਰੀ

ਪ੍ਰਭੂ ਦੇ ਦਰਸ਼ਨ ਕਰ ਕਰ ਕੇ ਉਸ ਤੋਂ ਸਦਕੇ ਤੇ ਕੁਰਬਾਨ ਹੋਂਦੀ ਰਹਿੰਦੀ ਹੈ।

ਇਸ ਦੇ ਉਲਟ ਕਈ ਅਜਿਹੇ ਮਨੁੱਖ ਭੀ ਹਨ ਜੋ ਮਾਇਆ ਮੋਹ ਵਿਚ ਫਸੇ ਹੋਏ ਇਧਰ ਉਧਰ ਭਟਕਦੇ ਰਹਿੰਦੇ ਹਨ, ਉਹ ਪ੍ਰਭੂ ਦਾ ਹੁਕਮ ਮੰਨਣਾ ਜਾਣਦੇ ਹੀ ਨਹੀਂ। ਅਜਿਹੇ ਮਨੁੱਖਾਂ ਨੂੰ ਨਾ ਸਾਧ-ਸੰਗਤ ਵਿਚ ਬੈਠਣ ਲਈ ਥਾਂ ਮਿਲਦੀ ਹੈ ਨਾ ਰਬੀ ਦਰਬਾਰ ਵਿਚ ਢੋਈ ਮਿਲਦੀ ਹੈ ਭਾਵ ਦੀਨ ਦੁਨੀਆ ਦੋਹਾਂ ਵਿਚ ਨਿਰਾਦਰ ਹੀ ਉਨ੍ਹਾਂ ਦੇ ਪਲੇ ਪੈਂਦਾ ਹੈ। ਅੰਤਲੀਆਂ ਪੰਗਤੀਆਂ ਵਿਚ ਇਹ ਸੇਧ ਮਿਲਦੀ ਹੈ ਕਿ ਪਿਛਲੇ ਜਨਮਾਂ ਦੇ ਕੀਤੇ ਕਰਮਾਂ ਅਨੁਸਾਰ ਜਿਹੜੇ ਮਨੁੱਖ ਲਗਾਤਾਰ ਨਾਮ ਦੀ ਕਮਾਈ ਕਰਦੇ ਆ ਰਹੇ ਹਨ, ਪਰਮੇਸ਼ੁਰ ਉਨ੍ਹਾਂ ਤੋਂ ਹੀ ਆਪਣਾ ਹੁਕਮ ਮਿੱਠਾ ਕਰਕੇ ਮਨਾਉਂਦਾ ਹੈ।

**ਸੇ ਦਾੜੀਆਂ ਸਚੀਆ, ਜਿ ਗੁਰ ਚਰਨੀ ਲਗੰਨ੍ਹਿ ॥ ਅਨਦਿਨੁ ਸੇਵਨਿ ਗੁਰੁ ਆਪਣਾ, ਅਨਦਿਨੁ ਅਨਦਿ ਰਹੰਨ੍ਹਿ ॥ ਨਾਨਕ, ਸੇ ਮੁਹ ਸੋਹਣੇ, ਸਚੇ ਦਰਿ ਦਿਸੰਨ੍ਹਿ ॥ ੫੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਚੀਆਂ, ਮੁਹਂ।

**ਪਦ ਅਰਥ:** ਸਚੀਆ=ਸਚ ਦੀਆਂ ਪ੍ਰਤੀਕ ਹਨ। ਜਿ=ਜਿਹੜੀਆਂ। ਲਗੰਨਿ=ਲਗਦੀਆਂ ਹਨ। ਅਨਦਿਨੁ=ਹਰ ਰੋਜ਼। ਸੇਵਨਿ=ਸੇਂਵਦੇ ਹਨ। ਅਨਦਿ=ਅਨੰਦ ਵਿਚ। ਰਹੰਨਿ=ਰਹਿੰਦੇ ਹਨ। ਸੇ ਮੁਹ=ਉਹ ਮੂੰਹ। ਸਚੈ ਦਰਿ=ਸਚੇ ਹਰੀ ਦੇ ਦਰ ਉਤੇ। ਦਿਸੰਨਿ=ਦਿਸਦੇ ਹਨ।੫੨।

**ਅਰਥ:** ਹੇ ਭਾਈ! ਓਹ ਦਾੜੀਆਂ ਸਚ ਰੂਪ ਦੀਆਂ ਪ੍ਰਤੀਕ ਹਨ, ਜਿਹੜੀਆਂ ਗੁਰੂ ਦੀ ਚਰਨੀ ਲਗਦੀਆਂ ਹਨ। (ਜਿਹੜੇ ਮਨ) ਹਰ ਰੋਜ਼ ਆਪਣਾ ਗੁਰੂ ਸੇਂਵਦੇ ਹਨ, (ਉਹ) ਸਦਾ ਅਨੰਦ ਵਿਚ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹ ਮੂੰਹ ਸੋਹਣੇ ਹਨ (ਜਿਹੜੇ) ਸਚੇ (ਹਰੀ) ਦੇ ਦਰ ਉਤੇ (ਹਾਜ਼ਰ) ਦਿਸਦੇ ਹਨ।੫੨।

## ਸਾਰਥਕ ਵੀਚਾਰ

ਸੋਹਣੇ ਮੂੰਹਾਂ ਤੇ ਸਚੀਆਂ ਦਾੜੀਆਂ ਦੀ ਇਹ ਨਿਸ਼ਾਨੀ ਹੈ ਕਿ ਓਹ ਸਦਾ ਗੁਰੂ ਦੇ ਦਰਬਾਰ ਵਿਚ ਹਾਜ਼ਰ ਹੋਈਆਂ ਸੋਭਾ ਦਿੰਦੀਆਂ ਹਨ ਅਤੇ ਸਚ ਬੋਲਣ ਕਰਕੇ ਸਤਿਕਾਰ ਦੀਆਂ ਹਕਦਾਰ ਹੁੰਦੀਆਂ ਹਨ। ਜਿਹੜੇ ਜੀਵ ਦਿਨ ਰਾਤ ਗੁਰੂ ਗੁਰੂ ਜਪਦੇ ਹਨ ਓਹ ਅਨੰਦ ਮਾਣਦੇ ਹਨ।

**ਮੁਖ ਸਚੇ ਸਚੁ ਦਾੜੀਆ, ਸਚੁ ਬੋਲਹਿ ਸਚੁ ਕਮਾਹਿ ॥ ਸਚਾ ਸਬਦੁ ਮਨਿ ਵਸਿਆ, ਸਤਿਗੁਰ ਮਾਂਹਿ ਸਮਾਂਹਿ ॥ ਸਚੀ ਰਾਸੀ ਸਚੁ ਧਨੁ, ਉਤਮ ਪਦਵੀ ਪਾਂਹਿ ॥ ਸਚੁ ਸੁਣਹਿ ਸਚੁ ਮੰਨਿ ਲੈਨਿ, ਸਚੀ ਕਾਰ ਕਮਾਹਿ ॥ ਸਚੀ ਦਰਗਹ ਬੈਸਣਾ,**

**ਸਚੇ ਮਾਹਿ ਸਮਾਹਿ ॥ ਨਾਨਕ, ਵਿਣੁ ਸਤਿਗੁਰ ਸਚੁ ਨ ਪਾਈਐ, ਮਨਮੁਖ ਭੂਲੇ ਜਾਂਹਿ ॥ ੫੩ ॥**

**ਪਦ ਅਰਥ:** ਮੁਖ=ਮੂੰਹ। ਸਚੁ ਬੋਲਹਿ=ਸਚ ਬੋਲਦੇ ਹਨ। ਸਚੁ ਕਮਾਹਿ=ਸਚ ਨੂੰ ਕਮਾਉਂਦੇ ਹਨ। ਮਨਿ=ਮਨ ਵਿਚ। ਮਾਹਿ=ਵਿਚ। ਸਮਾਂਹਿ=ਲੀਨ ਹੁੰਦੇ ਹਨ। ਰਾਸੀ=ਪੂੰਜੀ। ਉਤਮ ਪਦਵੀ=ਚੰਗੀ (ਉਚੀ) ਪਦਵੀ। ਪਾਂਹਿ=ਪਾਂਦੇ ਹਨ। ਸੁਣਹਿ=ਸੁਣਦੇ ਹਨ। ਮੰਨਿ ਲੈਨ=ਮੰਨ ਲੈਂਦੇ ਹਨ। ਭੂਲੇ ਜਾਂਹਿ=ਭੁੱਲਾਂ ਵਿਚ (ਜਨਮ ਗਵਾ) ਜਾਂਦੇ ਹਨ।੫੩।

**ਅਰਥ:** (ਹੇ ਭਾਈ! ਜਿਹੜੇ) ਮੂੰਹ ਸਚੇ ਹਨ (ਉਨ੍ਹਾਂ ਦੀਆਂ) ਦਾੜੀਆਂ ਵੀ ਸਚ ਰੂਪ ਹਨ (ਕਿਉਂਕਿ ਉਹ) ਸਚ ਬੋਲਦੇ ਹਨ ਤੇ ਸਚ ਨੂੰ ਹੀ ਕਮਾਉਂਦੇ ਹਨ। ਸਚਾ ਸ਼ਬਦ (ਉਨ੍ਹਾਂ ਦੇ ਮਨ ਵਿਚ ਵਸਿਆ (ਰਹਿੰਦਾ ਹੈ ਅਤੇ ਓਹ) ਸਤਿਗੁਰਿ ਵਿਚ ਲੀਨ ਰਹਿੰਦੇ ਹਨ। (ਉਨ੍ਹਾਂ ਪਾਸ ਨਾਮ ਦੀ) ਸਚੀ ਪੂੰਜੀ ਹੁੰਦੀ ਹੈ, ਸਚ ਰੂਪ ਧਨ ਹੁੰਦਾ ਹੈ (ਅਤੇ ਉਹ) ਚੰਗੀ (ਉਚੀ ਆਤਮਿਕ) ਪਦਵੀ ਪ੍ਰਾਪਤ ਕਰਦੇ ਹਨ। (ਓਹ) ਸਚ (ਨਾਮ) ਸੁਣਦੇ ਹਨ, ਸਚੁ (ਨਾਮ) ਮੰਨ ਲੈਂਦੇ ਹਨ (ਅਤੇ ਨਾਮ ਦੀ) ਸਚੀ ਕਾਰ ਕਮਾਉਂਦੇ ਹਨ। (ਉਨ੍ਹਾਂ ਦਾ) ਸਚੀ ਦਰਗਾਹ (ਸਤਿਸੰਗਤ ਵਿਚ) ਬੈਠਣਾ ਹੁੰਦਾ ਹੈ (ਅਤੇ) ਸਚੇ (ਸਰੂਪ) ਵਿਚ ਹੀ ਸਮਾਏ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਤੋਂ ਬਿਨਾ ਸਚ (ਸਰੂਪ ਹਰੀ) ਨਹੀਂ ਪਾਇਆ ਜਾ ਸਕਦਾ। (ਸਚ ਤੋਂ) ਭੁਲੇ ਹੋਏ ਮਨਮੁਖ(ਅਜਾਈਂ ਜਨਮ ਗਵਾ)ਜਾਂਦੇ ਹਨ।੫੩।

## ਸਾਰਥਕ ਵੀਚਾਰ

ਉਨ੍ਹਾਂ ਮਨੁੱਖਾਂ ਦੇ ਮੂੰਹ ਸਚੇ ਤੇ ਦਾੜੀਆਂ ਸਚੀਆਂ ਭਾਵ ਸਲਾਹੁਣ ਯੋਗ ਹਨ, ਜੋ ਸਚ (ਨਾਮ) ਬੋਲਦੇ ਹਨ ਤੇ ਸਚ ਨਾਮ ਦੀ ਕਮਾਈ ਕਰਦੇ ਹਨ। ਸਾਰੀ ਬਰਕਤ ਨਾਮ ਚਿੰਤਨ ਦੀ ਹੈ। ਜਿਹੜੇ ਮਨੁੱਖ ਸਚ ਨਾਮ ਤੋਂ ਸਖਣੇ ਹਨ ਓਹ ਮਨਮੁਖ ਜੀਵਨ ਦੇ ਭੂਲ ਭੁਲਈਆਂ ਵਾਲੇ ਮਾਰਗ ਤੇ ਚਲਦੇ ਹੋਏ ਆਪਣਾ ਜਨਮ ਵਿਅਰਥ ਗਵਾ ਲੈਂਦੇ ਹਨ। ਤੱਤ ਇਹ ਹੈ ਕਿ ਸਤਿਗੁਰੂ ਤੋਂ ਬਿਨਾ ਪਰਮਾਤਮਾ ਦਾ ਦਰਸ਼ਨ ਪ੍ਰਾਪਤ ਨਹੀਂ ਹੋ ਸਕਦਾ।

**ਬਾਬੀਹਾ ਪ੍ਰਿਉ ਪ੍ਰਿਉ ਕਰੇ, ਜਲਨਿਧਿ ਪ੍ਰੇਮ ਪਿਆਰਿ ॥ ਗੁਰ ਮਿਲੇ ਸੀਤਲ ਜਲੁ ਪਾਇਆ, ਸਭਿ ਦੂਖ ਨਿਵਾਰਣਹਾਰੁ ॥ ਤਿਸ ਚੁਕੈ ਸਹਜੁ ਊਪਜੈ, ਚੁਕੈ ਕੂਕ ਪੁਕਾਰ ॥ ਨਾਨਕ, ਗੁਰਮੁਖਿ ਸਾਂਤਿ ਹੋਇ, ਨਾਮੁ ਰਖਹੁ ਉਰਿ ਧਾਰਿ ॥ ੫੪ ॥**

**ਪਦ ਅਰਥ:** ਬਾਬੀਹਾ=ਜਗਿਆਸੂ ਰੂਪ ਬਬੀਹਾ। ਪ੍ਰਿਉ ਪ੍ਰਿਉ ਕਰੇ=ਪ੍ਰਿਉ ਪ੍ਰਿਉ ਪੁਕਾਰਦਾ ਹੈ, ਕੂਕਾਂ ਮਾਰਦਾ ਹੈ। ਜਲ ਨਿਧਿ=ਪਾਣੀ ਦੀ ਨਿਧੀ ਬਦਲ ਭਾਵ ਸਤਿਗੁਰੂ। ਗੁਰ ਮਿਲੇ=ਗੁਰੂ ਦੇ ਮਿਲਣ ਤੇ। ਸੀਤਲ ਜਲੁ=(ਆਤਮਿਕ) ਠੰਡ ਪਾਉਣ ਵਾਲਾ ਪਾਣੀ। ਸਭਿ=ਸਾਰੇ। ਨਿਵਾਰਣਹਾਰੁ=ਦੂਰ ਕਰਨ ਵਾਲਾ। ਤਿਸ=ਤ੍ਰੇਹ, ਪਿਆਸ। ਚੁਕੈ=ਦੂਰ ਹੋ ਜਾਂਦੀ ਹੈ। ਸਹਜੁ=ਅਡੋਲ ਅਵਸਥਾ। ਗੁਰਮੁਖਿ=ਗੁਰੂ

ਦੁਆਰਾ। ਰਖਹੁ ਉਰਿ ਧਾਰਿ=ਹਿਰਦੇ ਵਿਚ ਧਾਰ ਕੇ ਰਖੋ।੫੪।

**ਅਰਥ:** (ਹੇ ਭਾਈ! ਜਗਿਆਸੂ ਰੂਪ) ਪਪੀਹਾ (ਸਤਿਗੁਰੂ) ਬਦਲ ਦੇ ਪ੍ਰੇਮ ਪਿਆਰ ਵਿਚ (ਸ੍ਵਾਂਤੀ ਬੂੰਦ ਲਈ) ਪ੍ਰਿਉ ਪ੍ਰਿਉ ਕਰਦਾ ਹੈ। (ਜਦੋਂ) ਗੁਰੂ (ਆ ਕੇ) ਮਿਲ ਪਏ (ਤਾਂ ਜਾਣੋ ਪਪੀਹੇ ਨ਼ੇ) ਸਾਰੇ ਦੁਖ ਦੂਰ ਕਰਨ ਵਾਲਾ ਸੀਤਲ ਜਲ ਪ੍ਰਾਪਤ ਕਰ ਲਿਆ। (ਜਦੋਂ ਪਪੀਹੇ ਦੀ) ਤ੍ਰੇਹ ਦੂਰ ਹੋ ਜਾਂਦੀ ਹੈ ਅਡੋਲ ਅਵਸਥਾ ਪੈਦਾ ਹੋ ਜਾਂਦੀ ਹੈ (ਫਿਰ ਉਸ ਦੀ ਉਚੀ ਉਚੀ) ਕੂਕ-ਪੁਕਾਰ ਦੂਰ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਨਾਮ ਨੂੰ ਹਿਰਦੇ ਵਿਚ ਧਾਰ ਕੇ ਰਖੋ (ਇਸ ਨਾਲ ਤੁਹਾਨੂੰ ਆਤਮਿਕ) ਸ਼ਾਂਤੀ ਪ੍ਰਾਪਤ ਹੋ ਜਾਵੇਗੀ।੫੪।

## ਸਾਰਥਕ ਵੀਚਾਰ

ਜਿਵੇਂ ਪਪੀਹਾ ਬਦਲ ਦੇ ਪ੍ਰੇਮ ਵਿਚ ਪ੍ਰਿਉ ਪ੍ਰਿਉ ਪੁਕਾਰਦਾ ਹੈ ਤਿਵੇਂ ਜਗਿਆਸੂ ਗੁਰੂ ਰਾਹੀਂ ਨਾਮ-ਜਲ ਦੀ ਪ੍ਰਾਪਤੀ ਅਤੇ ਹਰੀ ਦੇ ਮਿਲਾਪ ਲਈ ਆਪਣੀ ਪੁਕਾਰ ਗੁਰੂ-ਪਰਮੇਸ਼ਰ ਜੀ ਦੇ ਦਰਬਾਰ ਵਿਚ ਬਾਰ ਬਾਰ ਕਰੀ ਚਲੇ। ਫਿਰ ਵੇਖੋ ਕਿ ਕਿਵੇਂ ਦੁਖ ਦੂਰ ਕਰਨ ਵਾਲਾ ਪ੍ਰਭੂ ਆਪਣੀ ਮਿਹਰ ਬਖਸ਼ਿਸ਼ ਕਰਦਾ ਹੈ। ਜਦੋਂ ਗੁਰੂ ਰਾਹੀਂ ਆਤਮਿਕ ਠੰਡ ਵਰਤਾਉਣ ਵਾਲਾ ਨਾਮ ਪ੍ਰਾਪਤ ਹੋ ਜਾਂਦਾ ਹੈ ਤਾਂ ਹਿਰਦੇ ਅੰਦਰੋਂ ਹਰ ਪ੍ਰਕਾਰ ਦੀ ਤ੍ਰਿਸ਼ਨਾ ਮੁਕ ਜਾਂਦੀ ਹੈ ਅਤੇ ਸਦੀਵੀ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ।

**ਬਾਬੀਹਾ ਤੂੰ ਸਚੁ ਚਉ, ਸਚੇ ਸਉ ਲਿਵ ਲਾਇ ॥ ਬੋਲਿਆ ਤੇਰਾ ਥਾਇ ਪਵੈ, ਗੁਰਮੁਖਿ ਹੋਇ ਅਲਾਇ ॥ ਸਬਦੁ ਚੀਨਿ ਤਿਖ ਉਤਰੈ, ਮੰਨਿ ਲੈ ਰਜਾਇ ॥ ਚਾਰੇ ਕੁੰਡਾ ਝੋਕਿ ਵਰਸਦਾ, ਬੂੰਦ ਪਵੈ ਸਹਜਿ ਸੁਭਾਇ ॥ ਜਲ ਹੀ ਤੇ ਸਭ ਊਪਜੈ, ਬਿਨੁ ਜਲ ਪਿਆਸ ਨ ਜਾਇ ॥ ਨਾਨਕ, ਹਰਿ ਜਲੁ ਜਿਨਿ ਪੀਆ, ਤਿਸੁ ਭੂਖ ਨ ਲਾਗੈ ਆਇ ॥ ੫੫ ॥**

**ਪਦ ਅਰਥ:** ਬਾਬੀਹਾ=ਹੇ ਜਗਿਆਸੂ ਰੂਪ ਬਬੀਹਾ!। ਚਉ=ਬੋਲ। ਸਚੇ ਸਉ=ਸਚੇ (ਨਾਮ) ਨਾਲ। ਲਿਵ ਲਾਇ=ਬ੍ਰਿਤੀ ਜੋੜ। ਥਾਇ ਪਵੈ=ਕਬੂਲ ਹੋ ਜਾਵੇਂਗਾ। ਗੁਰਮੁਖਿ ਹੋਇ=ਗੁਰਮੁਖ ਬਣ ਕੇ। ਅਲਾਇ=ਬੋਲ। ਸਬਦੁ ਚੀਨਿ=ਸ਼ਬਦ ਨੂੰ ਪਛਾਣ (ਸਾਂਝ ਪਾ) ਕੇ। ਤਿਖ ਉਤਰੈ=ਤ੍ਰੇਹ ਉਤਰ ਜਾਂਦੀ ਹੈ। ਰਜਾਇ=ਰਜ਼ਾ, ਭਾਣਾ। ਚਾਰੇ ਕੁੰਡਾ=ਚਹੁੰਆਂ ਪਾਸਿਆਂ ਵਲ। ਝੋਕਿ=ਝੁਕ ਕੇ। ਸਹਜ ਸੁਭਾਇ=ਸਹਿਜ ਸੁਭਾਵਿਕ, ਕੁਦਰਤੀ। ਜਿਨਿ=ਜਿਸ (ਮਨੁੱਖ) ਨੇ। ਤਿਸੁ=ਉਸ (ਮਨੁੱਖ) ਨੂੰ।੫੫।

**ਅਰਥ:** ਹੇ ਜਗਿਆਸੂ ਰੂਪ ਬਬੀਹੇ! ਤੂੰ ਸਚ (ਨਾਮ) ਬੋਲ (ਅਤੇ) ਸਚੇ ਪ੍ਰਭੂ ਨਾਲ ਬ੍ਰਿਤੀ ਜੋੜ। ਗੁਰਮੁਖ ਬਣ ਕੇ (ਪ੍ਰਿਉ ਪ੍ਰਿਉ) ਅਲਾਪ ਕਰ (ਇਸ ਤਰ੍ਹਾਂ ਨਾਲ) ਤੇਰਾ ਬੋਲਿਆ (ਰੱਬੀ ਦਰਗਾਹ ਵਿਚ) ਥਾਂਇ ਪੈ ਸਕਦਾ ਹੈ । (ਹੇ ਭਾਈ ! ਗੁਰੂ) ਸ਼ਬਦ ਨੂੰ ਪਛਾਣ਼ ਕੇ (ਭਾਵ ਸਾਂਝ ਪਾ ਕੇ ਸ੍ਵਾਂਤੀ ਬੂੰਦ ਪੀਤਿਆਂ) ਪਿਆਸ ਉਤਰ ਜਾਂਦੀ ਹੈ, (ਪ੍ਰਭੂ ਦੀ) ਰਜ਼ਾ ਮੰਨ ਕੇ (ਜਿਵੇਂ ਬਦਲ) ਚਹੁੰਆਂ ਪਾਸੇ ਝੁਕ ਕੇ

ਵਸ ਰਿਹਾ ਹੈ (ਤਿਵੇਂ ਗੁਰ-ਉਪਦੇਸ਼ ਰੂਪ ਬਦਲ ਜਦ ਵਸਦਾ ਹੈ ਤਾਂ ਅੰਮ੍ਰਿਤ ਨਾਮ ਦੀ ਸਵਾਂਤੀ ਬੂੰਦ) ਸਹਜਿ ਸੁਭਾਵਿਕ (ਮੂੰਹ ਵਿਚ ਆ) ਪੈਂਦੀ ਹੈ।

(ਹੇ ਬਬੀਹਾ ! ਨਾਮ ਰੂਪੀ) ਜਲ ਤੋਂ ਹੀ ਸਾਰੀ (ਸ੍ਰਿਸ਼ਟੀ) ਪੈਦਾ ਹੁੰਦੀ ਹੈ, (ਅਤੇ ਨਾਮ) ਜਲ ਤੋਂ ਬਿਨਾ (ਕਿਸੇ ਦੀ ਮਾਇਆ ਦੀ ਤ੍ਰੇਹ) ਦੂਰ ਨਹੀਂ ਹੁੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ) ਨੇ ਹਰੀ ਦਾ (ਨਾਮ) ਜਲ ਪੀਤਾ ਹੈ, ਉਸ (ਮਨੁੱਖ) ਨੂੰ ਫਿਰ ਕਦੇ ਭੀ ਮਾਇਆ ਦੀ ਭੁਖ ਆ ਕੇ ਨਹੀਂ ਲਗਦੀ (ਭਾਵ ਕੋਈ ਇੱਛਾ ਨਹੀਂ ਰਹਿੰਦੀ) ।੫੫।

## ਸਾਰਥਕ ਵੀਚਾਰ

ਜਗਿਆਸੂ ਰੂਪ ਬਬੀਹੇ ਦੀ ਅਵਸਥਾ ਇਉਂ ਹੋਵੇ ਕਿ ਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਆਪਣੀ ਸੁਰਤਿ ਜੋੜ ਕੇ, ਇਕ ਮਨ ਇਕ ਚਿਤ ਹੋ ਕੇ ਨਾਮ ਉਚਾਰੀ ਜਾਏ। ਇਸ ਤਰ੍ਹਾਂ ਦੇ ਨਿਰੰਤਰ ਅਭਿਆਸ ਨਾਲ ਉਸ ਦੇ ਅੰਦਰੋਂ ਤ੍ਰਿਸ਼ਨਾ ਦੂਰ ਹੋ ਜਾਵੇਗੀ। ਨਾਮ ਦੀ ਛਹਬਰ ਤਾਂ ਸਾਰੀ ਸ੍ਰਿਸ਼ਟੀ ਤੇ ਹੋ ਰਹੀ ਹੈ। ਜਿਹੜਾ ਜੀਵ ਪ੍ਰਭੂ ਦੇ ਪ੍ਰੇਮ ਵਿਚ ਲੀਨ ਹੁੰਦਾ ਹੈ ਉਸ ਜਗਿਆਸੂ ਪਪੀਹੇ ਦੇ ਮੂੰਹ ਵਿਚ ਸਹਜ ਸੁਭਾਵਿਕ ਨਾਮ ਦੀ ਬੂੰਦ ਆ ਪੈਂਦੀ ਹੈ ਜਿਹੜਾ ਜੀਵ ਪ੍ਰਭੂ ਦੀ ਰਜ਼ਾ ਵਿਚ ਜੀਵਨ ਬਤੀਤ ਕਰਦਾ ਹੈ, ਫਿਰ ਉਸ ਦੇ ਮਨ ਵਿਚ ਸੰਸਾਰਕ ਪਦਾਰਥਾਂ ਦੀ ਪਿਆਸ ਜਾਂ ਲਾਲਸਾ ਕਦੇ ਵੀ ਪੈਦਾ ਨਹੀਂ ਹੁੰਦੀ।

**ਬਾਬੀਹਾ ਤੂੰ ਸਹਜਿ ਬੋਲਿ, ਸਚੈ ਸਬਦਿ ਸੁਭਾਇ ॥ ਸਭੁ ਕਿਛੁ ਤੇਰੈ ਨਾਲਿ ਹੈ, ਸਤਿਗੁਰਿ ਦੀਆ ਦਿਖਾਇ ॥ ਆਪੁ ਪਛਾਣਹਿ ਪ੍ਰੀਤਮੁ ਮਿਲੈ, ਵੁਠਾ ਛਹਬਰ ਲਾਇ ॥ ਝਿਮਿ ਝਿਮਿ ਅੰਮ੍ਰਿਤੁ ਵਰਸਦਾ, ਤਿਸਨਾ ਭੁਖ ਸਭ ਜਾਇ ॥ ਕੂਕ ਪੁਕਾਰ ਨ ਹੋਵਈ, ਜੋਤੀ ਜੋਤਿ ਮਿਲਾਇ ॥ ਨਾਨਕ, ਸੁਖਿ ਸਵਨ੍ਹਿ ਸੋਹਾਗਣੀ, ਸਚੈ ਨਾਮ੍ਹਿ ਸਮਾਇ ॥ ੫੬ ॥**

**ਪਦ ਅਰਥ:** ਸਹਜਿ=ਪੂਰੀ ਅਡੋਲਤਾ ਵਿਚ। ਸਚੈ ਸਬਦਿ=ਸਚੇ (ਪ੍ਰਭੂ ਦੇ) ਸ਼ਬਦ ਵਿਚ (ਲੀਨ ਹੋ ਕੇ)। ਸੁਭਾਇ=ਪ੍ਰੇਮ ਨਾਲ। ਸਭ ਕਿਛੁ=(ਨਾਮ ਬੂੰਦ ਅਤੇ ਉਸ ਤੋਂ ਪੈਦਾ ਹੋਣ ਵਾਲਾ) ਸਾਰਾ ਅਨੰਦ। ਸਤਿਗੁਰਿ=ਸਤਿਗੁਰੂ ਨੇ। ਆਪੁ ਪਛਾਣਹਿ=(ਜਿਹੜੇ) ਆਪਣਾ ਆਪਾ ਪਛਾਣਦੇ ਹਨ। ਪ੍ਰੀਤਮ ਮਿਲੈ=(ਉਨ੍ਹਾਂ ਨੂੰ ਪਿਆਰਾ ਪ੍ਰਭੂ) ਮਿਲਦਾ ਹੈ। ਵੁਠਾ=ਆ ਵਸਦਾ ਹੈ। ਛਹਬਰ ਲਾਇ=ਝੜੀ ਲਾ ਕੇ। ਝਿਮਿ ਝਿਮਿ=ਬੂੰਦਾ ਬਾਂਦੀ, ਸਹਿਜ ਨਾਲ। ਅੰਮ੍ਰਿਤ ਵਰਸਦਾ=ਨਾਮ ਜਲ ਵਰਸਦਾ ਰਹਿੰਦਾ ਹੈ। ਤਿਸਨਾ=(ਮਾਇਆ ਦੀ) ਤ੍ਰੇਹ। ਜਾਇ=ਦੂਰ ਹੋ ਜਾਂਦੀ ਹੈ। ਕੂਕ ਪੁਕਾਰ=ਉਚੀ ਉਚੀ ਰੌਲਾ। ਜੋਤੀ=(ਜੀਵ ਦੀ) ਜੋਤੀ। ਜੋਤਿ=(ਪ੍ਰਭੂ ਆਪਣੀ) ਜੋਤ ਵਿਚ। ਮਿਲਾਇ=ਮਿਲਾ ਲੈਂਦਾ ਹੈ। ਸੁਖਿ=ਸੁਖ (ਅਨੰਦ) ਵਿਚ। ਸਵਨਿ=ਸੌਂਦੀਆਂ ਹਨ। ਸੋਹਾਗਣੀ=ਸੋਹਾਗਣ ਇਸਤਰੀਆਂ। ਸਚੈ ਨਾਮਿ ਸਮਾਇ=ਸਚੇ (ਹਰੀ ਦੇ) ਨਾਮ ਵਿਚ ਲੀਨ ਹੋ ਕੇ।੫੬।

**ਅਰਥ** : ਹੇ (ਜਗਿਆਸੂ ਰੂਪ) ਪਪੀਹੇ ! ਤੂੰ ਸਚੇ ਪ੍ਰਭੂ ਪਤੀ ਦੇ ਸ਼ਬਦ ਵਿਚ (ਲੀਨ ਹੋ ਕੇ) ਅਡੋਲਤਾ ਵਿਚ ਪ੍ਰੇਮ ਨਾਲ ਬੋਲ, ਸਤਿਗੁਰੂ ਨੇ (ਤੈਨੂੰ) ਦਿਖਾ ਦਿਤਾ ਹੈ ਕਿ (ਨਾਮ ਜਲ ਤੋਂ ਪੈਦਾ ਹੋਣ ਵਾਲਾ) ਹਰੇਕ (ਅਨੰਦ) ਤੇਰੇ ਨਾਲ (ਵਸ ਰਿਹਾ ਹੈ)। (ਪਰ ਜਿਹੜੇ) ਆਪਣਾ ਆਪ ਪਛਾਣਦੇ ਹਨ (ਉਨ੍ਹਾਂ ਨੂੰ) ਪ੍ਰੀਤਮ-ਪ੍ਰਭੂ ਮਿਲਦਾ ਹੈ (ਉਨ੍ਹਾਂ ਦੇ ਅੰਦਰ ਨਾਮ ਰੂਪੀ ਬਦਲ) ਝੜੀ ਲਾ ਕੇ ਆ ਵਸਦਾ ਹੈ। ਸਹਜੇ ਸਹਜੇ ਨਿੰਮੀ ਨਿੰਮੀ ਅੰਮ੍ਰਿਤ ਨਾਮ ਦੀ ਵਰਖਾ ਹੁੰਦੀ ਹੈ (ਜਿਸ ਨਾਲ ਮਾਇਆ ਦੀ ਸਾਰੀ) ਤ੍ਰਿਸ਼ਨਾ ਤੇ ਭੁਖ ਦੂਰ ਹੋ ਜਾਂਦੀ ਹੈ। (ਫਿਰ ਮਾਇਆ ਲਈ) ਕੂਕ ਪੁਕਾਰ (ਭਾਵ ਮੰਗ) ਨਹੀਂ ਹੋਂਦੀ (ਇਉਂ) ਜੀਵ-ਜੋਤੀ ਨੂੰ (ਪ੍ਰਭੂ ਆਪਣੀ) ਜੋਤ ਨਾਲ ਮਿਲਾ ਲੈਂਦਾ ਹੈ (ਭਾਵ ਇਕ-ਮਿਕ ਕਰ ਲੈਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ ਰੂਪ ਸੁਹਾਗਣ ਇਸਤ੍ਰੀਆਂ) ਸਚੇ ਹਰੀ ਦੇ ਨਾਮ ਵਿਚ ਲੀਨ ਹੋ ਕੇ (ਆਤਮਿਕ ਅਨੰਦ) ਵਿਚ ਸੌਂਦੀਆਂ ਹਨ (ਭਾਵ ਸਹਜ ਸਮਾਧੀ ਵਿੱਚ ਲੀਨ ਹੋ ਜਾਂਦੀਆਂ ਹਨ)।੫੬।

## ਸਾਰਥਕ ਵੀਚਾਰ

ਹੇ ਆਤਮਿਕ ਜੀਵਨ ਦੇਣ ਵਾਲੀ ਨਾਮ-ਬੂੰਦ ਦੇ ਪਿਆਸੇ ! ਤੂੰ ਪ੍ਰਭੂ ਦੇ ਪਿਆਰ ਵਿਚ ਸਚ ਸ਼ਬਦ ਵਿਚ ਜੁੜ ਕੇ ਪ੍ਰਭੂ ਦਾ ਨਾਮ ਉਚਾਰਨ ਕਰ। ਸਤਿਗੁਰੂ ਨੇ ਤੈਨੂੰ ਇਹ ਆਤਮਿਕ ਚਾਨਣ ਬਖਸ਼ ਦਿਤਾ ਹੈ ਕਿ ਨਾਮ-ਬੂੰਦ ਤੋਂ ਜੋ ਅਨੰਦ ਪੈਦਾ ਹੁੰਦਾ ਹੈ, ਉਹ ਸਭ ਕੁਝ ਤੇਰੇ ਨਾਲ ਹੈ, ਬਾਹਰੋਂ ਕਿਤੋਂ ਨਹੀਂ ਆਉਣਾ ਫਿਰ ਕਿਉਂ ਦੇਰੀ ਕਰਦਾ ਹੈਂ? ਜਿਉਂ ਜਿਉਂ ਅੰਮ੍ਰਿਤ ਨਾਮ ਦੀ ਵਰਖਾ ਹੁੰਦੀ ਹੈ, ਤਿਉਂ ਤਿਉਂ ਹਿਰਦੇ ਅੰਦਰੋਂ ਮਾਇਆ ਦੀ ਸਾਰੀ ਤ੍ਰਿਸ਼ਨਾ ਭੁਖ ਦੂਰ ਹੋ ਜਾਂਦੀ ਹੈ। ਓਹ ਸੋਹਾਗਣੀਆਂ ਜੋ ਸਦਾ ਨਾਮ ਵਿਚ ਲੀਨ ਰਹਿੰਦੀਆਂ ਹਨ, ਓਹ ਸੁਖ ਨਾਲ ਸੌਂਦੀਆਂ ਹਨ ਭਾਵ ਪ੍ਰਭੂ ਦੀ ਸੇਜ ਦਾ ਅਨੰਦ ਮਾਣਦੀਆਂ ਹਨ। ਵੱਡੀ ਲੋੜ ਨਾਮ ਵਿਚ ਸਮਾਉਣ ਦੀ ਹੈ, ਜਿਸ ਲਈ ਜਗਿਆਸੂ ਨੂੰ ਜਤਨਸ਼ੀਲ ਹੋਣਾ ਚਾਹੀਦਾ ਹੈ।

**ਧੁਰਹੁ ਖਸਮਿ ਭੇਜਿਆ, ਸਚੈ ਹੁਕਮਿ ਪਠਾਇ ॥ ਇੰਦੁ ਵਰਸੈ ਦਇਆ ਕਰਿ, ਗੂੜ੍ਹੀ ਛਹਬਰ ਲਾਇ ॥ ਬਾਬੀਹੇ ਤਨਿ ਮਨਿ ਸੁਖੁ ਹੋਇ, ਜਾਂ ਤਤੁ ਬੂੰਦ ਮੁਹਿ ਪਾਇ ॥ ਅਨੁ ਧਨੁ ਬਹੁਤਾ ਉਪਜੈ, ਧਰਤੀ ਸੋਭਾ ਪਾਇ ॥ ਅਨਦਿਨੁ ਲੋਕੁ ਭਗਤਿ ਕਰੇ, ਗੁਰ ਕੈ ਸਬਦਿ ਸਮਾਇ ॥ ਆਪੇ ਸਚਾ ਬਖਸਿ ਲਏ, ਕਰਿ ਕਿਰਪਾ ਕਰੈ ਰਜਾਇ ॥ ਹਰਿ ਗੁਣ ਗਾਵਹੁ ਕਾਮਣੀ, ਸਚੈ ਸਬਦਿ ਸਮਾਇ ॥ ਭੈ ਕਾ ਸਹਜੁ ਸੀਗਾਰੁ ਕਰਿਹੁ, ਸਚਿ ਰਹਹੁ ਲਿਵ ਲਾਇ ॥ ਨਾਨਕ ਨਾਮੋ ਮਨਿ ਵਸੈ, ਹਰਿ ਦਰਗਹ ਲਏ ਛਡਾਇ ॥ ੫੭ ॥**

**ਪਦ ਅਰਥ** : ਧੁਰਹੁ=ਧੁਰ (ਦਰਗਾਹ) ਤੋਂ। ਖਸਮਿ=ਮਾਲਕ ਨੇ। ਸਚੈ ਹੁਕਮਿ=ਸਦਾ ਥਿਰ ਰਹਿਣ ਵਾਲੇ ਹੁਕਮ ਅਨੁਸਾਰ। ਪਠਾਇ=ਭੇਜ ਕੇ। ਇੰਦੁ=ਬਦਲ (ਭਾਵ ਗੁਰੂ)। ਗੂੜ੍ਹੀ ਛਹਬਰ

ਲਾਇ=ਡਾਢੀ ਝੜੀ ਲਾ ਕੇ। ਬਾਬੀਹੇ ਤਨਿ ਮਨਿ=(ਜਗਿਆਸੂ ਰੂਪ) ਪਪੀਹੇ ਦੇ ਤਨ ਮਨ ਵਿਚ। ਤਤੁ ਬੂੰਦ=ਤਤ (ਨਾਮ ਰੂਪ ਸ੍ਵਾਂਤੀ) ਬੂੰਦ। ਮੁਹਿ=ਮੂੰਹ ਵਿਚ। ਅਨੁ=ਅੰਨ ਦਾਣਾ। ਉਪਜੈ=ਪੈਦਾ ਹੁੰਦਾ ਹੈ। ਅਨਦਿਨੁ=ਹਰ ਰੋਜ਼। ਸੋਭਾ=ਸ਼ਿੰਗਾਰ। ਸਬਦਿ ਸਮਾਇ=ਸ਼ਬਦ ਵਿਚ ਲੀਨ ਹੋ ਕੇ। ਕਾਮਣੀ=ਹੇ ਜੀਵ-ਇਸਤ੍ਰੀਓ!। ਭੈ ਕਾ=(ਪ੍ਰਭੂ ਦੇ) ਡਰ ਦਾ। ਕਰਿਹੁ=ਕਰੋ। ਸਚਿ=ਸਚ (ਪ੍ਰਭੂ) ਵਿਚ। ਨਾਮੋ=ਨਾਮ।

**ਅਰਥ:** (ਹੇ ਭਾਈ!) ਧੁਰ (ਦਰਗਾਹ ਤੋਂ) ਪ੍ਰਭੂ ਪਤੀ ਨੇ ਸਦਾ ਥਿਰ ਰਹਿਣ ਵਾਲੇ ਹੁਕਮ ਅਨੁਸਾਰ ਬਦਲ (ਰੂਪ ਸਤਿਗੁਰੂ ਜੀ ਨੂੰ ਸੰਸਾਰ ਵਿਚ) ਭੇਜਿਆ ਹੈ। (ਇਸ ਲਈ ਗੁਰੂ) ਬਦਲ ਰੂਪ ਵਿਚ ਮਿਹਰ ਕਰਕੇ (ਨਾਮ ਉਪਦੇਸ਼ ਦੀ) ਝੜੀ ਲਾ ਕੇ ਵਸਦਾ ਹੈ। ਜਦੋਂ (ਜੀਵ ਰੂਪ ਪਪੀਹਾ ਆਪਣੇ ਮੂੰਹ ਵਿਚ (ਨਾਮ-ਉਪਦੇਸ਼ ਦੀ ਸਵਾਂਤੀ) ਬੂੰਦ ਪਾਉਂਦਾ ਹੈ (ਤਾਂ ਇਸ ਦੇ) ਤਨ ਤੇ ਮਨ ਵਿਚ ਸੁਖ-ਅਨੰਦ ਹੋ ਜਾਂਦਾ ਹੈ। (ਬਰਖਾ ਹੋਣ ਨਾਲ ਹਿਰਦਾ ਰੂਪ) ਧਰਤੀ ਸੋਭਾ ਪਾਂਦੀ ਹੈ (ਭਾਵ ਸ਼ਿੰਗਾਰੀ ਜਾਂਦੀ ਹੈ ਅਤੇ ਆਤਮਿਕ ਗੁਣਾਂ ਰੂਪੀ) ਅੰਨ ਧਨ ਬਹੁਤ ਪੈਦਾ ਹੁੰਦਾ ਹੈ। ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ ਲੋਕ ਹਰ ਵੇਲੇ (ਪ੍ਰਭੂ ਦੀ) ਭਗਤੀ ਕਰਨ ਵਿਚ (ਲਗ ਜਾਂਦੇ ਹਨ) ਆਪ ਹੀ ਸਚਾ (ਸਾਈਂ ਜਦੋਂ ਉਨ੍ਹਾਂ ਨੂੰ) ਬਖਸ਼ ਲੈਂਦਾ ਹੈ (ਤਾਂ) ਕਿਰਪਾ ਕਰਕੇ (ਆਪਣੀ) ਰਜ਼ਾ ਵਰਤਾਂਦਾ ਹੈ। ਹੇ ਜੀਵ ਰੂਪ ਇਸਤ੍ਰੀਓ! ਸਚੇ ਸ਼ਬਦ ਵਿਚ ਲੀਨ ਹੋ ਕੇ ਪਰਮਾਤਮਾ ਦੇ ਗੁਣ ਗਾਇਨ ਕਰੋ। (ਪ੍ਰਭੂ ਦੇ) ਭੈ ਦਾ (ਉਸ ਭੈ ਤੋਂ ਪੈਦਾ ਹੋਈ) ਅਡੋਲ-ਅਵਸਥਾ ਦਾ ਸ਼ਿੰਗਾਰ ਕਰੋ (ਅਤੇ) ਸਦਾ ਥਿਰ ਪ੍ਰਭੂ ਵਿਚ ਬ੍ਰਿਤੀ ਜੋੜ ਕੇ (ਅਨੰਦ ਮਾਣੋ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਦੇ) ਮਨ ਵਿਚ ਨਾਮ ਵਸਦਾ ਹੈ (ਉਨ੍ਹਾਂ ਨੂੰ ਸੱਚਾ ਨਾਮ) ਹਰੀ ਦੀ ਦਰਗਾਹ ਵਿਚ (ਜਮਾਂ ਤੋਂ) ਛੁੜਾ ਲੈਂਦਾ ਹੈ।੫੭।

## ਸਾਰਥਕ ਵੀਚਾਰ

ਮਨੁੱਖ ਗੁਰੂ ਦੇ ਦਸੇ ਹੋਏ ਉਪਦੇਸ਼ ਦੀ ਕਮਾਈ ਘੱਟ ਕਰਦਾ ਹੈ ਜਿਸ ਕਰਕੇ ਇਸ ਦੀ ਤ੍ਰਿਪਤੀ ਨਹੀਂ ਹੁੰਦੀ, ਨਿਰਾਸ਼ ਜਿਹਾ ਰਹਿੰਦਾ ਹੈ। ਗੁਰਬਾਣੀ ਜੀਵ ਨੂੰ ਦਿਲਾਸਾ ਦਿੰਦੀ ਹੈ ਹੇ ਪਿਆਰੇ ਪਪੀਹੇ! ਸਚੇ ਮਾਲਕ ਨੇ ਧੁਰ ਤੋਂ ਆਪਣੇ ਹੁਕਮ ਦੁਆਰਾ ਗੁਰੂ ਬਦਲ ਨੂੰ ਨਾਮ ਵਰਖਾ ਕਰਨ ਲਈ ਭੇਜਿਆ ਹੈ। ਗੁਰੂ ਝੜੀ ਲਾ ਕੇ ਵਰਖਾ ਕਰਦਾ ਹੈ। ਜਿਹੜਾ ਨਾਮ-ਬੂੰਦ ਦਾ ਰਸੀਆ ਹੁੰਦਾ ਹੈ, ਉਹ ਆਪਣਾ ਮੂੰਹ ਖੁਲ੍ਹਾ ਰਖਦਾ ਹੈ, ਨਾਮ ਰੂਪ ਸਵਾਂਤੀ ਬੂੰਦ ਉਸ ਦੇ ਮੂੰਹ ਵਿੱਚ ਪੈਂਦੀ ਰਹਿੰਦੀ ਹੈ, ਉਹ ਤ੍ਰਿਪਤ ਹੋ ਜਾਂਦਾ ਹੈ। ਇਸ ਤਰ੍ਹਾਂ, ਦੇ ਨਾਮ-ਰਸੀਆਂ ਨੂੰ ਵੇਖ ਕੇ ਜਗਤ ਭਗਤੀ ਵਿਚ ਲਗਦਾ ਹੈ, ਜਿਸ ਕਰਕੇ ਹੋਰ ਜੀਵਾਂ ਨੂੰ ਸਦੀਵੀ ਅਨੰਦ ਪ੍ਰਾਪਤ ਹੁੰਦਾ ਰਹਿੰਦਾ ਹੈ। ਸੋ, ਨਿਰਾਸ਼ ਹੋਣ ਦੀ ਲੋੜ ਨਹੀਂ ''ਆਪੇ ਸਚਾ ਬਖਸਿ ਲਏ, ਕਰਿ ਕਿਰਪਾ ਕਰੈ ਰਜਾਇ'' ਭਾਵ ਦੈਵੀਗੁਣਾਂ ਦੇ ਅੰਨ ਪੈਦਾ ਹੋਣ ਨਾਲ ਹਿਰਦੇ ਅੰਦਰੋਂ ਸਭ ਦੁੱਖ ਦੂਰ ਹੋ ਜਾਂਦਾ ਹੈ।

**ਬਾਬੀਹਾ ਸਗਲੀ ਧਰਤੀ ਜੇ ਫਿਰਹਿ, ਊਡਿ ਚੜਹਿ ਆਕਾਸਿ ॥ ਸਤਿਗੁਰਿ ਮਿਲਿਐ ਜਲੁ ਪਾਈਐ, ਚੂਕੈ ਭੂਖ ਪਿਆਸ ॥ ਜੀਉ ਪਿੰਡੁ ਸਭੁ ਤਿਸ ਕਾ, ਸਭੁ**

**ਕਿਛੁ ਤਿਸ ਕੈ ਪਾਸਿ ॥ ਵਿਣੁ ਬੋਲਿਆ ਸਭੁ ਕਿਛੁ ਜਾਣਦਾ, ਕਿਸੁ ਆਗੈ ਕੀਚੈ ਅਰਦਾਸਿ ॥ ਨਾਨਕ, ਘਟਿ ਘਟਿ ਏਕੋ ਵਰਤਦਾ, ਸਬਦਿ ਕਰੇ ਪਰਗਾਸ ॥ ੫੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਫਿਰਹਿਂ, ਚੜਹਿਂ, ਬੋਲਿਆਂ।

**ਪਦ ਅਰਥ:** ਬਬੀਹਾ=ਹੇ (ਜਗਿਆਸੂ ਰੂਪ) ਬਬੀਹੇ!। ਸਗਲੀ ਧਰਤੀ=ਸਾਰੀ ਧਰਤੀ ਉਤੇ। ਜੇ ਫਿਰਹਿ=ਜੇ ਤੂੰ ਫਿਰਦਾ ਰਹੇਂ। ਊਡਿ=ਉਡ ਕੇ। ਚੜਹਿ ਆਕਾਸਿ=ਆਕਾਸ਼ ਵਿਚ ਚੜ੍ਹ ਜਾਵੇ। ਸਤਿਗੁਰਿ ਮਿਲਿਐ=ਸਤਿਗੁਰੂ ਦੇ ਮਿਲਣ ਨਾਲ। ਪਾਈਐ=ਪਾਈਦਾ ਹੈ। ਚੂਕੈ=ਮੁੱਕ ਜਾਂਦੀ ਹੈ, ਮਿੱਟ ਜਾਂਦੀ ਹੈ। ਭੂਖ ਪਿਆਸ-ਭੁਖ ਤੇ ਤ੍ਰੇਹ। ਜੀਉ=ਜਿੰਦ। ਪਿੰਡੁ=ਸਰੀਰ। ਵਿਣੁ ਬੋਲਿਐ=ਬੋਲੇ ਬਿਨਾ ਹੀ। ਘਟਿ ਘਟਿ=ਹਰੇਕ ਸਰੀਰ ਵਿਚ। ਵਰਤਦਾ=ਵਸਦਾ ਹੈ। ਸਬਦਿ=ਸ਼ਬਦ ਦੁਆਰਾ।

**ਅਰਥ:** ਹੇ (ਜਗਿਆਸੂ ਰੂਪ) ਪਪੀਹੇ! ਜੇ ਤੂੰ ਸਾਰੀ ਧਰਤੀ ਉਤੇ ਫਿਰਦਾ ਰਹੇਂ (ਅਤੇ) ਉਡ ਕੇ ਆਕਾਸ਼ ਵਿਚ ਵੀ ਚਲਾ ਜਾਵੇਂ (ਤਾਂ ਵੀ ਤੈਨੂੰ ਗੁਰੂ ਤੋਂ ਬਿਨਾ ਸ਼ਾਂਤੀ ਪ੍ਰਾਪਤ ਨਹੀਂ ਹੋਣੀ)। ਸਤਿਗੁਰੂ ਦੇ ਮਿਲਣ ਨਾਲ ਹੀ (ਨਾਮ ਰੂਪ) ਜਲ ਪਾਈਦਾ ਹੈ (ਜਿਸ ਨਾਲ ਸਭ) ਭੁਖ ਤ੍ਰੇਹ ਮਿੱਟ ਜਾਂਦੀ ਹੈ। ਜਿੰਦ ਤੇ ਸਰੀਰ ਸਭ (ਕੁਝ) ਉਸ (ਪ੍ਰਭੂ) ਦਾ ਹੈ (ਅਤੇ) ਹਰੇਕ ਵਸਤੂ ਉਸ (ਪ੍ਰਭੂ ਦੇ) ਕੋਲ ਹੈ। (ਉਹ ਪ੍ਰਭੂ) ਬਿਨਾਂ ਬੋਲੇ ਹੀ ਸਭ ਕੁਝ ਜਾਣਦਾ ਹੈ (ਫਿਰ ਉਸ ਨੂੰ ਛਡ ਕੇ ਹੋਰ) ਕਿਸ ਅਗੇ ਅਰਦਾਸਿ ਕੀਤੀ ਜਾ ਸਕਦੀ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਉਹ ਪ੍ਰਭੂ) ਹਰੇਕ ਸਰੀਰ ਵਿਚ ਵਸ ਰਿਹਾ ਹੈ (ਅਤੇ) ਸ਼ਬਦ ਰਾਹੀਂ (ਸਭ ਵਿਚ ਆਪਣੀ ਜੋਤਿ ਦਾ) ਪ੍ਰਕਾਸ਼ ਕਰ ਰਿਹਾ ਹੈ।੫੮।

## ਸਾਰਥਕ ਵੀਚਾਰ

ਜੀਵ ਰੂਪੀ ਪਪੀਹਾ ਨਾਮ-ਬੂੰਦ ਦੀ ਪ੍ਰਾਪਤੀ ਲਈ ਬੇਸ਼ਕ ਸਾਰੀ ਧਰਤੀ ਤੇ ਫਿਰਦਾ ਰਹੇ ਤੀਰਥਾਂ ਤੇ ਇਸ਼ਨਾਨ ਕਰਦਾ ਰਹੇ, ਰਿਧੀ ਸਿਧੀ ਦੀ ਸ਼ਕਤੀ ਨਾਲ ਉਡ ਕੇ ਆਕਾਸ਼ ਵਿਚ ਫਿਰਦਾ ਰਹੇ ਤਾਂ ਭੀ ਸਤਿਗੁਰੂ ਦੇ ਮਿਲਾਪ ਤੋਂ ਬਿਨਾ ਮਾਇਆ ਦੀ ਭੁਖ ਅਥਵਾ ਪਦਾਰਥਾਂ ਦੀ ਤ੍ਰਿਸ਼ਨਾ ਦੂਰ ਨਹੀਂ ਹੋ ਸਕਦੀ। ਜਦ ਸੱਚਾ ਪ੍ਰਭੂ ਜੀਵਾਂ ਦੇ ਬੋਲਣ ਤੋਂ ਬਿਨਾਂ ਹੀ ਹਰੇਕ ਦੀ ਲੋੜ ਨੂੰ ਜਾਣਦਾ ਹੈ ਫਿਰ ਉਸ ਨੂੰ ਛਡ ਕੇ ਹੋਰ ਕਿਸ ਅਗੇ ਅਰਦਾਸਿ ਕਰਨ ਦਾ ਕੀ ਲਾਭ? ਸੋ ਜੀਵ ਦਾ ਇਸ ਗਲ ਤੇ ਨਿਸ਼ਚਾ ਹੋਣਾ ਚਾਹੀਦਾ ਹੈ ਕਿ ਹਰੇਕ ਘਟ ਵਿਚ ਉਹ ਪ੍ਰਭੂ ਵਰਤ ਰਿਹਾ ਹੈ ਪਰ ਗੁਰੂ ਦੇ ਸ਼ਬਦ ਦੁਆਰਾ ਹੀ ਅਜਿਹੇ ਆਤਮ-ਗਿਆਨ ਦਾ ਚਾਨਣ ਹੁੰਦਾ ਹੈ।

**ਨਾਨਕ ਤਿਸੈ ਬਸੰਤੁ ਹੈ, ਜਿ ਸਤਿਗੁਰੁ ਸੇਵਿ ਸਮਾਇ ॥ ਹਰਿ ਵੁਠਾ ਮਨੁ ਤਨੁ ਸਭੁ ਪਰਫੜੈ, ਸਭੁ ਜਗੁ ਹਰੀਆਵਲੁ ਹੋਇ ॥ ੫੯ ॥**

**ਪਦ ਅਰਥ:** ਤਿਸੈ=ਉਸ (ਮਨੁੱਖ) ਨੂੰ। ਬਸੰਤੁ=ਖੇੜੇ ਵਾਲੀ ਰੁਤ ਭਾਵ ਆਤਮ-ਵਿਗਾਸ। ਜਿ=ਜਿਹੜਾ (ਆਪ)। ਸੇਵਿ=ਸੇਵਾ ਵਿਚ। ਹਰੀਆਵਲੁ=ਹਰਾ-ਭਰਾ।੫੯।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਮਨੁੱਖ ਲਈ ਸਦਾ) ਬਸੰਤ (ਰੁਤਿ) ਹੈ, ਜਿਹੜਾ (ਮਨੁੱਖ) ਸਤਿਗੁਰੂ ਨੂੰ ਸੇਵ ਕੇ (ਨਾਮ ਵਿਚ) ਲੀਨ ਰਹਿੰਦਾ ਹੈ। ਜਦੋਂ ਹਰੀ (ਉਸ ਮਨੁੱਖ ਦੇ ਅੰਦਰ ਆ) ਵਸਦਾ ਹੈ (ਉਸ ਦਾ) ਮਨ, ਤਨ ਸਭ ਕੁਝ ਖਿੜ ਪੈਂਦਾ ਹੈ (ਇਥੋਂ ਤਕ ਕਿ) ਸਾਰਾ ਜਗਤ ਹੀ (ਉਸ ਦੇ ਭਾਣੇ) ਹਰਾ-ਭਰਾ ਹੋ ਜਾਂਦਾ ਹੈ।੫੯।

## ਸਾਰਥਕ ਵੀਚਾਰ

ਜਦੋਂ ਮਨੁੱਖ ਦੇ ਹਿਰਦੇ ਵਿਚ ਪਰਮੇਸ਼ਰ ਆ ਵਸਦਾ ਹੈ, ਉਸ ਦਾ ਤਨ ਮਨ ਹਰਿਆ ਭਰਿਆ ਹੋ ਜਾਂਦਾ ਹੈ। ਉਸ ਦੇ ਅੰਦਰ ਅਜਿਹਾ ਆਤਮਿਕ ਖੇੜਾ ਪੈਦਾ ਹੋ ਜਾਂਦਾ ਹੈ, ਜੋ ਕਦੇ ਮੁਰਝਾਉਂਦਾ ਨਹੀਂ। ਇਸ ਨੂੰ ਹੀ ਜਪੁ ਬਾਣੀ ਵਿਚ 'ਨਾਨਕ ਭਗਤਾ ਸਦਾ ਵਿਗਾਸੁ' ਆਖਿਆ ਹੈ। ਇਹ ਤਤੁ ਸਾਰ ਹੈ।

**ਸਬਦੇ ਸਦਾ ਬਸੰਤੁ ਹੈ, ਜਿਤੁ ਤਨੁ ਮਨੁ ਹਰਿਆ ਹੋਇ ॥ ਨਾਨਕ, ਨਾਮੁ ਨ ਵੀਸਰੈ, ਜਿਨਿ ਸਿਰਿਆ ਸਭੁ ਕੋਇ ॥ ੬੦ ॥**

**ਪਦ ਅਰਥ:** ਸਬਦੇ=ਸ਼ਬਦ ਕਰਕੇ। ਬਸੰਤੁ=ਖੇੜਾ ਹੈ। ਜਿਤੁ=ਜਿਸ ਕਰਕੇ। ਹਰਿਆ=ਪ੍ਰਫੁਲਤ। ਜਿਨਿ=ਜਿਸ (ਪ੍ਰਭੂ) ਨੇ। ਸਿਰਿਆ=ਸਿਰਜਿਆ, ਬਣਾਇਆ। ਸਭੁ ਕੋਇ=ਹਰੇਕ ਜੀਵ।੬੦।

ਅਰਥ: (ਹੇ ਭਾਈ!) ਸ਼ਬਦ ਕਰਕੇ ਸਦਾ ਹੀ (ਆਤਮਿਕ) ਖੇੜਾ (ਬਣਿਆ ਰਹਿੰਦਾ ਹੈ, ਜਿਸ ਨਾਲ ਤਨ ਮਨ ਪ੍ਰਫਲਤ ਹੋਇਆ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਪ੍ਰਭੂ) ਨੇ ਸਾਰੇ ਸੰਸਾਰ ਨੂੰ ਬਣਾਇਆ ਹੈ (ਉਸ ਦਾ) ਨਾਮ (ਕਦੇ ਵੀ ਮਨ ਤੋਂ) ਨਹੀਂ ਵਿਸਾਰਨਾ ਚਾਹੀਦਾ।੬੦।

**ਨਾਨਕ, ਤਿਨਾ ਬਸੰਤੁ ਹੈ, ਜਿਨਾ ਗੁਰਮੁਖਿ ਵਸਿਆ ਮਨਿ ਸੋਇ ॥ ਹਰਿ ਵੁਠੈ ਮਨੁ ਤਨੁ ਪਰਫੜੈ, ਸਭੁ ਜਗੁ ਹਰਿਆ ਹੋਇ ॥ ੬੧ ॥**

**ਪਦ ਅਰਥ:** ਗੁਰਮੁਖਿ=ਗੁਰੂ ਦੇ ਰਾਹੀਂ। ਮਨਿ=ਮਨ ਵਿਚ। ਸੋਇ=ਉਹ ਪ੍ਰਭੂ। ਵੁਠੈ=ਵਸਦਾ ਹੈ। ਪਰਫੜੈ=ਖਿੜ ਪੈਂਦਾ ਹੈ।੬੧।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਰੂਹਾਂ ਅੰਦਰ ਸਦਾ) ਆਤਮਿਕ-ਖੇੜਾ (ਬਸੰਤ) ਬਣਿਆ ਰਹਿੰਦਾ ਹੈ, (ਜਿਨ੍ਹਾਂ ਦੇ) ਮਨ ਵਿਚ ਉਹ ਪ੍ਰਭੂ ਵਸਿਆ ਹੁੰਦਾ ਹੈ। ਹਰੀ (ਰੂਪ ਬਦਲ ਜਦੋਂ) ਵਸਦਾ ਹੈ (ਤਾਂ ਉਨ੍ਹਾਂ ਦਾ) ਮਨ ਤਨ ਪ੍ਰਫੁਲਤ ਹੋ ਜਾਂਦਾ ਹੈ (ਖਿੜ ਪੈਂਦਾ ਹੈ, ਇਥੋਂ ਤਕ ਕਿ ਉਨ੍ਹਾਂ ਦੀਆਂ ਨਜ਼ਰਾਂ ਵਿਚ) ਸਾਰਾ ਜਗਤ ਹੀ ਹਰਾ-ਭਰਾ ਹੁੰਦਾ ਹੈ।੬੧।

## ਸਾਰਥਕ ਵੀਚਾਰ

ਗੁਰੂ ਪਾਤਿਸ਼ਾਹ ਜੀ ਦੀ ਮਿਹਰ ਦੁਆਰਾ ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਉਹ ਸਰਬ-ਵਿਆਪਕ ਪ੍ਰਭੂ ਆ ਵਸਦਾ ਹੈ, ਉਨ੍ਹਾਂ ਦੇ ਮਨ ਵਿਚ ਹਰ ਸਮੇਂ ਹੀ ਬਸੰਤ ਦੀ ਬਹਾਰ ਬਣੀ ਰਹਿੰਦੀ ਹੈ, ਨਾਮ ਦੀ ਬਰਕਤ ਨਾਲ ਉਨ੍ਹਾਂ ਦਾ ਤਨ ਮਨ ਪ੍ਰਫੁਲਤ ਹੋਇਆ ਰਹਿੰਦਾ ਹੈ। ਉਨ੍ਹਾਂ ਨੂੰ ਸਾਰਾ ਜਗਤ

ਹੀ ਹਰਾ-ਭਰਾ ਹੋਇਆ ਦਿਸਦਾ ਹੈ :-

**ਨਾਨਕ, ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ ॥ [ਪੰਨਾ ੧੨੯੫**

**ਵਡੜੈ ਝਾਲਿ ਝਲੁੰਭਲੇ, ਨਾਵੜਾ ਲਈਐ ਕਿਸੁ ॥ ਨਾਉ ਲਈਐ ਪਰਮੇਸਰੈ, ਭੰਨਣ ਘੜਣ ਸਮਰਥੁ ॥ ੬੨ ॥**

**ਪਦ ਅਰਥ:** ਵਡੜੈ=ਵੱਡੇ ਵੇਲੇ। ਝਾਲਿ ਝਲੁੰਭਲੈ=ਝਲਾਂਘੇ, ਬਹੁਤ ਸਵੇਰੇ। ਨਾਵੜਾ=ਨਾਮ। ਭੰਨਣ ਘੜਣ=ਜੋ ਬਣਾਉਣ ਤੇ ਨਾਸ਼ ਕਰਨ ਦੀ ਸ਼ਕਤੀ ਰਖਦਾ ਹੈ।੬੨।

**ਅਰਥ:** (ਹੇ ਭਾਈ!) ਵੱਡੇ ਵੇਲੇ ਝਲਾਘੇਂ ਸਮੇਂ ਕਿਸ ਦਾ ਨਾਮ ਲੈਣਾ (ਜਪਣਾ) ਚਾਹੀਦਾ ਹੈ? (ਉਤਰ)- (ਹੇ ਭਾਈ! ਉਸ) ਪਰਮੇਸ਼ਰ ਦਾ ਨਾਮ ਲੈਣਾ (ਉਚਾਰਨਾ) ਚਾਹੀਦਾ ਹੈ ਜੋ ਭੰਨਣ ਘੜਨ ਦੀ ਸ਼ਕਤੀ ਰਖਦਾ ਹੈ।੬੨।

## ਸਾਰਥਕ ਵੀਚਾਰ

ਵੈਸੇ ਤਾਂ 'ਸਭੇ ਵਖਤ ਸਭੇ ਕਰਿ ਵੇਲਾ॥ ਖਾਲਕ ਯਾਦ ਦਿਲੇ ਮਹਿ ਮਉਲਾ॥' ਹਰ ਉਹ ਸਮਾਂ ਜਦੋਂ ਪ੍ਰਭੂ ਯਾਦ ਆਵੇ ਸੁਹਾਵਣਾ ਹੁੰਦਾ ਹੈ ਪਰ ਝਾਲ ਝਲੁੰਭਲੈ ਵਡੇ ਵੇਲੇ (ਅੰਮ੍ਰਿਤ ਵੇਲੇ) ਨਾਮ ਜਪਣ ਨੂੰ ਵਿਸ਼ੇਸ਼ ਮਹੱਤਤਾ ਇਸ ਲਈ ਦਿਤੀ ਹੈ ਕਿ ਅੰਮ੍ਰਿਤ ਵੇਲੇ ਦਾ ਵਾਤਾਵਰਣ ਬੜੇ ਟਿਕਾਉ ਵਾਲਾ ਸ਼ਾਂਤਮਈ ਹੁੰਦਾ ਹੈ। ਇਸ ਲਈ ਜਪੁ ਬਾਣੀ ਵਿਚ ''ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰਿ' ਵਾਲੀ ਪੰਗਤੀ ਭੀ ਇਹ ਵੇਲਾ ਸੰਭਾਲਣ ਲਈ ਸਾਡੀ ਸੁੰਦਰ ਅਗਵਾਈ ਕਰਦੀ ਹੈ। 'ਨਾਵੜਾ ਲਈਐ' ਕਿਸੇ ਵਾਲੇ ਪ੍ਰਸ਼ਨ ਦੇ ਉਤਰ ਵਿਚ 'ਨਾਉ ਲਈਐ' ਪਰਮੇਸਰੈ ਭੰਨਣ ਘੜਣ ਸਮਰਥੁ' ਹਰੇਕ ਜਗਿਆਸੂ ਨੂੰ ਚੇਤੇ ਰਖਣ ਦੀ ਲੋੜ ਹੈ। ਅਜਿਹਾ ਨਾ ਹੋਵੇ ਕਿ ਅੰਮ੍ਰਿਤ ਵੇਲਾ 'ਬਿਖੈ ਨਾਦ' ਜਾਂ ਹੋਰ ਗਪਾਂ ਗਪਉੜਿਆਂ ਵਿਚ ਵਿਅਰਥ ਚਲਾ ਜਾਏ।

**ਹਰਹਟ ਭੀ ਤੂੰ ਤੂੰ ਕਰਹਿ, ਬੋਲਹਿ ਭਲੀ ਬਾਣਿ ॥ ਸਾਹਿਬੁ ਸਦਾ ਹਦੂਰਿ ਹੈ, ਕਿਆ ਉਚੀ ਕਰਹਿ ਪੁਕਾਰ ॥ ਜਿਨਿ ਜਗਤੁ ਉਪਾਇ ਹਰਿ ਰੰਗੁ ਕੀਆ, ਤਿਸੈ ਵਿਟਹੁ ਕੁਰਬਾਣੁ ॥ ਆਪੁ ਛੋਡਹਿ ਤਾਂ ਸਹੁ ਮਿਲੈ, ਸਚਾ ਏਹੁ ਵੀਚਾਰੁ ॥ ਹਉਮੈ ਫਿਕਾ ਬੋਲਣਾ, ਬੁਝਿ ਨ ਸਕਾ ਕਾਰ ॥ ਵਣੁ ਤ੍ਰਿਣੁ ਤ੍ਰਿਭਵਣੁ ਤੁਝੈ ਧਿਆਇਦਾ, ਅਨਦਿਨੁ ਸਦਾ ਵਿਹਾਣ ॥ ਬਿਨੁ ਸਤਿਗੁਰ ਕਿਨੈ ਨ ਪਾਇਆ, ਕਰਿ ਕਰਿ ਥਕੇ ਵੀਚਾਰ ॥ ਨਦਰਿ ਕਰਹਿ ਜੇ ਆਪਣੀ, ਤਾਂ ਆਪੇ ਲੈਹਿ ਸਵਾਰਿ ॥ ਨਾਨਕ, ਗੁਰਮੁਖਿ ਜਿਨ੍ਹੀ ਧਿਆਇਆ, ਆਏ ਸੇ ਪਰਵਾਣੁ ॥ ੬੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿਂ, ਬੋਲਹਿਂ, ਵਿਟਹੁਂ, ਛੋਡਹਿਂ, ਕਰਹਿਂ, ਲੈਹਿਂ ।

**ਪਦ ਅਰਥ** : ਹਰਹਟ=ਹੇ ਹਰਹਟ !। ਭੀ=ਵੀ। ਕਰਹਿ=ਕਰਦਾ ਹੈਂ। ਬੋਲਹਿ=ਬੋਲਦਾ ਹੈਂ। ਭਲੀ ਬਾਨਿ=ਚੰਗੀ ਬਾਣੀ (ਉਚੀ ਅਵਸਥਾ)। ਸਾਹਿਬੁ=ਮਾਲਕ। ਹਦੂਰਿ=ਹਾਜ਼ਰ, ਪ੍ਰਤੱਖ। ਕਿਆ ਉਚਰੀ ਕਰਹਿ ਪੁਕਾਰ=ਕਾਹਦੇ ਲਈ ਉਚੀ ਪੁਕਾਰ ਕਰਦਾ ਹੈਂ?। ਜਿਨਿ=ਜਿਸ (ਪਰਮਾਤਮਾ) ਨੇ। ਉਪਾਇ=ਪੈਦਾ ਕਰਕੇ। ਰੰਗੁ ਕੀਆ=ਖੇਲ ਤਮਾਸ਼ਾ ਕੀਤਾ ਹੈ। ਤਿਸੈ ਵਿਟਹੁ=ਉਸ (ਪਰਮਾਤਮਾ) ਉਤੋਂ। ਕੁਰਬਾਣੁ=ਸਦਕੇ। ਆਪੁ ਛੋਡਹਿ=ਆਪਾ-ਭਾਵ ਛਡ ਦੇਵੇਂ। ਸਹੁ=ਪਤੀ, ਮਾਲਕ। ਬੁਝਿ ਨ ਸਕਾਂ=ਮੈ ਸਮਝ ਨਹੀਂ ਸਕਦਾ। ਕਾਰ=ਕਰਤੱਬ। ਵਣੁ ਤ੍ਰਿਣੁ=ਜੰਗਲ ਤੇ ਘਾਹ ਭਾਵ ਬਨਾਸਪਤੀ ਦਾ ਸੰਗ੍ਰਹਿ। ਵਿਹਾਣੁ=ਬੀਤ ਰਿਹਾ ਹੈ। ਨਦਰਿ=(ਮਿਹਰ ਦੀ) ਨਜ਼ਰ। ਕਰਹਿ=(ਜੇ ਤੂੰ) ਕਰ ਦੇਵੇਂ। ਲੈਹਿ ਸਵਾਰਿ=ਸਵਾਰ ਲੈਂਦਾ ਹੈਂ। ਗੁਰਮੁਖਿ=ਗੁਰੂ ਦੁਆਰਾ।੬੩।

**ਅਰਥ**: ਹੇ ਹਰਹਟ! (ਤੂੰ) ਵੀ ਤੂੰ ਤੂੰ ਕਰਦਾ ਹੈਂ ਤੇ ਸੋਹਣੀ ਬੋਲੀ ਬੋਲਦਾ ਹੈਂ। ਪਰ ਸਾਹਿਬ ਤਾਂ ਸਦਾ ਹਾਜ਼ਰ-ਨਾਜ਼ਰ ਭਾਵ ਪਰਤੱਖ ਹੈ (ਫਿਰ ਤੂੰ) ਉਚੀ ਪੁਕਾਰ ਕਿਉਂ ਕਰਦਾ ਹੈਂ? (ਤੂੰ ਉਚੀ ਪੁਕਾਰ ਛਡ ਕੇ) ਜਿਸ ਹਰੀ ਨੇ ਜਗਤ ਪੈਦਾ ਕਰਕੇ (ਇਹ) ਖੇਲ ਤਮਾਸ਼ਾ ਬਣਾਇਆ ਹੈ (ਉਸ ਹਰੀ) ਤੋਂ ਸਦਕੇ ਜਾਇਆ ਕਰ। ਸਚਾ ਵੀਚਾਰ ਤਾਂ ਇਹ ਹੈ ਕਿ ਤੂੰ ਆਪਾ-ਭਾਵ ਛੋੜ ਦੇਵੇਂ ਤਾਂ (ਤੈਨੂੰ) ਸਹੁ (ਮਾਲਕ) ਮਿਲ ਪਵੇਗਾ।

(ਹੇ ਭਾਈ! ਜੋ) ਹਉਮੈ ਵਿਚ ਬੋਲਣਾ ਹੈ (ਉਹ) ਫਿਕਾ ਹੈ (ਤੂੰ ਤੂੰ ਦੀ ਉਚੀ ਆਵਾਜ਼ ਨਾਲ ਉਸ ਪ੍ਰਭੂ ਦੀ ਸਿਮਰਨ) ਕਾਰ ਨੂੰ ਨਹੀਂ ਸਮਝ ਸਕੀਦਾ।

(ਹੇ ਪ੍ਰਭੂ!) ਜੰਗਲ, ਘਾਹ (ਭਾਵ ਬਨਸਪਤੀ ਸਾਰਾ ਆਲਾ ਦੁਆਲਾ ਆਦਿ) ਤੈਨੂੰ ਹੀ ਸਿਮਰ ਰਿਹਾ ਹੈ, ਦਿਨ ਰਾਤ ਸਦਾ (ਤੇਰੀ ਯਾਦ ਵਿਚ) ਗੁਜ਼ਰ ਰਿਹਾ ਹੈ। (ਹੇ ਭਾਈ !) ਸਤਿਗੁਰੂ ਤੋਂ ਬਿਨਾ (ਪਰਮਾਤਮਾ ਨੂੰ) ਕਿਸੇ ਨੇ ਨਹੀਂ ਪਾਇਆ (ਆਪਣੇ ਤੌਰ ਤੇ ਸਾਰ ਹੀ) ਵੀਚਾਰ ਕਰ ਕਰ ਕੇ ਥੱਕ ਗਏ ਹਨ।

(ਹੇ ਵਾਹਿਗੁਰੂ!) ਜੇ ਤੂੰ ਆਪਣੀ ਮਿਹਰ ਦੀ ਨਜ਼ਰ ਕਰੇਂ ਤਾਂ ਤੂੰ ਆਪ ਹੀ (ਸਾਰੀ ਸ੍ਰਿਸ਼ਟੀ ਦੇ ਜੀਆਂ ਨੂੰ) ਸਵਾਰ ਲੈਂਦਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੇ ਗੁਰੂ ਦੁਆਰਾ (ਪਰਮਾਤਮਾ ਦਾ ਨਾਮ) ਸਿਮਰਿਆ ਹੈ, ਓਹ (ਮਨੁੱਖ ਹੀ ਸੰਸਾਰ ਵਿਚ) ਆਏ ਪਰਵਾਣ ਹਨ।੬੩।

## ਸਾਰਥਕ ਵੀਚਾਰ

ਸ੍ਰੀ ਗੁਰੂ ਅਮਰਦਾਸ ਜੀ ਨੇ ਇਹ ਸਲੋਕ ਚਲ ਰਹੇ ਹਰਹਟ ਦੀ ਉਚੀ ਆਵਾਜ਼ ਸੁਣ ਕੇ ਆਤਮ ਰੰਗ ਵਿਚ ਆ ਕੇ ਉਸ ਨੂੰ ਸੰਬੋਧਨ ਕੀਤਾ ਹੈ- ਹੇ ਭਾਈ! ਤੂੰ ਉਚੀ ਉਚੀ ਕਿਉਂ ਪੁਕਾਰ ਕਰ ਰਿਹਾ ਹੈਂ। ਇਹ ਉਚੀ ਆਵਾਜ਼ ਵੀ ਆਪਾ ਜਣਾਉਣ ਦੀ ਪ੍ਰਤੀਕ ਹੈ। ਇਸ ਵਿਚੋਂ ਵੀ ਕਿਸ ਮੰਗ ਦੀ ਭਾਵਨਾ ਪ੍ਰਗਟ ਹੋ ਰਹੀ ਹੈ। ਇਹ ਆਵਾਜ਼ ਫਿਕੀ ਫਿਕੀ ਲਗਦੀ ਹੈ ਕਿਉਂਕਿ ਇਸ ਵਿਚ ਆਪਾ-ਭਾਵ ਹੈ।

ਗੁਰੂ ਪਾਤਿਸ਼ਾਹ ਪ੍ਰਭੂ ਦੀ ਮਿਹਰ ਵਾਲੀ ਨਜ਼ਰ ਵਲ ਵੇਖਦੇ ਹੋਏ ਸਿਫਤਿ ਕਰਦੇ ਹਨ--

**ਨਦਰਿ ਕਰਹਿ ਜੇ ਆਪਣੀ, ਤਾਂ ਆਪੇ ਲੈਹਿ ਸਵਾਰਿ ॥**

ਨਾਮ ਜਪਣ ਤੇ ਕੀਰਤਨ ਕਰਨ ਵਾਲੇ ਕਈ ਜਗਿਆਸੂ ਉਚੀਆਂ ਸੁਰਾਂ ਲਾ ਕੇ ਅੰਦਰ-ਖ਼ਾਤੇ ਲੋਕਾਂ ਦੀ ਵਾਹ ਵਾਹ ਅਥਵਾ ਪ੍ਰਸੰਨਤਾ ਖਟਣ ਦੀ ਲਾਲਸਾ ਕਰਦੇ ਹਨ ਜੋ ਠੀਕ ਨਹੀਂ ਹੁੰਦੀ। ਨਾਮ ਰੰਗ ਵਿਚ ਰਤੇ ਸਜਣ ਆਪਣਾ ਆਪਾ ਗੁਪਤ ਰਖਣਾ ਹੀ ਯੋਗ ਸਮਝਦੇ ਹਨ ਤਾਂ ਜੋ ਨਿਮਰਤਾ ਵਿਚ ਰਹਿ ਕੇ ਪ੍ਰਭੂ ਦੀ ਨਦਰਿ ਦੇ ਪਾਤਰ ਬਣ ਸਕਣ। ਪ੍ਰਭੂ ਦੇ ਭਉ ਤੇ ਭਾਉ ਵਿਚ ਬੋਲਣਾ ਹੀ ਸੁਖਦਾਇਕ ਹੈ:- ''ਮੁਖਿ ਬੋਲੀ ਹਰਿ ਹਰਿ ਭਲੀ, ਬਾਣਿ'' ਲਈ ਜਾਚਨਾ ਵੀ ਕਰਨੀ ਹੈ ਪਰ ਇਹ ਦਾਤਿ ਭੀ ਓਦੋਂ ਪ੍ਰਾਪਤ ਹੁੰਦੀ ਹੈ ਜਦੋਂ ਪ੍ਰਭੂ ਆਪ ਤੁਠ ਕੇ ਮਿਹਰ ਦੀ ਨਦਰਿ ਕਰਦਾ ਹੈ।

**ਜੋਗੁ ਨ ਭਗਵੀ ਕਪੜੀ, ਜੋਗੁ ਨ ਮੈਲੇ ਵੇਸਿ ॥ ਨਾਨਕ ਘਰਿ ਬੈਠਿਆ ਜੋਗੁ ਪਾਈਐ, ਸਤਿਗੁਰ ਕੈ ਉਪਦੇਸਿ ॥ ੬੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਗਵੀਂ, ਕਪੜੀਂ, ਬੈਠਿਆਂ।

**ਪਦ ਅਰਥ:** ਜੋਗੁ=(ਪ੍ਰਭੂ ਦਾ) ਮਿਲਾਪ। ਭਗਵੀ ਕਪੜੀ=ਗੇਰੂ ਰੰਗੇ ਕਪੜਿਆਂ ਨਾਲ। ਮੈਲੇ ਵੇਸਿ=ਮੈਲੇ ਪਹਿਰਾਵੇ ਨਾਲ। ਘਰਿ=ਘਰ ਵਿਚ ਭਾਵ ਗ੍ਰਿਹਸਤ ਵਿਚ। ਉਪਦੇਸਿ=ਉਪਦੇਸ਼ ਨਾਲ।

**ਅਰਥ:** (ਹੇ ਭਾਈ! ਪ੍ਰਭੂ ਦਾ ਮਿਲਾਪ) ਨਾ ਗੇਰੂ ਰੰਗੇ ਕਪੜੇ ਪਾਣ ਨਾਲ (ਹੁੰਦਾ ਹੈ ਅਤੇ) ਨਾ ਮੈਲਾ ਵੇਸ ਧਾਰਨ ਨਾਲ (ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਹੇ ਭਾਈ!) ਘਰ ਵਿਚ ਬੈਠਿਆਂ (ਭਾਵ ਗ੍ਰਿਹਸਤੀ ਜੀਵਨ ਵਿਚ ਵਿਚਰਦਿਆਂ ਹੀ) ਸਤਿਗੁਰੂ ਦੇ ਉਪਦੇਸ਼ ਨਾਲ ਪ੍ਰਭੂ-ਮਿਲਾਪ ਪਾ ਲਈਦਾ ਹੈ।੬੪।

## ਸਾਰਥਕ ਵੀਚਾਰ

ਕਈ ਲੋਕ ਪ੍ਰਭੂ ਨੂੰ ਮਿਲਣ ਹਿਤ ਭਾਂਤ ਭਾਂਤ ਦਾ ਪਹਿਰਾਵਾ ਪਹਿਨਦੇ ਹਨ। ਕੋਈ ਕਾਲੇ ਰੰਗ ਦਾ ਕੋਈ ਪੀਲੇ ਜਾਂ ਨੀਲੇ ਰੰਗ ਦਾ, ਕੋਈ ਲਾਲ ਜਾਂ ਗੇਰੂ ਰੰਗ ਦਾ। ਪਰ 'ਵੇਸੀ ਸਹੁ ਨ ਪਾਈਐ, ਕਰਿ ਕਰਿ ਵੇਸ ਰਹੀ' ਵਾਲੀ ਪੰਗਤੀ ਇਸ ਨਿਰਣੈ ਦੀ ਪ੍ਰਤੀਕ ਹੈ ਕਿ ਪ੍ਰਭੂ ਭੇਖਾਂ ਨਾਲ ਨਹੀਂ ਲਭਦਾ:—

੧) **ਏਹੁ ਜੋਗੁ ਨ ਹੋਵੈ ਜੋਗੀ, ਕੁਟੰਬੁ ਛੋਡਿ ਪਰਭਵਣੁ ਕਰਹਿ ॥**
**ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ, ਗੁਰ ਪਰਸਾਦੀ ਆਪਣਾ ਹਰਿਪ੍ਰਭੁ ਲਹਹਿ॥**[ਪੰਨਾ ੯੦੯

੨) **ਭੇਖੀ ਪ੍ਰਭ ਨ ਲਭਈ, ਵਿਣੁ ਸਚੀ ਸਿਖੰ ॥** [ਪੰਨਾ ੧੦੯੯

ਭਾ. ਸ. ਗੁਰਦਾਸ ਜੀ ਨੇ 'ਸਗਲ ਧਰਮ ਮਹਿ ਗ੍ਰਿਹਸਤ ਪਰਧਾਨ' ਆਖ ਕੇ ਲੋਕਾਂ ਨੂੰ ਜੋਗੀ ਤੇ ਉਦਾਸੀ ਆਦਿ ਫਿਰਕਿਆਂ ਵਿਚ ਫਸਣ ਤੋਂ ਬਚਾਇਆ ਹੈ। ਬਾਹਰ ਜੰਗਲਾਂ ਜਾਂ ਮੜੀਆਂ ਮਸਾਣਾਂ ਵਿਚ ਜੋਗ ਨਹੀਂ ਹੈ, ''ਮੜੀ ਮਸਾਣੀ ਮੂੜੇ ਜੋਗੁ ਨਾਹਿ'' (ਪੰਨਾ ੧੧੯੦)। ਇਥੇ ਤਾਂ ਗ੍ਰਿਹਸਤ ਵਿਚ ਘਰ ਬੈਠਿਆਂ ਹੀ ਸਤਿਗੁਰੂ ਰਾਹੀਂ ਪਰਮੇਸ਼ਰ ਦਾ ਨਾਮ ਜਪਣ ਦਾ ਉਪਦੇਸ਼ ਹੈ।

**ਚਾਰੇ ਕੁੰਡਾ ਜੇ ਭਵਹਿ, ਬੇਦ ਪੜਹਿ ਜੁਗ ਚਾਰਿ ॥ ਨਾਨਕ, ਸਾਚਾ ਭੇਟੈ ਹਰਿ ਮਨਿ ਵਸੈ, ਪਾਵਹਿ ਮੋਖ ਦੁਆਰ ॥ ੬੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕੁੰਡਾਂ, ਭਵਹਿਂ, ਪੜ੍ਹਹਿਂ, ਪਾਵਹਿਂ।

**ਪਦ ਅਰਥ:** ਚਾਰੇ ਕੁੰਡਾ=ਚੌਹਾਂ ਪਾਸਿਆਂ ਵਲ। ਜੇ ਭਵਹਿ=ਜੇ ਫਿਰਦਾ ਰਹੇਂ। ਪੜਹਿ=ਤੂੰ ਪੜ੍ਹਦਾ ਰਹੇਂ। ਜੁਗ ਚਾਰਿ=ਚਾਰੇ ਜੁਗ। ਭੇਟੈ=ਮਿਲ ਪਵੇ। ਮਨਿ ਵਸੈ=ਮਨ ਵਿਚ ਆ ਵਸੇ। ਪਾਵਹਿ=ਤੂੰ ਪਾ ਲਵੇਂਗਾ। ਮੋਖਦੁਆਰੁ=ਮੁਕਤੀ ਦਾ ਦਰਵਾਜਾ।੬੫।

**ਅਰਥ:** (ਹੇ ਭਾਈ !) ਜੇ ਤੂੰ ਚਾਰੇ ਕੁੰਡਾਂ ਫਿਰਦਾ ਰਹੇਂ (ਭਾਵ ਜੰਗਲਾਂ ਵਿਚ ਅਤੇ ਤੀਰਥਾਂ ਤੇ ਇਸ਼ਨਾਨ ਕਰਦਾ ਫਿਰੇਂ,) ਚਾਰ ਜੁਗਾਂ ਵਿਚ ਬੇਦ (ਧਾਰਮਿਕ ਗ੍ਰੰਥ) ਪੜ੍ਹਦਾ ਰਹੇ (ਤਾਂ ਵੀ ਗੁਰੂ ਦੇ ਉਪਦੇਸ਼ ਤੋਂ ਬਿਨਾ ਪ੍ਰਭੂ ਨਾਲ ਤੇਰਾ ਮਿਲਾਪ ਨਹੀਂ ਹੋ ਸਕੇਗਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਜਦੋਂ ਤੈਨੂੰ) ਸੱਚਾ (ਗੁਰੂ) ਮਿਲੇਗਾ, ਹਰੀ (ਤੇਰੇ) ਮਨ ਵਿਚ ਆ ਵਸੇਗਾ (ਅਤੇ ਤੂੰ) ਮੁਕਤੀ ਦਾ ਦਰਵਾਜ਼ਾ ਪਾ ਲਵੇਂਗਾ।੬੫।

## ਸਾਰਥਕ ਵੀਚਾਰ

ਕਈ ਮਨੁੱਖ ਇਹ ਸਮਝਦੇ ਹਨ ਕਿ ਬਹੁਤ ਧਾਰਮਿਕ ਗ੍ਰੰਥ ਪੜ੍ਹ ਕੇ ਬਹੁਤੀਆਂ ਥਾਵਾਂ ਤੇ ਵਖਿਆਨ ਦੇ ਕੇ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ ਪਰ ਇਹ ਵੱਡਾ ਭੁਲੇਖਾ ਹੈ। ਤੱਤ ਇਹ ਹੈ ਕਿ ਸੱਚਾ ਗੁਰੂ ਮਿਲਣ ਨਾਲ ਹੀ ਹਰੀ ਦਾ ਨਾਮ ਮਨ ਵਿਚ ਵਸਦਾ ਹੈ, ਜਿਸ ਦੇ ਫਲ ਸਰੂਪ ਮੁਕਤਿ ਹੋਈਦਾ ਹੈ।

**ਨਾਨਕ, ਹੁਕਮੁ ਵਰਤੈ ਖਸਮ ਕਾ, ਮਤਿ ਭਵੀ ਫਿਰਹਿ ਚਲਚਿਤ ॥ ਮਨਮੁਖ ਸਉ ਕਰਿ ਦੋਸਤੀ, ਸੁਖ ਕਿ ਪੁਛਹਿ ਮਿਤ ॥ ਗੁਰਮੁਖ ਸਉ ਕਰਿ ਦੋਸਤੀ, ਸਤਿਗੁਰ ਸਉ ਲਾਇ ਚਿਤੁ ॥ ਜੰਮਣ ਮਰਣ ਕਾ ਮੂਲੁ ਕਟੀਐ, ਤਾਂ ਸੁਖੁ ਹੋਵੀ ਮਿਤ ॥ ੬੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਫਿਰਹਿਂ, ਪੁਛਹਿਂ।

**ਪਦ ਅਰਥ:** ਵਰਤੈ=ਵਰਤ ਰਿਹਾ ਹੈ। ਮਤਿ ਭਵੀ=(ਤੇਰੀ) ਮਤ ਫਿਰੀ ਹੋਈ ਹੈ ਭਾਵ (ਨਾਮ ਵਲੋਂ) ਉਲਟੀ ਹੈ। ਫਿਰਹਿ=ਤੂੰ ਫਿਰਦਾ ਹੈਂ। ਚਲ ਚਿਤ=ਚੰਚਲ-ਚਿਤ। ਸਉ=ਨਾਲ। ਕਰਿ=ਕਰਕੇ। ਕਿ ਪੁਛਹਿ=ਕੀ ਪੁਛਦਾ ਹੈਂ?। ਮਿਤ=ਹੇ ਮਿੱਤਰ!। ਗੁਰਮੁਖਿ ਸਉ=ਗੁਰੂ ਅਨੁਸਾਰੀ ਮਨੁੱਖ ਨਾਲ। ਮੂਲੁ=ਮੁੱਢ। ਕਟੀਐ=ਕਟਿਆ ਜਾਂਦਾ ਹੈ।੬੬।

**ਅਰਥ** : ਹੇ (ਭਾਈ! ਉਸ) ਮਾਲਕ ਦਾ ਹੁਕਮ (ਸਭ ਪਾਸੇ) ਵਰਤ ਰਿਹਾ ਹੈ (ਪਰ ਤੇਰੀ) ਮਤਿ (ਪ੍ਰਭੂ ਹੁਕਮ ਵਲੋਂ) ਉਲਟੀ ਹੋਈ ਪਈ (ਇਸ ਕਰਕੇ) ਹੈ, ਤੂੰ ਚੰਚਲ-ਚਿਤ ਹੋਇਆ (ਜਗਤ ਤੇ)

ਫਿਰਦਾ ਹੈਂ। ਹੇ ਮਿਤਰ! (ਹੁਕਮ ਤੋਂ ਮੂੰਹ ਮੋੜ ਕੇ) ਮਨਮੁਖਾਂ ਨਾਲ ਦੋਸਤੀ ਕਰਕੇ ਹੁਣ ਕੀ ਸੁਖ ਪੁਛਦਾ ਹੈਂ? (ਭਾਵ ਸੁਖ ਦੀ ਆਸਾ ਨਾ ਰਖ)।

ਹੇ ਮਿਤਰ! ਗੁਰੂ ਅਨੁਸਾਰੀ ਮਨੁੱਖ ਨਾਲ ਦੋਸਤੀ ਕਰਕੇ ਸਤਿਗੁਰੂ ਦੇ (ਚਰਨਾ) ਨਾਲ (ਆਪਣਾ) ਚਿਤ ਜੋੜ ਲੈ। (ਜਦ ਤੇਰਾ) ਜਨਮ ਮਰਨ ਦਾ ਮੁੱਢ (ਜੜ੍ਹਾਂ ਤੋਂ) ਕਟਿਆ ਜਾਵੇਗਾ ਤਾਂ (ਤੈਨੂੰ ਸਦੀਵੀ) ਸੁਖ (ਪ੍ਰਾਪਤ) ਹੋਵੇਗਾ।੬੬।

## ਸਾਰਥਕ ਵੀਚਾਰ

ਚੰਚਲ ਚਿਤ ਹੋਣ ਕਾਰਨ ਮਨਮੁਖਿ ਦਾ ਪ੍ਰਭੂ ਸਿਮਰਨ ਵਲੋਂ ਫਿਰਨਾ ਜਾਂ ਉਲਟਾ ਹੋਣਾ ਸੁਭਾਵਿਕ ਹੈ। ਹਰੇਕ ਮਨੁੱਖ ਸੁਖ ਭਾਲਦਾ ਹੈ ਪਰ ਮਨਮੁਖਾਂ ਦੀ ਦੋਸਤੀ ਚੋਂ ਆਤਮਿਕ ਸੁਖ ਨਹੀਂ ਲਭ ਸਕਦਾ। ਹਾਂ, ਗੁਰਮੁਖਾਂ ਨਾਲ ਦੋਸਤੀ ਪਾ ਕੇ ਗੁਰੂ ਚਰਨਾਂ ਨਾਲ ਚਿਤ ਜੋੜਿਆਂ ਆਤਮਿਕ ਜੀਵਨ ਦੀ ਸੋਝੀ ਆਉਂਦੀ ਹੈ ਅਤੇ ਜਨਮ ਮਰਨ ਦਾ ਦੁਖ ਕਟਿਆ ਜਾਂਦਾ ਹੈ ਜੋ ਸਦੀਵੀ ਸੁਖ ਦਾ ਲਖਾਇਕ ਹੈ। ਇਹ ਗਲ ਸਤਿਗੁਰਾਂ ਨੇ ਜੀਵ ਨੂੰ ਮਿੱਤਰ ਰੂਪ ਵਿਚ ਸਮਝਾਈ ਹੈ:

**ਜੰਮਣ ਮਰਣ ਕਾ ਮੂਲੁ ਕਟੀਐ, ਤਾ ਸੁਖੁ ਹੋਵੀ ਮਿਤ ॥**

**ਭੁਲਿਆਂ ਆਪਿ ਸਮਝਾਇਸੀ, ਜਾ ਕਉ ਨਦਰਿ ਕਰੇ ॥ ਨਾਨਕ ਨਦਰੀ ਬਾਹਰੀ, ਕਰਣ ਪਲਾਹ ਕਰੇ ॥ ੬੭ ॥**

**ਪਦ ਅਰਥ:** ਭੁਲਿਆਂ=ਭੁਲਿਆ ਹੋਇਆਂ ਨੂੰ। ਸਮਝਾਇਸੀ=ਸਮਝਾ ਦਿੰਦਾ ਹੈ। ਜਾ ਕਉ=ਜਿਸ (ਮਨੁੱਖ) ਉਤੇ। ਨਦਰਿ=(ਮਿਹਰ ਦੀ) ਨਜ਼ਰ। ਨਦਰੀ ਬਾਹਰੀ=ਕਿਰਪਾ-ਦ੍ਰਿਸ਼ਟੀ ਤੋਂ ਬਿਨਾ। ਕਰਣਪਲਾਹ=ਦੁਖਾਂ ਦੇ ਕੀਰਨੇ, ਵਿਰਲਾਪ।

**ਅਰਥ:** (ਹੇ ਭਾਈ!) ਜਿਸ (ਮਨੁੱਖ) ਉਤੇ (ਪ੍ਰਭੂ ਆਪ ਮਿਹਰ ਦੀ) ਨਜ਼ਰ ਕਰ ਦੇਵੇ (ਤਾਂ ਸਭ ਕੁਝ ਸੰਭਵ ਹੈ) ਭੁਲੇ ਹੋਇਆਂ ਨੂੰ ਵੀ (ਉਹ) ਆਪ ਸਮਝਾ ਦਿੰਦਾ ਹੈ (ਭਾਵ ਸਿਧੇ ਰਸਤੇ ਤੇ ਪਾ ਦਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪ੍ਰਭੂ ਦੀ) ਕਿਰਪਾ ਦ੍ਰਿਸ਼ਟੀ ਤੋਂ ਵਿਹੂਣਾ (ਮਨੁੱਖ ਹਰ ਵੇਲੇ ਦੁੱਖਾਂ ਦੇ ਕੀਰਨੇ (ਵਿਰਲਾਪ) ਹੀ ਕਰਦਾ ਰਹਿੰਦਾ ਹੈ।੬੭।

## ਸਾਰਥਕ ਵੀਚਾਰ

ਮਨੁੱਖ, ਜੀਵਨ ਵਿਚ ਕਦਮ ਕਦਮ ਤੇ ਭੁਲਦਾ ਹੈ ਕਿਉਂਕਿ ਭੁਲਾਂ ਕਰਨੀਆਂ ਮਨੁਖ ਦਾ ਸੁਭਾਅ ਹੈ। ਭੁਲਾਂ ਕਾਰਨ ਹੀ ਮਨੁੱਖ ਕਈ ਵਾਰੀ ਆਤਮਿਕ ਜੀਵਨ ਦੇ ਸਹੀ ਰਸਤੇ ਤੋਂ ਉਖੜ ਕੇ ਨਿਰਾਸ ਵੀ ਹੋ ਜਾਂਦਾ ਹੈ। ਪ੍ਰਿਤੂ ਗੁਰਦੇਵ ਪਿਤਾ, ਜੀਵ ਨੂੰ ਨਿਰਾਸ਼ਤਾ ਤੋਂ ਬਚਾਉਣ ਲਈ ਇਹ ਦਿਲਾਸਾ ਦਿੰਦੇ ਹਨ ਕਿ ਅੰਤਰਜਾਮੀ ਪ੍ਰਭੂ ਸਰਬ-ਸ਼ਕਤੀ ਮਾਨ ਹੈ, ਓਹ ਭੁਲੇ ਹੋਏ ਮਨੁਖਾਂ ਨੂੰ ਵੀ ਸਿੱਧੇ ਮਾਰਗ ਤੇ ਪਾ ਦਿੰਦਾ ਹੈ। ਹਾਂ, ਜਿਹੜੇ ਮਨੁੱਖ ਪ੍ਰਭੂ ਦੀ ਨਦਰਿ ਦਾ ਪਾਤਰ ਨਹੀਂ ਬਣਦੇ, ਉਹ ਜੀਵਨ ਭਰ ਦੁਖਾਂ ਦੇ ਕੀਰਨੇ ਹੀ ਪਾਉਂਦੇ ਰਹਿੰਦੇ ਹਨ।

## ਸਲੋਕ ਮਹਲਾ ੪

**ੴ ਸਤਿਗੁਰ ਪ੍ਰਸਾਦਿ ॥ ਵਡਭਾਗੀਆ ਸੋਹਾਗਣੀ, ਜਿਨ੍ਹਾ ਗੁਰਮੁਖਿ ਮਿਲਿਆ ਹਰਿ ਰਾਇ ॥ ਅੰਤਰਿ ਜੋਤਿ ਪਰਗਾਸੀਆ, ਨਾਨਕ, ਨਾਮਿ ਸਮਾਇ ॥ ੧ ॥**

**ਪਦ ਅਰਥ:** ਵਡਭਾਗੀਆ=(ਵਡਭਾਗੀਆਂ) ਵਡੇ ਭਾਗਾਂ ਵਾਲੀਆਂ। ਸੋਹਾਗਣੀ=ਖਸਮ ਵਾਲੀਆਂ (ਜੀਵ ਇਸਤ੍ਰੀਆਂ)। ਗੁਰਮੁਖਿ=ਗੁਰੂ ਦੁਆਰਾ। ਹਰਿ ਰਾਇ=ਹਰੀ ਰਾਜਾ। ਅੰਤਰਿ=(ਉਨ੍ਹਾਂ ਦੇ ਹਿਰਦੇ) ਅੰਦਰ ਜੋਤਿ=(ਗਿਆਨ ਦੀ) ਜੋਤਿ। ਪਰਗਾਸੀਆ=ਪ੍ਰਕਾਸ਼ਮਾਨ ਹੋਈ ਹੈ। ਨਾਮਿ ਸਮਾਇ= ਨਾਮ ਵਿਚ ਲੀਨ ਹੋ ਕੇ।੧।

**ਅਰਥ:** (ਹੇ ਭਾਈ! ਓਹ ਜੀਵ) ਇਸਤ੍ਰੀਆਂ ਵਡੇ ਭਾਗਾਂ ਵਾਲੀਆਂ ਹਨ ਜਿਨ੍ਹਾਂ ਨੂੰ ਗੁਰੂ ਦੁਆਰਾ ਹਰੀ ਰਾਜਾ ਮਿਲ ਪਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਵਿਚ ਲੀਨ ਹੋ ਕੇ (ਉਨ੍ਹਾਂ ਦੇ ਹਿਰਦੇ ਅੰਦਰ ਰਬੀ ਗਿਆਨ ਦੀ) ਜੋਤਿ ਪ੍ਰਕਾਸ਼ਮਾਨ ਹੋ ਗਈ ਹੈ।੧।

### ਸਾਰਥਕ ਵੀਚਾਰ

ਜਿਨ੍ਹਾਂ ਜੀਵ-ਇਸਤਰੀਆਂ ਦਾ ਗੁਰੂ ਦੁਆਰਾ ਪ੍ਰਭੂ ਪਾਤਿਸ਼ਾਹ ਨਾਲ ਮਿਲਾਪ ਹੋ ਜਾਂਦਾ ਹੈ, ਉਹ ਵਡਭਾਗਣਾ ਹਨ ਅਤੇ ਉਨ੍ਹਾਂ ਦੇ ਹਿਰਦੇ ਅੰਦਰ ਨਾਮ ਦੀ ਬਰਕਤ ਨਾਲ ਰਬੀ ਜੋਤਿ ਦਾ ਉਜਾਲਾ ਹੋ ਜਾਂਦਾ ਹੈ:-

**ਵਡਭਾਗੀ ਸੇ ਕਾਢੀਅਹਿ ਪਿਆਰੇ, ਸੰਤ ਸੰਗਤਿ ਜਿਨਾ ਵਾਸੋ ॥**
**ਅੰਮ੍ਰਿਤ ਨਾਮੁ ਅਰਾਧੀਐ ਨਿਰਮਲੁ, ਮਨੈ ਹੋਵੈ ਪਰਗਾਸੋ ॥** [ਪੰਨਾ ੮੦੨

**ਵਾਹੁ ਵਾਹੁ ਸਤਿਗੁਰੁ ਪੁਰਖੁ ਹੈ, ਜਿਨਿ ਸਚੁ ਜਾਤਾ ਸੋਇ ॥ ਜਿਤੁ ਮਿਲਿਐ ਤਿਖ ਉਤਰੈ, ਤਨੁ ਮਨੁ ਸੀਤਲੁ ਹੋਇ ॥ ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ, ਜਿਸ ਨੋ ਸਮਤੁ ਸਭ ਕੋਇ ॥ ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ, ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥ ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ, ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥ ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ, ਜਿਸੁ ਅੰਤੁ ਨ ਪਾਰਾਵਾਰੁ ॥ ਵਾਹੁ ਵਾਹੁ ਸਤਿਗੁਰੂ ਹੈ, ਜਿ ਸਚੁ ਦ੍ਰਿੜਾਏ ਸੋਇ ॥ ਨਾਨਕ, ਸਤਿਗੁਰ ਵਾਹੁ ਵਾਹੁ, ਜਿਸ ਤੇ ਨਾਮੁ ਪਰਾਪਤਿ ਹੋਇ ॥ ੨ ॥**

### ਉਚਾਰਨ ਸੇਧ

**ਫੁਟਕਲ :** 'ਸਮਤੁ' ਨੂੰ 'ਸਮੱਤੁ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ :** ਵਾਹੁ=ਧੰਨਤਾ ਯੋਗ। ਪੁਰਖ=ਸਮਰਥ ਹਸਤੀ। ਜਿਨਿ=ਜਿਸ (ਗੁਰੂ) ਨੇ। ਸਚੁ=

ਸਦਾ ਥਿਰ ਰਹਿਣ ਵਾਲਾ ਪ੍ਰਭੂ। ਸੋਇ=ਉਸ ਨੂੰ। ਜਿਤੁ=ਜਿਸ (ਗੁਰੂ) ਨੂੰ। ਮਿਲਿਐ=ਮਿਲਣ ਨਾਲ। ਤਿਖੁ=(ਮਾਇਆ ਦੀ) ਤ੍ਰੇਹ। ਉਤਰੈ=ਲਹਿ ਜਾਂਦੀ ਹੈ। ਸੀਤਲੁ=ਠੰਡਾ-ਠਾਰ। ਸਮਤੁ=ਇਕੋ ਜਿਹਾ। ਨਿਰਵੈਰੁ=ਵੈਰ-ਰਹਿਤ। ਤੁਲਿ=ਬਰਾਬਰ, ਇਕ ਸਮਾਨ। ਸੁਜਾਣੁ=ਸਿਆਣਾ। ਬ੍ਰਹਮੁ ਵੀਚਾਰੁ=ਆਤਮ ਗਿਆਨ। ਨਿਰੰਕਾਰੁ=ਆਕਾਰ ਰਹਿਤ। ਪਾਰਾਵਾਰੁ=ਉਰਾਰਲਾ ਪਾਰਲਾ ਪਾਸਾ। ਜਿ=ਜਿਹੜਾ (ਸਤਿਗੁਰੂ)। ਜਿਸ ਤੇ=ਜਿਸ (ਗੁਰੂ) ਪਾਸੋਂ।

**ਅਰਥ:** (ਹੇ ਭਾਈ!) ਸਤਿਗੁਰੂ ਸਮ੍ਰਥ ਹਸਤੀ ਧੰਨਤਾ ਯੋਗ ਹੈ ਜਿਸ ਨੇ ਉਸ ਸਦਾ ਥਿਰ ਰਹਿਣ ਵਾਲੇ ਪ੍ਰਭੂ ਨੂੰ ਪਛਾਣਿਆ ਹੈ। ਜਿਸ (ਗੁਰੂ) ਨੂੰ ਮਿਲਣ ਨਾਲ (ਮਾਇਆ ਦੀ) ਤ੍ਰੇਹ ਲਹਿ ਜਾਂਦੀ ਹੈ (ਅਤੇ) ਤਨ ਮਨ ਠੰਢਾ-ਠਾਰ ਹੋ ਜਾਂਦਾ ਹੈ। (ਉਹ) ਸਤਿਗੁਰੂ ਸਦਾ ਥਿਰ ਰਹਿਣ ਵਾਲਾ ਮਹਾਂ ਪੁਰਖ ਧੰਨਤਾ ਯੋਗ ਹੈ ਜਿਸ ਨੂੰ ਸਭ ਕੋਈ ਇਕੋ ਜਿਹਾ (ਦਿਸਦਾ ਹੈ ਭਾਵ ਉਹ ਵਿਤਕਰੇ ਤੋਂ ਪਰੇ ਹੈ) ਹੈ। ਧੰਨਤਾ ਯੋਗ ਸਤਿਗੁਰੂ ਵੈਰ ਤੋਂ ਰਹਿਤ ਹੈ, ਜਿਸ ਨੂੰ ਨਿੰਦਿਆ ਤੇ ਵਡਿਆਈ ਇਕ ਸਮਾਨ (ਬਰਾਬਰ) ਲਗਦੀ ਹੈ।

ਧੰਨਤਾ ਯੋਗ ਸਤਿਗੁਰੂ (ਸਭ ਤੋਂ) ਸਿਆਣਾ ਪੁਰਖ ਹੈ ਜਿਸ ਦੇ (ਹਿਰਦੇ) ਅੰਦਰ ਬ੍ਰਹਮ (ਬਾਰੇ) ਆਤਮ-ਗਿਆਨ ਹੈ। ਸਲਾਹੁਣ ਜੋਗ ਸਤਿਗੁਰੂ, ਨਿਰੰਕਾਰ (ਪਰਮਾਤਮਾ ਦਾ) ਸਰੂਪ ਹੈ ਜਿਸ ਦੇ ਉਰਾਰਲੇ ਪਾਰਲੇ ਪਾਸੇ ਦਾ (ਕੋਈ) ਅੰਤ ਨਹੀਂ ਹੈ। (ਉਹ) ਸਤਿਗੁਰੂ ਧੰਨਤਾ ਯੋਗ ਹੈ ਜਿਹੜਾ ਉਸ ਸਚ ਸਰੂਪ (ਪ੍ਰਭੂ) ਨੂੰ ਦ੍ਰਿੜ ਕਰਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਸਮਰਥ ਹਸਤੀ) ਤੋਂ ਨਾਮ ਪ੍ਰਾਪਤ ਹੁੰਦਾ ਹੈ (ਉਹ)ਸਤਿਗੁਰੂ ਵਾਹੁ ਵਾਹੁ ਵਾਲੀ ਸਿਫਤਿ ਭਾਵ ਉਸਤਤਿ ਕਰਨ ਦੇ ਜੋਗ ਹੈ।੨।

## ਸਾਰਥਕ ਵੀਚਾਰ

ਇਸ ਸਲੋਕ ਵਿਚ ਸਤਿਗੁਰੂ ਨੂੰ ਸਤਿਪੁਰਖੁ, ਨਿਰਵੈਰੁ ਅਤੇ ਨਿਰੰਕਾਰ ਆਖ ਕੇ ਸਿਫਤਿ ਸਲਾਹ ਕੀਤੀ ਹੈ। ਸਤਿਗੁਰੂ ਸਮਦ੍ਰਿਸ਼ਟਾ ਹੈ ਜੋ ਨਿੰਦਾ ਉਸਤਤਿ ਤੋਂ ਪਰੇ ਹੈ। ਸਤਿਗੁਰੂ ਧੰਨਤਾ ਯੋਗ ਹੈ ਜਿਸ ਤੋਂ ਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ:-

**ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ, ਅਉਗਣ ਕਟੇ ਕਰੇ ਸੁਧੁ ਦੇਹਾ ॥**
**ਨਾਨਕ, ਜਿਸੁ ਧੁਰਿ ਮਸਤਕਿ ਹੋਵੈ ਲਿਖਿਆ, ਤਿਸੁ ਸਤਿਗੁਰ ਨਾਲਿ ਸਨੇਹਾ ॥**
**ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ, ਜਿਸੁ ਕਿਰਪਾਲੁ ਹੋਵੈ, ਤਿਸੁ ਰਿਦੈ ਵਸੇਹਾ ॥**
**ਆਵਣ ਜਾਣਾ ਤਿਸ ਕਾ ਕਟੀਐ, ਸਦਾ ਸਦਾ ਸੁਖੁ ਹੋਹਾ ॥** [ਪੰਨਾ ੯੬੦-੬੧

ਸਤਿਗੁਰੂ ਦੀ ਮਹਿਮਾ ਅਪਰ-ਅਪਾਰ ਹੈ ਜਿਸ ਦਾ ਵਿਸਥਾਰ ਇਕ ਕਲਮ ਕੀ, ਜੇ ਸਾਰੀ ਬਨਾਸਪਤੀ ਦੀਆਂ ਕਲਮਾਂ ਬਣਨ ਤਾਂ ਵੀ ਨਹੀਂ ਲਿਖਿਆ ਜਾ ਸਕਦਾ।

**ਹਰਿ ਪ੍ਰਭ ਸਚਾ ਸੋਹਿਲਾ, ਗੁਰਮੁਖਿ ਨਾਮੁ ਗੋਵਿੰਦੁ ॥ ਅਨਦਿਨੁ ਨਾਮੁ ਸਲਾਹਣਾ, ਹਰਿ ਜਪਿਆ ਮਨਿ ਆਨੰਦੁ ॥ ਵਡਭਾਗੀ ਹਰਿ ਪਾਇਆ, ਪੂਰਨ**

**ਪਰਮਾਨੰਦੁ ॥ ਜਨ ਨਾਨਕ ਨਾਮੁ ਸਲਾਹਿਆ, ਬਹੁੜਿ ਨ ਮਨਿ ਤਨਿ ਭੰਗੁ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਡਭਾਗੀ। **ਬਿੰਦੀ ਰਹਿਤ :** ਜਪਿਆ।

**ਪਦ ਅਰਥ:** ਸਚਾ ਸੋਹਿਲਾ=ਸੱਚਾ ਜਸ। ਗੁਰਮੁਖਿ=ਗੁਰਮੁਖਾਂ ਲਈ। ਅਨਦਿਨੁ=ਰਾਤ ਦਿਨ, ਹਰ ਵੇਲੇ। ਹਰਿ ਜਪਿਆ=(ਜਿਨ੍ਹਾਂ ਨੇ) ਹਰੀ ਨੂੰ ਜਪਿਆ ਹੈ। ਮਨਿ=(ਉਨ੍ਹਾਂ ਦੇ) ਮਨ ਵਿਚ। ਵਡਭਾਗੀ=ਵਡੇ ਭਾਗਾਂ ਵਾਲਿਆਂ ਨੇ। ਪੂਰਨ ਪਰਮਾਨੰਦੁ=ਵਡੇ ਅਨੰਦ ਵਾਲਾ ਪ੍ਰਭੂ ਜੋ ਸਰਬ ਵਿਆਪਕ ਹੈ। ਬਹੁੜਿ=ਮੁੜ ਕੇ। ਭੰਗੁ=ਵਿਘਨ।੩।

**ਅਰਥ:** (ਹੇ ਭਾਈ!) ਗੁਰਮੁਖਾਂ ਲਈ ਗੋਵਿੰਦ ਪ੍ਰਭੂ ਦਾ ਨਾਮ ਹੀ ਸੱਚਾ ਜਸ (ਗਾਉਣਾ) ਹੈ। (ਜਿਨ੍ਹਾਂ ਨੇ) ਹਰ ਵੇਲੇ ਨਾਮ ਸਲਾਹਿਆ ਹੈ (ਤੇ) ਹਰੀ ਦਾ (ਨਾਮ) ਜਪਿਆ ਹੈ (ਉਨ੍ਹਾਂ ਦੇ) ਮਨ ਵਿਚ (ਸਦਾ) ਅਨੰਦ (ਬਣਿਆ ਰਹਿੰਦਾ) ਹੈ। ਵਡੇਭਾਗਾਂ ਵਾਲਿਆਂ ਨੇ ਉਸ ਸਰਬ ਵਿਆਪਕ ਪਰਮਾਨੰਦ ਹਰੀ ਨੂੰ ਪਾਇਆ ਹੈ। ਦਾਸ ਨਾਨਕ (ਆਖਦਾ ਹੈ ਕਿ ਜਿਨ੍ਹਾਂ ਨੇ ਪ੍ਰਭੂ ਦਾ) ਨਾਮ ਸਲਾਹਿਆ ਹੈ (ਉਨ੍ਹਾਂ ਦੇ) ਮਨ ਤੇ ਸਰੀਰ ਵਿਚ ਮੁੜ ਕੇ (ਕਦੇ ਵੀ) ਵਿਘਨ ਨਹੀਂ ਪਿਆ।੩।

## ਸਾਰਥਕ ਵੀਚਾਰ

ਗੁਰੂ ਦੇ ਸਨਮੁਖ ਰਹਿਣ ਵਾਲਿਆਂ ਲਈ ਪ੍ਰਭੂ ਦਾ ਨਾਮ ਹੀ ਖੁਸ਼ੀ ਵਾਲਾ ਗੀਤ ਹੈ:–

**ਸੋਹਿਲੜਾ ਹਰਿ ਰਾਮ ਨਾਮੁ, ਗੁਰ ਸਬਦੀ ਵੀਚਾਰੇ ਰਾਮ ॥**

**ਹਰਿ ਮਨੁ ਤਨੋ ਗੁਰਮੁਖਿ ਭੀਜੈ, ਰਾਮਨਾਮੁ ਪਿਆਰੇ ਰਾਮ॥** [ਪੰਨਾ ੭੭੨

ਜਿਨ੍ਹਾਂ ਨੇ ਪ੍ਰਭੂ ਨਾਮ ਦਾ ਚਿੰਤਨ ਕੀਤਾ ਹੈ, ਉਨ੍ਹਾਂ ਲਈ ਸਦਾ ਆਤਮਿਕ ਅਨੰਦ ਬਣਿਆ ਰਹਿੰਦਾ ਹੈ ਅਤੇ ਕਿਸੇ ਪ੍ਰਕਾਰ ਦਾ ਤੋਟਾ ਨਹੀਂ ਆਉਂਦਾ।

**ਮੂੰ ਪਿਰੀਆ ਸਉ ਨੇਹੁ, ਕਿਉ ਸਜਣ ਮਿਲਹਿ ਪਿਆਰਿਆ ॥ ਹਉ ਢੂਢੇਦੀ ਤਿਨ ਸਜਣ, ਸਚਿ ਸਵਾਰਿਆ ॥ ਸਤਿਗੁਰੁ ਮੈਡਾ ਮਿਤੁ ਹੈ, ਜੇ ਮਿਲੈ ਤ ਇਹੁ ਮਨੁ ਵਾਰਿਆ ॥ ਦੇਂਦਾ ਮੂੰ ਪਿਰੁ ਦਸਿ, ਹਰਿ ਸਜਣੁ ਸਿਰਜਣਹਾਰਿਆ ॥ ਨਾਨਕ, ਹਉ ਪਿਰੁ ਭਾਲੀ ਆਪਣਾ, ਸਤਿਗੁਰ ਨਾਲਿ ਦਿਖਾਲਿਆ ॥ ੪ ॥**

**ਪਦ ਅਰਥ:** ਮੂੰ=ਮੇਰਾ। ਪਿਰੀਆ ਸਉ=ਪਤੀ ਨਾਲ। ਨੇਹੁ=ਪਿਆਰ। ਕਿਉ=ਕਿਵੇਂ?। ਮਿਲਹਿ=ਮਿਲ ਪੈਣ। ਪਿਆਰਿਆ=ਪਿਆਰ ਵਾਲੇ। ਹਉ=ਮੈਂ। ਢੂਢੇਦੀ=ਲਭਦੀ ਫਿਰਦੀ ਹਾਂ। ਤਿਨ ਸਜਣ=ਉਨ੍ਹਾਂ ਸਜਣਾਂ ਨੂੰ। ਸਚਿ ਸਵਾਰਿਆ=(ਜੋ) ਸਚ ਨਾਲ ਸਵਾਰੇ ਹੋਏ ਹਨ। ਮੈਡਾ=ਮੇਰਾ। ਤ=ਤਾਂ। ਵਾਰਿਆ=(ਉਸ ਤੋਂ) ਸਦਕੇ ਕੀਤਾ। ਦੇਦਾ ਮੂੰ ਪਿਰੁ ਦਸਿ=ਮੈਨੂੰ ਪਤੀ ਪਰਮਾਤਮਾ ਦਸ (ਵਿਖਾਲ) ਦੇਂਦਾ

ਹੈ। ਸਿਰਜਣਹਾਰਿਆ=(ਸਿਸ਼ਟੀ ਨੂੰ) ਸਿਰਜਣ ਵਾਲਾ। ਭਾਲੀ=ਲਭਦੀ ਹਾਂ। ਨਾਲਿ=(ਹਿਰਦੇ) ਨਾਲ ਹੀ। ਦਿਖਾਲਿਆ=ਵਿਖਾ ਦਿਤਾ ਹੈ॥੪।

**ਅਰਥ:** (ਹੇ ਭਾਈ!) ਮੇਰਾ ਪਤੀ (ਪਰਮਾਤਮਾ) ਨਾਲ ਪਿਆਰ ਹੈ, ਕਿਵੇਂ ਮੈਨੂੰ (ਗੁਰ ਪਰਮੇਸ਼ਰ ਨਾਲ) ਪਿਆਰ ਕਰਨ ਵਾਲੇ ਸਜਣ ਮਿਲ ਪੈਣ। ਮੈਂ ਉਨ੍ਹਾਂ ਸਜਣਾਂ ਨੂੰ ਢੂੰਢਦੀ (ਲਭਦੀ) ਫਿਰਦੀ ਹਾਂ (ਜਿਹੜੇ) ਸਚ ਨਾਲ ਸਵਾਰੇ ਹੋਏ ਹਨ। ਸਤਿਗੁਰੂ ਮੇਰਾ (ਅਸਲ) ਮਿਤਰ ਹੈ, ਜੇ (ਮੈਨੂੰ ਗੁਰੂ) ਮਿਲ ਪਵੇ ਤਾਂ ਮੈਂ (ਆਪਣਾ) ਇਹ ਮਨ (ਉਸ ਤੋਂ) ਸਦਕੇ ਕਰ ਦਿਆਂ। ਨਾਨਕ (ਗੁਰੂ ਜੀ ਆਖਦੇ ਹਨ) ਹੇ ਸਤਿਗੁਰੂ ਜੀ ! (ਜਿਸ) ਪ੍ਰਭੂ ਪਤੀ ਨੂੰ ਮੈਂ ਢੂੰਢ ਰਹੀ ਸਾਂ (ਤੁਸਾਂ ਉਹ ਪ੍ਰਭੂ ਮੇਰੇ) ਨਾਲ ਹੀ (ਵਸਦਾ ਦਿਖਾ ਦਿਤਾ ਹੈ)।੪।

## ਸਾਰਥਕ ਵੀਚਾਰ

ਪ੍ਰਭੂ ਦੇ ਜਸ ਦਾ ਗੀਤ ਗਾਉਣ ਵਾਲੀ ਜੀਵ ਇਸਤਰੀ ਦੇ ਮਨ ਵਿਚ ਸਦਾ ਹੀ ਪਤੀ-ਪਰਮੇਸ਼ਰ ਦਾ ਸਨੇਹ ਬਣਿਆ ਰਹਿੰਦਾ ਹੈ। ਪ੍ਰਭੂ ਦੇ ਮਿਲਾਪ ਕਰਾਉਣ ਵਿਚ ਸਜਣ ਮਿਤਰ ਸਾਰੇ ਸਹਾਇਕ ਹੋ ਸਕਦੇ ਹਨ ਪਰ ਸਤਿਗੁਰੂ ਵਿਛੁੜਿਆਂ ਨੂੰ ਮੇਲਣ ਵਾਲਾ ਹੈ ਕਿਉਂਕਿ ਉਹ ਹਰੀ ਦੀ ਦਰਗਾਹ ਦਾ ਬਸੀਠ ਹੈ।

ਜਿਸ ਪਿਰੀ ਦੀ ਭਾਲ ਵਿਚ ਜਗਿਆਸੂ ਇਸਤਰੀ ਬਾਹਰ ਟਪਲਾਉਂਦੀ ਫਿਰਦੀ ਹੈ, ਉਸ ਨੂੰ ਉਹ ਪਤੀ-ਪਰਮੇਸ਼ਰ ਸਤਿਗੁਰੂ ਸਚਾ ਪਾਤਿਸ਼ਾਹ ਅੰਗ-ਸੰਗ ਵਸਦਾ ਦਿਖਾ ਦਿੰਦਾ ਹੈ।

**ਹਉ ਖੜੀ ਨਿਹਾਲੀ ਪੰਧੁ, ਮਤੁ ਮੂੰ ਸਜਣੁ ਆਵਏ ॥ ਕੋ ਆਣਿ ਮਿਲਾਵੈ ਅਜੁ, ਮੈ ਪਿਰੁ ਮੇਲਿ ਮਿਲਾਵਏ ॥ ਹਉ ਜੀਉ ਕਰੀ ਤਿਸ ਵਿਟਉ ਚਉਖੰਨੀਐ, ਜੋ ਮੈ ਪਿਰੀ ਦਿਖਾਵਏ ॥ ਨਾਨਕ, ਹਰਿ ਹੋਇ ਦਇਆਲੁ, ਤਾਂ ਗੁਰੁ ਪੂਰਾ ਮੇਲਾਵਏ ॥ ੫ ॥**

**ਪਦ ਅਰਥ:** ਹਉ ਖੜੀ=ਮੈਂ ਖੜੀ ਹੋਕੇ। ਨਿਹਾਲੀ=(ਨਿਹਾਲੀਂ) ਵੇਖ ਰਹੀ ਹਾਂ। ਪੰਧ=ਰਸਤਾ। ਮਤੁ=ਮਤਾਂ। ਮੂੰ ਸਜਣੁ=ਮੇਰਾ ਸਜਣ। ਆਵਏ=ਆ ਜਾਵੇ। ਕੋ=ਕੋਈ। ਆਣਿ=ਲਿਆ ਕੇ। ਮੇਲਿ=ਮੇਲ ਕੇ। ਮਿਲਾਵਏ=ਮਿਲਾ ਦੇਵੇ। ਜੀਉ=ਜਿੰਦ। ਕਰੀ ਚਉਖੰਨੀਐ=ਮੈਂ ਚਾਰ ਟੋਟੇ ਕਰਾਂ ਭਾਵ ਵਾਰ ਦਿਆਂ, ਕੁਰਬਾਨ ਕਰ ਦਿਆਂ।

**ਅਰਥ:** (ਹੇ ਭਾਈ!) ਮੈਂ ਖੜੀ ਹੋ ਕੇ (ਆਪਣੇ ਪ੍ਰੀਤਮ ਦਾ) ਰਸਤਾ ਵੇਖ ਰਹੀ ਹਾਂ ਮਤਾਂ ਮੇਰਾ (ਸਤਿਗੁਰੂ) ਸਜਣ (ਇਧਰ) ਆ ਜਾਵੇ। (ਉਹ ਸਜਣ ਸਤਿਗੁਰੂ) ਲਿਆ ਕੇ·ਮੈਨੂੰ (ਕੋਈ) ਅਜ ਹੀ ਮਿਲਾ ਦੇਵੇ (ਜਿਹੜਾ ਆਪਣੇ ਨਾਲ) ਮੇਲ ਕੇ (ਮੈਨੂੰ ਪਤੀ ਪ੍ਰਭੂ ਨਾਲ) ਮਿਲਾ ਦੇਵੇ। ਮੈਂ ਉਸ ਉਤੋਂ

ਆਪਣੀ ਜਿੰਦ ਦੇ ਚਾਰ ਟੋਟੇ ਕਰ ਦਿਆਂ ਭਾਵ ਵਾਰ ਦਿਆਂ ਜਿਹੜਾ ਮੈਨੂੰ ਪਿਰੀ ਦਿਖਾ ਦੇਵੇ ਭਾਵ ਉਸ ਪਿਆਰੇ ਦਾ ਦਰਸ਼ਨ ਕਰਾ ਦੇਵੇ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ) ਹਰੀ-ਪ੍ਰਭੂ ਦਇਆ ਕਰ ਦੇਵੇ ਤਾਂ (ਉਹ) ਪੂਰਾ ਗੁਰੂ ਮਿਲਾ ਦਿੰਦਾ ਹੈ।੫।

## ਸਾਰਥਕ ਵੀਚਾਰ

ਇਸ ਸਲੋਕ ਵਿਚ ਪ੍ਰਭੂ ਸਜਣ ਦੇ ਮਿਲਾਪ ਦੀ ਤਾਂਘ ਨੂੰ ਦਰਸਾਇਆ ਹੈ ਕਿ ਜੀਵ-ਇਸਤਰੀ ਪਰਦੇਸ ਗਏ ਪਤੀ ਦੇ ਮਿਲਾਪ ਲਈ ਕਿਤਨਾ ਤਰਲਾ ਲੈਂਦੀ ਹੈ। ਇਥੋਂ ਤਕ ਉਹ ਪਤੀ ਦੇ ਮਿਲਾਪ ਬਦਲੇ ਆਪਣੀ ਜਿੰਦ ਕੁਰਬਾਨ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦੀ।

ਸਿਧਾਂਤ ਇਹ ਹੈ ਕਿ ਪਹਿਲਾਂ ਪ੍ਰਭੂ ਆਪਣੀ ਮਿਹਰ ਕਰਕੇ ਗੁਰੂ ਦਾ ਮਿਲਾਪ ਕਰਾਵੇ ਫਿਰ ਪੂਰਾ ਗੁਰੂ ਮਿਹਰਬਾਨ ਹੋਵੇ ਤਾਂ ਉਹ ਪ੍ਰਭੂ ਨਾਲ ਮਿਲਾਪ ਕਰਵਾ ਦਿੰਦਾ ਹੈ।

**ਅੰਤਰਿ ਜੋਰੁ ਹਉਮੈ ਤਨਿ ਮਾਇਆ, ਕੂੜੀ ਆਵੈ ਜਾਇ ॥ ਸਤਿਗੁਰ ਕਾ ਫੁਰਮਾਇਆ ਮੰਨਿ ਨ ਸਕੀ, ਦੁਤਰੁ ਤਰਿਆ ਨ ਜਾਇ ॥ ਨਦਰਿ ਕਰੇ ਜਿਸੁ ਆਪਣੀ, ਸੋ ਚਲੈ ਸਤਿਗੁਰ ਭਾਇ ॥ ਸਤਿਗੁਰ ਕਾ ਦਰਸਨੁ ਸਫਲੁ ਹੈ, ਜੋ ਇਛੇ ਸੋ ਫਲੁ ਪਾਇ ॥ ਜਿਨੀ ਸਤਿਗੁਰੁ ਮੰਨਿਆਂ, ਹਉ ਤਿਨ ਕੇ ਲਾਗਉ ਪਾਇ ॥ ਨਾਨਕੁ ਤਾ ਕਾ ਦਾਸੁ ਹੈ, ਜਿ ਅਨਦਿਨੁ ਰਹੈ ਲਿਵ ਲਾਇ ॥ ੬ ॥**

**ਪਦ ਅਰਥ:** ਅੰਤਰਿ ਜੋਰੁ ਹਉਮੈ=(ਜਿਸ ਦੇ) ਅੰਦਰ ਹੰਕਾਰ ਦਾ ਜ਼ੋਰ ਹੈ। ਤਨਿ ਮਾਇਆ=ਸਰੀਰ ਵਿਚ ਮਾਇਆ ਦਾ (ਮੋਹ) ਹੈ। ਕੂੜੀ=ਝੂਠੀ ਮੂਠੀ, ਵਿਖਾਵੇ ਦਾ। ਆਵੈ ਜਾਇ=ਆਉਂਦਾ ਜਾਂਦਾ ਹੈ। ਦੁਤਰੁ=ਔਖਾ ਤਰਿਆ ਜਾਣ ਵਾਲਾ (ਸੰਸਾਰ ਸਾਗਰ)। ਨਦਰਿ=ਕਿਰਪਾ ਦ੍ਰਿਸ਼ਟੀ। ਭਾਇ=ਭਾਣੇ ਰਜ਼ਾ ਵਿਚ। ਸਫਲੁ=ਫਲ ਦੇਣ ਵਾਲਾ। ਜੋ ਇਛੈ=ਜੋ (ਮਨ ਵਿਚ) ਚਿਤਵਦਾ ਹੈ। ਲਾਗਉ ਪਾਇ=(ਲਾਗਉਂ) ਮੈਂ ਚਰਨੀ ਲਗਦਾ ਹਾਂ। ਤਾ ਕਾ=ਉਸ (ਮਨੁੱਖ) ਦਾ। ਅਨਦਿਨੁ=ਹਰ ਰੋਜ਼, ਸਦਾ ਹੀ। ਲਿਵ ਲਾਇ=ਬ੍ਰਿਤੀ ਜੋੜ ਕੇ।੬।

**ਅਰਥ:** (ਹੇ ਭਾਈ!) ਜਿਸ (ਮਨੁੱਖ ਦੇ) ਅੰਦਰ ਹਉਮੈ ਦਾ ਜ਼ੋਰ ਹੈ (ਅਤੇ) ਸਰੀਰ ਵਿਚ ਮਾਇਆ ਦਾ (ਮੋਹ) ਹੈ (ਉਹ ਮਨੁੱਖ ਗੁਰੂ ਦੇ ਚਰਨਾ ਵਿਚ) ਝੂਠੀ ਮੂਠੀ ਭਾਵ ਵਿਖਾਵੇ ਮਾਤਰ ਆਉਂਦਾ ਤੇ ਜਾਂਦਾ ਹੈ। (ਉਹ) ਸਤਿਗੁਰੂ ਦਾ ਫੁਰਮਾਇਆ (ਬਚਨ) ਨਹੀਂ ਮੰਨ ਸਕਦਾ (ਜਿਸ ਕਾਰਨ ਉਸ ਤੋਂ) ਔਖਾ ਤਰਿਆ ਜਾਣ ਵਾਲਾ (ਸੰਸਾਰ ਸਾਗਰ) ਪਾਰ ਨਹੀਂ ਕੀਤਾ ਜਾ ਸਕਦਾ।

(ਹੇ ਭਾਈ!) ਜਿਸ (ਮਨੁੱਖ ਉਤੇ ਪ੍ਰਭੂ ਆਪਣੀ) ਕਿਰਪਾ ਦ੍ਰਿਸ਼ਟੀ ਕਰੇ ਉਹ (ਮਨੁੱਖ) ਸਤਿਗੁਰੂ ਦੇ ਭਾਣੇ (ਰਜ਼ਾ) ਵਿਚ ਚਲ ਸਕਦਾ ਹੈ। ਸਤਿਗੁਰੂ ਦਾ ਦਰਸ਼ਨ (ਉਸ ਲਈ) ਫਲਦਾਇਕ ਹੈ, (ਉਹ) ਜੋ ਮੰਗ ਮਨ ਵਿਚ ਚਿਤਵਦਾ ਹੈ, ਉਹ ਫਲ ਪ੍ਰਾਪਤ ਕਰ ਲੈਂਦਾ ਹੈ।

(ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ (ਸ਼ਰਧਾ ਨਾਲ ਸਚੇ ਦਿਲੋਂ) ਮੰਨਿਆ ਹੈ ਮੈਂ ਉਨ੍ਹਾਂ ਦੇ ਚਰਨੀ ਲਗਦਾ ਹਾਂ। ਨਾਨਕ ਉਸ (ਮਨੁੱਖ) ਦਾ ਦਾਸ ਹੈ ਜਿਹੜਾ (ਮਨੁੱਖ) ਹਰ ਰੋਜ਼ ਬ੍ਰਿਤੀ ਲਾ ਕੇ (ਗੁਰੂ ਚਰਨਾ ਵਿਚ ਜੁੜਿਆ) ਰਹਿੰਦਾ ਹੈ।੬।

### ਸਾਰਥਕ ਵੀਚਾਰ

ਜਦੋਂ ਤਕ ਜਿਗਿਆਸੂ ਦੇ ਅੰਦਰ ਹਉਮੈ ਦਾ ਜ਼ੋਰ ਹੈ, ਨਾ ਉਸ ਤੋਂ ਸਤਿਗੁਰੂ ਦਾ ਹੁਕਮ ਮੰਨਿਆ ਜਾ ਸਕਦਾ ਹੈ ਅਤੇ ਨਾ ਹੀ ਦੁਤਰ ਸੰਸਾਰ ਤੋਂ ਤਰਿਆ ਜਾ ਸਕਦਾ ਹੈ।

ਹਉ ਤੋਂ ਰਹਿਤ ਹੋ ਕੇ ਜਿਹੜਾ ਜਿਗਿਆਸੂ ਗੁਰੂ ਦੀ ਸ਼ਰਨ ਵਿਚ ਆਉਂਦਾ ਹੈ, ਉਹ ਗੁਰੂ ਦਾ ਦਰਸ਼ਨ ਪਰਸ ਕੇ ਆਪਣਾ ਜੀਵਨ ਸਫਲ ਕਰਦਾ ਹੈ ਅਤੇ ਮਨ ਬੰਛਤ ਫਲ ਪ੍ਰਾਪਤ ਕਰਦਾ ਹੈ।

**ਜਿਨਾ ਪਿਰੀ ਪਿਆਰੁ, ਬਿਨੁ ਦਰਸਨ ਕਿਉ ਤ੍ਰਿਪਤੀਐ ॥ ਨਾਨਕ, ਮਿਲੇ ਸੁਭਾਇ, ਗੁਰਮੁਖਿ ਇਹੁ ਮਨੁ ਰਹਸੀਐ ॥ ੭ ॥**

**ਪਦ ਅਰਥ:** ਜਿਨਾਂ=ਜਿਨ੍ਹਾਂ (ਮਨੁੱਖਾਂ) ਦੇ ਅੰਦਰ। ਪਿਰੀ ਪਿਆਰ=ਪਤੀ ਪਰਮਾਤਮਾ ਦਾ ਪਿਆਰ ਹੈ। ਕਿਉ ਤ੍ਰਿਪਤੀਐ=ਕਿਵੇਂ ਤ੍ਰਿਪਤੀ (ਸ਼ਾਂਤੀ) ਹੋ ਸਕਦੀ ਹੈ?। ਮਿਲੇ ਸੁਭਾਏ=ਸਹਜ ਸੁਭਾਵਿਕ ਹੀ ਮਿਲ ਪਏ ਹਨ। ਗੁਰਮੁਖਿ=ਗੁਰੂ ਦੁਆਰਾ। ਮਨ ਰਹਸੀਐ=ਮਨ ਪ੍ਰਸੰਨ, ਅਨੰਦਤ ਹੋ ਜਾਂਦਾ ਹੈ।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ ਦੇ ਦਿਲ ਵਿਚ) ਪਤੀ-ਪ੍ਰਭੂ ਦਾ ਪਿਆਰ ਹੈ, ਦਰਸ਼ਨ ਤੋਂ ਬਿਨਾ (ਉਨ੍ਹਾਂ ਦੀ) ਕਿਵੇਂ ਤ੍ਰਿਪਤੀ ਹੋ ਸਕਦੀ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਤੀ ਪਿਆਰ ਵਾਲੇ ਮਨੁੱਖ ਨੂੰ) ਗੁਰੂ ਦੁਆਰਾ ਸੁਭਾਵਿਕ ਹੀ (ਪ੍ਰਭੂ ਦਾ) ਮਿਲਾਪ ਹੋ ਜਾਂਦਾ ਹੈ (ਜਿਸ ਕਰਕੇ ਉਸ ਦਾ) ਇਹ ਮਨ ਅਨੰਦਤ ਹੋ ਜਾਂਦਾ ਹੈ।੭।

### ਸਾਰਥਕ ਵੀਚਾਰ

ਜਿਨ੍ਹਾਂ ਦੇ ਹਿਰਦੇ ਅੰਦਰ ਆਪਣੇ ਪ੍ਰਭੂ ਦਾ ਪਿਆਰ ਹੈ, ਜੇ ਕੀਮਤੀ ਤੋਂ ਕੀਮਤੀ ਪਦਾਰਥ ਵੀ ਉਨ੍ਹਾਂ ਅਗੇ ਰਖ ਦੇਈਏ ਤਾਂ ਵੀ ਦਰਸ਼ਨ ਪ੍ਰਾਪਤੀ ਤੋਂ ਬਿਨਾ ਉਨ੍ਹਾਂ ਦੀ ਤਸੱਲੀ ਨਹੀਂ ਹੁੰਦੀ। ਪ੍ਰਭੂ ਦੇ ਪਿਆਰ ਵਿਚ ਲੀਨ ਰਹਿਣ ਵਾਲਿਆਂ ਦਾ ਮਨ ਸਦਾ ਖੇੜੇ ਵਿਚ ਰਹਿੰਦਾ ਹੈ ਅਤੇ ਓਹ ਹਰ ਵੇਲੇ ਪ੍ਰਭੂ-ਪ੍ਰੇਮ ਵਿਚ ਲੀਨ ਰਹਿੰਦੇ ਹਨ।

**ਜਿਨਾ ਪਿਰੀ ਪਿਆਰੁ, ਕਿਉ ਜੀਵਨਿ ਪਿਰ ਬਾਹਰੇ ॥ ਜਾਂ ਸਹੁ ਦੇਖਨਿ ਆਪਣਾ, ਨਾਨਕ, ਥੀਵਨਿ ਭੀ ਹਰੇ ॥ ੮ ॥**

**ਪਦ ਅਰਥ:** ਕਿਉ ਜੀਵਨਿ=ਕਿਵੇਂ ਜੀਉਂਦੇ ਰਹਿ ਸਕਦੇ ਹਨ?। ਪਿਰ ਬਾਹਰੇ=ਪਤੀ ਬਾਝੋਂ (ਬਿਨਾ)। ਜਾ=ਜਦੋਂ। ਸਹੁ ਦੇਖਨਿ=ਆਪਣਾ ਆਪਣਾ ਪਤੀ ਦੇਖਦੇ ਹਨ। ਥੀਵਨ=ਹੋ ਜਾਂਦੇ ਹਨ। ਭੀ=ਮੁੜ, ਫਿਰ। ਹਰੇ=ਪ੍ਰਫੁਲਤ, ਅਨੰਦਮਈ ਜੀਵਨ ਵਾਲੇ।੮।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ ਦੇ ਅੰਦਰ) ਪਿਆਰੇ ਦਾ ਪ੍ਰੇਮ ਹੁੰਦਾ ਹੈ ਉਹ ਆਪਣੇ (ਪਿਆਰੇ) ਪਤੀ ਤੋਂ ਬਿਨਾ ਕਿਵੇਂ ਜੀਉਂਦੇ ਰਹਿ ਸਕਦੇ ਹਨ?। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦ (ਉਹ) ਆਪਣੇ ਪਤੀ ਨੂੰ ਵੇਖਦੇ ਭਾਵ ਦਰਸ਼ਨ ਕਰਦੇ ਹਨ, ਤਦ ਉਹ ਮੁੜ ਹਰੇ-ਭਰੇ (ਭਾਵ ਅਨੰਦਮਈ ਜੀਵਨ ਵਾਲੇ) ਹੋ ਜਾਂਦੇ ਹਨ।੮।

## ਸਾਰਥਕ ਵੀਚਾਰ

ਪਿਆਰ ਵਾਲਿਆਂ ਵਾਸਤੇ ਪ੍ਰਭੂ ਪਤੀ ਤੋਂ ਬਿਨਾ ਜੀਵਣਾ ਮੁਹਾਲ ਹੁੰਦਾ ਹੈ। ਓਹ ਜਦੋਂ ਸਹੁ ਦਾ ਦਰਸ਼ਨ ਕਰਦੇ ਹਨ ਮਾਨੋ ਮੁੜ ਆਤਮਿਕ ਜੀਵਨ ਵਾਲੇ ਬਣ ਜਾਂਦੇ ਹਨ। ਗੁਰਬਾਣੀ ਦੇ ਵਾਕ ਹਨ:-

**ਹਰਿ ਬਿਨੁ ਜੋ ਰਹਿਣਾ, ਨਰਕੁ ਸੋ ਸਹਣਾ, ਚਰਨ ਕਮਲ ਮਨੁ ਬੇਧਿਆ ॥**
**ਹਰਿ ਰਸਿਕ ਬੈਰਾਗੀ ਨਾਮਿ ਲਿਵ ਲਾਗੀ,**
**ਕਤਹੁ ਨ ਜਾਇ ਨਿਖੇਧਿਆ ॥** [ਪੰਨਾ ੧੧੨੨

**ਜਿਨਾ ਗੁਰਮੁਖਿ ਅੰਦਰਿ ਨੇਹੁ, ਤੈ ਪ੍ਰੀਤਮ ਸਚੈ ਲਾਇਆ ॥ ਰਾਤੀ ਅਤੈ ਡੇਹੁ, ਨਾਨਕ ਪ੍ਰੇਮਿ ਸਮਾਇਆ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤੈਂ, ਡੇਂਹੁ.

**ਪਦ ਅਰਥ:** ਜਿਨਾ ਗੁਰਮੁਖਿ=ਜਿਨ੍ਹਾਂ ਗੁਰਮੁਖਾਂ ਦੇ (ਹਿਰਦੇ) ਵਿਚ। ਪ੍ਰੀਤਮ ਸਚੈ=ਹੇ ਸਦਾ ਥਿਰ ਰਹਿਣ ਵਾਲੇ ਪ੍ਰੀਤਮ !। ਰਾਤੀ ਅਤੈ ਡੇਹੁ=ਰਾਤ ਅਤੇ ਦਿਨ। ਪ੍ਰੇਮਿ=ਪ੍ਰੇਮ ਵਿਚ।੯।

**ਅਰਥ:** ਹੇ ਸਦਾ ਥਿਰ ਰਹਿਣ ਵਾਲੇ ਪ੍ਰੀਤਮ! ਜਿਨ੍ਹਾਂ ਗੁਰਮੁਖਾਂ ਦੇ (ਹਿਰਦੇ) ਅੰਦਰ ਤੂੰ (ਸੱਚਾ) ਪ੍ਰੇਮ ਲਾਇਆ ਹੈ, ਨਾਨਕ (ਗੁਰੂ ਜੀ ਦਸਦੇ ਹਨ ਕਿ) ਰਾਤ ਅਤੇ ਦਿਨ (ਉਨ੍ਹਾਂ ਦਾ ਮਨ ਤੇਰੇ) ਪ੍ਰੇਮ ਵਿਚ ਸਮਾਇਆ ਰਹਿੰਦਾ ਹੈ।੯।

## ਸਾਰਥਕ ਵੀਚਾਰ

ਜਿਨ੍ਹਾਂ ਨੂੰ ਗੁਰੂ ਰਾਹੀਂ ਪ੍ਰਭੂ-ਪ੍ਰੀਤਮ ਦਾ ਪਿਆਰ ਪ੍ਰਾਪਤ ਹੁੰਦਾ ਹੈ, ਉਹ ਦਿਨ ਰਾਤ ਦਰਸ਼ਨ ਦੇ ਪ੍ਰੇਮ ਵਿਚ ਸਮਾਏ ਰਹਿੰਦੇ ਹਨ। ਪਰ ਇਹ ਨੇਹੁ ਪ੍ਰੀਤਮ ਆਪ ਹੀ ਲਾਉਂਦਾ ਹੈ, ਜੀਵ ਦੇ ਵਸ ਵਿਚ ਕੁਝ ਨਹੀਂ ਹੈ।

**ਗੁਰਮੁਖਿ ਸਚੀ ਆਸਕੀ, ਜਿਤੁ ਪ੍ਰੀਤਮੁ ਸਚਾ ਪਾਈਐ ॥ ਅਨਦਿਨੁ ਰਹਹਿ ਅਨੰਦਿ, ਨਾਨਕ ਸਹਜਿ ਸਮਾਈਐ ॥ ੧੦ ॥**

**ਪਦ ਅਰਥ:** ਗੁਰਮੁਖਿ=ਗੁਰਮੁਖਾਂ ਅੰਦਰ। ਸਚੀ ਆਸਕੀ=ਸਦਾ ਥਿਰ ਰਹਿਣ ਵਾਲੀ ਆਸ਼ਕੀ (ਮੁਹੱਬਤ) ਹੈ। ਜਿਤੁ=ਜਿਸ ਨਾਲ। ਪਾਈਐ=ਪਾਈਦਾ। ਰਹਹਿ=(ਰਹਹਿਂ) ਰਹਿੰਦੇ ਹਨ। ਅਨੰਦਿ=

(ਆਤਮਿਕ) ਅਨੰਦ ਵਿਚ। ਸਹਜਿ=ਪੂਰਨ ਅਡੋਲਤਾ ਅਤੇ ਸ਼ਾਂਤੀ ਵਾਲੀ ਅਵਸਥਾ ਵਿਚ।੧੦।

**ਅਰਥ:** (ਹੇ ਭਾਈ!) ਗੁਰਮੁਖ ਦੇ ਅੰਦਰ ਸਦਾ ਥਿਰ ਰਹਿਣ ਵਾਲੀ ਆਸ਼ਕੀ (ਮੁਹੱਬਤ) ਹੈ ਜਿਸ ਦੀ ਬਰਕਤ ਨਾਲ ਸਚਾ ਪ੍ਰੀਤਮ ਪ੍ਰਭੂ ਪਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ) ਸਦਾ ਹੀ (ਆਤਮਿਕ) ਅਨੰਦ ਵਿਚ ਰਹਿੰਦੇ ਹਨ, (ਸੋ, ਇਸ ਤਰ੍ਹਾਂ) ਪੂਰਨ ਅਡੋਲਤਾ ਅਤੇ ਸ਼ਾਂਤੀ ਵਾਲੀ ਅਵਸਥਾ ਵਿਚ ਸਮਾਈਦਾ ਹੈ।੧੦।

## ਸਾਰਥਕ ਵੀਚਾਰ

ਪ੍ਰਭੂ ਨੂੰ ਛੋੜ ਕੇ ਦੂਜੇ ਨਾਲ ਪ੍ਰੇਮ ਕਰਨਾ, ਇਹ ਸਚੀ ਆਸ਼ਕੀ ਦਾ ਪ੍ਰਤੀਕ ਨਹੀਂ। ਆਸਾ ਕੀ ਵਾਰ ਵਿਚ ਹਰ ਰੋਜ਼ ਪੜ੍ਹਦੇ ਸੁਣਦੇ ਹਾਂ:—

**ਇਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ, ਆਸਕੁ ਕਾਢੀਐ, ਸਦ ਹੀ ਰਹੈ ਸਮਾਇ ॥** [ਪੰਨਾ ੪੭੪

ਗੁਰਮੁਖਿ ਆਸ਼ਕ ਦੀ ਅਵਸਥਾ ਹੈ ਕਿ ਉਹ ਪ੍ਰਭੂ ਪਿਆਰ ਦੀ ਬਰਕਤ ਸਦਕਾ ਸਦਾ ਹੀ ਸਹਜ ਅਨੰਦ ਵਿਚ ਮਗਨ ਰਹਿੰਦਾ ਹੈ।

**ਸਚਾ ਪ੍ਰੇਮ ਪਿਆਰੁ, ਗੁਰ ਪੂਰੇ ਤੇ ਪਾਈਐ ॥ ਕਬਹੂ ਨ ਹੋਵੈ ਭੰਗੁ, ਨਾਨਕ ਹਰਿ ਗੁਣ ਗਾਈਐ ॥ ੧੧ ॥**

**ਪਦ ਅਰਥ:** ਤੇ=ਤੋਂ, ਪਾਸੋਂ। ਕਬਹੂ=ਕਦੇ ਵੀ। ਨ ਹੋਵੈ ਭੰਗੁ=ਟੁੱਟਦਾ ਨਹੀਂ ਹੈ।

**ਅਰਥ:** (ਹੇ ਭਾਈ!) ਸਦਾ ਥਿਰ ਰਹਿਣ ਵਾਲਾ ਪ੍ਰੇਮ ਪੂਰੇ ਗੁਰੂ ਪਾਸੋਂ ਪਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰੇਮ) ਕਦੇ ਵੀ ਨਹੀਂ ਟੁੱਟਦਾ, (ਇਸ ਲਈ ਸਦਾ) ਹਰੀ ਦੇ ਗੁਣ ਗਾਉਣੇ ਚਾਹੀਦੇ ਹਨ।੧੧।

## ਸਾਰਥਕ ਵੀਚਾਰ

ਸਚੇ ਪ੍ਰੇਮ ਪਿਆਰ ਦੀ ਇਹ ਨਿਸ਼ਾਨੀ ਹੈ ਕਿ ਉਹ ਕਦੇ ਵੀ ਫਿਕਾ ਨਹੀਂ ਹੁੰਦਾ, ਕਦੇ ਟੁਟਦਾ ਨਹੀਂ, ਇਕ ਰਸ ਰਹਿੰਦਾ ਹੈ ਪਰ ਇਸ ਦੀ ਪ੍ਰਾਪਤੀ ਪੂਰੇ ਗੁਰੂ ਤੋਂ ਹੁੰਦੀ ਹੈ, ਜਿਸ ਦੇ ਫਲ ਸਰੂਪ ਜੀਵ ਹਰ ਵੇਲੇ ਹਰੀ ਦੇ ਗੁਣ ਗਾਇਨ ਕਰਦਾ ਰਹਿੰਦਾ ਹੈ।

**ਜਿਨ੍ਾ ਅੰਦਰਿ ਸਚਾ ਨੇਹੁ, ਕਿਉ ਜੀਵਨ੍ਿ ਪਿਰੀ ਵਿਹੂਣਿਆ ॥ ਗੁਰਮੁਖਿ ਮੇਲੇ ਆਪਿ, ਨਾਨਕ ਚਿਰੀ ਵਿਛੁੰਨਿਆ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨੇਹੁਂ, ਕਿਉਂ, ਵਿਹੂਣਿਆਂ, ਵਿਛੁੰਨਿਆਂ।

**ਪਦ ਅਰਥ**: ਨੇਹੁ=ਪਿਆਰ। ਕਿਉ ਜੀਵਨਿ=ਕਿਵੇਂ ਜੀਉਂਦੇ ਰਹਿ ਸਕਦੇ ਹਨ?। ਪਿਰੀ ਵਿਹੂਣਿਆ= ਪਤੀ ਤੋਂ ਬਿਨਾ। ਗੁਰਮੁਖਿ=ਗੁਰੂ ਦੁਆਰਾ। ਆਪਿ=(ਪ੍ਰਭੂ) ਆਪ ਹੀ। ਚਿਰੀ ਵਿਛੁੰਨਿਆ=ਚਿਰ ਤੋਂ ਵਿਛੜਿਆਂ ਹੋਇਆਂ ਨੂੰ।੧੨।

**ਅਰਥ**: (ਹੇ ਭਾਈ !) ਜਿਨ੍ਹਾਂ (ਮਨੁੱਖਾਂ) ਦੇ ਅੰਦਰ ਸਦਾ ਥਿਰ ਰਹਿਣ ਵਾਲਾ ਪਿਆਰ ਹੈ (ਉਹ) ਪਤੀ ਤੋਂ ਬਿਨਾ ਕਿਵੇਂ ਜੀਉਂਦੇ ਰਹਿ ਸਕਦੇ ਹਨ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਚਿਰਾਂ ਤੋਂ ਵਿਛੁੜਿਆਂ ਹੋਇਆਂ ਨੂੰ ਗੁਰੂ ਰਾਹੀਂ (ਪਰਮਾਤਮਾ) ਆਪ (ਆਪਣੇ ਨਾਲ) ਮਿਲਾਉਂਦਾ ਹੈ।੧੨।

## ਸਾਰਥਕ ਵੀਚਾਰ

ਸਚੇ ਨੇਹੁ ਵਾਲੇ ਜਗਿਆਸੂਆਂ ਦੇ ਨੇਤਰਾਂ ਵਲ ਵੇਖਿਆ ਕਰੋ ਉਨ੍ਹਾਂ ਵਿਚ ਕਿਤਨਾ ਬੈਰਾਗ ਤੇ ਰੰਗ ਹੁੰਦਾ ਹੈ। ਪਿਆਰ ਵਾਲੇ ਸਜਣ ਪਰਮਾਤਮਾ ਦੀ ਯਾਦ ਤੋਂ ਬਿਨਾ ਆਪਣਾ ਜੀਵਨ ਸੁਖੀ ਅਨੁਭਵ ਨਹੀਂ ਕਰਦੇ। ਜਦੋਂ ਚਿਰੀ-ਵਿਛੁੰਨਿਆਂ ਨੂੰ ਪ੍ਰਭੂ ਆਪਣੀ ਨਦਰਿ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ ਤਾਂ ਉਹ ਅਨੰਦ ਮਾਣਦੇ ਹਨ।

**ਜਿਨ ਕਉ ਪ੍ਰੇਮ ਪਿਆਰੁ, ਤਉ ਆਪੇ ਲਾਇਆ ਕਰਮੁ ਕਰਿ ॥ ਨਾਨਕ, ਲੇਹੁ ਮਿਲਾਇ, ਮੈ ਜਾਚਿਕ ਦੀਜੈ ਨਾਮੁ ਹਰਿ ॥ ੧੩ ॥**

**ਪਦ ਅਰਥ**: ਤਉ ਆਪੇ=ਤੂੰ ਆਪ ਹੀ। ਕਰਮ ਕਰਿ=ਬਖਸ਼ਿਸ਼ ਕਰਕੇ। ਮੈ ਜਾਚਕ=ਮੈਨੂੰ ਮੰਗਤੇ ਨੂੰ।੧੩।

**ਅਰਥ**: (ਹੇ ਪ੍ਰਭੂ!) ਜਿਨ੍ਹਾਂ (ਮਨੁੱਖਾਂ) ਨੂੰ (ਤੇਰਾ) ਪ੍ਰੇਮ ਪਿਆਰ ਹੈ, ਤੂੰ ਆਪ ਬਖਸ਼ਿਸ਼ ਕਰਕੇ (ਉਨ੍ਹਾਂ ਦੇ ਅੰਦਰ) ਲਾਇਆ ਹੈ। ਨਾਨਕ ਦੀ (ਬੇਨਤੀ ਹੈ) ਹੇ ਹਰੀ! ਮੈਨੂੰ ਮੰਗਤੇ ਨੂੰ (ਆਪਣਾ) ਨਾਮ ਬਖਸ਼ ਦਿਓ, (ਅਤੇ ਆਪਣੇ ਨਾਲ) ਮਿਲਾ ਲਵੋ।੧੩।

## ਸਾਰਥਕ ਵੀਚਾਰ

ਜਿਨ੍ਹਾਂ ਨੂੰ ਪ੍ਰਭੂ ਦਾ ਪਿਆਰ ਲਗਾ ਹੈ ਉਨ੍ਹਾਂ ਦੀ ਮਿਹਨਤ ਦਾ ਸਦਕਾ ਨਹੀਂ ਲਗਾ, ਉਨ੍ਹਾਂ ਉਤੇ ਪ੍ਰਭੂ ਦੀ ਰਹਿਮਤ ਹੋਈ ਹੈ। ਇਸ ਲਈ ਸਾਨੂੰ ਜਾਚਕ ਬਣ ਕੇ ਪ੍ਰਭੂ ਪਾਸੋਂ ਪ੍ਰੇਮ ਦੀ ਦਾਤਿ ਮੰਗਣੀ ਚਾਹੀਦੀ ਹੈ, ਕੀ ਪਤਾ, ਕਿਸ ਵੇਲੇ ਉਹ ਪ੍ਰਭੂ ਸਾਡੇ ਤੇ ਤੁਠ ਪਵੇ।

**ਗੁਰਮੁਖਿ ਹਸੈ ਗੁਰਮੁਖਿ ਰੋਵੈ ॥ ਜਿ ਗੁਰਮੁਖਿ ਕਰੇ, ਸਾਈ ਭਗਤਿ ਹੋਵੈ ॥ ਗੁਰਮੁਖਿ ਹੋਵੈ ਸੁ ਕਰੇ ਵੀਚਾਰੁ ॥ ਗੁਰਮੁਖਿ ਨਾਨਕ ਪਾਵੈ ਪਾਰੁ ॥ ੧੪ ॥**

**ਪਦ ਅਰਥ**: ਗੁਰਮੁਖਿ=ਗੁਰੂ ਅਨੁਸਾਰੀ ਮਨੁੱਖ। ਹਸੈ=(ਪ੍ਰੇਮ ਦੇ ਮਿਲਾਪ ਵਿਚ) ਹਸਦਾ ਹੈ। ਰੋਵੈ=(ਵੈਰਾਗ ਵਿਚ) ਰੋਂਦਾ ਹੈ। ਜਿ=ਜੋ ਕੁਝ। ਸਾਈ=ਓਹੀ। ਪਾਰੁ=ਭੇਦ।੧੪।

**ਅਰਥ** : (ਹੇ ਭਾਈ!) ਗੁਰੂ ਅਨੁਸਾਰੀ ਮਨੁੱਖ (ਪ੍ਰਭੂ ਦੇ ਮਿਲਾਪ ਵਿਚ ਕਦੇ) ਹਸਦਾ ਹੈ (ਅਤੇ

ਉਹ) ਗੁਰਮੁਖ (ਕਦੇ ਵੈਰਾਗ ਵਿਚ ਆ ਕੇ) ਰੋਂਦਾ ਹੈ। ਗੁਰਮੁਖਿ ਜੋ ਕੁਝ ਕਰ ਰਿਹਾ ਹੁੰਦਾ ਹੈ ਉਹੀ (ਉਸ ਦੀ) ਭਗਤੀ ਹੁੰਦੀ ਹੈ। (ਜਿਹੜਾ) ਗੁਰੂ ਅਨੁਸਾਰੀ ਮਨੁੱਖ ਹੁੰਦਾ ਹੈ ਉਹ (ਪ੍ਰਭੂ ਦੀ ਸਿਫਤਿ ਸਲਾਹ ਵਾਲੀ) ਵੀਚਾਰ ਕਰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ (ਪ੍ਰਭੂ ਨਾਲ ਇਕਮਿਕ ਹੋ ਕੇ ਉਸ ਦਾ) ਭੇਦ ਪਾ ਲੈਂਦਾ ਹੈ।੧੪।

## ਸਾਰਥਕ ਵੀਚਾਰ

ਗੁਰਮੁਖ ਜੀਉੜੇ 'ਰੰਗਿ ਹਸਹਿ, ਰੰਗਿ ਰੋਵਹਿ, ਚੁਪ ਭੀ ਕਰਿ ਜਾਹਿ' ਵਾਲੀ ਅਵਸਥਾ ਵਾਲੇ ਹੁੰਦੇ ਹਨ। ਬ੍ਰਿਹੁ ਕਾਰਨ ਕਦੇ ਉਨ੍ਹਾਂ ਦੇ ਨੈਣ ਹੰਝੂਆਂ ਨਾਲ ਭਰ ਜਾਂਦੇ ਹਨ ਕਦੇ ਉਨ੍ਹਾਂ ਨੂੰ ਭਗਤੀ ਦੇ ਅਨੰਦ ਵਿਚ ਖੇੜਾ ਆ ਜਾਂਦਾ ਹੈ। ਅਸਲ ਵਿਚ ਜਿਹੜਾ ਮਨੁੱਖ ਗੁਰੂ ਦਾ ਬਣ ਜਾਂਦਾ ਹੈ, ਉਸ ਦਾ ਜੀਵਨ ਬੇੜਾ ਪਾਰ ਹੋ ਜਾਂਦਾ ਹੈ।

**ਜਿਨਾ ਅੰਦਰਿ ਨਾਮੁ ਨਿਧਾਨੁ ਹੈ, ਗੁਰਬਾਣੀ ਵੀਚਾਰਿ ॥ ਤਿਨ ਕੇ ਮੁਖ ਸਦ ਉਜਲੇ, ਤਿਤੁ ਸਚੈ ਦਰਬਾਰਿ ॥ ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ, ਜਿ ਆਪਿ ਬਖਸੇ ਕਰਤਾਰਿ ॥ ਨਾਨਕ, ਗੁਰਮੁਖਿ ਮਿਲੇ ਨ ਵਿਛੁੜਹਿ, ਜਿ ਮੇਲੇ ਸਿਰਜਣਹਾਰਿ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਬਹੰਦਿਆਂ, ਉਠਦਿਆਂ, ਵਿਛੁੜਹਿਂ।

**ਪਦ ਅਰਥ:** ਨਾਮੁ ਨਿਧਾਨੁ=ਨਾਮ ਰੂਪ (ਸੁਖਾਂ ਦਾ) ਖਜ਼ਾਨਾ। ਗੁਰਬਾਣੀ ਵੀਚਾਰਿ=ਗੁਰਬਾਣੀ ਨੂੰ ਵੀਚਾਰ ਕੇ। ਮੁਖ=ਮੂੰਹ। ਉਜਲੇ=ਨਿਰਮਲ, ਪਵਿਤਰ। ਤਿਤੁ ਸਚੈ=ਉਸ ਸਚੇ (ਪ੍ਰਭੂ) ਦੇ। ਦਰਬਾਰਿ=ਦਰਬਾਰ ਵਿਚ। ਜਿ=ਜਿਹੜੇ (ਮਨੁੱਖ)। ਕਰਤਾਰਿ=ਕਰਤਾਰ ਨੇ। ਮਿਲੇ=ਮਿਲੇ ਹੋਏ। ਨ ਵਿਛੁੜਹਿ=ਨਹੀਂ ਵਿਛੜਦੇ ਹਨ। ਸਿਰਜਣਹਾਰਿ=ਸਿਰਜਣਹਾਰ ਨੇ।੧੫।

**ਅਰਥ:** (ਹੇ ਭਾਈ!) ਜਿਨ੍ਹਾਂ ਦੇ ਅੰਦਰ ਗੁਰਬਾਣੀ ਦੀ ਵੀਚਾਰ ਕਰਕੇ ਨਾਮ ਰੂਪ (ਸੁਖਾਂ ਦਾ) ਖਜ਼ਾਨਾ ਹੈ, ਉਨ੍ਹਾਂ ਦੇ ਮੁਖ ਉਸ ਸਚੇ (ਪ੍ਰਭੂ) ਦੇ ਦਰਬਾਰ ਵਿਚ ਸਦਾ ਹੀ ਉਜਲੇ ਹਨ। ਜਿਹੜੇ (ਮਨੁੱਖ) ਕਰਤਾਰ ਨੇ ਆਪ ਬਖਸ਼ ਲਏ ਹਨ, ਉਨ੍ਹਾਂ ਨੂੰ ਬੈਠਦਿਆਂ ਉਠਦਿਆਂ ਕਦੇ ਵੀ (ਪ੍ਰਭੂ ਦਾ ਨਾਮ) ਨਹੀਂ ਵਿਸਰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ ਸਚੇ ਸਿਰਜਣਹਾਰ ਨੇ ਜਿਹੜੇ (ਮਨੁੱਖ ਆਪਣੇ ਨਾਲ) ਮਿਲਾ ਲਏ ਹਨ, ਓਹ ਫਿਰ (ਉਸ ਨਾਲੋਂ) ਕਦੇ ਵੀ ਨਹੀਂ ਵਿਛੁੜਦੇ ਹਨ।੧੫।

## ਸਾਰਥਕ ਵੀਚਾਰ

ਗੁਰਬਾਣੀ ਦੀ ਵੀਚਾਰ ਸਦਕਾ ਜਿਨ੍ਹਾਂ ਦੇ ਹਿਰਦੇ ਵਿਚ ਨਾਮ ਰੂਪੀ ਖਜ਼ਾਨਾ ਆ ਵਸਦਾ ਹੈ, ਓਹ ਭਾਗਾਂ ਵਾਲੇ ਜੀਵ ਸਾਈਂ ਦੇ ਦਰਬਾਰ ਵਿਚ ਉਜਲੇ ਮੁਖ ਲੈ ਕੇ ਜਾਂਦੇ ਹਨ। ਉਹ ਸਾਸਿ ਗਿਰਾਸਿ

ਪ੍ਰਭੂ ਦਾ ਨਾਮ ਸਿਮਰਦੇ ਹਨ ਅਤੇ ਕਦੇ ਵੀ ਪ੍ਰਭੂ ਨਾਲੋਂ ਵਿਛੜਦੇ ਨਹੀਂ। ਉਨ੍ਹਾਂ ਉਤੇ ਸਿਰਜਣਹਾਰ ਪਿਤਾ ਦੀ ਇਹ ਇਲਾਹੀ ਬਖਸ਼ਿਸ਼ ਹੁੰਦੀ ਹੈ।

**ਗੁਰ ਪੀਰਾਂ ਕੀ ਚਾਕਰੀ, ਮਹਾਂ ਕਰੜੀ ਸੁਖ ਸਾਰੁ ॥ ਨਦਰਿ ਕਰੇ ਜਿਸੁ ਆਪਣੀ, ਤਿਸੁ ਲਾਏ ਹੇਤ ਪਿਆਰੁ ॥ ਸਤਿਗੁਰ ਕੀ ਸੇਵੈ ਲਗਿਆ, ਭਉਜਲੁ ਤਰੈ ਸੰਸਾਰੁ ॥ ਮਨ ਚਿੰਦਿਆ ਫਲੁ ਪਾਇਸੀ, ਅੰਤਰਿ ਬਿਬੇਕ ਬੀਚਾਰੁ ॥ ਨਾਨਕ, ਸਤਿਗੁਰਿ ਮਿਲਿਐ ਪ੍ਰਭੁ ਪਾਈਐ, ਸਭੁ ਦੂਖ ਨਿਵਾਰਣਹਾਰੁ ॥ ੧੯ ॥**

**ਪਦ ਅਰਥ** : ਚਾਕਰੀ=ਸੇਵਾ। ਮਹਾਂ ਕਰੜੀ=ਬਹੁਤ ਔਖੀ ਹੈ। ਸੁਖ ਸਾਰੁ=ਸ੍ਰੇਸ਼ਟ ਸੁਖ (ਦੇਣ ਵਾਲੀ) ਹੈ। ਨਦਰਿ=ਕਿਰਪਾ ਦ੍ਰਿਸ਼ਟੀ, ਮਿਹਰ ਦੀ ਨਜ਼ਰ। ਤਿਸੁ=ਉਸ (ਮਨੁੱਖ) ਨੂੰ। ਲਾਏ ਹੇਤ ਪਿਆਰ=(ਸੇਵਾ ਦਾ) ਹਿਤ ਪਿਆਰ ਪੈਦਾ ਕਰਦਾ ਹੈ। ਲਗਿਆ=(ਲਗਿਆਂ) ਕਰਦਿਆਂ। ਭਉਜਲੁ ਤਰੈ=ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ। ਮਨ ਚਿੰਦਿਆ ਫਲ=ਮਨ ਇਛਤ ਫਲ। ਪਾਇਸੀ=ਪ੍ਰਾਪਤ ਕਰ ਲਵੇਗਾ। ਬਿਬੇਕ ਬੀਚਾਰੁ=ਚੰਗੇ ਮੰਦੇ ਦਾ ਨਿਰਣੈ ਕਰਨ ਵਾਲੀ ਵੀਚਾਰ। ਨਿਵਾਰਣਹਾਰੁ=ਦੂਰ ਕਰਨ ਵਾਲਾ।

**ਅਰਥ:** (ਹੇ ਭਾਈ!) ਗੁਰੂ ਪੀਰਾਂ (ਮਹਾਂ ਪੁਰਖਾਂ) ਦੀ ਸੇਵਾ ਕਰਨੀ ਬਹੁਤ ਔਖੀ (ਕਰੜੀ ਘਾਲ) ਹੈ (ਪਰ) ਸ੍ਰੇਸ਼ਟ ਸੁਖ ਦੇਣ ਵਾਲੀ ਹੈ। ਜਿਸ (ਮਨੁੱਖ) ਉਤੇ ਪ੍ਰਭੂ ਆਪਣੀ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਸ ਦੇ (ਹਿਰਦੇ) ਅੰਦਰ (ਸੇਵਾ ਲਈ) ਹਿਤ ਪਿਆਰ ਪੈਦਾ ਕਰਦਾ ਹੈ।

(ਹੇ ਭਾਈ!) ਸਤਿਗੁਰੂ ਦੀ ਸੇਵਾ ਵਿਚ ਲਗਿਆਂ (ਮਨੁੱਖ) ਸੰਸਾਰ ਸਾਗਰ ਤੋਂ ਤਰ ਜਾਂਦਾ ਹੈ। (ਜਿਸ ਮਨੁੱਖ ਦੇ) ਅੰਦਰ ਚੰਗਾ ਮੰਦਾ ਸਮਝਣ ਵਾਲਾ ਨਿਰਣਾਇਕ ਵੀਚਾਰ ਹੈ (ਉਹ ਪ੍ਰਭੂ ਤੋਂ) ਮਨ ਇਛਤ ਫਲ ਪਾ ਲਵੇਗਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਦੇ ਮਿਲਣ ਨਾਲ (ਉਸ) ਪ੍ਰਭੂ ਨੂੰ (ਜੋ) ਸਾਰੇ ਦੁਖ ਦੂਰ ਕਰਨ ਵਾਲਾ ਹੈ, ਪਾ ਲਈਦਾ ਹੈ।੧੯।

## ਸਾਰਥਕ ਵੀਚਾਰ

ਗੁਰੂ ਪੀਰਾਂ ਅਥਵਾ ਮਹਾਨ ਆਤਮਾਵਾਂ ਦੀ ਸੇਵਾ ਚਾਕਰੀ ਕਰਨ ਦੀ ਗਲ ਹਰ ਕੋਈ ਕਰਦਾ ਹੈ ਕਿਉਂਕਿ 'ਗੁਰ ਸੇਵਾ ਤੇ ਸੁਖੁ ਉਪਜੈ, ਫਿਰ ਦੁਖੁ ਨ ਲਗੈ ਆਇ॥' ਵਾਲੀ ਕਲਾ ਵਰਤਦੀ ਹੈ ਪਰ ਸੇਵਾ ਕਰਨੀ ਮਹਾ ਬਿਖੜੀ ਕਾਰ ਹੈ। ਹਾਂ, ਜਿਸ ਉਤੇ ਪ੍ਰਭੂ ਆਪਣੀ ਨਦਰ ਕਰ ਦੇਵੇ, ਉਸ ਅੰਦਰ ਸੇਵਾ ਕਰਨ ਦਾ ਚਾਉ ਤੇ ਪਿਆਰ ਪਾ ਦਿੰਦਾ ਹੈ। ਗੁਰੂ ਦੀ ਸੇਵਾ 'ਤਪਾ ਸਿਰਿ ਤਪ ਸਾਰੁ' ਹੈ, ਇਸ ਦੀ ਬਰਕਤ ਨਾਲ ਸੰਸਾਰ ਸਾਗਰ ਤੋਂ ਪਾਰ ਹੋ ਜਾਈਦਾ ਹੈ।

**ਮਨਮੁਖ ਸੇਵਾ ਜੋ ਕਰੇ, ਦੂਜੈ ਭਾਇ ਚਿਤੁ ਲਾਇ ॥ ਪੁਤੁ ਕਲਤੁ ਕੁਟੰਬੁ ਹੈ, ਮਾਇਆ ਮੋਹੁ ਵਧਾਇ ॥ ਦਰਗਹਿ ਲੇਖਾ ਮੰਗੀਐ, ਕੋਈ ਅੰਤਿ ਨ ਸਕੀ**

**ਛਡਾਇ ॥ ਬਿਨੁ ਨਾਵੈ ਸਭੁ ਦੁਖੁ ਹੈ, ਦੁਖਦਾਈ ਮੋਹ ਮਾਇ ॥ ਨਾਨਕ ਗੁਰਮੁਖਿ ਨਦਰੀ ਆਇਆ, ਮੋਹ ਮਾਇਆ ਵਿਛੁੜਿ ਸਭ ਜਾਇ ॥ ੧੭ ॥**

**ਪਦ ਅਰਥ:** ਮਨਮੁਖ=ਆਪ ਹੁਦਰਾ ਮਨੁੱਖ। ਦੂਜੈ ਜਾਇ=ਦ੍ਵੈਤ-ਭਾਵ ਵਿਚ। ਕਲਤੁ=ਇਸਤ੍ਰੀ। ਕੁਟੰਬੁ=ਟੱਬਰ। ਵਧਾਇ=ਵਧਾਂਦਾ ਹੈ। ਦਰਗਹਿ=ਦਰਗਾਹ ਵਿਚ। ਅੰਤਿ=ਅੰਤ ਸਮੇਂ। ਨ ਸਕੀ ਛਡਾਇ=ਛਡਾ ਨਹੀਂ ਸਕੇਗਾ। ਦੁਖਦਾਈ=ਦੁਖ ਦੇਣ ਵਾਲਾ। ਮੋਹ ਮਾਇਆ=ਮਾਇਆ ਦਾ ਮੋਹ। ਗੁਰਮੁਖਿ=ਗੁਰੂ ਦੁਆਰਾ। ਨਦਰੀ ਆਇਆ=ਦਿਸ ਪਿਆ।੧੭।

**ਅਰਥ:** (ਹੇ ਭਾਈ!) ਆਪ ਹੁਦਰਾ ਮਨੁੱਖ ਜੋ ਸੇਵਾ ਕਰਦਾ ਹੈ (ਉਹ) ਦ੍ਵੈਤ ਭਾਵ ਵਿਚ ਚਿਤ ਲਾ ਕੇ (ਕਰਦਾ ਹੈ)। ਪੁਤਰ, ਇਸਤਰੀ, ਟੱਬਰ (ਜਿਸਨੂੰ ਮਨਮੁਖ ਆਪਣੇ ਸਮਝ ਕੇ) ਮਾਇਆ ਵਿਚ ਮੋਹ ਵਧਾਂਦਾ ਹੈ। ਰਬੀ-ਦਰਗਾਹ ਵਿਚ ਲੇਖਾ ਮੰਗਿਆ ਜਾਂਦਾ ਹੈ, ਕੋਈ (ਮਨੁੱਖ ਵੀ) ਅੰਤ ਸਮੇਂ ਨਹੀਂ ਛਡਾ ਸਕੇਗਾ। ਨਾਮ ਤੋਂ ਬਿਨਾਂ ਸਭ ਦੁਖ ਰੂਪ ਹੈ, ਮਾਇਆ ਦਾ ਮੋਹ ਵੀ ਦੁਖ ਦੇਣ ਵਾਲਾ ਹੀ (ਸਾਬਤ ਹੁੰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਅਨੁਸਾਰੀ ਮਨੁੱਖ ਨੂੰ ਦਿਸ ਪਿਆ ਹੈ ਕਿ ਮਾਇਆ ਦਾ ਸਾਰਾ ਮੋਹ (ਅੰਤ ਨੂੰ) ਵਿਛੜ ਜਾਂਦਾ ਹੈ (ਭਾਵ ਸਾਥ ਛੱਡ ਜਾਂਦਾ ਹੈ)।੧੭।

## ਸਾਰਥਕ ਵੀਚਾਰ

ਦੇਖਾ-ਦੇਖੀ ਮਨਮੁਖ ਭੀ ਸੇਵਾ ਕਰਦਾ ਹੈ ਪਰ ਉਸ ਦੇ ਅੰਦਰ ਦ੍ਵੈਤ-ਭਾਵਨਾ ਹੁੰਦੀ ਹੈ, ਮਾਇਆ ਤੇ ਕੁਟੰਬ ਦਾ ਮੋਹ ਹੁੰਦਾ ਹੈ, ਉਹ ਸਚੇ ਦਿਲੋਂ ਸੇਵਾ ਨਹੀਂ ਕਰਦਾ। ਸੋ, ਨਾਮ ਤੋਂ ਸਖਣੇ ਮਨੁਖ ਦੀ ਸੇਵਾ ਸਚੇ ਦਰਬਾਰ ਵਿਚ ਕਬੂਲ ਨਹੀਂ ਪੈਂਦੀ। ਨਾਮ ਤੋਂ ਬਿਨਾ ਜੋ ਕਾਰ ਵੀ ਕਰਨੀ ਹੈ, ਉਹ ਦੁਖਦਾਈ ਹੁੰਦੀ ਹੈ। ਇਸ ਗਲ ਦਾ ਗੁਰਮੁਖਾਂ ਨੂੰ ਗਿਆਨ ਹੋ ਗਿਆ ਹੈ ਜਿਸ ਕਰਕੇ ਓਹ ਮੋਹ ਮਾਇਆ ਤੋਂ ਅਤੀਤ ਰਹਿੰਦੇ ਹਨ।

**ਗੁਰਮੁਖਿ ਹੁਕਮੁ ਮੰਨੇ ਸਹ ਕੇਰਾ, ਹੁਕਮੇ ਹੀ ਸੁਖੁ ਪਾਏ ॥ ਹੁਕਮੋ ਸੇਵੇ ਹੁਕਮੁ ਅਰਾਧੇ, ਹੁਕਮੇ ਸਮੈ ਸਮਾਏ ॥ ਹੁਕਮੁ ਵਰਤੁ ਨੇਮੁ ਸੁਚ ਸੰਜਮੁ, ਮਨ ਚਿੰਦਿਆ ਫਲੁ ਪਾਏ ॥ ਸਦਾ ਸੁਹਾਗਣਿ ਜਿ ਹੁਕਮੈ ਬੁਝੈ, ਸਤਿਗੁਰੁ ਸੇਵੈ ਲਿਵ ਲਾਏ ॥ ਨਾਨਕ, ਕ੍ਰਿਪਾ ਕਰੇ ਜਿਨ ਊਪਰਿ, ਤਿਨਾ ਹੁਕਮੇ ਲਏ ਮਿਲਾਏ ॥ ੧੮ ॥**

**ਪਦ ਅਰਥ:** ਗੁਰਮੁਖਿ=ਗੁਰੂ ਅਨੁਸਾਰੀ ਜਗਿਆਸੂ ਰੂਪ ਇਸਤਰੀ। ਹੁਕਮੁ ਮੰਨੇ ਸਹ ਕੇਰਾ=ਪਤੀ-ਪ੍ਰਭੂ ਦਾ ਹੁਕਮ ਮੰਨੇ। ਹੁਕਮੇ ਹੀ=ਹੁਕਮ ਵਿਚ (ਟੁਰ ਕੇ) ਹੀ। ਪਾਏ=ਪਾਂਦੀ ਹੈ। ਹੁਕਮੋ ਸੇਵੇ=ਹੁਕਮ ਨੂੰ ਸਿਮਰੇ। ਹੁਕਮੁ ਅਰਾਧੇ=ਹੁਕਮ ਚੇਤੇ ਰਖੇ। ਸਮੈ ਸਮਾਏ=(ਹੋਰਨਾਂ ਨੂੰ ਹੁਕਮ ਵਿੱਚ) ਸਮਾਏ (ਰਹਿਣ ਦਾ ਉਪਦੇਸ਼ ਕਰੇ)। ਵਰਤ=ਭੁਖੇ ਰਹਿਣਾ। ਨੇਮ=ਨਿਤ ਦਾ ਅਭਿਆਸ।

ਸਚੁ=ਪਵਿਤਰਤਾ। ਸੰਜਮ=ਇੰਦ੍ਰਿਆਂ ਨੂੰ ਕਾਬੂ ਕਰਨ ਦੀ ਕਿਰਿਆ। ਮਨ ਚਿੰਦਿਆ=ਮਨ ਇਛਤ। ਸਦਾ ਸੁਹਾਗਣਿ=ਅਮਰ ਸੁਹਾਗਣੀ ਹੈ। ਜਿ=ਜਿਹੜੀ। ਹੁਕਮੈ ਬੁਝੈ=ਹੁਕਮ ਨੂੰ ਬੁਝਦੀ (ਸਮਝਦੀ) ਹੈ। ਲਿਵ ਲਾਇ=ਬ੍ਰਿਤੀ ਜੋੜ ਕੇ।

**ਅਰਥ:** ਗੁਰਮੁਖਿ (ਜਗਿਆਸੂ ਇਸਤ੍ਰੀ ਦੀ ਇਹ ਜੀਵਨ ਕ੍ਰਿਆ ਹੋਵੇ ਕਿ ਉਹ ਪ੍ਰਭੂ) ਪਤੀ ਦਾ ਹੁਕਮ ਮੰਨੇ, ਹੁਕਮ ਵਿਚ ਹੀ (ਚਲ ਕੇ ਆਤਮਿਕ) ਸੁਖ ਪਾਏ। (ਪ੍ਰਭੂ ਪਤੀ ਦੇ) ਹੁਕਮ ਨੂੰ ਸੇਵੇ (ਸਿਮਰੇ) ਹੁਕਮ ਨੂੰ ਚੇਤੇ (ਯਾਦ ਰਖੇ), ਹੁਕਮ ਵਿੱਚ ਹੀ ਲੀਨ ਰਹੇ (ਅਤੇ ਹੋਰਨਾਂ ਨੂੰ ਹੁਕਮ ਵਿੱਚ) ਸਮਾਏ (ਰਹਿਣ ਦਾ ਉਪਦੇਸ਼ ਕਰੇ)। ਹੁਕਮ ਹੀ (ਉਸ ਦਾ) ਵਰਤ, ਨੇਮ, ਸੁੱਚ ਸੰਜਮ (ਆਦਿ ਹੋਵੇ, ਇਸ ਤਰ੍ਹਾਂ) ਮਨ-ਇਛਤ ਫਲ ਪ੍ਰਾਪਤ ਕਰ ਲਵੇ। ਜਿਹੜੀ (ਜੀਵ-ਇਸਤ੍ਰੀ ਪਤੀ ਦਾ) ਹੁਕਮ ਬੁਝਦੀ ਹੈ ਉਹ (ਸਦਾ) ਸੁਹਾਗਣਿ (ਰਹਿੰਦੀ ਹੈ, ਕਿਉਂਕਿ ਉਹ) ਬ੍ਰਿਤੀ ਜੋੜ ਕੇ ਸਤਿਗੁਰੂ ਨੂੰ ਸੇਂਵਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ !) ਜਿਨ੍ਹਾਂ ਉਤੇ (ਪ੍ਰਭੂ ਪਤੀ ਆਪਣੀ) ਕਿਰਪਾ ਦ੍ਰਿਸ਼ਟੀ ਕਰ ਦੇਵੇ, ਉਨ੍ਹਾਂ ਨੂੰ (ਫਿਰ ਆਪਣੇ) ਹੁਕਮ ਅਨੁਸਾਰ (ਆਪਣੇ ਨਾਲ) ਮਿਲਾ ਲੈਂਦਾ ਹੈ।੧੮।

## ਸਾਰਥਕ ਵੀਚਾਰ

ਗੁਰਮੁਖ ਹੁਕਮੀ ਬੰਦਾ ਹੋ ਕੇ ਗੁਰੂ ਦੀ ਦਸੀ ਕਾਰ ਕਮਾਏ। ਉਸ ਲਈ ਸੇਵਾ, ਵਰਤ, ਨੇਮ, ਸੁਚ ਸੰਜਮ ਸਭ ਕੁਝ ਪ੍ਰਭੂ ਦਾ ਹੁਕਮ ਮੰਨਣਾ ਹੀ ਹੈ। ਗੁਰਮਤਿ ਵਿਚ ਹੁਕਮ ਮੰਨਣ ਵਾਲੀ ਜੀਵ-ਇਸਤ੍ਰੀ ਸਦਾ ਸੁਹਾਗਣਿ ਮੰਨੀ ਗਈ ਹੈ ਕਿਉਂਕਿ ਉਹ ਸੁਰਤਿ ਜੋੜ ਕੇ ਸਤਿਗੁਰੂ ਦੀ ਸੇਵਾ ਕਰਦੀ ਹੈ। ਹੁਕਮ ਵਿਚ ਰਹਿਣਾ ਅਤੇ ਹੁਕਮ ਮੰਨਣਾ ਜੀਵ ਦੇ ਆਪਣੇ ਵਸ ਵਿਚ ਨਹੀਂ ਹੈ। ਜਿਨ੍ਹਾਂ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ, ਉਨ੍ਹਾਂ ਤੋਂ ਆਪਣਾ ਹੁਕਮ ਆਪ ਹੀ ਮੰਨਵਾ ਲੈਂਦਾ ਹੈ, ਫਿਰ ਜੀਵਨ ਸਫਲ ਹੋ ਜਾਂਦਾ ਹੈ।

**ਮਨਮੁਖਿ ਹੁਕਮੁ ਨ ਬੁਝੇ ਬਪੁੜੀ, ਨਿਤ ਹਉਮੈ ਕਰਮ ਕਮਾਇ ॥ ਵਰਤ ਨੇਮੁ ਸੁਚ ਸੰਜਮੁ ਪੂਜਾ, ਪਾਖੰਡਿ ਭਰਮੁ ਨ ਜਾਇ ॥ ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ, ਜਿਉ ਹਸਤੀ ਛਾਰੁ ਉਡਾਏ ॥ ਜਿਨਿ ਉਪਾਏ ਤਿਸੈ ਨ ਚੇਤਹਿ, ਬਿਨੁ ਚੇਤੇ ਕਿਉ ਸੁਖੁ ਪਾਏ ॥ ਨਾਨਕ, ਪਰਪੰਚੁ ਕੀਆ ਧੁਰਿ ਕਰਤੈ, ਪੂਰਬਿ ਲਿਖਿਆ ਕਮਾਏ ॥ ੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਅੰਤਰਹੁੰ, ਚੇਤਹਿੰ, ਜਿਉਂ, ਕਿਉਂ।

**ਪਦ ਅਰਥ:** ਬਪੁੜੀ=ਵਿਚਾਰੀ। ਹਉਮੈ ਕਰਮ=ਹੰਕਾਰ ਵਾਲੇ ਕੰਮ। ਪਾਖੰਡਿ=ਪਖੰਡ ਕਰਨ ਨਾਲ। ਭਰਮ=ਭਟਕਣਾ। ਅੰਤਰਹੁ=ਅੰਦਰੋਂ। ਕੁਸੁਧੁ=ਅਪਵਿੱਤਰ। ਮਾਇਆ ਮੋਹਿ=ਮਾਇਆ ਦੇ ਮੋਹ

ਵਿਚ। ਬੇਧੇ=ਵਿੰਨ੍ਹੇ ਹੋਏ। ਹਸਤੀ=ਹਾਥੀ। ਛਾਰੁ ਉਡਾਏ=ਖੇਹ ਉਡਾਂਦਾ (ਪਾਉਂਦਾ ਹੈ)। ਜਿਨਿ=ਜਿਸ (ਪਰਮਾਤਮਾ) ਨੇ। ਉਪਾਇ=ਪੈਦਾ ਕੀਤੇ ਹਨ। ਤਿਸੈ=ਉਸ (ਪਰਮਾਤਮਾ) ਨੂੰ। ਨ ਚੇਤਹਿ=ਨਹੀਂ ਯਾਦ ਕਰਦੇ। ਕਿਉ ਸੁਖੁ ਪਾਇ=ਕਿਵੇਂ (ਕੋਈ) ਸੁਖ ਪਾ ਸਕਦਾ ਹੈ?। ਪਰਪੰਚੁ=ਜਗਤ ਰਚਨਾ, ਸੰਸਾਰ। ਧੁਰਿ=ਧੁਰ ਤੋਂ। ਕਰਤੈ=ਕਰਤਾਰ ਨੇ। ਪੂਰਬਿ ਲਿਖਿਆ=ਪਿਛਲੇ ਜਨਮ ਦਾ ਲਿਖਿਆ ਹੋਇਆ। ਕਮਾਇ=ਕਮਾਉਂਦਾ ਹੈ।੧੯।

**ਅਰਥ:** ਆਪ ਹੁਦਰੀ (ਜੀਵ ਇਸਤ੍ਰੀ ਪ੍ਰਭੂ ਦਾ) ਹੁਕਮ ਨਹੀਂ ਸਮਝਦੀ (ਅਤੇ) ਨਿਤ ਹੰਕਾਰ ਵਾਲੇ ਕੰਮ ਕਰਦੀ ਹੈ। (ਉਹ) ਵਰਤ, ਨੇਮ, ਸਚ, ਸੰਜਮ, ਪੂਜਾ (ਆਦਿ ਕਰਮ ਕਾਂਡ) ਕਰਦੀ ਹੈ (ਪਰ ਇਸ ਤਰ੍ਹਾਂ ਦੇ) ਪਖੰਡ ਕਰਨ ਨਾਲ ਮਨ ਦਾ ਭਰਮ ਦੂਰ ਨਹੀਂ ਹੁੰਦਾ। (ਜਿਹੜੇ ਜੀਵ) ਮਾਇਆ ਦੇ ਮੋਹ ਵਿਚ ਵਿੰਨ੍ਹੇ ਹੋਏ ਹਨ (ਉਹ ਮਨ) ਅੰਦਰੋਂ (ਇਸ ਤਰ੍ਹਾਂ) ਅਪਵਿਤਰ ਹਨ ਜਿਵੇਂ ਹਾਥੀ (ਨਹਾ ਕੇ ਆਪਣੇ ਸਰੀਰ ਉਤੇ) ਖੇਹ ਪਾ ਲੈਂਦਾ ਹੈ। ਜਿਸ (ਪ੍ਰਭੂ) ਨੇ (ਜੀਵ) ਪੈਦਾ ਕੀਤੇ ਹਨ (ਮਨਮੁਖ) ਉਸ (ਪ੍ਰਭੂ ਨੂੰ) ਨਹੀਂ ਯਾਦ ਕਰਦੇ (ਅਤੇ) ਬਿਨਾਂ ਸਿਮਰਨ ਤੋਂ ਕਿਵੇਂ ਸੁਖ ਪਾ ਸਕੀਦਾ ਹੈ? ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰਤਾਰ ਨੇ (ਇਹ) ਜਗਤ ਬਣਾਇਆ ਹੈ ਧੁਰ ਤੋਂ ਹੀ (ਸਾਰੇ ਜੀਵ) ਪਿਛਲੇ ਜਨਮ ਦੇ ਕਰਮਾਂ ਅਨੁਸਾਰ ਲਿਖਿਆ ਹੋਇਆ ਕਰਮ ਕਮਾਅ ਰਹੇ ਹਨ ।੧੯।

## ਸਾਰਥਕ ਵੀਚਾਰ

ਮਨਮੁਖ ਹੁਕਮ ਮੰਨਣ ਤੋਂ ਇਨਕਾਰੀ ਰਹਿੰਦਾ ਹੈ, ਉਹ ਜੋ ਕਰਮ ਕਾਂਡ ਕਰਦਾ ਹੈ, ਲੋਕ-ਵਿਖਾਵੇ ਲਈ ਕਰਦਾ ਹੈ। ਉਸ ਦਾ ਹਿਰਦਾ ਅੰਦਰੋਂ ਮੈਲਾ ਹੁੰਦਾ ਹੈ, ਮਾਇਆ ਮੋਹ ਨਾਲ ਵਿੰਨ੍ਹਿਆ ਹੁੰਦਾ ਹੈ। ਉਸ ਦੇ ਸਾਰੇ ਧਾਰਮਿਕ ਕੰਮ ਇਸ ਤਰ੍ਹਾਂ ਵਿਅਰਥ ਹਨ ਜਿਵੇਂ ਹਾਥੀ ਨਹਾ ਕੇ ਆਪਣੇ ਉਤੇ ਮਿੱਟੀ ਪਾ ਲੈਂਦਾ ਹੈ:–

**ਤੀਰਥ ਬਰਤ ਅਰੁ ਦਾਨ ਕਰਿ, ਮਨ ਮਹਿ ਧਰੈ ਗੁਮਾਨੁ ॥**
**ਨਾਨਕ, ਨਿਹਫਲ ਜਾਤ ਤਿਹਿ, ਜਿਉ ਕੁੰਚਰ ਇਸਨਾਨੁ ॥** [ਪੰਨਾ ੧੪੨੮

ਇਹ ਸਾਰਾ ਪਸਾਰਾ ਪ੍ਰਭੂ ਦਾ ਕੀਤਾ ਹੋਇਆ ਹੈ ਅਤੇ ਪੂਰਬਲੇ ਸੰਸਕਾਰਾਂ ਅਨੁਸਾਰ ਹੀ ਜੀਵ ਦੁਖ ਸੁਖ ਭੋਗਦਾ ਰਹਿੰਦਾ ਹੈ।

**ਗੁਰਮੁਖਿ ਪਰਤੀਤਿ ਭਈ ਮਨੁ ਮਾਨਿਆ, ਅਨਦਿਨੁ ਸੇਵਾ ਕਰਤ ਸਮਾਇ ॥ ਅੰਤਰਿ ਸਤਿਗੁਰੁ ਗੁਰੂ ਸਭ ਪੂਜੇ, ਸਤਿਗੁਰ ਕਾ ਦਰਸੁ ਦੇਖੈ ਸਭ ਆਇ ॥ ਮੰਨੀਐ ਸਤਿਗੁਰ ਪਰਮ ਬੀਚਾਰੀ, ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ॥ ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ, ਜੋ ਪ੍ਰਭੁ ਸਚਾ ਦੇਇ ਮਿਲਾਇ ॥ ਨਾਨਕ, ਕਰਮੁ ਪਾਇਆ ਤਿਨ ਸਚਾ, ਜੋ ਗੁਰ ਚਰਣੀ ਲਗੇ ਆਇ ॥ ੨੦ ॥**

**ਪਦ ਅਰਥ**: ਪਰਤੀਤਿ=ਸੋਝੀ। ਮਨੁ ਮਾਨਿਆ=ਮਨ ਪਤੀਜ ਗਿਆ। ਅਨਦਿਨੁ=ਹਰ ਰੋਜ਼। ਸੇਵਾ ਕਰਤ=ਸੇਵਾ ਕਰਦਿਆਂ। ਸਮਾਇ=(ਗੁਰੂ) ਵਿਚ ਲੀਨ ਹੋਇਆ ਰਹਿੰਦਾ ਹੈ। ਅੰਤਰਿ ਸਤਿਗੁਰੁ=(ਹਰੇਕ ਦੇ) ਅੰਦਰ ਸਤਿਗੁਰੂ (ਮੌਜੂਦ ਹੈ)। ਗੁਰੂ ਸਭ ਪੂਜੇ=ਸਾਰੀ (ਲੋਕਾਈ) ਗੁਰੂ ਨੂੰ ਪੂਜਦੀ-ਸੇਵਦੀ ਹੈ। ਸਭ ਆਇ=ਸਾਰੀ (ਲੋਕਾਈ) ਆ ਕੇ। ਪਰਮ ਬੀਚਾਰੀ=ਵੱਡਾ ਵਿਚਾਰਵਾਨ। ਜਿਤੁ ਮਿਲਿਐ=ਜਿਸ (ਗੁਰੂ) ਨੂੰ ਮਿਲਣ ਨਾਲ। ਜਾਇ=ਦੂਰ ਹੋ ਜਾਂਦੀ ਹੈ। ਕਰਮੁ=ਭਾਗ।੨੦।

**ਅਰਥ**: ਹੇ ਭਾਈ! ਗੁਰੂ ਅਨੁਸਾਰੀ ਮਨੁਖ ਦੇ (ਹਿਰਦੇ ਅੰਦਰ ਗੁਰੂ ਬਾਰੇ) ਸੋਝੀ ਹੋ ਗਈ ਹੈ (ਅਤੇ ਉਸ ਦਾ) ਮਨ (ਗੁਰੂ ਉਤੇ) ਮੰਨ ਗਿਆ ਭਾਵ ਪਤੀਜ ਗਿਆ ਹੈ (ਇਸ ਲਈ ਓਸ ਦੀ ਸੁਰਤਿ) ਹਰ ਰੋਜ਼ ਸੇਵਾ ਕਰਦਿਆਂ (ਸਤਿਗੁਰੂ ਵਿਚ) ਲੀਨ ਹੋਈ ਰਹਿੰਦੀ ਹੈ। (ਉਸ ਨੂੰ ਇਹ ਵੀ ਪਰਤੀਤ ਆ ਗਈ ਹੈ ਕਿ ਹਰੇਕ ਦੇ) ਅੰਦਰ ਸਤਿਗੁਰੂ (ਮੌਜੂਦ) ਹੈ (ਅਤੇ) ਸਾਰੀ (ਸ੍ਰਿਸ਼ਟੀ) ਗੁਰੂ ਨੂੰ ਪੂਜਦੀ ਹੈ, ਸਾਰੀ (ਲੋਕਾਈ) ਆ ਕੇ ਗੁਰੂ ਦਾ ਦਰਸ਼ਨ ਕਰਦੀ ਹੈ। ਸਤਿਗੁਰੂ ਪਰਮ ਵਿਚਾਰਵਾਨ ਮੰਨਿਆ ਜਾਂਦਾ ਹੈ ਜਿਸ ਨੂੰ ਮਿਲਣ ਨਾਲ (ਮਾਇਆ ਦੀ) ਤ੍ਰਿਸ਼ਨਾ (ਤੇ ਪਦਾਰਥਾਂ ਦੀ) ਸਾਰੀ ਭੁਖ ਦੂਰ ਹੋ ਜਾਂਦੀ ਹੈ। ਮੈਂ (ਆਪਣੇ) ਗੁਰੂ ਤੋਂ ਸਦਾ ਸਦਕੇ ਜਾਂਦਾ ਹਾਂ ਜੋ ਸੱਚਾ ਮਾਲਕ ਮਿਲਾ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ (ਜੀਵ ਗੁਰੂ ਪਾਸ) ਆ ਕੇ ਗੁਰੂ ਦੇ ਚਰਨੀ ਲਗ ਗਏ ਹਨ ਉਨ੍ਹਾਂ ਨੇ (ਗੁਰੂ ਤੋਂ) ਸਦੀਵੀ ਹੋਂਦ ਵਾਲਾ ਭਾਗ ਪ੍ਰਾਪਤ ਕਰ ਲਿਆ ਹੈ ।੨੦।

## ਸਾਰਥਕ ਵੀਚਾਰ

ਗੁਰੂ ਦੇ ਆਗਿਆਕਾਰੀ ਸਿੱਖ ਅੰਦਰ ਗੁਰੂ ਦੀ ਸ਼ਰਧਾ ਹੁੰਦੀ ਹੈ, ਭਰੋਸਾ ਹੁੰਦਾ ਹੈ, ਇਸ ਲਈ ਉਹ ਦਿਨ ਰਾਤ ਸੇਵਾ ਵਿਚ ਮਗਨ ਰਹਿੰਦਾ ਹੈ। ਉਹ ਸਭ ਸਰੀਰਾਂ ਵਿਚ ਸਤਿਗੁਰੂ ਦਾ ਦਰਸ਼ਨ ਕਰਦਾ ਹੈ। ਉਹ ਆਤਮਿਕ ਜੀਵਨ ਪ੍ਰਾਪਤੀ ਦੇ ਵੀਚਾਰ ਵਿਚ ਲੱਗਾ ਰਹਿੰਦਾ ਹੈ ਜਿਸ ਦੇ ਫਲ ਸਰੂਪ ਉਸ ਦੇ ਅੰਦਰੋਂ ਮਾਇਆ ਦੀ ਭੁਖ, ਪਦਾਰਥਾਂ ਦੀ ਸਭ ਤ੍ਰਿਸ਼ਨਾ ਮੁਕ ਜਾਂਦੀ ਹੈ, ਉਹ ਗੁਰੂ ਦੇ ਚਰਨਾ ਵਿਚ ਰਹਿ ਕੇ ਆਪਣਾ ਸ਼ਾਂਤੀ ਭਰਪੂਰ ਜੀਵਨ ਗੁਜ਼ਾਰਦਾ ਹੈ।

### ਜਿਨ ਪਿਰੀਆ ਸਉ ਨੇਹੁ, ਸੇ ਸਜਣ ਮੈ ਨਾਲਿ ॥ ਅੰਤਰਿ ਬਾਹਰਿ ਹਉ ਫਿਰਾਂ, ਭੀ ਹਿਰਦੈ ਰਖਾ ਸਮਾਲਿ ॥ ੨੧ ॥

**ਪਦ ਅਰਥ**: ਜਿਨ=ਜਿਨ੍ਹਾਂ ਦਾ। ਪਿਰੀਆ ਸਉ=ਪਿਆਰੇ ਪ੍ਰਭੂ ਨਾਲ। ਨੇਹੁ=ਪਿਆਰ। ਸੇ=ਓਹ। ਮੈ ਨਾਲਿ=ਮੇਰੇ ਨਾਲ ਹਨ। ਹਉ ਫਿਰਾ=ਮੈਂ ਫਿਰਦਾ ਹਾਂ। ਭੀ=ਫਿਰ ਭੀ। ਹਿਰਦੈ=ਹਿਰਦੇ ਵਿਚ। ਰਖਾ ਸਮਾਲਿ=(ਰੱਖਾਂ) ਮੈਂ ਸੰਭਾਲ ਕੇ ਰਖਦਾ ਹਾਂ, ਭਾਵ ਯਾਦ ਰਖਦਾ ਹਾਂ।੨੧।

**ਅਰਥ**: (ਹੇ ਭਾਈ!) ਜਿਨ੍ਹਾਂ (ਸਤਿਸੰਗੀਆਂ ਦਾ) ਪਿਆਰੇ ਪ੍ਰਭੂ ਨਾਲ ਪਿਆਰ ਬਣਿਆ ਹੈ, ਉਹ ਸਤਿਸੰਗੀ ਸਜਣ ਮੇਰੇ ਨਾਲ ਹਨ। (ਭਾਵੇਂ ਮੈਂ) ਅੰਦਰ ਬਾਹਰ (ਇਧਰ-ਉਧਰ ਸਭ ਪਾਸੇ ਫਿਰਦਾ ਰਹਾਂ, ਫਿਰ ਵੀ (ਉਸ ਪਰਮਾਤਮਾ ਨੂੰ ਆਪਣੇ) ਹਿਰਦੇ ਵਿਚ ਸੰਭਾਲ ਕੇ ਰਖਦਾ ਹਾਂ।੨੧।

## ਸਾਰਥਕ ਵੀਚਾਰ

ਨਾਮ ਵਿਚ ਰੰਗੇ ਹੋਇਆਂ ਦਾ ਪਿਆਰ, ਰਹਿਣੀ-ਬਹਿਣੀ ਤੇ ਦਰਸ਼ਨ ਵੇਖ ਕੇ ਆਪਣਾ ਪਿਆਰਾ ਪ੍ਰੀਤਮ ਚੇਤੇ ਆਉਂਦਾ ਹੈ। ਅਜਿਹੀ ਸੰਗਤ ਵਿਚ ਪ੍ਰਭੂ ਨੂੰ ਹਿਰਦੇ ਵਿਚ ਸੰਭਾਲ ਕੇ ਰਖਣ ਦਾ ਹੋਰ ਚਾਉ ਚੜ੍ਹਦਾ ਹੈ ਅਤੇ ਸਿਖ ਅਰਦਾਸਿ ਕਰਦਾ ਹੈ:—

**ਅੰਤਰਿ ਬਾਹਰਿ ਹਉ ਫਿਰਾਂ, ਭੀ ਹਿਰਦੇ ਰਖਾ ਸਮਾਲਿ ॥**

ਇਸ ਭਾਵਨਾ ਨੂੰ ਜਦੋਂ ਫਲ ਲਗਦਾ ਹੈ ਤਾਂ ਅਜਿਹੀ ਅਵਸਥਾ ਪ੍ਰਗਟ ਹੋ ਆਉਂਦੀ ਹੈ:—

**ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ ॥**[ਪੰਨਾ ੧੯੭

**ਜਿਨਾ ਇਕ ਮਨਿ ਇਕ ਚਿਤਿ ਧਿਆਇਆ, ਸਤਿਗੁਰ ਸਉ ਚਿਤੁ ਲਾਇ ॥ ਤਿਨ ਕੀ ਦੁਖ ਭੁਖ ਹਉਮੈ ਵਡਾ ਰੋਗੁ ਗਇਆ, ਨਿਰਦੋਖ ਭਏ ਲਿਵ ਲਾਇ ॥ ਗੁਣ ਗਾਵਹਿ ਗੁਣ ਉਚਰਹਿ, ਗੁਣ ਮਹਿ ਸਵੈ ਸਮਾਇ ॥ ਨਾਨਕ, ਗੁਰ ਪੂਰੇ ਤੇ ਪਾਇਆ, ਸਹਜਿ ਮਿਲਿਆ ਪ੍ਰਭੁ ਆਇ ॥ ੨੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਉਂ, ਗਾਵਹਿਂ, ਉਚਰਹਿਂ, ਮਹਿਂ।

**ਪਦ ਅਰਥ:** ਇਕ ਮਨਿ=ਇਕ ਮਨ ਹੋ ਕੇ। ਇਕ ਚਿਤਿ=ਇਕ ਚਿਤ ਹੋ ਕੇ। ਸਤਿਗੁਰ ਸਉ=ਸਤਿਗੁਰੂ ਨਾਲ। ਚਿਤ ਲਾਇ=ਚਿਤ ਜੋੜ ਕੇ। ਨਿਰਦੋਖ ਭਏ=ਦੁਖਾਂ ਤੋਂ ਰਹਿਤ ਹੋ ਗਏ ਹਨ। ਗਾਵਹਿ=ਗਾਉਂਦੇ ਹਨ। ਉਚਰਹਿ=ਉਚਾਰਦੇ ਹਨ। ਸਵੈ ਸਮਾਇ=ਚੰਗੀ ਤਰ੍ਹਾਂ ਲੀਨ ਹੋ ਕੇ। ਤੇ=ਤੋਂ, ਪਾਸੋਂ। ਸਹਜਿ=ਆਤਮਿਕ ਅਡੋਲਤਾ ਵਿਚ।

**ਅਰਥ:** (ਹੇ ਭਾਈ!) ਜਿਨ੍ਹਾਂ (ਗੁਰਮੁਖਾਂ ਦਾ) ਪਿਆਰੇ ਪ੍ਰਭੂ ਨਾਲ ਪਿਆਰ ਹੈ, ਉਹ ਸਜਣ ਮੇਰੇ ਨਾਲ ਹਨ (ਜਿਨ੍ਹਾਂ ਦੀ ਬਰਕਤ ਨਾਲ) ਮੈਂ ਭਾਵੇਂ ਅੰਦਰ ਬਾਹਰ ਫਿਰਦਾ ਰਹਾਂ, ਫਿਰ ਵੀ(ਉਸ ਪਿਆਰੇ ਪ੍ਰਭੂ ਨੂੰ ਆਪਣੇ) ਹਿਰਦੇ ਵਿਚ ਸੰਭਾਲ ਕੇ ਰਖਦਾ ਹਾਂ (ਭਾਵ ਯਾਦ ਕਰਦਾ ਰਹਿੰਦਾ ਹਾਂ)।

(ਹੇ ਭਾਈ!) ਜਿਨ੍ਹਾਂ (ਗੁਰਮੁਖਾਂ ਨੇ) ਸਤਿਗੁਰੂ ਨਾਲ ਚਿਤ ਲਾ ਕੇ ਇਕ ਮਨ ਇਕ ਚਿਤ ਹੋ ਕੇ (ਪ੍ਰਭੂ ਨੂੰ) ਧਿਆਇਆ (ਸਿਮਰਿਆ) ਹੈ, ਉਨ੍ਹਾਂ ਦੀ ਦੁਖ ਭੁਖ (ਦੂਰ ਹੋ ਗਈ ਹੈ ਅਤੇ) ਹਉਮੈ ਦਾ ਵਡਾ ਰੋਗ ਵੀ ਦੂਰ ਹੋ ਗਿਆ ਹੈ, (ਅਤੇ ਉਹ ਪ੍ਰਭੂ ਵਿਚ) ਲਿਵ ਲਾ ਕੇ ਦੁਖਾਂ ਤੋਂ ਰਹਿਤ ਹੋ ਗਏ ਹਨ। (ਉਹ ਵਾਹਿਗੁਰੂ ਦੇ) ਗੁਣਾਂ ਵਿਚ ਪੂਰੀ ਤਰ੍ਹਾਂ ਲੀਨ ਹੋ ਕੇ (ਪਰਮਾਤਮਾ ਦੇ) ਗੁਣ ਗਾਉਂਦੇ ਹਨ (ਅਤੇ) ਗੁਣ ਹੀ ਉਚਾਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਨ੍ਹਾਂ ਨੇ) ਪੂਰੇ ਗੁਰੂ ਤੋਂ (ਉਪਦੇਸ਼) ਪ੍ਰਾਪਤ ਕੀਤਾ ਹੈ (ਜਿਸ ਦੇ ਫਲ ਸਰੂਪ) ਆਤਮਿਕ ਅਡੋਲਤਾ ਵਿਚ (ਉਨ੍ਹਾਂ ਨੂੰ) ਪ੍ਰਭੂ ਆ ਮਿਲਿਆ ਹੈ।੨੨।

## ਸਾਰਥਕ ਵੀਚਾਰ

ਇਕਾਗਰ ਚਿਤ ਵਾਲੇ ਨਾਮ ਜਪਣ ਵਾਲਿਆਂ ਵਿਚ ਅਜਿਹਾ ਜੀਵਨ ਪਲਟਾ ਆਉਂਦਾ ਹੈ ਕਿ ਉਨ੍ਹਾਂ ਦੇ ਦੁਖ, ਭੁਖ, ਹਉਮੈ ਦੀਰਘ ਰੋਗ ਆਦਿ ਸਭ ਦੂਰ ਹੋ ਜਾਂਦੇ ਹਨ। ਓਹ ਹਰ ਵੇਲੇ ਪ੍ਰਭੂ ਦੇ ਗੁਣ ਉਚਾਰਦੇ ਹਨ, ਸਿਫਤਾਂ ਕਰਦੇ ਹਨ। ਇਸ ਤਰ੍ਹਾਂ ਆਤਮਿਕ ਅਡੋਲ ਅਵਸਥਾ ਵਿਚ ਉਹ ਪ੍ਰਭੂ ਆ ਮਿਲਦਾ ਹੈ, ਉਸ ਦਾ ਦਰਸ਼ਨ ਦੀਦਾਰ ਹੋ ਜਾਂਦਾ ਹੈ।

**ਮਨਮੁਖਿ ਮਾਇਆ ਮੋਹੁ ਹੈ, ਨਾਮਿ ਨ ਲਗੈ ਪਿਆਰੁ ॥ ਕੂੜੁ ਕਮਾਵੈ ਕੂੜੁ ਸੰਘਰੈ, ਕੂੜਿ ਕਰੈ ਆਹਾਰੁ ॥ ਬਿਖੁ ਮਾਇਆ ਧਨੁ ਸੰਚਿ ਮਰਹਿ, ਅੰਤਿ ਹੋਇ ਸਭੁ ਛਾਰੁ ॥ ਕਰਮ ਧਰਮ ਸੁਚਿ ਸੰਜਮੁ ਕਰਹਿ, ਅੰਤਰਿ ਲੋਭੁ ਵਿਕਾਰ ॥ ਨਾਨਕ, ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ, ਦਰਗਹ ਹੋਇ ਖੁਆਰੁ॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਰਹਿਂ, ਕਰਹਿਂ, ਥਾਇਂ ।

**ਪਦ ਅਰਥ:** ਮਨਮੁਖਿ=ਆਪ-ਹੁਦਰੇ ਮਨੁਖ ਦੇ ਅੰਦਰ। ਮਾਇਆ ਮੋਹੁ=ਮਾਇਆ ਦਾ ਮੋਹ ਹੈ। ਨਾਮਿ=ਨਾਮ ਵਿਚ। ਸੰਘਰੈ=ਇਕੱਠਾ ਕਰਦਾ ਹੈ। ਕੂੜਿ=ਕੂੜ ਵਿਚ। ਆਹਾਰੁ=ਭੋਜਨ। ਬਿਖੁ=ਜ਼ਹਰ। ਸੰਚਿ=ਇਕੱਠਾ ਕਰਕੇ। ਮਰਹਿ=ਮਰਦੇ ਹਨ। ਅੰਤਿ=ਅੰਤ ਸਮੇਂ। ਸੁਚਿ=ਸਰੀਰਕ ਪਵਿਤਰਤਾ। ਸੰਜਮੁ=ਇੰਦ੍ਰਿਆਂ ਤੇ ਕਾਬੂ ਪਾਉਣ ਦਾ ਜਤਨ। ਕਰਹਿ=ਕਰਦੇ ਹਨ। ਜਿ=ਜੋ ਕੁਝ। ਥਾਇ ਨ ਪਵੈ=ਕਬੂਲ ਨਹੀਂ ਹੁੰਦਾ। ਖੁਆਰੁ=ਦੁਖੀ।੨੩।

**ਅਰਥ:** (ਹੇ ਭਾਈ!) ਆਪ-ਹੁਦਰੇ ਮਨੁੱਖ ਦੇ ਅੰਦਰ ਮਾਇਆ ਦਾ ਮੋਹ ਹੈ (ਜਿਸ ਕਰਕੇ ਉਸ ਦਾ ਪਰਮਾਤਮਾ ਦੇ) ਨਾਮ ਵਿਚ ਪਿਆਰ ਨਹੀਂ ਲਗਦਾ। (ਉਹ) ਕੂੜ (ਹੀ ਖਟਦਾ) ਕਮਾਂਦਾ ਹੈ (ਅਤੇ) ਕੂੜ ਹੀ ਇਕੱਠਾ ਕਰਦਾ ਹੈ, ਕੂੜ ਬੋਲ ਕੇ ਹੀ ਭੋਜਨ ਛਕਦਾ ਹੈ। (ਜਿਹੜੇ ਜੀਵ) ਜ਼ਹਰ ਰੂਪ ਮਾਇਆ ਇਕਠੀ ਕਰ ਕਰ ਕੇ ਮਰ ਜਾਂਦੇ ਹਨ (ਅਤੇ) ਅੰਤ ਸਮੇਂ (ਉਨ੍ਹਾਂ ਦੇ ਭਾਣੇ) ਸਭ ਕੁਝ ਸੁਆਹ ਹੋ ਜਾਂਦਾ ਹੈ। (ਉਹ ਬਾਹਰਮੁਖੀ) ਕਰਮ, ਧਰਮ, ਸਰੀਰਕ ਸੁਚਮਤਾ (ਅਤੇ) ਇੰਦ੍ਰਿਆਂ ਤੇ ਕਾਬੂ ਪਾਣ ਵਾਲੇ ਜਤਨ ਕਰਦੇ ਹਨ (ਪਰ ਉਨ੍ਹਾਂ ਦੇ) ਅੰਦਰ ਲੋਭ (ਆਦਿਕ) ਵਿਕਾਰ ਹੁੰਦੇ ਹਨ (ਜਿਸ ਕਰਕੇ ਉਹ ਗੁਰਮੁਖ ਨਹੀਂ ਬਣ ਸਕਦੇ)।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਆਪ ਹੁਦਰਾ ਮਨੁੱਖ ਜੋ ਕੁਝ ਕਮਾਉਂਦਾ ਹੈ, ਉਹ ਪਰਵਾਨ ਨਹੀਂ ਹੁੰਦਾ। (ਜਿਸ ਕਰ ਕੇ ਮਨਮੁਖ ਰਬੀ) ਦਰਗਾਹ ਵਿਚ ਖਜਲ-ਖੁਆਰ ਹੁੰਦਾ ਹੈ।੨੩।

## ਸਾਰਥਕ ਵੀਚਾਰ

ਮਨਮੁਖ ਦੇ ਅੰਦਰ ਮਾਇਆ ਦਾ ਮੋਹ ਪ੍ਰਬਲ ਹੁੰਦਾ ਹੈ ਜਿਸ ਕਰਕੇ ਉਹ ਪਰਮੇਸ਼ਰ ਦਾ ਨਾਮ

ਪਿਆਰ ਨਾਲ ਨਹੀਂ ਜਪਦਾ। ਉਹ ਧੋਖਾ, ਠਗੀ ਕਰਕੇ ਮਾਇਆ ਇਕਠੀ ਕਰਨ ਤੇ ਲਕ ਬੰਨ੍ਹੀ ਰਖਦਾ ਹੈ। ਉਹ ਜੋ ਧਾਰਮਿਕ ਕੰਮ ਕਰਦਾ ਹੈ ਉਹਨਾਂ ਦਾ ਉਸ ਨੂੰ ਕੋਈ ਲਾਭ ਨਹੀਂ ਹੁੰਦਾ ਕਿਉਂਕਿ ਉਸ ਦੇ ਹਿਰਦੇ ਅੰਦਰ ਲੋਭ ਵਿਕਾਰ ਸਮਾਇਆ ਹੁੰਦਾ ਹੈ। ਇਸ ਲਈ ਮਨਮੁਖ ਜੀਵ ਜੋ ਕੁਝ ਕਰਦਾ ਹੈ, ਉਹ ਰਬੀ ਦਰਗਾਹ ਵਿਚ ਕਬੂਲ ਨਹੀਂ ਹੁੰਦਾ। ਮਨਮੁਖੀ ਕਰਮਾਂ ਕਰਕੇ ਉਹ ਲੋਕ ਪਰਲੋਕ ਵਿਚ ਖੁਆਰ ਹੀ ਹੁੰਦਾ ਹੈ।

**ਸਭਨਾ ਰਾਗਾਂ ਵਿਚਿ ਸੋ ਭਲਾ ਭਾਈ, ਜਿਤੁ ਵਸਿਆ ਮਨਿ ਆਇ ॥ ਰਾਗੁ ਨਾਦੁ ਸਭੁ ਸਚੁ ਹੈ, ਕੀਮਤਿ ਕਹੀ ਨ ਜਾਇ ॥ ਰਾਗੈ ਨਾਦੈ ਬਾਹਰਾ, ਇਨੀ ਹੁਕਮੁ ਨ ਬੂਝਿਆ ਜਾਇ ॥ ਨਾਨਕ, ਹੁਕਮੈ ਬੂਝੈ ਤਿਨਾ ਰਾਸਿ ਹੋਇ, ਸਤਿਗੁਰ ਤੇ ਸੋਝੀ ਪਾਇ ॥ ਸਭੁ ਕਿਛੁ ਤਿਸ ਤੇ ਹੋਇਆ, ਜਿਉ ਤਿਸੈ ਦੀ ਰਜਾਇ ॥ ੨੪ ॥**

**ਪਦ ਅਰਥ:** ਸੋ=ਉਹ (ਰਾਗ)। ਭਲਾ=ਚੰਗਾ। ਭਾਈ=ਹੇ ਭਾਈ!। ਜਿਤੁ=ਜਿਸ (ਰਾਗ) ਕਰਕੇ। ਮਨਿ=ਮਨ ਵਿਚ। ਰਾਗੈ ਨਾਦੈ ਬਾਹਰਾ=ਰਾਗ ਨਾਦ ਦੇ (ਬੰਧਨ) ਤੋਂ ਬਾਹਰ (ਭਾਵ ਉਪਰ) ਹੈ। ਇਨੀ=ਇਹਨਾਂ (ਰਾਗਾਂ ਨਾਦਾਂ) ਰਾਹੀਂ। ਰਾਸਿ ਹੋਇ=ਚੰਗਾ ਫਲਦਾ ਹੈ। ਤਿਸ ਤੇ=ਉਸ (ਪਰਮਾਤਮਾ) ਤੋਂ। ਜਿਉ=ਜਿਵੇਂ। ਤਿਸੈ ਦੀ ਰਜਾਇ=ਉਸ (ਪਰਮਾਤਮਾ) ਦੀ ਰਜ਼ਾ ਹੈ।੨੪।

**ਅਰਥ:** ਹੇ ਭਾਈ! ਸਾਰਿਆਂ ਰਾਗਾਂ ਵਿਚ ਉਹ (ਰਾਗ ਹੀ) ਚੰਗਾ ਹੈ ਜਿਸ (ਰਾਗ) ਕਰਕੇ ਪਰਮਾਤਮਾ ਮਨ ਵਿਚ ਆ ਵਸਦਾ ਹੈ। (ਹਰੀ ਦਾ ਮਨ ਵਿਚ ਵਸਾਣ ਵਾਲਾ) ਰਾਗ ਨਾਦ ਸਭ ਸਚ ਰੂਪ ਹੈ (ਉਸ ਦੀ) ਕੀਮਤਿ ਬਿਆਨ ਨਹੀਂ ਹੋ ਸਕਦੀ। (ਉਹ ਹਰੀ) ਇਹਨਾਂ ਰਾਗਾਂ ਨਾਦਾਂ ਤੋਂ ਬਾਹਰ (ਭਾਵ ਉਪਰ) ਹੈ, ਇਹਨਾਂ (ਰਾਗਾਂ) ਰਾਹੀਂ (ਉਸ ਪ੍ਰਭੂ ਦਾ) ਹੁਕਮ ਨਹੀਂ ਬੁਝਿਆ ਜਾ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਤਿਗੁਰੂ ਤੋਂ ਸੋਝੀ ਪ੍ਰਾਪਤ ਕਰਕੇ (ਜਿਹੜਾ) ਹੁਕਮ ਬੁਝਦਾ ਹੈ ਉਨ੍ਹਾਂ ਨੂੰ (ਇਹ ਰਾਗ) ਰਾਸ ਆਉਂਦਾ ਹੈ। (ਅਸਲ ਵਿਚ) ਸਭ ਕੁਝ ਉਸ (ਪ੍ਰਭੂ ਤੋਂ ਹੀ ਪੈਦਾ) ਹੋਇਆ ਹੈ, ਜਿਵੇਂ ਉਸ ਦੀ ਰਜ਼ਾ ਹੈ (ਉਸੇ ਤਰ੍ਹਾਂ ਹੋ ਰਿਹਾ ਹੈ)।੨੪।

## ਸਾਰਥਕ ਵੀਚਾਰ

ਰਾਗ ਦੀ ਕੋਮਲ ਕਲਾ ਵਿਚੋਂ ਭਾਵੇਂ ਕੋਈ ਕਿਤਨਾ ਸੁੱਘੜ ਕਲਾਕਾਰ ਹੋਵੇ, ਸਰੋਤਿਆਂ ਨੂੰ ਮੋਹਣ ਵਾਲਾ ਹੋਵੇ, ਜੇ ਉਸ ਦੇ ਮਨ ਵਿਚ ਨਾਮ ਨਹੀਂ ਵਸਿਆ ਤਾਂ ਫਿਰ ਸੰਗੀਤ ਨਾਲ ਉਹ ਆਤਮਿਕ ਜੀਵਨ ਦੀ ਉਚਾਈਆਂ ਤਕ ਨਹੀਂ ਅਪੜ ਸਕਦਾ। ਨਾਮ ਸਿਮਰਨ ਹੀ ਸੱਚਾ ਰਾਗ ਹੈ। ਉਹ ਪ੍ਰਭੂ ਰਾਗ ਨਾਦ ਦੀ ਕੈਦ ਤੋਂ ਬਾਹਰ ਹੈ। ਰਾਗ ਵਿਚ ਪ੍ਰਬੀਨ ਮਨੁੱਖ ਪ੍ਰਭੂ ਦੀ ਰਜ਼ਾ ਨੂੰ ਕਦੇ ਨਹੀਂ ਬੁਝ ਸਕਦਾ। ਸਤਿਗੁਰੂ ਤੋਂ ਨਾਮ-ਸਿਮਰਨ ਦੀ ਸੋਝੀ ਪ੍ਰਾਪਤ ਕਰਕੇ ਹੀ ਹੁਕਮ ਦੀ ਸੂਝ-ਬੂਝ ਪਲੇ ਪੈਂਦੀ ਹੈ, ਜੋ ਕੁਝ ਹੋ ਰਿਹਾ ਹੈ, ਉਹ ਪ੍ਰਭੂ ਦੀ ਰਜ਼ਾ ਵਿਚ ਹੋ ਰਿਹਾ ਹੈ।।

**ਸਤਿਗੁਰ ਵਿਚਿ ਅੰਮ੍ਰਿਤ ਨਾਮੁ ਹੈ, ਅੰਮ੍ਰਿਤੁ ਕਹੈ ਕਹਾਇ ॥ ਗੁਰਮਤੀ ਨਾਮੁ ਨਿਰਮਲੋੁ, ਨਿਰਮਲ ਨਾਮੁ ਧਿਆਇ ॥ ਅੰਮ੍ਰਿਤ ਬਾਣੀ ਤਤੁ ਹੈ, ਗੁਰਮੁਖਿ ਵਸੈ ਮਨਿ ਆਇ ॥ ਹਿਰਦੈ ਕਮਲੁ ਪਰਗਾਸਿਆ, ਜੋਤੀ ਜੋਤਿ ਮਿਲਾਇ ॥ ਨਾਨਕ, ਸਤਿਗੁਰੁ ਤਿਨ ਕਉ ਮੇਲਿਓਨੁ, ਜਿਨ ਧੁਰਿ ਮਸਤਕਿ ਭਾਗੁ ਲਿਖਾਇ ॥ ੨੫ ॥**

**ਪਦ ਅਰਥ:** ਅੰਮ੍ਰਿਤ ਨਾਮੁ=ਅਮਰ ਜੀਵਨ ਦੇਣ ਵਾਲਾ ਨਾਮ। ਕਹੈ=ਕਹਿੰਦਾ, ਜਪਦਾ ਹੈ। ਕਹਾਇ=(ਹੋਰਨਾਂ ਤੋਂ) ਕਹਾਉਂਦਾ, ਜਪਾਉਂਦਾ ਹੈ। ਗੁਰਮਤੀ=ਗੁਰੂ ਦੀ ਮਤਿ ਰਾਹੀਂ। ਨਿਰਮਲੋੁ=ਨਿਰਮਲ, ਪਵਿੱਤਰ। ਤਤੁ=ਅਸਲ ਵਸਤੂ। ਗੁਰਮੁਖਿ=ਗੁਰੂ ਦੁਆਰਾ। ਮਨਿ=ਮਨ ਵਿਚ। ਹਿਰਦੈ ਕਮਲੁ=ਹਿਰਦੇ ਦਾ ਕੌਲ ਫੁਲ। ਪਰਗਾਸਿਆ=ਖਿੜ ਪੈਂਦਾ ਹੈ। ਜੋਤੀ ਜੋਤਿ=(ਜੀਵ) ਜੋਤੀ (ਪਰਮ) ਜੋਤੀ ਵਿਚ। ਮੇਲਿਓਨੁ=ਉਸ (ਪ੍ਰਭੁ) ਨੇ ਮਿਲਾਇਆ ਹੈ। ਧੁਰਿ=ਧੁਰ (ਦਰਗਾਹ) ਤੋਂ। ਮਸਤਕਿ=ਮੱਥੇ ਉਤੇ। ਭਾਗੁ=ਚੰਗਾ ਭਾਗ, ਵਧੀਆ ਕਿਸਮਤ।੨੫।

**ਅਰਥ:** (ਹੇ ਭਾਈ! ਪ੍ਰਭੂ ਦਾ) ਅੰਮ੍ਰਿਤ ਨਾਮ ਸਤਿਗੁਰੂ ਦੇ (ਹਿਰਦੇ ਵਿਚ) ਵਸਦਾ ਹੈ (ਇਸ ਲਈ, ਉਹ ਆਪ) ਅੰਮ੍ਰਿਤ-ਨਾਮ ਜਪਦਾ ਹੈ ਤੇ (ਹੋਰਨਾਂ ਤੋਂ ਅੰਮ੍ਰਿਤ ਨਾਮ) ਜਪਾਉਂਦਾ ਹੈ। ਗੁਰੂ ਦੀ ਮਤਿ ਦੁਆਰਾ ਹੀ (ਇਹ) ਨਿਰਮਲ ਨਾਮ (ਪ੍ਰਾਪਤ ਹੁੰਦਾ ਹੈ ਅਤੇ ਜਿਹੜਾ) ਨਾਮ ਧਿਆਉਂਦਾ ਹੈ ਉਹ ਵੀ ਨਿਰਮਲ (ਹੋ ਜਾਂਦਾ) ਹੈ।

(ਹੇ ਭਾਈ ! ਪਰਮਾਤਮਾ ਦੀ) ਅੰਮ੍ਰਿਤ ਬਾਣੀ ਅਸਲੀ ਵਸਤੂ ਹੈ (ਅਤੇ) ਗੁਰੂ ਦੁਆਰਾ ਮਨ ਵਿਚ ਆ ਕੇ ਵਸਦੀ ਹੈ। (ਜਿਸ ਦੇ ਅੰਦਰ ਬਾਣੀ ਵਸੀ ਹੈ, ਉਸ ਦੇ) ਹਿਰਦੇ ਦਾ ਕੌਲ-ਫੁਲ ਖਿੜ ਪਿਆ ਹੈ (ਉਸ ਦੀ) ਜੋਤਿ, (ਗੁਰੂ ਨੇ ਪਰਮ) ਜੋਤੀ ਨਾਲ ਮਿਲਾ ਦਿਤੀ ਹੈ (ਭਾਵ ਇਕ-ਮਿਕ ਕਰ ਦਿਤੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰਭੂ) ਨੇ ਉਨ੍ਹਾਂ (ਜਗਿਆਸੂਆਂ) ਨੂੰ ਸਤਿਗੁਰੂ ਮਿਲਾਇਆ ਹੈ, ਜਿਨ੍ਹਾਂ ਦੇ ਮਥੇ ਤੇ ਧੁਰ (ਦਰਗਾਹ) ਤੋਂ ਚੰਗਾ ਭਾਗ ਲਿਖਾਇਆ ਸੀ।੨੫।

## ਸਾਰਥਕ ਵੀਚਾਰ

ਸਤਿਗੁਰੂ ਸਚੇ ਪਾਤਿਸ਼ਾਹ ਜੀ ਦੇ ਹਿਰਦੇ ਵਿਚ ਪਰਮੇਸ਼ਰ ਦਾ ਅੰਮ੍ਰਿਤ ਨਾਮ ਵਸਦਾ ਹੈ ਜਿਸ ਕਰਕੇ ਉਸ ਨੂੰ ਕਹਿਣਾ ਕਹਾਉਣਾ, ਸੁਨਣਾ ਸੁਣਾਉਣਾ, ਸਭ ਕੁਝ ਪ੍ਰਭੂ ਦਾ ਨਿਰਮਲ ਨਾਮ ਹੀ ਹੈ। ਉਹ ਆਪ ਜਪਦਾ ਤੇਂ ਜੀਵਾਂ ਪਾਸੋਂ ਨਾਮ ਜਪਾਉਂਦਾ ਹੈ। ਨਾਮ-ਚਿੰਤਨ ਦੀ ਬਰਕਤ ਨਾਲ ਹਿਰਦਾ ਰੂਪੀ ਕਮਲ ਖਿੜ ਪੈਂਦਾ ਹੈ। ਉਸ ਦੇ ਅੰਦਰ 'ਜੋਤੀ ਜੋਤਿ ਮਿਲਾਇ' ਵਾਲੀ ਅ-ਕਲ ਕਲਾ ਦੀ ਖੇਡ ਵਰਤ ਜਾਂਦੀ ਹੈ, ਭਾਵ ਉਹ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ। ਪਰ ਅਕਾਲ ਪੁਰਖ ਨੇ ਗੁਰੂ ਦਾ ਮਿਲਾਪ ਉਨ੍ਹਾਂ ਰੂਹਾਂ ਨੂੰ ਹੀ ਬਖਸ਼ਿਆ ਹੈ, ਜਿਨ੍ਹਾਂ ਦੇ ਭਾਗਾਂ ਵਿਚ ਧੁਰ ਦਰਗਾਹੋਂ ਮਿਲਾਪ ਦਾ ਲੇਖ ਲਿਖਿਆ ਹੋਇਆ ਸੀ।

**ਅੰਦਰਿ ਤਿਸਨਾ ਅਗਿ ਹੈ, ਮਨਮੁਖ ਭੁਖ ਨ ਜਾਇ ॥ ਮੋਹੁ ਕੁਟੰਬੁ ਸਭੁ ਕੂੜੁ ਹੈ, ਕੂੜਿ ਰਹਿਆ ਲਪਟਾਇ ॥ ਅਨਦਿਨੁ ਚਿੰਤਾ ਚਿੰਤਵੈ, ਚਿੰਤਾ ਬਧਾ ਜਾਇ ॥ ਜੰਮਣੁ ਮਰਣੁ ਨ ਚੁਕਈ, ਹਉਮੈ ਕਰਮ ਕਮਾਇ ॥ ਗੁਰ ਸਰਣਾਈ ਉਬਰੈ, ਨਾਨਕ ਲਏ ਛਡਾਇ ॥ ੨੬ ॥**

**ਪਦ ਅਰਥ:** ਅੰਦਰ=(ਮਨਮੁਖ ਦੇ) ਅੰਦਰ। ਅਗਿ=ਅਗਨੀ ਤੋਂ। ਨਾ ਜਾਇ=ਦੂਰ ਨਹੀਂ ਹੁੰਦਾ। ਰਹਿਆ ਲਪਟਾਇ=ਚੰਬੜਿਆ ਹੋਇਆ ਹੈ। ਅਨਦਿਨੁ=ਦਿਨ ਰਾਤ, ਹਰ ਵੇਲੇ। ਚਿੰਤਵੈ=ਸੋਚਦਾ ਰਹਿੰਦਾ ਹੈ। ਬਧਾ=ਬੱਝਾ ਹੋਇਆ। ਜਾਇ=(ਸੰਸਾਰ ਤੋਂ ਚਲਾ ਜਾਂਦਾ) ਹੈ। ਨ ਚੁਕਈ=ਨਹੀਂ ਮੁਕਦਾ। ਉਬਰੈ=ਬਚਦਾ ਹੈ।੨੬।

**ਅਰਥ:** (ਹੇ ਭਾਈ! ਮਨਮੁਖ ਦੇ) ਅੰਦਰ ਤ੍ਰਿਸ਼ਨਾ ਦੀ ਅੱਗ ਹੈ (ਇਸ ਲਈ ਉਸ ਦੀ) ਭੁਖ ਦੂਰ ਨਹੀਂ ਹੁੰਦੀ। (ਇਹ) ਮੋਹ, ਪਰਵਾਰ ਸਭ ਨਾਸ਼ਵੰਤ ਹੈ (ਪਰ ਮਨਮੁਖ ਇਸ) ਕੂੜ ਨਾਲ ਚੰਬੜਿਆ ਹੋਇਆ ਹੈ। ਹਰ ਵੇਲੇ ਚਿੰਤਾ ਵਿਚ ਹੀ ਪਿਆ ਰਹਿੰਦਾ ਹੈ, (ਅਤੇ) ਚਿੰਤਾ ਵਿਚ ਬੱਧਾ ਹੋਇਆ (ਸੰਸਾਰ ਤੋਂ ਚਲਾ) ਜਾਂਦਾ ਹੈ। ਹਉਮੈ ਵਾਲੇ ਕਰਮ ਕਮਾਉਣ ਕਰਕੇ (ਉਸ ਦਾ) ਜਨਮ ਮਰਣ ਦਾ ਗੇੜਾ ਨਹੀਂ ਮੁਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਗੁਰੂ ਦੀ ਸ਼ਰਨ ਪੈ ਜਾਂਦਾ ਹੈ, ਓਹ (ਪਾਪਾਂ ਤੋਂ) ਬਚ ਜਾਂਦਾ ਹੈ (ਗੁਰੂ ਉਸ ਨੂੰ ਮਾਇਆ ਮੋਹ ਤੋਂ) ਛੁੜਾ ਲੈਂਦਾ ਹੈ।੨੬।

### ਸਾਰਥਕ ਵੀਚਾਰ

ਮਨਮੁਖ ਦੇ ਅੰਦਰ ਹਰ ਵੇਲੇ ਤ੍ਰਿਸ਼ਨਾ ਦੀ ਅਗ ਬਲਦੀ ਰਹਿੰਦੀ ਹੈ, ਉਸ ਦੇ ਅੰਦਰੋਂ ਮਾਇਆ ਦੀ ਭੁੱਖ ਨਹੀਂ ਜਾਂਦੀ। ਉਹ ਕੂੜੇ ਪਦਾਰਥਾਂ ਦੇ ਮੋਹ ਵਿਚ ਚੰਬੜਿਆ ਰਹਿੰਦਾ ਹੈ, ਮਾਇਆ ਦੀ ਚਿੰਤਾ ਵਿਚ ਹੀ ਦਿਨ ਰਾਤ ਲਗਾ ਰਹਿੰਦਾ ਹੈ ਅਤੇ ਹਉਮੈ ਦੇ ਕਰਮ ਕਰਨ ਜੰਮਣ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। ਇਸ ਮਾਇਆ ਮੋਹ ਤੇ ਚਿੰਤਾ ਤੋਂ ਛੁਟਕਾਰਾ ਗੁਰੂ ਦੀ ਸ਼ਰਨ ਪ੍ਰਾਪਤ ਕਰਨ ਨਾਲ ਹੀ ਹੁੰਦਾ ਹੈ।

**ਸਤਿਗੁਰ ਪੁਰਖੁ ਹਰਿ ਧਿਆਇਦਾ, ਸਤਸੰਗਤਿ ਸਤਿਗੁਰ ਭਾਇ ॥ ਸਤਸੰਗਤਿ ਸਤਿਗੁਰ ਸੇਵਦੇ, ਹਰਿ ਮੇਲੇ ਗੁਰੁ ਮੇਲਾਇ ॥ ਏਹੁ ਭਉਜਲੁ ਜਗਤੁ ਸੰਸਾਰੁ ਹੈ, ਗੁਰੁ ਬੋਹਿਥੁ ਨਾਮਿ ਤਰਾਇ ॥ ਗੁਰਸਿਖੀ ਭਾਣਾ ਮੰਨਿਆ, ਗੁਰੁ ਪੂਰਾ ਪਾਰਿ ਲੰਘਾਇ ॥ ਗੁਰਸਿਖਾਂ ਕੀ ਹਰਿ ਧੂੜਿ ਦੇਹਿ, ਹਮ ਪਾਪੀ ਭੀ ਗਤਿ ਪਾਂਹਿ ॥ ਧੁਰਿ ਮਸਤਕਿ ਹਰਿ ਪ੍ਰਭ ਲਿਖਿਆ, ਗੁਰ ਨਾਨਕ ਮਿਲਿਆ ਆਇ ॥ ਜਮਕੰਕਰ ਮਾਰਿ ਬਿਦਾਰਿਅਨੁ, ਹਰਿ ਦਰਗਹ ਲਏ ਛਡਾਇ ॥ ਗੁਰਸਿਖਾ ਨੋ ਸਾਬਾਸਿ ਹੈ, ਹਰਿ ਤੁਠਾ ਮੇਲਿ ਮਿਲਾਇ ॥ ੨੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਇੰਦਾ, ਸੇਂਵਦੇ, ਮੰਨਿਆਂ, ਗੁਰਸਿਖਾਂ।

**ਪਦ ਅਰਥ:** ਹਰਿ ਧਿਆਇਦਾ=ਹਰੀ ਨੂੰ ਧਿਆਉਂਦਾ (ਸਿਮਰਦਾ) ਹੈ। ਸਤ ਸੰਗਤਿ=(ਹਰੀ ਦੀ) ਸਚੀ ਸੰਗਤ। ਸਤਿਗੁਰ ਭਾਇ=ਸਤਿਗੁਰੂ ਨੂੰ ਭਾਉਂਦੀ ਹੈ। ਭਉਜਲੁ=ਸੰਸਾਰ ਸਾਗਰ। ਬੋਹਿਥੁ=ਜਹਾਜ਼। ਨਾਮਿ ਤਰਾਇ=ਨਾਮ ਦੁਆਰਾ (ਸੰਸਾਰ ਸਾਗਰ ਤੋਂ) ਪਾਰ ਕਰ ਦਿੰਦਾ ਹੈ। ਗੁਰਸਿਖੀ=ਗੁਰੂ ਦੇ ਸਿਖਾਂ ਨੇ। ਭਾਣਾ=ਰਜ਼ਾ, ਮਰਜ਼ੀ ਨੂੰ। ਹਰਿ=ਹੇ ਹਰੀ!। ਧੂੜਿ=ਚਰਨ-ਧੂੜ। ਗਤਿ ਪਾਹਿ=(ਆਤਮਿਕ) ਗਤੀ ਪ੍ਰਾਪਤ ਕਰ ਲਈਏ। ਧੁਰਿ=ਧੁਰ (ਦਰਗਾਹ ਤੋਂ)। ਮਸਤਕਿ=ਮੱਥੇ ਉਤੇ। ਹਰਿ ਪ੍ਰਭ ਲਿਖਿਆ=ਹਰੀ ਪ੍ਰਭੂ ਦਾ (ਲੇਖ) ਲਿਖਿਆ ਹੋਇਆ ਸੀ। ਗੁਰ=ਗੁਰੂ। ਮਿਲਿਆ ਆਇ=ਆ ਮਿਲਿਆ। ਜਮ ਕੰਕਰ=ਜਮ ਦੇ ਦੂਤ। ਬਿਦਾਰਿਅਨੁ=ਉਸ (ਗੁਰੂ ਨੇ) ਦੂਰ ਕਰ ਦਿਤੇ। ਤੁਠਾ=ਪ੍ਰਸੰਨ ਹੋ ਕੇ। ਮੇਲਿ ਮਿਲਾਇ=(ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾ ਦਿੰਦਾ ਹੈ।੨੭।

**ਅਰਥ:** (ਹੇ ਭਾਈ!) ਸਤਿਗੁਰੂ ਹਰੀ (ਅਕਾਲ ਪੁਰਖ) ਨੂੰ ਧਿਆਉਂਦਾ ਹੈ (ਅਤੇ ਐਸੇ ਹਰੀ ਦੀ) ਸਤਿ ਸੰਗਤ, ਸਤਿਗੁਰੂ ਨੂੰ ਭਾਉਂਦੀ ਹੈ। (ਜਿਹੜੇ ਜਗਿਆਸੂ) ਸਤਿਸੰਗਤ ਵਿਚ (ਐਸੇ) ਸਤਿਗੁਰੂ ਦਾ ਨਾਮ ਸਿਮਰਦੇ ਹਨ, (ਓਹ) ਗੁਰੂ ਦੇ ਮਿਲਾਏ ਹੋਏ ਹਰੀ ਨੇ (ਆਪਣੇ ਨਾਲ) ਮੇਲ ਲਏ ਹਨ।

ਇਹ ਜਗਤ ਇਕ ਭਿਆਨਕ ਸੰਸਾਰ ਸਮੁੰਦਰ ਹੈ (ਪਰ) ਗੁਰੂ (ਅਜਿਹਾ) ਜਹਾਜ਼ ਹੈ (ਜੋ) ਨਾਮ ਦੁਆਰਾ (ਜਗਿਆਸੂ ਨੂੰ ਸੰਸਾਰ ਸਮੁੰਦਰ ਤੋਂ) ਤਰਾ ਕੇ (ਪਾਰ ਲੰਘਾ ਦਿੰਦਾ ਹੈ)। ਗੁਰਸਿਖਾਂ ਨੇ (ਸਤਿਗੁਰੂ ਦਾ) ਭਾਣਾ ਮੰਨਿਆ ਹੈ (ਇਸ ਕਰਕੇ) ਪੂਰਾ ਗੁਰੂ (ਗੁਰਸਿਖਾਂ) ਨੂੰ (ਸੰਸਾਰ ਸਮੁੰਦਰ ਚੋਂ) ਪਾਰ ਲੰਘਾ ਦੇਂਦਾ ਹੈ।

ਹੇ ਹਰੀ ! (ਅਜਿਹੇ ਭਾਣਾ ਮੰਨਣ ਵਾਲੇ) ਗੁਰਸਿਖਾਂ ਦੀ ਚਰਨ ਧੂੜੀ ਬਖਸ਼ੋ (ਤਾਂ ਜੋ) ਅਸੀਂ ਪਾਪੀ ਜੀਂਵ ਵੀ (ਆਤਮਿਕ) ਗਤੀ ਪ੍ਰਾਪਤ ਕਰ ਸਕੀਏ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਮੱਥੇ ਉਤੇ ਧੁਰ ਤੋਂ ਹੀ ਪ੍ਰਭੂ ਦਾ ਲਿਖਿਆ ਹੋਇਆ ਲੇਖ ਸੀ, (ਉਸ ਨੂੰ) ਗੁਰੂ ਆ ਕੇ ਮਿਲ ਪਿਆ। (ਉਸ) ਗੁਰੂ ਨੇ ਜਮਦੂਤ ਮਾਰ ਕੇ ਮੁਕਾ ਦਿਤੇ (ਅਤੇ ਗੁਰਸਿਖ) ਛਡਾ ਕੇ ਹਰੀ ਦੀ ਦਰਗਾਹ ਵਿਚ (ਬਿਠਾ ਦਿਤੇ)। (ਸੋ) ਗੁਰਸਿਖਾਂ ਨੂੰ (ਗੁਰੂ ਦੀ) ਸ਼ਾਬਾਸ਼ੀ (ਪ੍ਰਾਪਤ ਹੈ ਜਿਸ ਦੇ ਫਲ ਸਰੂਪ) ਹਰੀ ਪ੍ਰਸੰਨ ਹੋ ਕੇ (ਉਨ੍ਹਾਂ ਨੂੰ ਗੁਰੂ ਨਾਲ) ਮਿਲਾ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੨੭।

## ਅਰਥ ਭੇਦ ਅਤੇ ਨਿਰਣੈ

**ਸਤਿਗੁਰ ਪੁਰਖੁ ਹਰਿ ਧਿਆਇਦਾ, ਸਤ ਸੰਗਤਿ ਸਤਿਗੁਰ ਭਾਇ॥**
**ਸਤਿ ਸੰਗਤਿ ਸਤਿਗੁਰ ਸੇਵਦੇ, ਹਰਿ ਮੇਲੇ ਹਰਿ ਮੇਲਾਇ॥**

ਵਖ ਵਖ ਅਰਥ:

੧. ਸਤਿਗੁਰੋਂ ਦ੍ਵਾਰਾ ਸੋਈ ਪੁਰਸ਼ ਹਰੀ ਕਾ ਧਿਆਨ ਕਰਤਾ ਹੈ ਜਿਸ ਕਾ ਸਤਿਗੁਰੋਂ ਕੀ ਸੰਗਤਿ

ਸਾਥ ਪ੍ਰੇਮ ਹੋਤਾ ਹੈ। [ਫ.ਸ. ਅਤੇ ਸੰ.ਸ. ਆਦਿ

੨. (ਹੇ ਭਾਈ!) ਗੁਰੂ ਮਹਾਂ ਪੁਰਖ ਸਾਧ ਸੰਗਤਿ ਵਿਚ ਗੁਰੂ ਦੇ ਪਿਆਰ ਵਿਚ ਟਿਕ ਕੇ ਪਰਮਾਤਮਾ ਦਾ ਸਿਮਰਨ ਕਰਦਾ ਰਹਿੰਦਾ ਹੈ (ਜਿਹੜੇ ਮਨੁੱਖ) ਸਾਧ ਸੰਗਤਿ ਵਿਚ ਆ ਕੇ ਗੁਰੂ ਦੀ ਸ਼ਰਨ ਪੈਂਦੇ ਹਨ, ਗੁਰੂ ਉਨ੍ਹਾਂ ਨੂੰ ਪਰਮਾਤਮਾ ਵਿਚ ਜੋੜ ਦਿੰਦਾ ਹੈ, ਪਰਮਾਤਮਾ ਨਾਲ ਮਿਲਾ ਦਿੰਦਾ ਹੈ। [ਦਰਪਣ

**ਨਿਰਣੈ:** ਉਪਰਕੋਤ ਨੰਬਰ ੧ ਵਾਲੇ ਕੀਤੇ ਅਰਥ ਗੁਰਬਾਣੀ ਦੇ ਲਗਮਾਤਰੀ ਨਿਯਮਾਂ ਅਨੁਸਾਰ ਠੀਕ ਨਹੀਂ ਹਨ। ਜੇ ਸਤਿਗੁਰੂ ਦੇ 'ਰ' ਨੂੰ ਸਿਹਾਰੀ ਹੁੰਦੀ ਤਾਂ 'ਸਤਿਗੁਰ ਦੁਆਰਾ' ਅਰਥ ਕੀਤੇ ਜਾ ਸਕਦੇ ਸਨ, ਪਰ ਇਸ ਪੰਗਤੀ ਵਿਚ 'ਸਤਿਗੁਰ' ਪਦ ਦਾ 'ਰ' ਮੁਕਤਾ ਹੈ। 'ਪੁਰਖੁ ਹਰਿ' ਤੋਂ ਭਾਵ ਹੈ 'ਹਰੀ ਕਰਤਾ ਪੁਰਖੁ'। 'ਸਤਿ ਸੰਗਤਿ' ਦੇ ਅਰਥ ਹਨ, 'ਸਤਿ ਸੰਗਤਿ ਵਿਚ'। ਸਤਿਗੁਰ ਭਾਇ- ਸਤਿਗੁਰ ਦੇ ਪ੍ਰੇਮ ਵਿਚ। ਇਸ ਤਰ੍ਹਾਂ ਇਸ ਪੰਗਤੀ ਦੇ ਅਰਥ ਇਉਂ ਬਣਦੇ ਹਨ ਕਿ 'ਸਤਿਗੁਰੂ ਹਰੀ ਅਕਾਲ ਪੁਰਖੁ ਨੂੰ ਧਿਆਉਂਦਾ ਹੈ ਅਤੇ ਐਸੇ (ਹਰੀ ਦੀ) ਸਤਿ ਸੰਗਤਿ ਸਤਿਗੁਰੂ ਨੂੰ ਭਾਉਂਦੀ ਹੈ। ਇਸ ਕਰਕੇ ਜੋ (ਜਗਿਆਸੂ) ਸਤਿ ਸੰਗਤਿ ਵਿਚ ਸਤਿਗੁਰੂ (ਦਾ ਨਾਮ) ਸਿਮਰਦੇ ਹਨ, ਉਹ ਗੁਰੂ ਦੇ ਮਿਲਾਏ ਹੋਏ ਹਰੀ ਨੇ ਆਪਣੇ ਨਾਲ ਮੇਲ ਲਏ ਹਨ।

## ਸਾਰਥਕ ਵੀਚਾਰ

ਸਤਿ ਸੰਗਤ ਵਿਚ ਬੈਠ ਕੇ ਸਤਿਗੁਰੂ ਮਹਾਂ ਪੁਰਖ ਕਰਤਾ ਪੁਰਖ ਨੂੰ ਪ੍ਰੇਮ ਨਾਲ ਸਿਮਰਦਾ ਹੈ। ਇਸ ਲਈ ਜਿਹੜੇ ਜਗਿਆਸੂ ਸਤਿਗੁਰੂ ਦੀ ਸੰਗਤ ਵਿਚ ਆ ਕੇ ਸਿਮਰਨ ਕਰਦੇ ਹਨ, ਗੁਰੂ ਉਨ੍ਹਾਂ ਨੂੰ ਹਰੀ ਨਾਲ ਮਿਲਾਪ ਕਰਵਾ ਦਿੰਦਾ ਹੈ। ਗੁਰੂ ਮਾਨੋ ਇਕ ਜਹਾਜ਼ ਹੈ। ਜਿਹੜੇ ਗੁਰਸਿਖ ਨਾਮ ਜਪਦੇ ਹਨ, ਗੁਰੂ ਦੇ ਭਾਣੇ ਵਿਚ ਰਹਿੰਦੇ ਹਨ, ਗੁਰੂ ਉਨ੍ਹਾਂ ਨੂੰ ਆਪਣੇ ਜਹਾਜ਼ ਵਿਚ ਬਿਠਾ ਕੇ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ। ਉਨ੍ਹਾਂ ਦੇ ਨੇੜੇ ਕੋਈ ਜਮ ਕੰਕਰ-ਸ਼ੰਕਰ ਨਹੀਂ ਆਉਂਦਾ। ਸਾਰੀ ਗਲ "ਧੁਰਿ ਮਸਤਕਿ ਹਰਿ ਪ੍ਰਭ ਲਿਖਿਆ" ਦੀ ਹੈ। ਆਓ, ਜਿਵੇਂ ਗੁਰੂ ਰਾਮਦਾਸ ਪਾਤਿਸ਼ਾਹ ਅਕਾਲ ਪੁਰਖ ਪਾਸੋਂ ਨਾਮ ਜਪਣ ਤੇ ਭਾਣਾ ਮੰਨਣ ਵਾਲੇ ਗੁਰਸਿਖਾਂ ਦੀ ਚਰਨ ਧੂੜ ਮੰਗ ਰਹੇ ਹਨ ਅਸੀਂ ਵੀ ਪ੍ਰਭੂ ਦੇ ਚਰਨ ਵਿਚ ਜੋਦੜੀ ਕਰੀਏ:—

੧. **ਗੁਰਸਿਖਾ ਕੀ ਹਰਿ ਧੂੜਿ ਦੇਹਿ, ਹਮ ਪਾਪੀ ਭੀ ਗਤਿ ਪਾਂਹਿ॥** [ਪੰਨਾ ੧੪੨੪

੨. **ਖਾਕੁ ਸੰਤਨ ਕੀ ਦੇਹੁ ਪਿਆਰੇ॥ ਆਇ ਪਇਆ ਹਰਿ ਤੇਰੈ ਦੁਆਰੈ॥**[ਪੰਨਾ ੯੮

**ਗੁਰਿ ਪੂਰੈ ਹਰਿ ਨਾਮੁ ਦਿੜਾਇਆ, ਜਿਨਿ ਵਿਚਹੁ ਭਰਮੁ ਚੁਕਾਇਆ ॥ ਰਾਮ ਨਾਮੁ ਹਰਿ ਕੀਰਤਿ ਗਾਇ, ਕਰਿ ਚਾਨਣੁ ਮਗੁ ਦੇਖਾਇਆ ॥ ਹਉਮੈ ਮਾਰਿ ਏਕ ਲਿਵ ਲਾਗੀ, ਅੰਤਰਿ ਨਾਮੁ ਵਸਾਇਆ ॥ ਗੁਰਮਤੀ ਜਮੁ ਜੋਹਿ ਨ**

**ਸਕੈ, ਸਚੈ ਨਾਇ ਸਮਾਇਆ ॥ ਸਭੁ ਆਪੇ ਆਪਿ ਵਰਤੈ ਕਰਤਾ, ਜੋ ਭਾਵੈ ਸੋ ਨਾਇ ਲਾਇਆ ॥ ਜਨ ਨਾਨਕੁ ਨਾਉ ਲਏ ਤਾਂ ਜੀਵੈ, ਬਿਨੁ ਨਾਵੈ ਖਿਨੁ ਮਰਿ ਜਾਇਆ ॥ ੨੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁਂ, ਨਾਇਂ, ਨਾਉਂ, ਨਾਵੈਂ।

**ਪਦ ਅਰਥ:** ਗੁਰਿ ਪੂਰੈ=ਪੂਰੇ ਗੁਰੂ ਨੇ। ਦ੍ਰਿੜਾਇਆ=ਪੱਕਾ ਕਰ ਦਿਤਾ ਹੈ। ਜਿਨਿ=ਜਿਸ (ਗੁਰੂ) ਨੇ। ਵਿਚਹੁ=(ਜੀਵ ਦੇ ਹਿਰਦੇ) ਵਿਚੋਂ। ਭਰਮ ਚੁਕਾਇਆ=ਭਰਮ ਦੂਰ ਕਰ ਦਿਤਾ ਹੈ। ਗਾਇ=ਗਾ ਕੇ। ਕਰਿ ਚਾਨਣੁ=(ਸ਼ਬਦ) ਚਾਨਣ ਕਰਕੇ। ਮਗੁ=(ਪਰਮਾਤਮਾ ਦਾ ਦਸਿਆ) ਰਸਤਾ। ਲਿਵ=ਸੁਰਤਿ। ਗੁਰਮਤਿ=ਗੁਰੂ ਦੀ ਮਤਿ ਦੁਆਰਾ। ਜੋਹਿ ਨ ਸਕੈ=ਤੱਕ ਨਹੀਂ ਸਕਦਾ। ਨਾਇ=ਨਾਮ ਵਿਚ। ਵਰਤੈ=ਵਰਤ ਰਿਹਾ ਹੈ, ਮੌਜੂਦ ਹੈ। ਜੋ ਭਾਵੈ=ਜੋ (ਉਸ ਕਰਤਾਪੁਰਖ ਨੂੰ) ਚੰਗਾ ਲਗਦਾ ਹੈ। ਬਿਨੁ ਨਾਵੈ=ਨਾਮ ਤੋਂ ਬਿਨਾ। ਖਿਨੁ=ਛਿਨ, ਛੇਤੀ।੨੯।

**ਅਰਥ :** (ਹੇ ਭਾਈ !) ਜਿਸ (ਗੁਰੂ) ਨੇ ਭਰਮ ਦੂਰ ਕਰ ਦਿਤਾ ਹੈ (ਉਸ) ਪੂਰੇ ਗੁਰੂ ਨੇ (ਹਿਰਦੇ ਵਿਚ) ਹਰੀ ਦਾ ਨਾਮ ਦ੍ਰਿੜਾ (ਪੱਕਾ) ਕਰਾ ਦਿਤਾ ਹੈ। (ਉਸ ਗੁਰੂ ਨੇ) ਪਰਮਾਤਮਾ ਦਾ ਨਾਮ (ਸਿਮਰ ਕੇ) ਹਰੀ ਦੀ ਕੀਰਤੀ ਗਾ ਕੇ (ਅਤੇ ਸ਼ਬਦ) ਚਾਨਣ ਕਰਕੇ (ਰਬੀ-ਮਿਲਾਪ ਦਾ) ਰਸਤਾ ਵਿਖਾ ਦਿਤਾ ਹੈ।

(ਹੇ ਭਾਈ! ਪੂਰੇ ਗੁਰੂ ਨੇ ਜਿਸ ਮਨੁੱਖ ਦੀ) ਹਉਮੈ ਮਾਰ ਕੇ ਇਕ (ਪਰਮਾਤਮਾ) ਦੀ ਲਿਵ ਲਾ ਦਿਤੀ ਹੈ (ਉਸ ਨੇ ਆਪਣੇ) ਹਿਰਦੇ ਅੰਦਰ ਨਾਮ ਵਸਾ ਲਿਆ ਹੈ। ਗੁਰੂ ਦੀ ਮਤਿ ਦੁਆਰਾ (ਉਸ ਮਨੁੱਖ) ਵਲ ਜਮ (ਕੈੜੀ ਨਜ਼ਰ ਨਾਲ) ਨਹੀਂ ਵੇਖ ਸਕਦਾ (ਕਿਉਂਕਿ ਉਹ ਮਨੁੱਖ) ਸਚੇ ਨਾਮ ਵਿਚ ਲੀਨ ਹੋਇਆ ਰਹਿੰਦਾ ਹੈ।

(ਹੇ ਭਾਈ!) ਕਰਤਾ ਪੁਰਖ ਹਰ ਥਾਂ ਆਪਿ ਹੀ ਆਪਿ ਵਰਤ ਰਿਹਾ ਹੈ ਜਿਹੜਾ ਮਨੁੱਖ ਉਸ ਨੂੰ ਚੰਗਾ ਲਗਦਾ ਹੈ, ਉਸਨੂੰ (ਉਸਨੇ ਆਪਣੇ) ਨਾਮ ਵਿਚ ਲਾ ਲਿਆ ਹੈ। ਦਾਸ ਨਾਨਕ (ਜਦੋਂ ਪਰਮਾਤਮਾ ਦਾ) ਨਾਮ ਜਪੇ ਤਾਂ ਜੀਉਂਦਾ ਹੈ, (ਜੇ) ਨਾਮ ਤੋਂ ਬਿਨਾ ਇਕ ਛਿਨ (ਗੁਜ਼ਰੇ ਤਾਂ) ਮਰ ਜਾਂਦਾ ਹੈ।੨੯।

## ਸਾਰਥਕ ਵੀਚਾਰ

ਪੂਰੇ ਗੁਰੂ ਨੇ ਨਾਮ ਦੀ ਦਾਤਿ ਉਨ੍ਹਾਂ ਦੀ ਝੋਲੀ ਵਿਚ ਪਾਈ ਹੈ ਜਿਨ੍ਹਾਂ ਨੇ ਹਰੀ ਦੀ ਕੀਰਤੀ ਕਰਕੇ ਆਪਣੇ ਮਨ ਚੋਂ ਹਉਮੈ ਤੇ ਭਰਮ ਨੂੰ ਦੂਰ ਕੀਤਾ ਹੈ। ਜਿਨ੍ਹਾਂ ਨੇ ਆਪਣੇ ਹਿਰਦੇ ਵਿਚ ਨਾਮ ਵਸਾਇਆ ਹੈ, ਉਨ੍ਹਾਂ ਦੀ ਸੁਰਤਿ ਸਦਾ ਸਾਈਂ ਦੇ ਚਰਨ ਵਿਚ ਜੁੜੀ ਰਹਿੰਦੀ ਹੈ। ਨਾਮ ਵਿਚ ਲਾਉਣਾ ਵੀ ਕਰਤਾ ਪੁਰਖ ਜੀ ਦੇ ਆਪਣੇ ਹੱਥ ਵਿਚ ਹੈ। ਪਰ ਜਿਸ ਨੂੰ ਪਰਮੇਸ਼ਰ ਨਾਮ ਦੀ ਦਾਤਿ ਬਖਸ਼ ਦਿੰਦਾ

ਹੈ, ਉਹ ਫਿਰ ਨਾਮ ਲੈਣ ਤੋਂ ਬਿਨਾ ਜ਼ਿੰਦਾ ਨਹੀਂ ਰਹਿ ਸਕਦਾ। ਉਹ ਇਉਂ ਆਖਦਾ ਹੈ:—

**ਮੇਰੇ ਪ੍ਰੀਤਮਾ, ਹਉ ਜੀਵਾ ਨਾਮੁ ਧਿਆਇ ॥**

**ਬਿਨੁ ਨਾਵੈ ਜੀਵਣੁ ਨਾ ਥੀਐ, ਮੇਰੇ ਸਤਿਗੁਰ ਨਾਮੁ ਦ੍ਰਿੜਾਇ॥** [ਪੰਨਾ ੪੦

**ਮਨ ਅੰਤਰਿ ਹਉਮੈ ਰੋਗੁ, ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ ॥ ਨਾਨਕ, ਰੋਗੁ ਗਵਾਇ, ਮਿਲਿ ਸਤਿਗੁਰ ਸਾਧੂ ਸਜਣਾ ॥ ੨੯ ॥**

**ਪਦ ਅਰਥ:** ਮਨ ਅੰਤਰਿ=(ਜਿਨ੍ਹਾਂ ਦੇ) ਮਨ ਅੰਦਰ। ਭ੍ਰਮ ਭੂਲੇ ਹਉਮੈ=(ਉਹ) ਹਉਮੈ ਤੇ ਭਰਮ ਵਿਚ ਭੁਲੇ ਹੋਏ ਹਨ। ਸਾਕਤ=ਪ੍ਰਭੂ ਨਾਲੋਂ ਟੁੱਟੇ ਹੋਏ, ਮਾਦਾ ਪ੍ਰਸਤੀ ਦੇ ਉਪਾਸ਼ਕ। ਦੁਰਜਨਾ=ਖੋਟੇ ਮਨੁੱਖ, ਭੈੜੇ ਮਨੁੱਖ। ਮਿਲਿ=ਮਿਲ ਕੇ।੨੯।

**ਅਰਥ:** (ਹੇ ਭਾਈ! ਜਿਨ੍ਹਾਂ ਦੇ) ਮਨ ਅੰਦਰ ਹਉਮੈ ਦਾ ਰੋਗ ਹੈ (ਉਹ) ਸਾਕਤ, ਖੋਟੇ ਮਨੁੱਖ (ਹਰੀ ਤੋਂ) ਭੁਲੇ ਹੋਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਸਾਧੂ ਸਤਿਗੁਰੂ ਸਜਣ ਨੂੰ ਮਿਲ ਕੇ (ਆਪਣਾ ਹਉਮੈ ਦਾ) ਰੋਗ ਦੂਰ ਕਰ ਲੈ।੨੯।

## ਸਾਰਥਕ ਵੀਚਾਰ

ਜਿਤਨਾ ਚਿਰ ਮਨ ਦੇ ਅੰਦਰ ਹਉਮੈ ਦਾ ਰੋਗ ਹੈ, ਉਤਨਾ ਚਿਰ ਜੀਵ ਨਾਮ ਨਾਲੋਂ ਟੁਟਿਆ ਰਹਿੰਦਾ ਹੈ। ਸਾਈਂ ਨਾਲੋਂ ਟੁਟਿਆ ਹੋਇਆ ਮਨੁੱਖ ਹੀ ਸਾਕਤ ਹੈ, ਜੋ ਨਾਮ ਦੀ ਦਾਤਿ ਤੋਂ ਸਖਣਾ ਹੋਣ ਕਾਰਨ ਭਰਮ ਤੇ ਭਟਕਣਾ ਵਿਚ ਪਇਆ ਰਹਿੰਦਾ ਹੈ:-

**ਮਨ ਅੰਤਰਿ ਹਉਮੈ ਰੋਗੁ ਹੈ, ਭ੍ਰਮਿ ਭੂਲੇ ਮਨਮੁਖ ਦੁਰਜਨਾ॥**

**ਨਾਨਕ, ਰੋਗੁ ਗਵਾਇ ਮਿਲਿ ਸਤਿਗੁਰ ਸਾਧੂ ਸਜਣਾ ॥** [ਪੰਨਾ ੧੩੧੭

ਇਹ ਦੀਰਘ ਰੋਗ ਸਤਿਗੁਰੂ ਸਜਣ ਨੂੰ ਮਿਲ ਕੇ ਹੀ ਦੂਰ ਹੋ ਸਕਦਾ ਹੈ। ਇਸ ਲਈ ਸਤਿਗੁਰੂ ਦੀ ਸ਼ਰਨ ਵਿਚ ਢਹਿ ਪੈਣਾ ਚਾਹੀਦਾ ਹੈ:—

**ਸਤਿਗੁਰੁ ਅਗੈ ਢਹਿ ਪਉ, ਸਭੁ ਕਿਛੁ ਜਾਣੈ ਜਾਣੁ॥** [ਪੰਨਾ ੬੪੯

**ਗੁਰਮਤੀ ਹਰਿ ਹਰਿ ਬੋਲੇ ॥ ਹਰਿ ਪ੍ਰੇਮਿ ਕਸਾਈ ਦਿਨਸੁ ਰਾਤਿ, ਹਰਿ ਰਤੀ ਹਰਿ ਰੰਗਿ ਚੋਲੇ ॥ ਹਰਿ ਜੈਸਾ ਪੁਰਖੁ ਨ ਲਭਈ, ਸਭੁ ਦੇਖਿਆ ਜਗਤੁ ਮੈ ਟੋਲੇ ॥ ਗੁਰ ਸਤਿਗੁਰਿ ਨਾਮੁ ਦਿੜਾਇਆ, ਮਨੁ ਅਨਤ ਨ ਕਾਹੂ ਡੋਲੇ ॥ ਜਨ ਨਾਨਕੁ, ਹਰਿ ਕਾ ਦਾਸੁ ਹੈ, ਗੁਰ ਸਤਿਗੁਰ ਕੇ ਗੁਲ ਗੋਲੇ ॥ ੩੦ ॥**

**ਪਦ ਅਰਥ:** ਗੁਰਮਤੀ=ਗੁਰੂ ਦੀ ਮਤਿ ਦੁਆਰਾ। ਹਰਿ ਪ੍ਰੇਮਿ ਕਸਾਈ=ਹਰੀ ਦੇ ਪ੍ਰੇਮ ਵਿਚ ਖਿਡੀ ਹੋਈ। ਰਤੀ=ਰੰਗੀ ਹੋਈ। ਰੰਗਿ=ਪ੍ਰੇਮ ਵਿਚ। ਚੋਲੇ=(ਨਾਮ ਰੂਪੀ ਮਜੀਠੇ) ਚੋਲੇ ਕਰਕੇ। ਹਰਿ ਜੈਸਾ=ਹਰੀ ਵਰਗਾ। ਟੋਲੇ=ਟੋਲ, ਖੋਜ ਕੇ। ਗੁਰ ਸਤਿਗੁਰਿ=ਗੁਰੂ ਸਤਿਗੁਰੂ ਨੇ। ਦ੍ਰਿੜਾਇਆ=ਪੱਕਾ

ਕਰਾਇਆ। ਅਨਤ=ਹੋਰ ਪਾਸੇ। ਨਾ ਕਾਹੂ ਡੋਲੈ=ਕਿਸੇ ਪਾਸੇ ਨਹੀਂ ਜਾਂਦਾ। ਗੁਲ ਗੋਲੇ=ਗੋਲਿਆਂ ਦੇ ਗੋਲੇ, ਦਾਸਾਂ ਦੇ ਦਾਸ।੩੦।

**ਅਰਥ:** (ਜਿਹੜੀ ਜੀਵ-ਇਸਤ੍ਰੀ) ਗੁਰੂ ਦੀ ਮਤਿ ਅਨੁਸਾਰ ਹਰੀ ਹਰੀ (ਭਾਵ ਪਰਮਾਤਮਾ ਦਾ ਨਾਮ) ਜਪਦੀ ਰਹਿੰਦੀ ਹੈ (ਉਹ) ਦਿਨ ਰਾਤ ਪਰਮਾਤਮਾ ਦੇ ਪ੍ਰੇਮ ਵਿਚ ਖਿਚੀ ਹੋਈ (ਪ੍ਰਭੂ ਦੇ ਮਿਲਾਪ ਲਈ ਤਾਂਘਦੀ ਰਹਿੰਦੀ ਹੈ)। (ਸਰੀਰ) ਚੋਲੇ ਕਰਕੇ ਹਰੀ ਦੇ ਰੰਗ ਵਿਚ ਰੱਤੀ ਹੈ, (ਭਾਵ ਜ਼ਿੰਦਗੀ ਹਰੀ-ਪ੍ਰੇਮ ਵਾਲੀ ਬਣਾਈ ਹੈ ਜੋ) ਪੂਰਨ ਤੌਰ ਤੇ ਆਤਮਿਕ-ਅਨੰਦ ਮਾਣਦੀ ਰਹਿੰਦੀ ਹੈ।

(ਹੇ ਭਾਈ!) ਮੈਂ ਸਾਰਾ ਸੰਸਾਰ ਖੋਜ ਕੇ ਵੇਖ ਲਿਆ ਹੈ, ਹਰੀ ਵਰਗਾ (ਹੋਰ ਪਰਮ) ਪੁਰਖ (ਕਿਤੇ) ਨਹੀਂ ਲਭਦਾ। ਗੁਰੂ ਸਤਿਗੁਰੂ ਨੇ (ਜਿਸ ਜਗਿਆਸੂ ਨੂੰ ਪਰਮਾਤਮਾ ਦਾ) ਨਾਮ ਦ੍ਰਿੜ (ਪੱਕਾ) ਕਰਾ ਦਿੱਤਾ ਹੈ (ਉਸ ਦਾ) ਮਨ (ਸਤਿਗੁਰੂ ਤੋਂ ਬਿਨਾ) ਹੋਰ ਕਿਸੇ ਪਾਸੇ ਨਹੀਂ ਜਾਂਦਾ। ਦਾਸ ਨਾਨਕ ਪਰਮਾਤਮਾ ਦਾ ਸੇਵਕ ਹੈ, ਗੁਰੂ ਸਤਿਗੁਰੂ ਦੇ ਦਾਸਾਂ ਦੇ ਦਾਸਾਂ ਦਾ ਦਾਸ ਹੈ।੩੦।

## ਸਾਰਥਕ ਵੀਚਾਰ

ਜਿਸ ਨੂੰ ਗੁਰੂ ਦੀ ਮਤਿ ਪ੍ਰਾਪਤ ਹੋ ਗਈ ਹੈ, ਉਹ ਸਦਾ ਹੀ ਹਰਿ ਹਰਿ ਨਾਮ ਉਚਾਰਨ ਕਰਦਾ ਰਹਿੰਦਾ ਹੈ। ਉਸ ਦੀ ਸਰੀਰ ਰੂਪੀ ਚੋਲੀ ਪ੍ਰਭੂ ਦੇ ਪ੍ਰੇਮ ਵਿਚ ਰੰਗੀ ਹੋਈ ਅਨੰਦ ਮਾਣਦੀ ਰਹਿੰਦੀ ਹੈ:—

**ਹਰਿ ਦਇਆਲ ਦਇਆਲ ਪ੍ਰਭਿ ਕੀਨੀ, ਮੇਰੈ ਮਨਿ ਤਨਿ ਮੁਖਿ ਹਰਿ ਬੋਲੀ॥**
**ਗੁਰਮੁਖਿ ਰੰਗੁ ਭਇਆ ਅਤਿ ਗੂੜਾ, ਹਰਿ ਰੰਗਿ ਭੀਨੀ ਮੇਰੀ ਚੋਲੀ॥੧॥**
**ਅਪੁਨੇ ਹਰਿ ਪ੍ਰਭ ਕੀ ਹਉ ਗੋਲੀ॥ ਜਬ ਹਮ ਹਰਿ ਸੇਤੀ ਮਨੁ ਮਾਨਿਆ,**
**ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥** [ਪੰਨਾ ੧੬੮

ਨਿਜੀ ਤਜਰਬੇ ਤੋਂ ਇਸ ਗਲ ਦਾ ਨਿਰਣਾ ਕਰ ਦਿਤਾ ਗਿਆ ਹੈ ਕਿ ਸਾਰਾ ਸੰਸਾਰ ਟੋਲ ਕੇ ਵੇਖ ਲਿਆ ਹੈ, ਹਰੀ ਵਰਗਾ ਖਸਮ ਕੋਈ ਨਾਹੀ ਲਭਦਾ। ਸੋ, ਜਿਸ ਨੂੰ ਨਾਮ ਦ੍ਰਿੜ ਹੋ ਜਾਂਦਾ ਹੈ, ਉਸ ਦਾ ਮਨ ਇਧਰ ਉਧਰ ਨਹੀਂ ਡੋਲਦਾ, ਉਹ ਗੁਰੂ ਦੇ ਗੋਲਿਆਂ ਦਾ ਗੋਲਾ (ਗ਼ੁਲਾਮ) ਬਣਿਆ ਰਹਿੰਦਾ ਹੈ।



# ਸਲੋਕ ਮਹਲਾ ੫

**ੴ ਸਤਿਗੁਰ ਪ੍ਰਸਾਦਿ ॥ ਰਤੇ ਸੇਈ ਜਿ ਮੁਖੁ ਨ ਮੋੜੰਨਿ੍, ਜਿਨ੍ਹੀ ਸਿਵਾਤਾ ਸਾਈ ॥ ਝੜਿ ਝੜਿ ਪਵਦੇ ਕਚੇ ਬਿਰਹੀ, ਜਿਨ੍ਹਾ ਕਾਰਿ ਨ ਆਈ ॥੧॥ ਧਣੀ ਵਿਹੂਣਾ ਪਾਟ ਪਟੰਬਰ, ਭਾਹੀ ਸੇਤੀ ਜਾਲੇ ॥ ਧੂੜੀ ਵਿਚਿ ਲੁਡੰਦੜੀ ਸੋਹਾਂ, ਨਾਨਕ, ਤੈ ਸਹ ਨਾਲੇ ॥੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਾਈਂ, ਪੰਵਦੇ, ਬਿਰਹੀਂ।

**ਪਦ ਅਰਥ:** ਰਤੇ=(ਪਰਮਾਤਮਾ ਦੇ ਨਾਮ ਰੰਗ ਵਿਚ) ਰੰਗੇ ਹੋਏ। ਸੇਈ=ਓਹ (ਮਨੁੱਖ)। ਜਿ=ਜਿਹੜੇ। ਮੁਖਿ ਨ ਮੋੜੰਨਿ=ਮੂੰਹ ਨਹੀਂ ਮੋੜਦੇ। ਸਿਵਾਤਾ=ਪਛਾਤਾ। ਸਾਈ=ਖਸਮ, ਮਾਲਕ। ਝੜਿ ਝੜਿ ਪਵਦੇ=ਟੁੱਟ ਕੇ (ਫਿਰ) ਟੁਟ ਜਾਂਦੇ ਹਨ। ਕਚੇ ਬਿਰਹੀ=ਕਚੇ ਪ੍ਰੇਮੀ। ਜਿਨ੍ਹਾ=ਜਿਨ੍ਹਾਂ ਨੂੰ। ਕਾਰਿ ਨ ਆਈ=(ਪ੍ਰੇਮ ਦੀ) ਕਾਰ ਕਰਨੀ ਨਹੀਂ ਆਈ।੧।

ਧਣੀ ਵਿਹੂਣਾ=ਮਾਲਕ ਤੋਂ ਬਿਨਾ। ਪਾਟ ਪਟੰਬਰ=ਰੇਸ਼ਮ ਦੇ ਵਧੀਆ ਕਪੜੇ। ਭਾਹੀ ਸੇਤੀ=ਅੱਗ ਨਾਲ। ਜਾਲੇ=ਸਾੜ ਦਿਤੇ ਹਨ। ਲੁਡੰਦੜੀ=ਖੁੱਸ਼ੀ ਨਾਲ ਲੇਟਦੀ ਹੋਈ। ਸੋਹਾਂ=ਮੈਂ ਸੋਹਣੀ ਲਗਦੀ ਹਾਂ। ਤੈ ਸਹ ਨਾਲੇ=ਤੈ ਮਾਲਕ ਦੇ ਨਾਲ।੨।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖਾਂ) ਨੇ (ਆਪਣਾ) ਮਾਲਕ ਪਛਾਣ ਲਿਆ ਹੈ (ਅਸਲ ਵਿਚ) ਓਹੀ (ਮਨੁੱਖ ਪਰਮਾਤਮਾ ਦੇ ਨਾਮ ਵਿਚ) ਰੰਗੇ ਹੋਏ ਹਨ, ਜਿਹੜੇ (ਮਾਲਕ ਵਲੋਂ ਆਪਣਾ) ਮੂੰਹ ਨਹੀਂ ਮੋੜਦੇ। ਜਿਨ੍ਹਾਂ ਨੂੰ (ਪ੍ਰੇਮ ਦੀ) ਕਾਰ ਕਰਨੀ ਨਹੀਂ ਆਈ ਓਹ ਕਚੇ ਪ੍ਰੇਮੀ ਹਨ (ਅਤੇ ਉਹ ਪ੍ਰਭੂ ਦੇ ਚਰਨ ਨਾਲੋਂ) ਮੁੜ ਮੁੜ ਕੇ ਟੁਟਦੇ ਹਨ (ਜਿਵੇਂ ਦਰਖਤ ਨਾਲੋਂ ਪਤੇ ਝੜਦੇ ਹਨ)।੧।

(ਹੇ ਭਾਈ!) ਖਸਮ ਤੋਂ ਬਿਨਾ ਜੋ ਵਧੀਆ ਰੇਸ਼ਮ ਦੇ ਕਪੜੇ ਹਨ (ਓਹ) ਅੱਗ ਨਾਲ ਸਾੜ ਦਿਤੇ ਜਾਣ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੁਹਾਗਣਿ ਇਸਤਰੀ ਇਉਂ ਆਖਦੀ ਹੈ) ਹੇ ਪ੍ਰਭੂ ਪਤੀ! ਤੇਰੇ ਨਾਲ ਮੈਂ (ਤੇਰੇ ਚਰਨਾ ਦੀ) ਧੂੜੀ ਵਿਚ ਖੁੱਸ਼ੀ ਨਾਲ ਲੇਟਦੀ ਸੋਹਣੀ ਲਗਦੀ ਹਾਂ।੨।

## ਸਾਰਥਕ ਵੀਚਾਰ

ਪ੍ਰਭੂ ਪ੍ਰੇਮ ਦੇ ਰੰਗ ਵਿਚ ਰੱਤੇ ਹੋਏ ਮਨੁੱਖਾਂ ਦੀ ਇਹ ਨਿਸ਼ਾਨੀ ਹੈ ਕਿ ਓਹ ਭਾਵੇਂ ਦੁਖ ਹੋਵੇ ਭਾਵੇਂ ਸੁਖ ਹੋਵੇ, ਹਰੀ ਵਲੋਂ ਬੇ-ਮੁਖ ਨਹੀਂ ਹੁੰਦੇ। ਆਪਣੀ ਸਾਂਝ ਸਦਾ ਬਣਾਈ ਰਖਦੇ ਹਨ। ਜਿਨ੍ਹਾਂ ਨੂੰ ਪ੍ਰਭੂ ਪਿਆਰ ਦੀ ਸਾਰ ਨਹੀਂ ਹੈ, ਓਹ ਕੇਵਲ ਵਿਖਾਵੇ ਦੇ ਪ੍ਰੇਮੀ ਹੁੰਦੇ ਹਨ। ਲੋੜ ਪੈਣ ਤੇ ਪਿਠ ਵਿਖਾ ਦਿੰਦੇ ਹਨ। ਉਨ੍ਹਾਂ ਨੂੰ ਸਹੀ ਅਰਥਾਂ ਵਿਚ ਪ੍ਰੇਮ ਦੀ ਜਾਚ ਨਹੀਂ ਆਈ ਹੁੰਦੀ ਜਿਸ ਕਰਕੇ ਉਹ ਕਚੇ ਫਲ ਵਾਂਗ ਪੱਕਣ ਤੋਂ ਪਹਿਲਾਂ ਹੀ ਝੜ ਜਾਂਦੇ ਹਨ। ਭਾਵ ਅਜਿਹੇ ਕਚੇ ਬਿਰਹੀ ਪਾਰਬ੍ਰਹਮ ਦੇ ਦਰਬਾਰ ਵਿਚ

ਕਬੂਲ ਨਹੀਂ ਪੈਂਦੇ।

ਜਿਸ ਇਸਤ੍ਰੀ ਦਾ ਪਤੀ ਨਾਲ ਦਿਲੋਂ ਪ੍ਰੇਮ ਨਾ ਹੋਵੇ ਤਾਂ ਉਸ ਦੇ ਸਰੀਰ ਉਤੇ ਪਹਿਨੇ ਹੋਏ ਸੁੰਦਰ ਰੇਸ਼ਮੀ ਕਪੜੇ ਅੱਗ ਵਿਚ ਸਾੜ ਦੇਣੇ ਚਾਹੀਦੇ ਹਨ। ਜੇ ਪ੍ਰਭੂ ਨਾਲ ਪ੍ਰੇਮ ਨਹੀਂ ਤਾਂ ਧਾਰਮਿਕ ਪਹਿਰਾਵੇ ਕਿਸ ਅਰਥ? ਜੇ ਪਤੀ ਨਾਲ ਪ੍ਰੇਮ ਹੈ ਭਾਵ ਜੀਵ-ਇਸਤ੍ਰੀ ਪ੍ਰਭੂ ਦਾ ਸਿਮਰਨ ਕਰਦੀ ਹੈ ਤਾਂ ਉਹ ਸੁੰਦਰ ਕਪੜਿਆਂ ਤੋਂ ਬਿਨਾ ਹੀ ਪ੍ਰਭੂ-ਪਤੀ ਦੇ ਚਰਨਾ ਦੀ ਧੂੜੀ ਵਿਚ ਲਿਬੜੀ ਹੋਈ ਸੋਹਣੀ ਲਗਦੀ ਹੈ, ਸੋਭਾ ਪਾਉਂਦੀ ਹੈ। ਇਹ ਪ੍ਰੇਮ ਦੀ ਪਰਖ ਹੈ।

**ਗੁਰ ਕੈ ਸਬਦਿ ਅਰਾਧੀਐ, ਨਾਮਿ ਰੰਗਿ ਬੈਰਾਗੁ ॥ ਜੀਤੇ ਪੰਚ ਬੈਰਾਈਆ, ਨਾਨਕ ਸਫਲ ਮਾਰੂ ਇਹੁ ਰਾਗੁ ॥ ੩ ॥**

## ਉਚਾਰਨ ਸੇਧ

**ਫੁਟਕਲ:** 'ਬੈਰਾਈਆ' ਪਦ ਨੂੰ ਬਿੰਦੀ ਸਹਿਤ ਨਹੀਂ ਉਚਾਰਨਾ।

**ਪਦ ਅਰਥ:** ਗੁਰ ਕੈ ਸਬਦਿ=ਗੁਰੂ ਦੇ ਸ਼ਬਦ ਦੁਆਰਾ। ਅਰਾਧੀਐ=ਸਿਮਰਨਾ ਚਾਹੀਦਾ ਹੈ। ਨਾਮਿ ਰੰਗਿ=ਨਾਮ ਦੇ ਪਿਆਰ ਵਿਚ। ਬੈਰਾਗੁ=ਮੋਹ-ਮਾਇਆ ਵਲੋਂ ਉਪਰਾਮ। ਜੀਤੇ=ਜਿਤ ਲਏ ਹਨ। ਪੰਚ ਬੈਰਾਈਆ=ਪੰਜ ਵੈਰੀ (ਕਾਮ ਆਦਿਕ)। ਸਫਲ=ਚੰਗਾ ਹੈ।੩।

**ਅਰਥ:** (ਹੇ ਭਾਈ!) ਗੁਰੂ ਦੇ ਸ਼ਬਦ ਦੁਆਰਾ (ਪ੍ਰਭੂ ਨੂੰ) ਸਿਮਰਨਾ ਚਾਹੀਦਾ ਹੈ (ਇਸ ਤਰ੍ਹਾਂ) ਨਾਮ ਦੇ ਰੰਗ ਵਿਚ (ਮਾਇਆ ਵਲੋਂ) ਵੈਰਾਗ (ਪੈਦਾ ਹੁੰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਹ ਮਾਰੂ ਰਾਗ (ਗਾਵਿਆ) ਸਫਲ ਹੈ ਜਿਸ ਨਾਲ ਪੰਜ ਕਾਮਾਦਿਕ ਵੈਰੀ ਜਿਤ ਲਏ ।੩।

## ਸਾਰਥਕ ਵੀਚਾਰ

ਬੈਰਾਗ, ਧਾਰਮਿਕ ਭੇਖ ਧਾਰਨ ਨਾਲ ਪੈਦਾ ਨਹੀਂ ਹੁੰਦਾ, ਗੁਰੂ ਦੇ ਸ਼ਬਦ ਦੁਆਰਾ ਨਾਮ ਦੇ ਪ੍ਰੇਮ ਵਿਚ ਰੰਗੀਜਿਆਂ ਇਹ ਦਾਤਿ ਪ੍ਰਾਪਤ ਹੁੰਦੀ ਹੈ। ਪ੍ਰੇਮ ਰੰਗ ਦੀ ਬਰਕਤ ਨਾਲ ਪੰਜਾਂ ਵੈਰੀਆਂ (ਕਾਮ, ਕ੍ਰੋਧ ਆਦਿਕ) ਉਤੇ ਕਾਬੂ ਪਾ ਲਈਦਾ ਹੈ। ਇਸ ਜਿਤ ਨੂੰ ਸਾਹਮਣੇ ਰਖ ਕੇ ਜੋ ਮਾਰੂ ਰਾਗ ਗਾਇਨ ਕੀਤਾ ਜਾਂਦਾ ਹੈ , ਉਹ ਸੋਹਣਾ ਤੇ ਸਫਲ ਗਿਣਿਆ ਜਾਂਦਾ ਹੈ।

**ਜਾਂ ਮੂੰ ਇਕੁ ਤ ਲਖ, ਤਉ ਜਿਤੀ ਪਿਨਣੇ ਦਰਿ ਕਿਤੜੇ ॥ ਬਾਮਣੁ ਬਿਰਥਾ ਗਇਓ ਜਨੰਮੁ, ਜਿਨਿ ਕੀਤੋ ਸੋ ਵਿਸਰੇ ॥ ੪ ॥**

**ਪਦ ਅਰਥ:** ਜਾਂ=ਜਦੋਂ। ਮੂੰ=ਮੇਰਾ (ਭਾਵ ਮੇਰੇ ਵਲ)। ਇਕੁ=ਇਕ (ਪ੍ਰਭੂ ਪਿਆਰਾ) ਹੈ। ਤਾਂ=ਤਦੋਂ। ਲਖ=ਲੱਖਾਂ। ਤਉ ਜਿਤੀ=ਤੇਰੇ ਵਰਗੇ। ਪਿਨਣੇ=ਮੰਨਣ ਵਾਲੇ, ਮੰਗਤੇ। ਦਰਿ=ਦਰ ਉਤੇ। ਕਿਤੜੇ=ਕਿਤਨੇ ਹੀ ਨਾਮ ਅਨੇਕਾਂ। ਬਾਮਣੁ=ਬ੍ਰਾਹਮਣ। ਬਿਰਥਾ ਗਇਓ=ਵਿਅਰਥ, ਫਜ਼ੂਲ ਗਿਆ। ਜਿਨਿ=ਜਿਸ (ਪਰਮਾਤਮਾ) ਨੇ। ਕੀਤੋ=ਪੈਦਾ ਕੀਤਾ ਹੈ।੪।

**ਅਰਥ:** ਹੇ ਬ੍ਰਾਹਮਣ! ਮੈਨੂੰ ਤਾਂ ਇਕ ਹਰੀ ਹੀ ਲਖਾਂ ਵਰਗਾ ਹੈ ਜਿਸ ਦੇ ਦਰ ਉਤੇ ਤੇਰੇ ਵਰਗੇ ਕਿੰਨੇ ਮੰਗਤੇ ਖੜੇ ਹਨ। ਤੇਰਾ ਬ੍ਰਾਹਮਣ ਵਾਲਾ ਜਨਮ ਵਿਅਰਥ ਚਲਾ ਗਿਆ (ਕਿਉਂਕਿ ਤੂੰ) ਆਪਣੇ ਸਿਰਜਣਹਾਰ ਨੂੰ ਵਿਸਾਰ ਦਿਤਾ ਹੈ।੪।

## ਸਾਰਥਕ ਵੀਚਾਰ

ਸੰਸਾਰ ਵਿਚ ਜਿਤਨੇ ਜੀਵ ਹਨ ਸਭ ਅਕਾਲ ਪੁਰਖ ਦੇ ਦਰ ਦੇ ਮੰਗਤੇ ਹਨ। ਜਿਹੜਾ ਮਨੁੱਖ ਸਿਰਜਨਹਾਰ ਦਾਤਾਰ ਨੂੰ ਵਿਸਾਰ ਦਿੰਦਾ ਹੈ, ਉਹ ਭਾਵੇਂ ਬ੍ਰਾਹਮਣ ਦੇ ਘਰ ਜਾਂ ਕਿਸੇ ਹੋਰ ਘਰ ਜਨਮਿਆ ਹੋਵੇ, ਨੀਚ ਹੀ ਜਾਣਿਆ ਜਾਵੇਗਾ ਕਿਉਂਕਿ ਗੁਰਮਤਿ ਵਿਚ ਕਿਸੇ ਜਾਤਿ ਨੂੰ ਵਿਸ਼ੇਸ਼ਤਾ ਪ੍ਰਾਪਤ ਨਹੀਂ ਹੈ। ਇਹ ਊਚ ਨੀਚ, ਜਾਤ-ਪਾਤ ਤੇ ਵਰਨਾ ਦੀ ਵੰਡ ਬ੍ਰਾਹਮਣ ਸਮਾਜ ਦੀ ਦੇਣ ਹੈ।

ਗੁਰਬਾਣੀ ਵਿਚ 'ਬ੍ਰਾਹਮਣ' ਬਾਰੇ ਸਤਿਗੁਰੂ ਜੀ ਨੇ ਨਿਰਣਾ ਕਰ ਦਿਤਾ ਹੈ:–

੧. **ਬ੍ਰਹਮ ਬਿੰਦਹਿ ਤੇ ਬ੍ਰਾਹਮਣਾ, ਜਾ ਚਲਹਿ ਸਤਿਗੁਰ ਭਾਇ॥**
**ਜਿਨ ਕੇ ਹਿਰਦੇ ਹਰਿ ਵਸੈ, ਹਉਮੈ ਰੋਗੁ ਗਵਾਇ ॥** [ਪੰਨਾ ੮੫੦

੨. **ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥**[ਪੰਨਾ ੩੨੪

ਸਿਧਾਂਤ–

**ਐਸੇ ਜਨ ਵਿਰਲੇ ਜਗ ਅੰਦਰਿ, ਪਰਖਿ ਖਜਾਨੈ ਪਾਇਆ ॥**
**ਜਾਤਿ ਵਰਨ ਤੇ ਭਏ ਅਤੀਤਾ, ਮਮਤਾ ਲੋਭੁ ਚੁਕਾਇਆ ॥** [ਪੰਨਾ ੧੩੪੫

## ਸੋਰਠਿ, ਸੋ ਰਸੁ ਪੀਜੀਐ, ਕਬਹੂ ਨ ਫੀਕਾ ਹੋਇ ॥ ਨਾਨਕ, ਰਾਮ ਨਾਮ ਗੁਨ ਗਾਈਅਹਿ, ਦਰਗਹ ਨਿਰਮਲ ਸੋਇ ॥ ੫ ॥

**ਪਦ ਅਰਥ:** ਸੋਰਠਿ=ਸੋਰਠਿ ਰਾਗ ਦੁਆਰਾ। ਸੋ ਰਸ=ਉਹ (ਨਾਮ) ਰਸ। ਪੀਜੀਐ=ਪੀਣਾ ਚਾਹੀਦਾ ਹੈ। ਕਬਹੂ=ਕਦੇ ਵੀ। ਫੀਕਾ=ਫਿਕਾ, ਬੇ-ਸੁਆਦਾ। ਗਾਈਅਹਿ=(ਗਾਈਅਹਿੰ) ਗਾਉਣਾ ਚਾਹੀਦਾ ਹੈ। ਨਿਰਮਲ ਸੋਭਾ=ਪਵਿੱਤਰ ਸੋਭਾ।੫।

**ਅਰਥ:** (ਹੇ ਭਾਈ!) ਸੋਰਠ ਰਾਗ ਦੁਆਰਾ (ਸ਼ਬਦ) ਗਾ ਕੇ ਉਹ (ਨਾਮ) ਰਸ ਪੀਣਾ ਚਾਹੀਦਾ ਹੈ ਜੋ ਕਦੇ ਵੀ ਫਿੱਕਾ ਨਹੀਂ ਹੁੰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮਾਤਮਾ ਦੇ ਗੁਣ ਗਾਉਣੇ ਚਾਹੀਦੇ ਹਨ (ਜਿਸ ਨਾਲ ਹਰੀ ਦੀ ਦਰਗਾਹ ਵਿਚ) ਨਿਰਮਲ ਸੋਭਾ ਹੁੰਦੀ ਹੈ।੫।

## ਸਾਰਥਕ ਵੀਚਾਰ

ਸੋਰਠਿ ਰਾਗਣੀ ਦਾ ਅਲਾਪ ਤੇ ਗਾਇਨ ਬੜਾ ਸੁਆਦਲਾ ਹੁੰਦਾ ਹੈ ਪਰ ਹਰ ਵੇਲੇ ਰਸਦਾਇਕ ਨਹੀਂ ਹੁੰਦਾ, ਇਸ ਵਿਚ ਫਿਕਾਪਨ ਵੀ ਆ ਜਾਂਦਾ ਹੈ। ਇਸ ਲਈ ਸੋਰਠਿ ਰਾਗਣੀ ਰਾਹੀਂ ਜੇ ਨਾਮ-ਰਸ ਨੂੰ ਪੀਤਾ ਜਾਏ ਤਾਂ ਉਹ ਸਦਾ ਹੀ ਰਸੀਲਾ ਰਹਿੰਦਾ ਹੈ, ਬੇ-ਸੁਆਦਾ ਹੀ ਨਹੀਂ ਹੁੰਦਾ।

ਗੁਰਬਾਣੀ ਦੇ ਪਾਵਨ ਵਾਕ ਹਨ:—

**ਰਾਗੁ ਨਾਦ ਸਬਦਿ ਸੋਹਣੇ, ਜਾ ਲਾਗੈ ਸਹਜਿ ਧਿਆਨੁ॥** [ਪੰਨਾ ੮੪੯

ਸੋ, ਪ੍ਰਭੂ ਦਾ ਨਾਮ ਤੇ ਗੁਣ ਗਾਉਣ ਦੀ ਬਰਕਤ ਨਾਲ ਹੀ ਰਬੀ ਦਰਗਾਹ ਵਿਚ ਮਨੁੱਖ ਦੀ ਨਿਰਮਲ ਸੋਭਾ ਹੁੰਦੀ ਹੈ।

**ਜੋ ਪ੍ਰਭਿ ਰਖੇ ਆਪਿ, ਤਿਨ ਕੋਇ ਨ ਮਾਰਈ ॥ ਅੰਦਰਿ ਨਾਮੁ ਨਿਧਾਨੁ, ਸਦਾ ਗੁਣ ਸਾਰਈ ॥ ਏਕਾ ਟੇਕ ਅਗੰਮ, ਮਨਿ ਤਨਿ ਪ੍ਰਭੁ ਧਾਰਈ ॥ ਲਗਾ ਰੰਗੁ ਅਪਾਰੁ, ਕੋ ਨ ਉਤਾਰਈ ॥ ਗੁਰਮੁਖਿ ਹਰਿ ਗੁਣ ਗਾਇ, ਸਹਜਿ ਸੁਖ ਸਾਰਈ ॥ ਨਾਨਕ, ਨਾਮੁ ਨਿਧਾਨੁ, ਰਿਦੈ ਉਰਿ ਹਾਰਈ ॥ ੬ ॥**

**ਪਦ ਅਰਥ:** ਜੋ=ਜਿਹੜੇ (ਮਨੁੱਖ)। ਪ੍ਰਭਿ=ਪ੍ਰਭੂ ਨੇ। ਨਾਮੁ ਨਿਧਾਨੁ=ਨਾਮ ਰੂਪੀ ਖਜ਼ਾਨਾ। ਸਾਰਈ=ਸੰਭਾਲਦਾ ਹੈ। ਟੇਕੁ=ਆਸਰਾ। ਅਗੰਮ=ਅਪਹੁੰਚ (ਪ੍ਰਭੂ)। ਮਨਿ=ਮਨ ਵਿਚ। ਤਨਿ=ਸਰੀਰ ਵਿਚ। ਧਾਰਈ=ਧਾਰ ਕੇ, ਟਿਕਾਅ ਕੇ ਰਖਦਾ ਹੈ। ਰੰਗੁ=ਪਿਆਰ। ਕੋ ਨ ਉਤਾਰਈ=ਕੋਈ ਨਹੀਂ ਲਾਹ ਸਕਦਾ। ਗੁਰਮੁਖਿ=ਗੁਰੂ ਅਨੁਸਾਰੀ ਮਨੁੱਖ। ਸਹਜਿ=ਸਹਜ ਵਿਚ। ਸੁਖ ਸਾਰਈ=ਸ੍ਰੇਸ਼ਟ ਸੁਖ ਪ੍ਰਾਪਤ ਕਰਦਾ ਹੈ। ਰਿਦੈ=ਹਿਰਦੇ ਵਿਚ। ਉਰਿਹਾਰਈ=ਹਿਰਦੇ ਵਿਚ ਟਿਕਾ ਕੇ ਰਖਦਾ ਹੈ।੬।

**ਅਰਥ:** (ਹੇ ਭਾਈ !) ਜੋ (ਮਨੁੱਖ) ਪ੍ਰਭੂ ਨੇ ਆਪ (ਬਚਾ ਕੇ) ਰਖੇ ਹਨ, ਉਨ੍ਹਾਂ ਨੂੰ ਕੋਈ ਨਹੀਂ ਮਾਰ ਸਕਦਾ। (ਜਿਸ ਦੇ ਹਿਰਦੇ) ਵਿਚ ਨਾਮ ਰੂਪ ਖਜ਼ਾਨਾ ਹੁੰਦਾ ਹੈ (ਉਹ) ਹਮੇਸ਼ਾਂ (ਪਰਮਾਤਮਾ ਦੇ) ਗੁਣ ਸੰਭਾਲ ਕੇ ਰਖਦਾ ਹੈ। (ਉਸ ਨੂੰ) ਇਕੋ ਅਪਹੁੰਚ (ਪ੍ਰਭੂ) ਦੀ ਟੇਕ ਹੁੰਦੀ ਹੈ (ਅਤੇ ਉਹ) ਪ੍ਰਭੂ ਨੂੰ (ਆਪਣੇ) ਮਨ ਤੇ ਤਨ ਵਿਚ (ਟਿਕਾ ਕੇ) ਰਖਦਾ ਹੈ। (ਉਸ ਦੇ ਹਿਰਦੇ ਵਿਚ ਪ੍ਰਭੂ ਨਾਮ ਦਾ) ਬੇਅੰਤ ਪ੍ਰੇਮ ਬਣਿਆ ਰਹਿੰਦਾ ਹੈ, (ਜਿਸ ਪ੍ਰੇਮ) ਰੰਗ ਨੂੰ ਕੋਈ ਨਹੀਂ ਉਤਾਰ ਸਕਦਾ। (ਉਹ) ਗੁਰਮੁਖਿ (ਜੀਉੜਾ) ਹਰੀ ਦੇ ਗੁਣ ਗਾ ਕੇ ਆਤਮਿਕ ਅਡੋਲਤਾ ਵਿਚ (ਨਾਮ ਦਾ) ਸ੍ਰੇਸ਼ਟ ਸੁਖ ਮਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਓਹ ਗੁਰਮੁਖ) ਨਾਮ ਰੂਪੀ ਖਜ਼ਾਨਾ ਆਪਣੇ ਹਿਰਦੇ ਵਿਚ ਟਿਕਾ ਕੇ ਰਖਦਾ ਹੈ।੬।

## ਸਾਰਥਕ ਵੀਚਾਰ

ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਨਾਮ-ਚਿੰਤਨ ਹੈ, ਇਕ ਦੀ ਟੇਕ ਹੈ, ਉਨ੍ਹਾਂ ਦਾ ਰਖਵਾਲਾ ਪ੍ਰਭੂ ਆਪ ਹੈ, ਉਨ੍ਹਾਂ ਨੂੰ ਕੋਈ ਨਹੀਂ ਮਾਰ ਸਕਦਾ। ਉਨ੍ਹਾਂ ਦੇ ਅੰਤਰ ਆਤਮੇ ਜੋ ਸਚੇ ਨਾਮ ਦਾ ਰੰਗ ਚੜ੍ਹਿਆ ਹੁੰਦਾ ਹੈ, ਉਸ ਨੂੰ ਕੋਈ ਨਹੀਂ ਉਤਾਰ ਸਕਦਾ। ਨਾਮ ਨਿਧਾਨ ਦਾ ਸਦਕਾ ਉਨ੍ਹਾਂ ਨੂੰ ਸਹਜ ਅਵਸਥਾ ਵਾਲਾ ਆਤਮਿਕ ਸੁਖ ਸਦੀਵ ਕਾਲ ਪ੍ਰਾਪਤ ਹੋਇਆ ਰਹਿੰਦਾ ਹੈ।

**ਕਰੇ ਸੁ ਚੰਗਾ ਮਾਨਿ, ਦੁਯੀ ਗਣਤ ਲਾਹਿ ॥ ਅਪਣੀ ਨਦਰਿ ਨਿਹਾਲਿ, ਆਪੇ ਲੈਹੁ ਲਾਇ ॥ ਜਨ ਦੇਹੁ ਮਤੀ ਉਪਦੇਸੁ, ਵਿਚਹੁ ਭਰਮੁ ਜਾਇ ॥ ਜੋ ਧੁਰਿ ਲਿਖਿਆ ਲੇਖੁ, ਸੋਈ ਸਭ ਕਮਾਇ ॥ ਸਭੁ ਕਛੁ ਤਿਸ ਦੈ ਵਸਿ, ਦੂਜੀ ਨਾਹਿ ਜਾਇ ॥ ਨਾਨਕ, ਸੁਖ ਅਨਦ ਭਏ, ਪ੍ਰਭ ਕੀ ਮੰਨਿ ਰਜਾਇ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁਂ, ਪਾਹਿਂ, ਅਨੰਦ। **ਫੁਟਕਲ:** 'ਦੁਯੀ' ਦਾ ਉਚਾਰਨ 'ਦੁਈ' ਕਰਨਾ ਹੈ।

**ਪਦ ਅਰਥ:** ਕਰੇ=(ਜੋ ਕੁਝ ਪਰਮਾਤਮਾ) ਕਰੇ। ਸੁ=ਉਸ ਨੂੰ। ਚੰਗਾ ਮਾਨਿ=ਚੰਗਾ ਕਰਕੇ ਮੰਨ ਕੇ। ਦੁਯੀ=ਦੂਜੀ, ਦਵੈਤ-ਭਾਵ ਵਾਲੀ। ਗਣਤ=ਗਿਣਤੀ-ਮਿਣਤੀ (ਦੀ ਚਿੰਤਾ)। ਲਾਹਿ=ਦੂਰ ਕਰ ਦਿਉ। ਜਨ=ਹੇ ਜਨ!। ਮਤੀ=ਮਤਿ, ਅਕਲ। ਉਪਦੇਸੁ=ਸਿਖਿਆ। ਵਿਚਹੁ=ਅੰਦਰੋਂ। ਧੁਰਿ=ਧੁਰ ਤੋਂ। ਸਭ ਕਮਾਇ=ਸਾਰੀ ਸ੍ਰਿਸ਼ਟੀ ਕਮਾਂਦੀ ਹੈ। ਵਸਿ=ਵਸ ਵਿਚ। ਨਾਹਿ ਜਾਇ=ਜਗ੍ਹਾਂ (ਥਾਂ) ਨਹੀਂ ਹੈ।

**ਅਰਥ:** (ਹੇ ਭਾਈ! ਜੋ ਕੁਝ ਪਰਮਾਤਮਾ) ਕਰਦਾ ਹੈ (ਤੂੰ ਆਪਣੇ ਅੰਦਰ) ਦ੍ਵੈਤ-ਭਾਵ ਵਾਲੀ ਗਿਣਤੀ ਮਿਣਤੀ ਮਿਟਾ ਕੇ ਉਸ ਨੂੰ ਚੰਗਾ (ਭਾਵ ਠੀਕ) ਮੰਨ ਕੇ (ਹਿਰਦੇ ਵਿਚ ਵਸਾਅ)। (ਨਾਲ ਹੀ ਇਹ ਅਰਦਾਸਿ ਕਰ) ਹੇ ਹਰੀ! ਆਪਣੀ ਮਿਹਰ ਦੀ ਨਜ਼ਰ ਨਾਲ ਵੇਖ ਕੇ (ਮੈਨੂੰ ਆਪ ਹੀ ਆਪਣੇ ਚਰਨਾ ਨਾਲ) ਜੋੜ ਲਵੋ। (ਹੇ ਹਰੀ! ਆਪਣੇ) ਜਨ ਨੂੰ ਸ਼ੁਭ ਮਤਿ ਤੇ ਉਪਦੇਸ਼ ਦਿਉ (ਜਿਸ ਨਾਲ ਮੇਰੇ) ਅੰਦਰੋਂ ਭਰਮ ਦੂਰ ਹੋ ਜਾਏ।

(ਹੇ ਭਾਈ!) ਜੋ ਧੁਰ (ਦਰਗਾਹ) ਤੋਂ (ਪ੍ਰਭੂ ਨੇ ਜੀਆਂ ਦੇ ਮਥੇ ਉਤੇ ਕਰਮਾਂ ਦਾ) ਲੇਖ ਲਿਖਿਆ ਹੋਇਆ ਹੈ, ਸਾਰੀ ਸ੍ਰਿਸ਼ਟੀ (ਉਸ ਅਨੁਸਾਰ ਕਰਮ) ਕਮਾਂਦੀ ਹੈ। ਸਭ ਕੁਝ ਉਸ (ਪ੍ਰਭੂ) ਦੇ ਵਸ ਵਿਚ ਹੈ (ਉਸ ਤੋਂ ਬਿਨਾ ਜੀਆਂ ਲਈ) ਕੋਈ ਦੂਜੀ ਥਾਂ ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪਰਮਾਤਮਾ ਦੀ ਰਜ਼ਾ ਮੰਨ ਕੇ (ਜੀਵ ਦੇ ਅੰਦਰ) ਸੁਖ ਤੇ ਅਨੰਦ ਬਣ ਗਏ ਹਨ।੭।

## ਸਾਰਥਕ ਵੀਚਾਰ

ਪ੍ਰਭੂ ਦੇ ਕੀਤੇ ਹਰੇਕ ਕੰਮ ਨੂੰ ਚੰਗਾ ਮੰਨਣਾ ਚੰਗੇ ਜੀਵਨ ਦੀ ਨਿਸ਼ਾਨੀ ਹੈ। ਹੋਰ ਸਾਰੀਆਂ ਗਿਣਤੀਆਂ ਮਿਣਤੀਆਂ ਛਡ ਕੇ ਪ੍ਰਭੂ ਅਗੇ ਬੇਨਤੀ ਕਰਨੀ ਚਾਹੀਦੀ ਹੈ:—

**ਅਪਣੀ ਨਦਰਿ ਨਿਹਾਲਿ ਆਪੇ ਲੈਹੁ ਲਾਇ ॥**

ਧੁਰ ਦਰਗਾਹ ਤੋਂ ਪ੍ਰਭੂ ਨੇ ਜੋ ਕੁਝ ਜੀਆਂ ਦਾ ਲੇਖ ਲਿਖਿਆ ਹੈ, ਸਾਰੇ ਉਸ ਅਨੁਸਾਰ ਘਾਲਾਂ ਘਾਲਦੇ ਹਨ। ਤੱਤ ਇਹ ਹੈ ਕਿ ਪ੍ਰਭੂ ਦੀ ਰਜ਼ਾ ਮੰਨ ਕੇ ਹੀ ਸਾਰੇ ਸੁਖ ਅਨੰਦ ਪ੍ਰਾਪਤ ਹੁੰਦੇ ਹਨ।

**ਗੁਰੁ ਪੂਰਾ ਜਿਨ ਸਿਮਰਿਆ, ਸੇਈ ਭਏ ਨਿਹਾਲ ॥ ਨਾਨਕ, ਨਾਮੁ ਅਰਾਧਣਾ, ਕਾਰਜੁ ਆਵੈ ਰਾਸਿ ॥ ੮ ॥**

**ਪਦ ਅਰਥ:** ਜਿਨਿ=ਜਿਸ ਜਿਸ ਨੇ। ਸੇਈ=ਉਹੀ। ਨਿਹਾਲ=ਪ੍ਰਸੰਨ। ਅਰਾਧਣਾ=ਸਿਮਰਨਾ ਚਾਹੀਦਾ ਹੈ। ਆਵੈ ਰਾਸਿ=ਠੀਕ ਹੋ ਜਾਂਦਾ ਹੈ, ਸਿਰੇ ਚੜ੍ਹ ਜਾਂਦਾ ਹੈ।੮।

**ਅਰਥ:** (ਹੇ ਭਾਈ!) ਜਿਨ੍ਹਾਂ (ਮਨੁੱਖ) ਨੇ (ਪ੍ਰਭੂ ਦਾ ਨਾਮ) ਸਿਮਰਿਆ ਹੈ ਓਹ (ਸਾਰੇ) ਨਿਹਾਲ ਹੋ ਗਏ ਹਨ। (ਇਸ ਲਈ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦਾ) ਨਾਮ ਸਿਮਰਨਾ ਚਾਹੀਦਾ ਹੈ (ਜਿਸ ਸਦਕਾ ਹਰੇਕ) ਕੰਮ ਸਿਰੇ ਚੜ੍ਹ ਜਾਂਦਾ ਹੈ।੮।

## ਸਾਰਥਕ ਵੀਚਾਰ

ਮਨੁੱਖ ਭਾਵੇਂ ਕਿਤਨੇ ਰੰਗਾਂ ਰਸਾਂ ਪਦਾਰਥਾਂ ਦੇ ਭੋਗ ਭੋਗ ਲਵੇ ਪਰ ਨਿਹਾਲ ਨਹੀਂ ਹੋ ਸਕਦਾ, ਭਾਵ ਪੂਰੀ ਤਰ੍ਹਾਂ ਪ੍ਰਸੰਨ ਚਿਤ ਨਹੀਂ ਹੋ ਸਕਦਾ। ਪ੍ਰਸੰਨਤਾ ਦੇਣ ਵਾਲੀ ਅਮੋਲਕ ਵਸਤੂ ਨਾਮ ਦੀ ਅਰਾਧਨਾ ਹੈ। ਜਿਨ੍ਹਾਂ ਜਗਿਆਸੂਆਂ ਨੇ ਪੂਰਾ ਗੁਰੂ ਸਿਮਰਿਆ ਹੈ, ਨਾਮ-ਅਭਿਆਸ ਦੀ ਕਮਾਈ ਕੀਤੀ ਹੈ, ਸਚ ਜਾਣੋ ਉਨ੍ਹਾਂ ਦਾ ਮਨੁੱਖਾ-ਜੀਵਨ ਦੀ ਸਫਲਤਾ ਵਾਲਾ ਮਨੋਰਥ ਪੂਰਾ ਹੋ ਗਿਆ ਹੈ:—

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲ ॥**
**ਨਾਨਕ, ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥** [ਜਪੁ

**ਪਾਪੀ ਕਰਮ ਕਮਾਵਦੇ, ਕਰਦੇ ਹਾਏ ਹਾਇ ॥ ਨਾਨਕ, ਜਿਉ ਮਥਨਿ ਮਾਧਾਣੀਆ, ਤਿਉ ਮਥੇ ਧ੍ਰਮ ਰਾਇ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਮਾਂਵਦੇ, ਜਿਉਂ, ਮਾਧਾਣੀਆਂ, ਤਿਉਂ ।

**ਪਦ ਅਰਥ:** ਪਾਪੀ=ਵਿਕਾਰੀ ਜੀਵ। ਜਿਉ=ਜਿਵੇਂ। ਮਥਨਿ=ਰਿੜਕਦੀਆਂ ਹਨ। ਤਿਉ=ਤਿਵੇਂ। ਮਥੇ=ਮੱਥੇਗਾ, ਰਿੜਕਗਾ, ਭਾਵ ਦੁੱਖ ਦੇਵੇਗਾ। ਧ੍ਰਮਰਾਇ=ਧਰਮ ਰਾਜ।੯।

**ਅਰਥ:** (ਹੇ ਭਾਈ!) ਵਿਕਾਰੀ ਪੁਰਖ (ਮਾੜੇ) ਕੰਮ ਕਰਦੇ ਹਨ (ਜਿਸ ਕਰਕੇ ਓਹ) ਹਾਇ ਹਾਇ ਕਰਦੇ ਰਹਿੰਦੇ ਹਨ (ਭਾਵ ਦੁਖੀ ਰਹਿੰਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਵੇਂ ਮਧਾਣੀਆਂ (ਦਹੀ) ਮਥਦੀਆਂ (ਰਿੜਕਦੀਆਂ) ਹਨ, ਤਿਵੇਂ (ਵਿਕਾਰੀਆਂ ਨੂੰ) ਧਰਮ ਰਾਜ ਰਿੜਕੇਗਾ ਭਾਵ ਦੁਖ ਦੇਵੇਗਾ ।੯।

## ਸਾਰਥਕ ਵੀਚਾਰ

ਪਾਪੀ ਪੁਰਸ਼ਾਂ ਨੂੰ ਆਪਣੇ ਕੀਤੇ ਪਾਪਾਂ ਕਰਮਾਂ ਦੀ ਸਜ਼ਾ ਅਵੱਸ਼ ਭੁਗਤਣੀ ਪੈਂਦੀ ਹੈ। ਪਾਪੀ ਪੁਰਸ਼ ਪਾਪ ਕਰਮਾਂ ਨਾਲ ਕਮਾਏ ਧਨ ਨਾਲ ਵਿਸ਼ੇ ਵਿਕਾਰਾਂ ਵਿਚ ਖਚਿਤ ਹੋ ਕੇ ਰੰਗਾਂ ਰਲੀਆਂ ਮਨਾਉਂਦੇ ਹਨ। ਪਰ ਜਦੋਂ ਆਪ ਜੀਵ ਸਰੀਰ ਤਿਆਗਦਾ ਹੈ ਤਾਂ ਇਸ ਦੇ ਗਲ ਵਿਚ ਸੰਗਲ ਪਾ ਕੇ

ਧਰਮ ਰਾਜ ਦੇ ਪੇਸ਼ ਕੀਤਾ ਜਾਂਦਾ ਹੈ, ਓਦੋਂ ਹਾਏ ਹਾਏ ਕਰਦਾ, ਰੋਂਦਾ ਤੇ ਦੁਖੀ ਹੁੰਦਾ ਹੈ:–

**ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥**
**ਅਗੈ ਕਰਣੀ ਕੀਰਤਿ ਵਾਚੀਐ, ਬਹਿ ਲੇਖਾ ਕਰਿ ਸਮਝਾਇਆ ॥**
**ਥਾਉ ਨ ਹੋਵੀ ਪਉਦੀਈ, ਹੁਣਿ ਸੁਣੀਐ ਕਿਆ ਰੂਆਇਆ ॥**
**ਮੰਨਿ ਅੰਧੈ ਜਨਮੁ ਗਵਾਇਆ ॥** [ਪੰਨਾ ੪੬੪

## ਨਾਮੁ ਧਿਆਇਨਿ ਸਾਜਨਾ, ਜਨਮ ਪਦਾਰਥੁ ਜੀਤਿ ॥ ਨਾਨਕ, ਧਰਮ ਐਸੇ ਚਵਹਿ, ਕੀਤੋ ਭਵਨੁ ਪੁਨੀਤ ॥ ੧੦ ॥

## ਉਚਾਰਨ ਸੇਧ

**ਬਿੰਦੀ ਸਹਿਤ :** ਚਵਹਿਂ।

**ਪਦ ਅਰਥ:** ਧਿਆਇਨਿ=ਸਿਮਰਦੇ ਹਨ। ਸਾਜਨਾ=(ਰੰਗਲੇ) ਸਜਣ। ਜਨਮ ਪਦਾਰਥੁ ਜੀਤਿ=ਜੀਵਨ ਬਾਜ਼ੀ ਜਿਤ ਕੇ। ਚਵਹਿ=ਉਚਾਰਦੇ ਹਨ। ਭਵਨੁ=ਘਰ, ਅਸਥਾਨ। ਪੁਨੀਤ=ਪਵਿੱਤਰ।

**ਅਰਥ:** (ਹੇ ਭਾਈ! ਗੁਰਮੁਖ ਰੰਗਲੇ) ਸਜਣ (ਪ੍ਰਭੂ ਦਾ) ਨਾਮ ਧਿਆਉਂਦੇ (ਸਿਮਰਦੇ ਰਹਿੰਦੇ) ਹਨ (ਅਤੇ ਆਪਣਾ) ਜਨਮ-ਪਦਾਰਥ (ਜੀਵਨ ਬਾਜ਼ੀ) ਜਿਤ ਕੇ (ਸਾਈਂ ਦੀ ਹਜ਼ੂਰੀ ਵਿੱਚ ਜਾ ਪਹੁੰਚਦੇ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਸਜਣ ਆਪਣੇ ਮੁਖ ਚੋਂ) ਇਸ ਤਰ੍ਹਾਂ ਧਰਮ ਨੂੰ (ਸਦਾ) ਉਚਾਰਦੇ ਰਹਿੰਦੇ ਹਨ, (ਜਿਥੇ ਭੀ ਵਿਚਰਦੇ ਹਨ, ਓਹ) ਭਵਨ (ਉਨ੍ਹਾਂ ਦਾ) ਪਵਿੱਤਰ ਕੀਤਾ ਹੋਇਆ ਹੁੰਦਾ ਹੈ।੧੦।

## ਅਰਥ ਭੇਦ ਅਤੇ ਨਿਰਣੈ

### ਨਾਨਕ, ਧਰਮ ਐਸੇ ਚਵਹਿ, ਕੀਤੋ ਭਵਨੁ ਪੁਨੀਤ ॥

ਵਖ ਵਖ ਅਰਥ:

੧. ਸ੍ਰੀ ਗੁਰੂ ਜੀ ਕਹਿਤੇ ਹੈਂ ਜੇ ਕਰ ਵਹੁ ਕਹੀਂ ਸੈਲ ਹੇਤ ਧਰਮਪੁਰੀ ਮੈਂ ਚਲ ਭੀ ਜਾਵੈਂ ਤਬ ਤਿਨ ਕੇ ਆਗੇ ਧਰਮ ਰਾਜਾ ਐਸੇ ਬੇਨਤੀ (ਚਵਹਿ) ਉਚਾਰਨ ਕਰਤਾ ਹੈ ਹੇ ਮਹਾਰਾਜ ਆਪ ਨੇ ਕ੍ਰਿਪਾ ਕਰਕੇ ਮੇਰਾ ਗ੍ਰਿਹ ਪਵਿਤ੍ਰ ਕਰ ਦੀਆ ਹੈ। [ਫ. ਸ.

੨. ਉਹ ਐਸੀਆਂ ਧਰਮ ਦੀਆਂ ਗਲਾਂ ਕਰਦੇ ਹਨ ਕਿ ਸਾਰੇ ਸੰਸਾਰ ਨੂੰ ਪਵਿਤਰ ਕਰਦੇ ਹਨ। [ਸ਼ਬਦਾਰਥ

੩. ਹੇ ਨਾਨਕ! ਜਿਹੜੇ ਮਨੁੱਖ ਮਨੁਖਾ ਜੀਵਨ ਦਾ ਮਨੋਰਥ (ਹਰਿ ਨਾਮ) ਉਚਾਰਦੇ ਰਹਿੰਦੇ ਹਨ, ਉਹ ਜਗਤ ਨੂੰ ਵੀ ਪਵਿਤ੍ਰ ਕਰ ਦਿੰਦੇ ਹਨ। [ਦਰਪਣ

੪. ਜੇ ਕਰ ਉਹ ਮਹਾਤਮਾ ਰਾਜਾ ਜਨਕ ਦੀ ਨਿਆਈਂ ਸੈਲ ਕਰਦੇ ਹੋਏ ਧਰਮ ਰਾਜਾ ਦੀ ਪੁਰੀ ਵਿਚ ਚਲੇ ਵੀ ਜਾਣ, ਤਾਂ ਉਨ੍ਹਾਂ ਨੂੰ ਵੇਖ ਕੇ ਅਗੋਂ ਧਰਮ ਰਾਜਾ ਐਸੇ ਬੇਨਤੀ ਪੂਰਵਕ ਬਚਨ ਚਵਹਿ ਕਿ ਮਹਾਰਾਜ! ਤੁਸਾਂ ਨੇ ਆਕੇ ਮੇਰਾ ਤਾਂ ਘਰ ਹੀ ਪੁਨੀਤ-ਪਵਿਤਰ ਕਰ ਦਿਤਾ ਹੈ। [ਸੰ. ਸ.

**ਨਿਰਣੈ:** ਇਸ ਪੰਕਤੀ ਵਿੱਚ 'ਧਰਮ' ਪਦ ਦੇ ਅਰਥ 'ਧਰਮ ਰਾਇ' ਨਹੀਂ ਬਣ ਸਕਦੇ ਜਿਵੇਂ ਕਿ ਸੰਪ੍ਰਦਾਈ ਟੀਕਾਕਾਰ ਕਰਦੇ ਹਨ। 'ਧਰਮ' ਦੇ ਨਾਲ ਸਬੰਧਤ ਪਦ 'ਚਵਹਿ' ਬਹੁਵਚਨੀ ਕ੍ਰਿਆ ਦਾ ਲਖਾਇਕ ਹੈ। ਸ਼ਬਦਾਰਥੀ ਵਿਦਵਾਨਾਂ ਨੇ 'ਐਸੇ' ਦਾ ਅਰਥ 'ਐਸੀਆਂ' ਕਰਕੇ ਅਰਥ ਬਿਵਸਥਾ ਹੀ ਬਦਲ ਦਿਤੀ ਹੈ। 'ਦਰਪਣ' ਵਾਲੇ ਅਰਥ ਵਿਆਕਰਣ ਦੇ ਅਨੁਕੂਲ ਹਨ ਪਰ 'ਭਵਨੁ' ਪਦ 'ਜਗਤ' ਦੇ ਸੰਕੇਤਕ ਨਾਲੋਂ 'ਸਥਾਨ' ਨਾਲ ਜੋੜਨੇ ਵਿਸ਼ੇਸ਼ ਤੌਰ ਤੇ ਜਚਦੇ ਹਨ। ਹੋਰ ਵਿਸਥਾਰ ਲਈ ਪੜ੍ਹੋ ''ਗੁਰਬਾਣੀ-ਲਗ-ਮਾਤ੍ਰਾਂ ਦੀ ਵਿਲਖਣਤਾ''(ਰਚਿਤ-ਭਾ. ਸ. ਰਣਧੀਰ ਸਿੰਘ ਜੀ)

## ਸਾਰਥਕ ਵੀਚਾਰ

ਨਾਮ ਸਿਮਰਨ ਵਾਲੇ ਗੁਰਮੁਖ ਸਭ ਦੇ ਸਜਣ ਹੁੰਦੇ ਹਨ- ''ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ'' (ਪੰਨਾ ੬੭੧) ਉਹ ਸੰਸਾਰ ਤੋਂ ਆਪਣਾ ਜਨਮ ਪਦਾਰਥ ਭਾਵ ਜੀਵਨ ਦੀ ਬਾਜ਼ੀ ਜਿਤ ਕੇ ਪਰਲੋਕ ਜਾਂਦੇ ਹਨ। ਅਜਿਹੇ ਰੰਗਲੇ ਸਜਣ ਜਿਥੇ ਭੀ ਵਿਚਰਦੇ ਹਨ, ਧਰਮ ਦੇ ਮੁਹਾਣੇ ਉਨ੍ਹਾਂ ਨੂੰ ਜੀ ਆਇਆਂ ਆਖਦੇ ਹਨ ਕਿਉਂਕਿ ਉਹ ਹਰ ਵੇਲੇ ਨਾਮ ਜਪਣ ਦੀਆਂ ਐਸੀਆਂ ਗਲਾਂ ਕਰਦੇ ਹਨ ਜਿਨ੍ਹਾਂ ਨੂੰ ਸੁਣ ਕੇ ਸਿਆਣੇ ਪੁਰਸ਼ ਆਖਦੇ ਹਨ ਕਿ ਇਹਨਾਂ ਨੇ ਨਾਮ-ਸਿਮਰਨ ਦੁਆਰਾ ਸਾਡਾ ਘਰ ਹੀ ਪਵਿੱਤਰ ਕਰ ਦਿੱਤਾ ਹੈ।

### ਖੁਭੜੀ ਕੁਥਾਇ ਮਿਠੀ ਗਲਣਿ ਕੁਮੰਤ੍ਰੀਆ ॥ ਨਾਨਕ, ਸੇਈ ਉਬਰੇ ਜਿਨਾ ਭਾਗੁ ਮਥਾਹਿ ॥ ੧੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਕੁਥਾਇਂ, ਕੁਮੰਤ੍ਰੀਆਂ, ਜਿਨ੍ਹਾਂ।

**ਪਦ ਅਰਥ:** ਖੁਭੜੀ=ਖੁੱਭੀ, ਫਸੀ ਹੋਈ ਹੈ। ਕੁਥਾਇ=ਕੋਝੇ ਥਾਂ, ਚਿਕੜ ਵਿਚ। ਗਲਣਿ= ਜਿਲ੍ਹਣ, ਗਲ, ਕੰਠ ਦੀ ਧੁਨਿ। ਕੁਮੰਤ੍ਰੀਆ=ਭੈੜੀ ਅਕਲ ਵਾਲਿਆਂ ਦੀ। ਸੇਈ ਉਬਰੇ=ਉਹੀ ਬਚੇ ਹਨ। ਜਿਨਾ=ਜਿਨ੍ਹਾਂ ਦੇ। ਭਾਗੁ ਮਥਾਹਿ=ਮਥੇ ਤੇ (ਚੰਗਾ) ਭਾਗ ਹੈ।

**ਅਰਥ:** (ਹੇ ਭਾਈ! ਕੁਸੰਗਤ ਕਾਰਨ ਧਰਮ ਤੋਂ ਬੇਮੁਖਾਂ ਦੀ ਬੁਧੀ) ਕੋਝੇ ਥਾਂ, ਚਿਕੜ ਵਿੱਚ ਖੁੱਭੀ (ਫੱਸੀ ਹੋਈ ਹੈ ਜਿਹੜੀ ਕਿ) ਕੁਮੰਤ੍ਰੀਆਂ (ਗੁਰਮੰਤ੍ਰ ਹੀਣਸ ਪ੍ਰਾਣੀਆਂ ਦੀ) ਮਿਠੀ ਜਿਲ੍ਹਣ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ) ਓਹੀ (ਜੀਵ ਇਸ ਚਿਕੜ ਚੋਂ) ਬਚ ਨਿਕਲੇ, ਜਿਨ੍ਹਾਂ ਦੇ ਮਥੇ ਉਤੇ (ਚੰਗਾ) ਭਾਗ (ਲਿਖਿਆ ਹੋਇਆ ਸੀ)।੧੧।

## ਸਾਰਥਕ ਵੀਚਾਰ

ਮਨਮੁਖਾਂ ਦੀ ਬੁਧੀ ਕੁਸੰਗਤੀ ਪ੍ਰਭਾਵ ਦੇ ਅਧੀਨ ਮੱਖੀ ਵਾਂਗੂ ਮਾਇਕੀ ਪਦਾਰਥਾਂ ਰੂਪੀ ਮਿਠੇ ਉਤੇ ਜਾ ਬੈਠਦੀ ਹੈ ਤੇ ਮਰ ਜਾਂਦੀ ਹੈ, ਭਾਵ ਉਹ ਮਿਠੀਆਂ ਮਿਠੀਆਂ ਗੱਲਾਂ ਦੀ ਜਿਲਣ ਵਿਚ ਫਸ ਜਾਂਦੀ ਹੈ। ਹਾਂ, ਜਿਨ੍ਹਾਂ ਮਨੁੱਖਾਂ ਦੇ ਚੰਗੇ ਭਾਗ ਹੁੰਦੇ ਹਨ, ਉਹੋ ਹੀ ਮਾਇਆ-ਮੋਹ ਦੀ ਜਿਲਣ ਚੋਂ

ਬਚ ਨਿਕਲਦੇ ਹਨ :-

**ਸੇਈ ਉਬਰੇ ਜਗੈ ਵਿਚਿ, ਜੋ ਸਚੈ ਰਖੇ ॥**

**ਮੁਹਿ ਡਿਠੈ ਤਿਨ ਕੈ ਜੀਵੀਐ, ਹਰਿ ਅੰਮ੍ਰਿਤ ਚਖੇ ॥** [ਪੰਨਾ ੩੧੮

## ਸੁਤੜੇ ਸੁਖੀ ਸਵੰਨਿ੍, ਜੋ ਰਤੇ ਸਹ ਆਪਣੈ ॥ ਪ੍ਰੇਮ ਵਿਛੋਹਾ ਧਣੀ ਸਉ, ਅਠੇ ਪਹਰ ਲਵੰਨਿ੍ ॥ ੧੨ ॥

**ਪਦ ਅਰਥ:** ਸੁਤੜੇ=ਸੁਤੇ ਹੋਏ। ਸਵੰਨਿ=ਸੌਂਦੇ ਹਨ। ਜੋ ਰਤੇ=ਜੋ ਰੰਗੇ ਹੋਏ ਹਨ। ਸਹ ਆਪਣੈ=ਆਪਣੇ ਪਤੀ ਦੇ (ਪ੍ਰੇਮ ਰੰਗ) ਵਿਚ। ਵਿਛੋਹਾ=ਵਿਛੋੜਾ। ਧਣੀ ਸਉ=ਮਾਲਕ ਨਾਲੋਂ। ਲਵੰਨਿ=ਲੌਂਕਦੇ, ਭਾਵ ਦੁਖੀ ਹੋ ਕੇ ਪੁਕਾਰਦੇ ਰਹਿੰਦੇ ਹਨ।੧੨।

**ਅਰਥ:** (ਹੇ ਭਾਈ! ਉਹ ਮਨੁਖ) ਸੁਖੀ ਹੋ ਕੇ ਸੌਂਦੇ ਹਨ ਜਿਹੜੇ (ਆਪਣੇ) ਪਤੀ ਦੇ (ਪ੍ਰੇਮ ਰੰਗ) ਵਿਚ ਰੰਗੇ ਹੋਏ ਹਨ। (ਜਿਨ੍ਹਾਂ ਦਾ ਆਪਣੇ) ਪਤੀ ਨਾਲੋਂ ਪ੍ਰੇਮ-ਵਿਛੋੜਾ ਹੈ (ਉਹ) ਅਠੇ ਪਹਿਰ (ਹਰ ਵੇਲੇ ਦੁਖੀ ਹੋ ਕੇ ਪ੍ਰੇਮ ਦੀ ਖਾਤਰ) ਲੌਂਕਦੇ ਭਾਵ ਪੁਕਾਰਦੇ ਰਹਿੰਦੇ ਹਨ।੧੨।

### ਸਾਰਥਕ ਵੀਚਾਰ

ਆਪਣੇ ਸਹੁ ਨਾਲ ਰੱਤਿਆਂ ਦੀਆਂ ਗਲਾਂ ਸੁਖਦਾਈ ਹੁੰਦੀਆਂ ਹਨ। ਉਸ ਸੁਖਦਾਈ ਮੇਲ ਵਿਚ ਪ੍ਰੇਮ ਦੀ ਲਗਨ ਹੁੰਦੀ ਹੈ, ਜਿਸ ਨਾਲ ਓਹ ਸੁਖ ਦੀ ਨੀਂਦ ਸੌਂਦੇ ਹਨ। ਜਿਨ੍ਹਾਂ ਮਨੁੱਖਾਂ ਦਾ ਮਾਲਕ ਨਾਲੋਂ ਵਿਛੋੜਾ ਹੈ, ਓਹ ਕਾਂ ਵਾਂਗ ਹਰ ਵੇਲੇ ਲੌਂਕਦੇ (ਬੋਲਦੇ) ਹੀ ਰਹਿੰਦੇ ਹਨ, ਧੀਰਜ ਨਹੀਂ ਕਰਦੇ :-

**ਵਿਛੋੜਾ ਸੁਣੇ ਡੁਖੁ, ਵਿਣੁ ਡਿਠੇ ਮਰਿਓਦਿ ॥**

**ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥** [ਪੰਨਾ ੧੧੦੦

## ਸੁਤੜੇ ਅਸੰਖ, ਮਾਇਆ ਝੂਠੀ ਕਾਰਣੇ ॥ ਨਾਨਕ ਸੇ ਜਾਗੰਨਿ੍, ਜਿ ਰਸਨਾ ਨਾਮੁ ਉਚਾਰਣੇ ॥ ੧੩ ॥

**ਪਦ ਅਰਥ:** ਅਸੰਖ=ਅਣਗਿਣਤ। ਕਾਰਣੇ=ਖਾਤਰ, ਲਈ। ਸੇ=ਓਹ। ਜਾਗੰਨਿ=ਜਾਗਦੇ ਹਨ। ਜਿ=ਜਿਹੜੇ। ਰਸਨਾ=ਜੀਭ ਨਾਲ।੧੩।

**ਅਰਥ:** (ਹੇ ਭਾਈ!) ਝੂਠੀ ਮਾਇਆ ਦੀ ਖਾਤਰ ਅਣਗਿਣਤ ਜੀਵ (ਮੋਹ ਦੀ ਨੀਂਦ ਵਿਚ) ਸੁਤੇ ਪਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਓਹੀ (ਮਨੁੱਖ ਇਸ ਨੀਂਦ ਚੋਂ) ਜਾਗਦੇ ਹਨ, ਜਿਹੜੇ (ਆਪਣੀ) ਜੀਭ ਨਾਲ (ਪਰਮਾਤਮਾ ਦਾ) ਨਾਮ ਉਚਾਰਨ ਕਰਦੇ ਹਨ।੧੩।

### ਸਾਰਥਕ ਵੀਚਾਰ

ਝੂਠੀ ਮਾਇਆ ਦੀ ਪ੍ਰਾਪਤੀ ਹਿਤ ਅਨਗਿਣਤ ਲੋਕਾਈ ਮਾਇਆ ਮੋਹ ਦੀ ਨੀਂਦ ਵਿਚ ਸੁਤੀ ਪਈ ਹੈ, ਭਾਵ ਪ੍ਰਭੂ ਨੂੰ ਚੇਤੇ ਨਹੀਂ ਕਰਦੀ। ਹਾਂ, ਜਿਹੜੇ ਜੀਵ ਨਿਰੰਤਰ ਰਸਨਾ ਨਾਲ ਨਾਮ ਦਾ ਉਚਾਰਨ

ਕਰਦੇ ਰਹਿੰਦੇ ਹਨ, ਓਹ ਸਦਾ ਜਾਗਦੇ ਰਹਿੰਦੇ ਹਨ:–

**ਭਿੰਨੀ ਰੈਨੜੀਐ ਚਾਮਕਨਿ ਤਾਰੇ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥** [ਪੰਨਾ ੪੫੯

**ਮ੍ਰਿਗ ਤਿਸਨਾ ਪੇਖਿ ਭੁਲਣੇ, ਵੁਠੇ ਨਗਰ ਗੰਧ੍ਰਬ ॥ ਜਿਨੀ ਸਚੁ ਅਰਾਧਿਆ, ਨਾਨਕ ਮਨਿ ਤਨਿ ਫਬ ॥ ੧੪ ॥**

**ਪਦ ਅਰਥ:** ਮ੍ਰਿਗ ਤਿਸਨਾ=ਰੇਤਲੇ ਮੈਦਾਨਾਂ ਵਿਚ ਜਦ ਸੂਰਜ ਦੀਆਂ ਸਿਧੀਆਂ ਕਿਰਨਾਂ ਪੈਂਦੀਆਂ ਹਨ ਤਾਂ ਰੇਤ ਦੀ ਚਮਕ ਜਲ-ਭਰੀ ਝੀਲ ਵਾਂਗ ਦਿੱਸਣ ਲਗ ਜਾਂਦੀ ਹੈ। ਜਿਉਂ ਜਿਉਂ ਪਿਆਸੇ ਜੀਵ ਉਸ ਵਲ ਜਾਂਦੇ ਹਨ, ਤਿਉਂ ਤਿਉਂ ਜਲ ਦੂਰ ਪ੍ਰਤੀਤ ਹੋਣ ਲਗ ਜਾਂਦਾ ਹੈ। ਭੁਲਣੇ=ਭੁਲੇ ਪਏ ਹਨ। ਵੁਠੇ=ਵਸੇ ਹੋਏ। ਨਗਰ ਗੰਧ੍ਰਬ=ਝੂਠੀ ਮੂਠੀ ਨਗਰੀ, ਹਵਾਈ ਕਿਲਾ। ਮਨਿ=ਮਨ ਕਰਕੇ। ਤਨਿ=ਸਰੀਰ ਕਰਕੇ। ਫਬ=ਫਬਦੇ ਹਨ, ਸੋਹਣੇ ਲਗਦੇ ਹਨ।੧੪।

**ਅਰਥ :** (ਹੇ ਭਾਈ !) ਇਹ ਜਗਤ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਅਤੇ ਅਕਾਸ਼ ਵਿਚ ਵਸਣ ਵਾਲੇ ਗੰਧਰਬ ਨਗਰੀ ਵਰਗਾ ਹੀ ਹੈ ਇਸ ਨੂੰ) ਵੇਖ ਕੇ (ਮਨੁੱਖ ਵਿਅਰਥ ਹੀ ਇਸ ਉਤੇ) ਭੁਲੇ ਪਏ ਹਨ (ਭਾਵ ਮੋਹਿਤ ਹੋਏ ਪਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੇ ਸਚ (ਪਰਮੇਸ਼ਰ) ਨੂੰ ਸਿਮਰਿਆ ਹੈ, ਉਹ ਮਨ ਤੇ ਤਨ ਕਰਕੇ (ਸਚੇ ਗੁਣਾਂ ਨਾਲ) ਸੋਭਾ ਪਾਉਂਦੇ ਹਨ (ਓਹ ਦੁਨਿਆਵੀ ਚਮਕ ਦਮਕ ਤੇ ਨਹੀਂ ਡੁਲ੍ਹਦੇ) ।੧੪।

## ਸਾਰਥਕ ਵੀਚਾਰ

ਜਿਵੇਂ ਹਰਿ ਚੰਦਉਰੀ, ਗੰਧਰਬ ਨਗਰੀ ਜਾਂ ਮ੍ਰਿਗ ਤ੍ਰਿਸ਼ਨਾ ਦੀ ਨੁਮਾਇਸ਼ ਕੂੜੀ ਹੈ ਤਿਵੇਂ ਸੰਸਾਰ ਦਾ ਪਸਾਰਾ ਨਾਸ਼ਵੰਤ ਤੇ ਕੂੜਾ ਹੈ। ਜੀਵ ਮ੍ਰਿਗ ਤ੍ਰਿਸ਼ਨਾ ਵਾਂਗੂੰ ਇਹ ਪਸਾਰਾ ਵੇਖ ਕੇ ਭੁਲੇ ਪਏ ਹਨ ਪਰ ਜਿਨ੍ਹਾਂ ਨੇ ਸਚ-ਪ੍ਰਭੂ ਨੂੰ ਸਿਮਰਿਆ ਹੈ ਉਨ੍ਹਾਂ ਨੂੰ ਮਨ ਤਨ ਵਿਚ ਨਾਮ ਸਿਮਰਨ ਦੀ ਸਚੀ ਆਤਮਿਕ ਸੁੰਦਰਤਾ ਸੁਖਾਉਂਦੀ ਹੈ।

**ਪਤਿਤ ਉਧਾਰਣ ਪਾਰਬ੍ਰਹਮੁ, ਸੰਮ੍ਰਥ ਪੁਰਖੁ ਅਪਾਰੁ ॥ ਜਿਸਹਿ ਉਧਾਰੇ ਨਾਨਕਾ, ਸੋ ਸਿਮਰੇ ਸਿਰਜਣਹਾਰੁ ॥ ੧੫ ॥**

**ਪਦ ਅਰਥ:** ਪਤਿਤ ਉਧਾਰਣ=ਡਿਗਿਆਂ ਨੂੰ ਬਚਾਉਣ ਵਾਲਾ। ਸਮ੍ਰਥ ਪੁਰਖੁ=ਮਹਾਨ ਸ਼ਕਤੀਵਾਨ (ਸਦੀਵੀ ਹੋਂਦ ਵਾਲਾ) ਕਰਤਾ ਪੁਰਖ। ਅਪਾਰੁ=ਬੇਅੰਤ। ਜਿਸਹਿ=ਜਿਸ ਨੂੰ। ਉਧਾਰੇ=(ਪਾਪ ਤੋਂ) ਬਚਾਂਦਾ ਹੈ।੧੫।

**ਅਰਥ:** (ਹੇ ਭਾਈ!) ਪਾਰਬ੍ਰਹਮ ਜੋ (ਸਦੀਵੀ ਹੋਂਦ ਵਾਲਾ) ਕਰਤਾਪੁਰਖ ਹੈ (ਉਹ) ਬੇਅੰਤ ਹੈ (ਅਤੇ ਆਚਰਨ ਤੋਂ) ਡਿਗਿਆਂ ਹੋਇਆਂ ਨੂੰ ਬਚਾਉਣ ਵਾਲਾ (ਭਾਵ ਉਚਿਆਂ ਕਰਨ ਵਾਲਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਜੀਵ ਨੂੰ ਵਾਹਿਗੁਰੂ ਪਾਪਾਂ ਤੋਂ) ਬਚਾਂਦਾ ਹੈ, ਉਹ (ਮਨੁੱਖ) ਸਿਰਜਣਹਾਰ (ਵਾਹਿਗੁਰੂ) ਨੂੰ ਸਿਮਰਨ ਲਗ ਜਾਂਦਾ ਹੈ।੧੫।

### ਸਾਰਥਕ ਵੀਚਾਰ

ਪਤਿਤਾਂ (ਆਚਰਨ ਤੋਂ ਡਿਗੇ ਹੋਇਆਂ) ਨੂੰ ਉਧਾਰਨ ਤੇ ਤਾਰਨ ਵਾਲਾ ਕਰਤਾ ਪੁਰਖ ਬੇਅੰਤ ਹੈ। ਉਹੀ ਜੀਵ ਕਰਤਾਰ ਨੂੰ ਸਿਮਰਨ ਦੇ ਯੋਗ ਬਣਦਾ ਹੈ ਜਿਸ ਜੀਵ ਨੂੰ ਸਿਰਜਣਹਾਰ ਪਾਪਾਂ-ਵਿਕਾਰਾਂ ਤੋਂ ਬਚਾਉਂਦਾ ਹੈ, ਗੁਰਬਾਣੀ ਅਨੁਸਾਰ ਪਤਿਤਾਂ ਪਾਪੀਆਂ ਨੂੰ ਉਧਾਰਨਾ ਗੁਰ-ਪਰਮੇਸ਼ਰ ਜੀ ਦਾ ਬਿਰਦੁ ਹੈ:-

**ਪਤਿਤ ਉਧਾਰਣ ਪਾਰਬ੍ਰਹਮੁ ਸੰਤ ਬੇਦੁ ਕਹੰਦਾ॥** [ਪੰਨਾ ੩੧੯

## ਦੂਜੀ ਛੋਡਿ ਕੁਵਾਟੜੀ, ਇਕਸ ਸਉ ਚਿਤੁ ਲਾਇ ॥ ਦੂਜੈ ਭਾਵੀਂ ਨਾਨਕਾ, ਵਹਣਿ ਲੁੜ੍ਹੰਦੜੀ ਜਾਇ ॥ ੧੬ ॥

**ਪਦ ਅਰਥ:** ਕੁਵਾਟੜੀ=ਕੋਝੀ ਪਗਡੰਡੀ। ਸਉ=ਨਾਲ। ਦੂਜੀ ਭਾਵੀਂ=(ਪਰਮਾਤਮਾ ਤੋਂ ਬਿਨਾ) ਦੂਜੇ ਪਿਆਰ ਵਿਚ। ਵਹਣਿ=ਵਹਿਣ ਵਿਚ। ਲੁੜੰਦੜੀ ਜਾਇ=ਰੁੜ੍ਹਦੀ ਜਾ ਰਹੀ ਹੈ।੧੬।

**ਅਰਥ :** (ਹੇ ਭਾਈ ! ਮਾਇਆ ਦੀ) ਕੋਝੀ ਪਗ-ਡੰਡੀ ਤੇ (ਚਲਣਾ) ਛਡ ਕੇ, ਇਕ (ਪ੍ਰਭੂ) ਨਾਲ (ਆਪਣਾ) ਚਿਤ ਜੋੜ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ ! ਚੇਤੰਨ ਹੋ, ਪਰਮਾਤਮਾ ਤੋਂ ਬਿਨਾ) ਦੂਜੇ ਪਿਆਰ ਵਾਲੀ (ਨਦੀ ਦੇ) ਵਹਿਣ ਵਿਚ (ਸਾਰੀ ਸ੍ਰਿਸ਼ਟੀ) ਰੁੜ੍ਹਦੀ ਜਾ ਰਹੀ ਹੈ ।੧੬।

### ਸਾਰਥਕ ਵੀਚਾਰ

ਜੀਵ-ਇਸਤ੍ਰੀ ਦੂਜੇ ਭਾਵ ਵਿਚ ਅਰਥਾਤ ਇਕ ਪ੍ਰਭੂ ਨੂੰ ਛੱਡ ਕੇ ਮਾਇਆ ਮੋਹ ਦੇ ਕੋਝੇ ਰਸਤੇ ਤੇ ਚਲ ਰਹੀ ਹੈ। ਹੋਰ ਵਿਕਾਰਾਂ ਤੇ ਪਿਆਰਾਂ ਵਿਚ ਰੁੜ੍ਹਦੀ ਜਾ ਰਹੀ ਹੈ। ਇਸ ਵਹਿਣ ਵਿਚ ਰੁੜ੍ਹੇ ਜਾਣ ਦੇ ਬਚਣ ਦਾ ਉਪਾਉ 'ਇਕਸ ਸਉ ਚਿਤੁ ਲਾਇ' ਹੈ। ਗੁਰਬਾਣੀ ਵਿਚ ਅਜਿਹੀ ਸੇਧ ਬਹੁਤ ਮਿਲਦੀ ਹੈ:-

੧. **ਏਕੋ ਚੇਤੁ ਗਵਾਰ ਕਾਜਿ ਤੇਰੈ ਆਵਈ ॥**
**ਹਰਿਹਾਂ ਬਿਨੁ ਨਾਵੈ ਤਨੁ ਛਾਰੁ, ਬ੍ਰਿਥਾ ਸਭੁ ਜਾਵਈ ॥੨੧॥** [ਪੰਨਾ ੧੩੬੩

੨. **ਮੇਰੇ ਮਨ ! ਚੇਤਿ ਸਚਾ ਸੋਇ ॥**
**ਏਕੋ ਚੇਤਹਿ ਤਾ ਸੁਖੁ ਪਾਵਹਿ, ਫਿਰਿ ਦੂਖੁ ਨ ਮੂਲੇ ਹੋਇ ॥** [ਪੰਨਾ ੫੫੮

## ਤਿਹਟੜੇ ਬਾਜਾਰ, ਸਉਦਾ ਕਰਨਿ ਵਣਜਾਰਿਆ ॥ ਸਚੁ ਵਖਰੁ ਜਿਨੀ ਲਦਿਆ, ਸੇ ਸਚੜੇ ਪਾਸਾਰ ॥ ੧੭ ॥

**ਪਦ ਅਰਥ:** ਤਿਹਟੜੇ=ਤਿੰਨ ਹਟਾਂ ਵਾਲੇ (ਭਾਵ ਧਰਤੀ ਪਤਾਲ ਤੇ ਆਕਾਸ਼)। ਬਾਜਾਰ=ਭਾਵ ਬ੍ਰਹਮੰਡ। ਕਰਨਿ=ਕਰਦੇ ਹਨ। ਵਣਜਾਰਿਆ=(ਜੀਵ) ਵਣਜਾਰੇ। ਵਖਰੁ=ਸੌਦਾ।

**ਅਰਥ:** (ਹੇ ਭਾਈ!) ਧਰਤੀ, ਪਾਤਾਲ ਤੇ ਆਕਾਸ਼ ਵਾਲੇ ਬ੍ਰਹਮੰਡ ਵਿਚ ਜੀਵ-ਰੂਪੀ ਵਣਜਾਰੇ (ਤ੍ਰੈ ਗੁਣੀ ਮਾਇਆ ਦਾ) ਵਾਪਾਰ ਕਰਦੇ ਹਨ। (ਪਰ ਸਹੀ ਅਰਥਾਂ ਵਿੱਚ) ਜਿਨ੍ਹਾਂ ਨੇ ਸਚ ਰੂਪ ਵਖਰ ਲਦਿਆ ਹੈ, ਓਹ ਸਚੇ ਪਸਾਰ ਦੇ (ਅਨੁਆਈ) ਹਨ।੧੭।

### ਸਾਰਥਕ ਵੀਚਾਰ

ਮਾਇਆ ਦੇ ਤ੍ਰੈ-ਗੁਣੀ ਪ੍ਰਭਾਵ ਹੇਠਾਂ ਹੀ ਸਾਰੇ ਜਗਤ ਦਾ ਕਾਰ ਵਿਹਾਰ ਚਲ ਰਿਹਾ ਹੈ ਪਰ ਇਹ ਸਭ ਮਾਇਆ ਦਾ ਵਪਾਰ ਹੈ। ਸਚੇ ਵਪਾਰ ਦੇ (ਵਣਜਾਰੇ) ਓਹੀ ਕਹੇ ਜਾ ਸਕਦੇ ਹਨ ਜਿਨ੍ਹਾਂ ਨੇ ਨਾਮ-ਧਨ ਦਾ ਸੱਚਾ ਵਖਰ

ਲਦਿਆ ਹੈ ਪ੍ਰੰਤੂ ''ਬਾਪਾਰ ਗੋਬਿੰਦ ਨਾਇ'' ਦਾ ਵਪਾਰੀ ਕੋਈ ਵਿਰਲਾ ਹੀ ਹੈ।

**ਪੰਥਾ ਪ੍ਰੇਮ ਨ ਜਾਣਈ, ਭੂਲੀ ਫਿਰੈ ਗਵਾਰਿ ॥ ਨਾਨਕ, ਹਰਿ ਬਿਸਰਾਇ ਕੈ, ਪਉਦੇ ਨਰਕਿ ਅੰਧ੍ਯਾਰ ॥ ੧੮ ॥**

**ਪਦ ਅਰਥ:** ਪੰਥਾ ਪ੍ਰੇਮ=ਪ੍ਰੇਮ ਦਾ ਰਸਤਾ, ਸਚ ਦਾ ਮਾਰਗ ''ਸਚ ਕਾ ਪੰਥਾ ਥਾਟਿਓ'' (ਪੰਨਾ ੭੧੪)। ਨ ਜਾਣਈ=ਨਹੀਂ ਜਾਣਦੀ ਹੈ। ਭੂਲੀ ਫਿਰੈ=ਜੀਵਨ ਮਾਰਗ ਤੋਂ ਖੁੰਝੀ ਹੋਈ, ਭਟਕਦੀ ਫਿਰਦੀ ਹੈ। ਗਵਾਰਿ=ਮੂਰਖ (ਜੀਵ-ਇਸਤ੍ਰੀ)। ਹਰਿ ਬਿਸਰਾਇਕੈ=ਪਰਮਾਤਮਾ ਨੂੰ ਭੁਲਾ ਕੇ। ਪਉਦੇ=ਪੈਂਦੇ ਹਨ। ਨਰਕਿ ਅੰਧਾਰ=ਘੁੱਪ ਹਨੇਰੇ ਨਰਕ ਵਿਚ।

**ਅਰਥ :** (ਹੇ ਭਾਈ! ਜਿਹੜੀ ਜੀਵ ਇਸਤ੍ਰੀ ਪ੍ਰਭੂ ਦੇ) ਪ੍ਰੇਮ ਦਾ ਰਸਤਾ ਨਹੀਂ ਜਾਣਦੀ (ਉਹ) ਮੂਰਖ (ਜੀਵ ਇਸਤ੍ਰੀ ਕੁਰਾਹੇ ਪਈ ਹੋਈ) ਭਟਕਦੀ ਫਿਰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ) ਪਰਮਾਤਮਾ ਨੂੰ ਯਾਦ ਨਹੀਂ ਕਰਦੇ, ਉਹ ਨਾਮ ਨੂੰ) ਭੁਲਾ ਕੇ ਘੁੱਪ ਹਨੇਰੇ ਨਰਕ ਵਿਚ ਪੈਂਦੇ ਹਨ।੧੮।

## ਸਾਰਥਕ ਵੀਚਾਰ

ਜਿਸ ਜੀਵ ਇਸਤਰੀ ਨੂੰ ਪ੍ਰੇਮ ਦਾ ਪੰਥਾ ਪਤਾ ਹੀ ਨਹੀਂ, ਉਹ ਗਵਾਰ ਇਸਤ੍ਰੀ ਹੀ ਅਸਲੀ ਜੀਵਨ ਤੋਂ ਖੁੰਝ ਕੇ ਸੰਸਾਰ ਵਿਚ ਭਟਕਦੀ ਫਿਰਦੀ ਹੈ। ਭਿਆਨਕ ਨਰਕਾਂ ਵਿਚ ਭਟਕਣ ਦਾ ਮੂਲ ਕਾਰਨ 'ਹਰਿ ਬਿਸਰਾਇ ਕੈ' ਹੈ। ਭਾਵ ਜੀਵ-ਇਸਤਰੀ ਨੂੰ ਜੀਵਨ ਦੀ ਸਹੀ ਦਿਸ਼ਾ ਸਿਮਰਨ ਨੇ ਦੇਣੀ ਹੈ, ਜਿਸ ਤੋਂ ਉਹ ਅਵੇਸਲੀ ਹੈ।

**ਮਾਇਆ ਮਨਹੁ ਨ ਵੀਸਰੈ, ਮਾਂਗੈ ਦੰਮਾਂ ਦੰਮ ॥ ਸੋ ਪ੍ਰਭੁ ਚਿਤਿ ਨ ਆਵਈ, ਨਾਨਕ ਨਹੀ ਕਰੰਮਿ ॥ ੧੯ ॥**

**ਪਦ ਅਰਥ:** ਮਨਹੁ=ਮਨ ਤੋਂ। ਦੰਮਾ ਦੰਮ=ਦਮ ਬਦਮ, ਹਰ ਵੇਲੇ। ਚਿਤਿ=ਚਿਤ ਵਿਚ। ਨਹੀ ਕਰੰਮਿ=ਭਾਗ (ਕਿਸਮਤ) ਵਿਚ ਨਹੀਂ ਹੈ।

**ਅਰਥ:** (ਹੇ ਭਾਈ! ਮਾਇਆਧਾਰੀ ਮਨੁੱਖ ਦੇ) ਮਨ ਤੋਂ ਮਾਇਆ (ਕਦੇ ਵੀ) ਨਹੀਂ ਵਿਸਰਦੀ (ਉਹ) ਹਰ ਦਮ (ਮਾਇਆ ਹੀ) ਮੰਗਦਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ ਪ੍ਰਭੂ (ਉਸ ਦੇ) ਚਿਤ ਵਿਚ (ਯਾਦ ਹੀ) ਨਹੀਂ ਆਉਂਦਾ (ਕਿਉਂਕਿ ਉਸ ਦੀ) ਕਿਸਮਤ ਵਿਚ ਨਾਮ-ਸਿਮਰਨ (ਦੀ ਦਾਤਿ) ਹੀ ਨਹੀਂ ਹੈ ।੧੯।

## ਅਰਥ ਭੇਦ ਅਤੇ ਨਿਰਣੈ

**ਮਾਇਆ ਮਨਹੁ ਨ ਵੀਸਰੈ, ਮਾਂਗੈ ਦੰਮਾ ਦੰਮ ॥**

ਸ਼ਬਦਾਰਥ ਵਿੱਚ ਦੰਮਾ ਦੰਮ' ਦੇ ਅਰਥ 'ਪੈਸੇ ਹੀ ਪੈਸੇ' ਕੀਤੇ ਹਨ ਜਦੋਂ ਕਿ ਮਹਾਨ ਕੋਸ਼ ਵਿੱਚ ਇਸ ਦੇ ਅਰਥ 'ਦਮ ਬਦਮ, ਹਰ ਵੇਲੇ' ਕੀਤੇ ਹਨ। ਸ਼ਬਦਾਰਥ ਵਿੱਚ 'ਦੰਮਾਂ ਦੰਮ' ਸਰੂਪ ਅੰਕਿਤ ਹੈ ਪਰ ਮਹਾਨ ਕੋਸ਼ ਅਤੇ ਪੁਰਾਤਨ ਸਰੂਪਾਂ ਵਿੱਚ ਦਮਾ ਦਮਿ, 'ਦਮਾ ਦਮ' ਰੂਪ ਉਪਲਬਧ ਹਨ। ਇਸ ਦੀ ਪੁਸ਼ਟੀ ਪਾਠ ਭੇਦਾਂ ਦੀ ਸੂਚੀ (ਪ੍ਰਕਾਸ਼ਕ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਤੋਂ ਵੀ ਕੀਤੀ ਜਾ ਸਕਦੀ ਹੈ। 'ਮਾਂਗੈ' ਦੀ ਥਾਂ 'ਮੰਗੈ' ਸਰੂਪ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ ਪਰ ਇਸ ਨਾਲ ਪਾਠ ਦੀ ਲੈਅ ਟੁਟਦੀ ਹੈ। 'ਦੰਮਾ ਦੰਮ' ਦੇ ਅਰਥ ਮਹਾਨ ਕੋਸ਼ ਵਾਲੇ ਹੀ ਢੁਕਵੇਂ ਹਨ। ਜਦੋਂ 'ਮਾਇਆ' ਦਾ ਜ਼ਿਕਰ ਪਹਿਲਾਂ ਆ ਗਿਆ, ਫਿਰ 'ਦੰਮਾ ਦਮ' ਦੇ ਅਰਥ ਪੈਸੇ ਹੀ ਪੈਸੇ' ਕਰਨੇ

ਠੀਕ ਨਹੀਂ ਜਾਪਦੇ। ਟਿੱਪੀ ਨੂੰ ਮੁਖ ਰਖ ਕੇ ਇਥੇ ਅਰਥ ਬਦਲਣ ਦੀ ਲੋੜ ਨਹੀਂ। ਕੀ 'ਅਗਮ ਤੇ ਅਗੰਮ' ਮਨ ਤੇ ਮੰਨ ਦੋਹਾਂ ਸਰੂਪਾਂ ਦੇ ਅਰਥਾਂ ਦੀ ਸਮਾਨਤਾ ਨਹੀਂ ?

## ਸਾਰਥਕ ਵੀਚਾਰ

''ਸਭੇ ਗਲਾ ਵਿਸਰਨ ਇਕੋ ਵਿਸਰਿ ਨਾ ਜਾਉ'' ਵਾਲੀ ਪੰਗਤੀ ਦੀ ਵਰਤੋਂ ਅਮਲੀ ਜੀਵਨ ਵਿਚ ਹੋਣੀ ਚਾਹੀਦੀ ਹੈ ਪਰ ਮਨੁਖ ਇਸ ਨੂੰ ਛਡ ਕੇ ਦਿਨ ਰਾਤ ਮਾਇਆ ਦੀ ਭਟਕਣਾ, ਮਾਇਆ ਦੇ ਝੰਬੇਲਿਆਂ ਵਿਚ ਫਸਿਆ ਰਹਿੰਦਾ ਹੈ। ਦੰਮ ਬਦੰਮ ਮਾਇਆ ਦੀ ਮੰਗ ਕਰਦਾ ਹੈ। ਪਰ ਜੀਵ ਵਿਚਾਰਾ ਵੀ ਕੀ ਕਰੇ, ਜਦੋਂ ਕਿ ਨਾਮ ਜਪਣਾ, ਇਸ ਦੇ ਭਾਗਾਂ ਵਿਚ ਹੀ ਨਹੀਂ ਲਿਖਿਆ ਗਿਆ।

**ਤਿਚਰੁ ਮੂਲਿ ਨ ਥੁੜੀਂਦੋ, ਜਿਚਰੁ ਆਪਿ ਕ੍ਰਿਪਾਲੁ ॥ ਸਬਦੁ ਅਖੁਟੁ ਬਾਬਾ ਨਾਨਕਾ, ਖਾਹਿ ਖਰਚਿ ਧਨੁ ਮਾਲੁ ॥ ੨੦ ॥**

**ਪਦ ਅਰਥ:** ਤਿਚਰੁ=ਉਤਨਾ ਚਿਰ। ਮੂਲਿ ਨ=ਬਿਲਕੁਲ ਨਹੀਂ। ਥੁੜੀਂਦੋ=ਥੁੜਦਾ। ਜਿਚਰੁ=ਜਿਤਨਾ ਚਿਰ। ਸਬਦੁ ਅਖੁਟੁ=ਸ਼ਬਦ ਨਾ ਮੁਕਣ ਵਾਲਾ (ਧਨ) ਹੈ। ਬਾਬਾ=ਹੇ ਭਾਈ!। ਖਾਹਿ ਖਰਚਿ=(ਖਾਹਿ) ਖਾਂਦੇ ਹਨ, ਖਰਚ ਕੇ। ਧਨੁ ਮਾਲੁ=(ਨਾਮ ਰੂਪ) ਦੌਲਤ, ਪਦਾਰਥ।੨੦।

**ਅਰਥ:** (ਹੇ ਭਾਈ!) ਜਿਤਨਾ ਚਿਰ (ਪ੍ਰਭੂ) ਆਪ ਕਿਰਪਾਲੂ ਹੈ, ਉਤਨਾ ਚਿਰ (ਮਨੁੱਖ) ਉਕਾ ਹੀ ਨਹੀਂ ਥੁੜਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ ! (ਪਰਮਾਤਮਾ ਦੇ) ਸ਼ਬਦ (ਨੂੰ ਬੇਸ਼ਕ) ਖਾਈ (ਚਲੋ) ਖ਼ਰਚੀ (ਵੰਡੀ) ਚਲੋ, (ਕਦੇ ਵੀ) ਮੁਕਦਾ ਨਹੀਂ ਹੈ।੨੦।

## ਸਾਰਥਕ ਵੀਚਾਰ

ਕੱਚਾ ਧਨ ਖਾਇਆਂ ਖਰਚਿਆਂ ਮੁਕ ਜਾਂਦਾ ਹੈ। ਹੋਰ ਸਾਰੇ ਪਦਾਰਥ ਵੀ ਵੰਡਿਆਂ ਖਤਮ ਹੋ ਜਾਂਦੇ ਹਨ ਪਰ ਇਕ ਨਾਮ ਧਨ ਵਿਚ ਅਜਿਹੀ ਬਰਕਤ ਹੈ ਕਿ ਇਸ ਨੂੰ ਵਰਤਾਇਆਂ ਇਸ ਵਿਚ ਕਦੇ ਕਮੀ ਨਹੀਂ ਆਉਂਦੀ, ਵਧਦਾ ਹੀ ਰਹਿੰਦਾ ਹੈ:–

**ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ ॥** [ਪੰਨਾ ੧੮੬

ਇਹ ਗਲ ਨਿਸ਼ਚੇ ਜਾਣੋ ਕਿ ਇਸ ਧਨ ਦੀ ਥੁੜ ਓਦੋਂ ਨਹੀਂ ਆਉਂਦੀ ਜਦੋਂ ਤਕ ਪ੍ਰਭੂ ਆਪ ਕਿਰਪਾ ਦ੍ਰਿਸ਼ਟੀ ਕਰਦਾ ਹੈ।

**ਖੰਭ ਵਿਕਾਂਦੜੇ ਜੇ ਲਹਾਂ, ਘਿੰਨਾ ਸਾਵੀ ਤੋਲਿ ॥ ਤੰਨਿ ਜੜਾਂਈ ਆਪਣੈ, ਲਹਾਂ ਸੁ ਸਜਣੁ ਟੋਲਿ ॥ ੨੧ ॥**

**ਪਦ ਅਰਥ** : ਖੰਭ=ਪਰ। ਵਿਕਾਂਦੜੇ=ਜੇ ਵਿਕਦੇ ਹੋਣ। ਲਹਾਂ=ਮੈਂ ਲਭ ਲਵਾਂ। ਘਿੰਨਾ=ਮੈਂ ਲੈ ਲਵਾਂ। ਸਾਵੀ ਤੋਲਿ=(ਆਪਣੇ ਆਪ ਦੇ) ਬਰਾਬਰ ਤੋਲ ਕੇ। ਤੰਨਿ ਜੜਾਈ ਆਪਣੈ=ਆਪਣੇ ਸਰੀਰ ਉਤੇ ਜੜ੍ਹਾ ਲਵਾਂ। ਲਹਾਂ=ਮੈਂ ਲਭ ਲਵਾਂ। ਸੁ ਸਜਣੁ=ਉਸ (ਹਰੀ) ਮਿਤਰ ਨੂੰ। ਟੋਲਿ=ਟੋਲ ਕੇ, ਖੋਜ ਕੇ।

**ਅਰਥ:** (ਹੇ ਭਾਈ!) ਜੇ (ਕਿਤੇ) ਖੰਭ ਵਿਕਦੇ ਹੋਣ (ਤਾਂ) ਮੈਂ (ਉਸ ਖੰਭ ਵੇਚਣ ਵਾਲੇ ਨੂੰ) ਲਭ ਲਵਾਂ (ਅਤੇ) ਆਪਣੇ ਆਪ ਦੇ ਬਰਾਬਰ ਤੋਲ ਕੇ ਲੈ ਲਵਾਂ। (ਉਨ੍ਹਾਂ ਖੰਭਾਂ ਨੂੰ ਮੈਂ) ਆਪਣੇ ਸਰੀਰ ਉਤੇ

ਜੜ੍ਹਾ ਲਵਾਂ (ਅਤੇ ਉਡ ਕੇ) ਉਸ (ਆਪਣੇ) ਮਿਤਰ (ਹਰੀ) ਨੂੰ ਲਭ ਲਵਾਂ ।੨੧।

## ਸਾਰਥਕ ਵੀਚਾਰ

ਇਸ ਸਲੋਕ ਵਿਚ ਪ੍ਰਭੂ ਮਿਲਾਪ ਲਈ ਕਮਾਲ ਦਰਜੇ ਦੀ ਵਿਆਕੁਲਤਾ ਤੇ ਜਗਿਆਸਾ ਪ੍ਰਗਟਾਈ ਹੈ। ਜੀਵ ਦੇ ਹਿਰਦੇ ਵਿਚ ਇਤਨੀ ਵਡੀ ਲੋਚਾ ਹੈ। ਜੇ ਉਸ ਨੂੰ ਅਜਿਹੇ ਖੰਭ ਜਿਨ੍ਹਾਂ ਦੇ ਸਹਾਰੇ ਉਹ ਉਡ ਕੇ ਪ੍ਰੀਤਮ ਦੇ ਦੇਸ਼ ਵਿਚ ਜਾ ਸਕੇ, ਆਪਣਾ ਆਪਾ ਵਾਰਨ ਵਾਸਤੇ ਤਿਆਰ ਰਹਿੰਦਾ ਹੈ। ਅਜਿਹੀ ਤੀਬਰ ਇਛਾ ਦੀ ਪ੍ਰੇਮ-ਉਡਾਰੀ ਕਿਸੇ ਵੇਲੇ ਵੀ ਪ੍ਰਭੂ-ਮਿਲਾਪ ਦਾ ਸਾਧਨ ਬਣ ਸਕਦੀ ਹੈ।

**ਸਜਣੁ ਸਚਾ ਪਾਤਿਸਾਹੁ, ਸਿਰਿ ਸਾਹਾਂ ਦੈ ਸਾਹੁ ॥ ਜਿਸੁ ਪਾਸਿ ਬਹਿਠਿਆ ਸੋਹੀਐ, ਸਭਨਾ ਦਾ ਵੇਸਾਹੁ ॥ ੨੨ ॥**

**ਪਦ ਅਰਥ:** ਸਜਣੁ=ਮਿੱਤਰ। ਸਚਾ.ਪਾਤਿਸਾਹ=ਸਦਾ ਥਿਰ ਰਹਿਣ ਵਾਲਾ ਪਰਮਾਤਮਾ। ਸਿਰਿ ਸਾਹਾਂ ਦੈ ਸਾਹੁ=ਸ਼ਾਹਾਂ ਦੇ ਸਿਰ ਉਤੇ (ਵਡਾ, ਸ਼੍ਰੋਮਣੀ) ਸ਼ਾਹ। ਸੋਹੀਐ=ਸੋਹਣਾ ਲਗੀਦਾ ਹੈ, ਸੋਭਾ ਪਾਈਦੀ ਹੈ। ਵੇਸਾਹੁ= ਵਿਸ਼ਵਾਸ-ਪਾਤਰ।੨੨।

**ਅਰਥ :** (ਹੇ ਭਾਈ!) ਸਦਾ ਕਾਇਮ ਰਹਿਣ ਵਾਲਾ ਪਾਤਿਸ਼ਾਹ (ਹਰੀ) ਸਜਣ ਹੈ (ਜੋ ਸਮੂਹ) ਸ਼ਾਹਾਂ ਦੇ ਸਿਰ ਉਤੇ (ਵੱਡਾ, ਸ਼੍ਰੋਮਣੀ) ਸ਼ਾਹ ਹੈ। ਜਿਸ (ਸ਼ਾਹ) ਕੋਲ ਬੈਠਿਆਂ ਸੋਹਣਾ ਲਗੀਦਾ ਹੈ (ਸੋਭਾ ਪਾਈਦੀ ਹੈ, ਉਹ) ਸਭਨਾ (ਜੀਆਂ) ਦਾ ਵਿਸ਼ਵਾਸ-ਪਾਤਰ ਹੈ।੨੨।

## ਅਰਥ ਭੇਦ ਅਤੇ ਨਿਰਣੈ

**...ਸਭਨਾ ਦਾ ਵੇਸਾਹੁ ॥**

'ਵੇਸਾਹੁ' ਪਦ ਦੇ ਅਰਥ ਸਮੂਹ ਟੀਕਾਕਾਰਾਂ ਨੇ 'ਆਸਰਾ' ਕੀਤੇ ਹਨ ਜੋ ਠੀਕ ਨਹੀਂ ਜਾਪਦੇ। ਪੰਜਾਬੀ ਮਹਾਨ ਕੋਸ਼ ਵਿੱਚ 'ਵੇਸਾਹੁ' ਦਾ ਅਰਥ ਵਿਸ਼ਵਾਸ-ਪਾਤਰ ਕਰਕੇ ਇਹੋ ਪੰਗਤੀ ਅੰਕਿਤ ਕੀਤੀ ਹੈ। ਇਹ ਅਰਥ ਬਹੁਤ ਢੁਕਵੇਂ ਹਨ।

## ਸਾਰਥਕ ਵੀਚਾਰ

ਜਿਸ ਸਜਣ ਦੇ ਮਿਲਾਪ ਲਈ ਪਿਛਲੇ ਸਲੋਕ ਵਿਚ ਆਪਣੀ ਪ੍ਰੇਮ-ਭਾਵਨਾ ਦਰਸਾਈ ਸੀ, ਇਸ ਸਲੋਕ ਵਿਚ ਉਸ ਸਜਣ ਸਚੇ ਪਾਤਿਸਾਹ ਦੀ ਸਿਫਤਿ-ਸਾਲਾਹ ਕੀਤੀ ਹੈ। ਉਹ ਸਜਣ ਸਚਾ ਪਾਤਿਸ਼ਾਹ ਹੈ। ਦੁਨਿਆਵੀ ਬਾਦਸ਼ਾਹਾਂ ਦੇ ਸਿਰ ਉਤੇ ਵੀ ਉਹ ਸ਼੍ਰੋਮਣੀ ਸ਼ਾਹ (ਮਾਲਕ) ਹੈ।

ਦੁਨਿਆਵੀ ਬਾਦਸ਼ਾਹ ਅਪਸੁਆਰਥੀ ਹਨ, ਆਪਣੀ ਗਰਜ਼, ਆਪਣੀ ਵਡਿਆਈ ਕਰਨ ਕਰਾਉਣ ਲਈ ਨੇੜੇ ਲਗਦੇ ਹਨ ਪਰ ਬਿਪਤਾ ਸਮੇਂ ਨੇੜੇ ਨਹੀਂ ਢੁਕਦੇ। ਸਚਾ ਪਾਤਿਸ਼ਾਹ ਸਭਨਾ ਦਾ ਵਿਸ਼ਵਾਸ-ਪਾਤਰ ਹੈ ਉਸ ਦੇ ਕੋਲ ਬੈਠਿਆਂ, ਉਸ ਦੀ ਸ਼ਰਨ ਵਿੱਚ ਪਇਆਂ, ਲੋਕ-ਪਰਲੋਕ ਦਾ ਸੁਖ ਤੇ ਸੋਭਾ ਪ੍ਰਾਪਤ ਹੁੰਦੀ ਹੈ। ਗੁਰਬਾਣੀ ਵਿਚ ਇਸੇ ਸਜਣ ਨੂੰ ਹੀ 'ਚਾਈਆ' ਵਰਨਣ ਕਰਕੇ ਅਨੋਖਾ ਰੰਗ ਪ੍ਰਗਟਾਇਆ ਹੈ :--

**ਸਜਣੁ ਮੈਡਾ ਚਾਈਆ, ਹਭ ਕਹੀ ਦਾ ਮਿਤੁ ॥**
**ਹਭੇ ਜਾਣਨਿ ਆਪਣਾ, ਕਹੀ ਨ ਠਾਹੇ ਚਿਤੁ ॥** [ਪੰਨਾ ੧੦੯੬



# ਸਲੋਕ ਮਹਲਾ ੯

**ੴ ਸਤਿਗੁਰ ਪ੍ਰਸਾਦਿ ॥ ਗੁਨ ਗੋਬਿੰਦ ਗਾਇਓ ਨਹੀ, ਜਨਮੁ ਅਕਾਰਥ ਕੀਨ ॥ ਕਹੁ ਨਾਨਕ ਹਰਿ ਭਜੁ ਮਨਾ, ਜਿਹ ਬਿਧਿ ਜਲ ਕਉ ਮੀਨ ॥ ੧ ॥**

**ਪਦ ਅਰਥ:** ਗੁਨ ਗੋਬਿੰਦ=ਗੋਬਿੰਦ (ਗੋਪਾਲ) ਦੇ ਗੁਣ। ਗਾਇਓ ਨਹੀ=ਨਹੀਂ ਗਾਏ। ਅਕਾਰਥ=ਨਿਸਫਲ, ਵਿਅਰਥ। ਕੀਨ=ਕਰ ਦਿੱਤਾ। ਕਹੁ ਨਾਨਕ=ਨਾਨਕ! (ਤੂੰ) ਆਖ। ਭਜੁ=ਸਿਮਰਨ ਕਰ। ਮਨਾ=ਹੇ ਮਨ!। ਜਿਹ ਬਿਧਿ=ਜਿਸ ਤਰ੍ਹਾਂ। ਜਲ ਕਉ=ਪਾਣੀ ਨੂੰ। ਮੀਨ=ਮੱਛੀ।

**ਅਰਥ:** (ਹੇ ਭਾਈ! ਤੂੰ) ਗੋਬਿੰਦ (ਗੁਪਾਲ) ਦੇ ਗੁਣ ਨਹੀਂ ਗਾਏ (ਅਤੇ ਆਪਣਾ ਮਨੁੱਖਾ) ਜਨਮ ਵਿਅਰਥ ਗਵਾ ਦਿਤਾ। ਨਾਨਕ (ਤੂੰ) ਆਖ ਹੇ ਮਨ! (ਤੂੰ) ਹਰੀ ਦਾ ਭਜਨ (ਸਿਮਰਨ ਇਸ ਤਰ੍ਹਾਂ) ਕਰ ਜਿਸ ਤਰ੍ਹਾਂ ਮੱਛੀ ਪਾਣੀ ਨੂੰ (ਸਿਮਰਦੀ ਹੈ)।੧।

## ਸਾਰਥਕ ਵੀਚਾਰ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਸਲੋਕ ਵਿਚ ਗੋਬਿੰਦ ਦੇ ਗੁਣ ਨਾ ਗਾਉਣ ਵਾਲੇ ਮਨ ਨੂੰ ਇਹ ਚਿਤਾਵਨੀ ਦਿਤੀ ਹੈ। ਹੇ ਜੀਵ! ਤੈਨੂੰ ਪਰਮਾਤਮਾ ਨੇ ਮਨੁੱਖਾ ਜਨਮ ਨਾਮ-ਸਿਮਰਨ ਲਈ ਦਿਤਾ ਹੈ:–

**ਕਾਮੁ ਕ੍ਰੋਧੁ ਲੋਭੁ ਤਿਆਗੁ ॥ ਮਨਿ ਸਿਮਰਿ ਗੋਬਿੰਦ ਨਾਮ॥**
**ਹਰਿ ਭਜਨ ਸਫਲ ਕਾਮ ॥** [ਪੰਨਾ ੪੦੮

ਜਿਸ ਤਰ੍ਹਾਂ ਮੱਛੀ ਜਲ ਨੂੰ ਲੋਚਦੀ ਭਾਵ ਸਿਮਰਦੀ ਹੈ, ਤੂੰ ਉਸ ਤੋਂ ਹੀ ਪ੍ਰੇਰਨਾ ਲੈ ਕੇ ਆਪਣੇ ਜੀਵਨ ਦਾ ਮੁਖ-ਮੰਤਵ ਸਮਝ। ਇਹ ਦੁਰਲਭ ਜਨਮ ਮੁੜ ਮੁੜ ਨਹੀਂ ਲਭਣਾ। ਜਿਵੇਂ ਪੱਕੇ ਫਲ ਧਰਤੀ ਤੇ ਡਿਗਦੇ ਹਨ ਫਿਰ ਉਹ ਡਾਲੀ ਨਾਲ ਨਹੀਂ ਲਗ ਸਕਦੇ, ਤਿਵੇਂ ਜੇ ਮਨ ਨਾਮ-ਸਿਮਰਨ ਨਾਲੋਂ ਟੁਟ ਜਾਏ ਤਾਂ ਸਾਰਾ ਮਨੁੱਖਾ-ਜਨਮ ਵਿਅਰਥ ਚਲਾ ਜਾਂਦਾ ਹੈ:--

**ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥**
**ਨਾਮ ਬਿਹੂਨ ਜੀਵਨ ਕਉਨ ਕਾਮ ॥** [ਪੰਨਾ ੧੮੮

ਪਰਮਾਤਮਾ ਦੇ ਗੁਣ ਗਾਉਣੇ ਇਕ ਸ੍ਰੇਸ਼ਟ ਤੇ ਸਹਿਜ ਸਾਧਨਾ ਹੈ। ਪ੍ਰਭੂ ਨੇ ਮਨੁੱਖ ਨੂੰ ਜਿਵੇਂ ਹੱਥ, ਮੂੰਹ, ਨਕ, ਕੰਨ ਆਦਿਕ ਅੰਗ ਦਿਤੇ ਹਨ ਤਿਵੇਂ ਰਸਨਾ ਗੁਣ ਗਾਉਣ ਲਈ ਦਿਤੀ ਹੈ। ਮਨੁਖ ਗੁਣ ਗਾਉਣ ਵਿਚ ਸੁਤੰਤਰ ਹੈ। ਜੇ ਨਹੀਂ ਗਾਉਂਦਾ ਤਾਂ ਇਸ ਤੋਂ ਕੀਤੀ ਗਈ ਕੋਤਾਹੀ ਦੀ ਪੁਛ-ਪੜਤਾਲ ਹੋਣੀ ਹੈ। ਇਸ ਲਈ ਤਾੜਨਾ ਕੀਤੀ ਹੈ:- ''ਹਰਿ ਗੁਨ ਕਾਹੇ ਨ ਗਾਵਹੀ, ਮੂਰਖ ਅਗਿਆਨਾ॥ ਝੂਠੈ ਲਾਲਚਿ ਲਾਗਿ ਕੈ, ਨਹ ਮਰਨੁ ਪਛਾਨਾ॥'' (ਪੰਨਾ ੭੨੬)

## ਬਿਖਿਅਨ ਸਿਉ ਕਾਹੇ ਰਚਿਓ, ਨਿਮਖ ਨ ਹੋਹਿ ਉਦਾਸੁ ॥ ਕਹੁ ਨਾਨਕ ਭਜੁ ਹਰਿ ਮਨਾ, ਪਰਹਿ ਨ ਜਮ ਕੀ ਫਾਸ ॥ ੨ ॥

### ਉਚਾਰਨ ਸੇਧ

**ਬਿੰਦੀ ਸਹਿਤ** : ਸਿਉਂ, ਹੋਹਿਂ।

**ਪਦ ਅਰਥ** : ਬਿਖਿਅਨ ਸਿਉ=ਵਿਸ਼ੇ-ਵਿਕਾਰਾਂ ਨਾਲ। ਕਾਹੇ=ਕਿਸ ਲਈ? । ਰਚਿਓ= ਰਚਿਆ, ਚੰਬੜਿਆ ਪਿਆ ਹੈਂ। ਨਿਮਖ=ਇਕ ਪਲ। ਨ ਹੋਹਿ=(ਤੂੰ) ਨਹੀਂ ਹੁੰਦਾ। ਉਦਾਸੁ= ਉਪਰਾਮ। ਪਰੈ ਨ=ਨਹੀਂ ਪੈਂਦੀ। ਜਮ ਕੀ ਫਾਸ=ਜਮ ਦੀ ਫਾਹੀ।

**ਅਰਥ**: (ਹੇ ਭਾਈ! ਤੂੰ) ਵਿਸ਼ੇ-ਵਿਕਾਰਾਂ ਨਾਲ ਕਿਉਂ ਚੰਬੜਿਆ ਪਿਆ ਹੈਂ। (ਤੂੰ) ਇਕ ਛਿਨ ਮਾਤਰ ਵੀ (ਇਹਨਾਂ ਤੋਂ) ਉਪਰਾਮ ਨਹੀਂ ਹੁੰਦਾ। ਨਾਨਕ (ਤੂੰ) ਆਖ! ਹੇ ਮਨ! ਹਰੀ ਦਾ ਸਿਮਰਨ ਕਰ, (ਇਸ ਤਰ੍ਹਾਂ ਗਲ ਵਿਚ) ਜਮਾਂ ਦੀ ਫਾਹੀ ਨਹੀਂ ਪੈਂਦੀ।੨।

### ਸਾਰਥਕ ਵੀਚਾਰ

ਮਨੁਖੀ ਮਨ ਦਾ ਝੁਕਾਅ ਵਿਸ਼ੇ-ਵਿਕਾਰਾਂ ਵਲ ਬਹੁਤ ਰਹਿੰਦਾ ਹੈ। ''ਬੁਰੇ ਕਾਮ ਕਉ ਊਠ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥'' ਵਾਲੀ ਹਾਲਤ ਵਿਚੋਂ ਇਹ ਬਾਹਰ ਹੀ ਨਹੀਂ ਨਿਕਲਦਾ। ਸਤਿ ਦੇ ਮਿਲਾਪ ਲਈ ਅਸਤਿ ਦਾ ਮੋਹ ਤਿਆਗਣਾ ਅਥਵਾ ਵਿਸ਼ੇ ਵਿਕਾਰਾਂ ਦੀ ਪਕੜ ਤੋਂ ਉਪਰਾਮ ਹੋਣਾ ਹੈ। ਇਸ ਦਾ ਕਾਰਨ ਮਾਤਾ, ਪਿਤਾ ਦਾ ਵਿਕਾਰੀ ਜੀਵਨ ਵੀ ਹੋ ਸਕਦਾ ਹੈ। ਜਿਸ ਪੰਛੀ ਨੂੰ ਪਿੰਜਰੇ ਵਿਚ ਬੈਠ ਕੇ ਚੂਰੀ ਖਾਣ ਦਾ ਚਸਕਾ ਪਿਆ ਹੋਵੇ, ਉਸ ਨੂੰ ਵਿਸ਼ੇ ਵਿਕਾਰਾਂ ਦਾ ਪਿੰਜਰਾ ਚੰਗਾ ਲਗਦਾ ਹੈ, ਉਹ ਸਤਸੰਗ ਨਹੀਂ ਕਰਦਾ। ਇਸ ਦੇ ਫਲਸਰੂਪ ਹੀ ਜਮ ਦੀ ਫਾਹੀ ਵਿਚ ਫਸਦਾ ਹੈ।

## ਤਰਨਾਪੋ ਇਉ ਹੀ ਗਇਓ, ਲੀਓ ਜਰਾ ਤਨੁ ਜੀਤਿ ॥ ਕਹੁ ਨਾਨਕ ਭਜੁ ਹਰਿ ਮਨਾ, ਅਉਧ ਜਾਤ ਹੈ ਬੀਤਿ ॥ ੩ ॥

**ਪਦ ਅਰਥ**: ਤਰਨਾਪੋ=ਜੋਬਨ, ਭਰ-ਜੁਆਨੀ ਦਾ ਸਮਾਂ। ਇਉ=(ਇਉਂ) ਇਸੇ ਤਰ੍ਹਾਂ ਹੀ। ਗਇਓ=(ਵਿਅਰਥ ਚਲਾ) ਗਿਆ। ਜਰਾ=ਬੁਢੇਪਾ। ਤਨੁ=ਸਰੀਰ। ਜੀਤਿ=ਜਿਤ ਲਿਆ, ਕਾਬੂ ਕਰ ਲਿਆ। ਅਉਧ=ਉਮਰ। ਜਾਤੁ ਹੈ ਬੀਤਿ=ਬੀਤਦੀ ਗੁਜ਼ਰਦੀ ਜਾ ਰਹੀ ਹੈ।੩।

**ਅਰਥ**: (ਹੇ ਭਾਈ! ਤੇਰਾ) ਭਰ-ਜੁਆਨੀ ਦਾ ਸਮਾਂ ਇਸੇ ਤਰ੍ਹਾਂ (ਹੀ ਅਵੇਸਲੇਪਨ ਵਿਚ ਗੁਜ਼ਰ) ਗਿਆ (ਅਤੇ) ਬੁਢੇਪੇ ਨੇ ਸਰੀਰ ਨੂੰ ਕਾਬੂ ਕਰ ਲਿਆ, ਨਾਨਕ! ਆਖ (ਕਿ ਹੇ ਮਨ! (ਤੂੰ) ਹਰੀ ਦਾ ਸਿਮਰਨ ਕਰ (ਕਿਉਂਕਿ ਤੇਰੀ) ਉਮਰ (ਐਵੇਂ ਭਾਵ ਵਿਅਰਥ ਹੀ) ਗੁਜ਼ਰਦੀ ਜਾ ਰਹੀ ਹੈ।੩।

### ਸਾਰਥਕ ਵੀਚਾਰ

ਗੁਰੂ ਪਾਤਿਸ਼ਾਹ ਇਸ ਸਲੋਕ ਰਾਹੀਂ ਜੀਵ ਨੂੰ ਚੇਤੰਨ ਕਰਦੇ ਹਨ- 'ਹੇ ਭਾਈ ! ਤੇਰੀ ਜੁਆਨੀ

ਵਿਸ਼ੇ ਵਿਕਾਰਾਂ ਦੇ ਵਸ ਹੋ ਕੇ ਬਰਬਾਦ ਹੋ ਗਈ ਹੈ। ਇਸੇ ਤਰ੍ਹਾਂ ਫਿਰ ਬੁਢੇਪਾ ਆ ਗਿਆ, ਸਾਰੇ ਇੰਦਰੇ ਕਮਜ਼ੋਰ ਹੋ ਗਏ ਹਨ। ਇਹੋ ਜਿਹੀ ਹਾਲਤ ਹੋ ਗਈ ਹੈ:–

**੧. ਸ੍ਰਵਨਨ ਬਿਕਲ ਭਏ ਸੰਗਿ ਤੇਰੇ, ਇੰਦ੍ਰੀ ਕਾ ਬਲ ਥਾਕਾ ॥**
**ਚਰਨ ਰਹੇ ਕਰ ਢਰਕਿ ਪਰੇ ਹੈ, ਮੁਖਹੁ ਨ ਨਿਕਸੈ ਬਾਤਾ ॥੩॥ [ਪੰਨਾ ੪੮੦**

**੨. ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ॥ [ਪੰਨਾ ੭੬**

ਨਿਸੱਤਾ ਸਰੀਰ ਨਾ ਨਾਮ ਜਪਣ ਜੋਗਾ ਰਹਿੰਦਾ ਹੈ, ਨਾ ਕਿਸੇ ਕੰਮ ਨੂੰ ਸਰੰਜਾਮ ਕਰ ਸਕਦਾ ਹੈ। ਇਸ ਲਈ ਮੂਰਖ ਮਨ ਨੂੰ ਮੁੜ ਚੇਤੇ ਕਰਾਉਂਦੇ ਹਨ ਕਿ ਉਮਰ ਐਵੇ ਬੀਤਦੀ ਜਾ ਰਹੀ ਹੈ, ਹੋਸ਼ ਕਰ, ਜੀਵਨ ਨੂੰ ਸੰਭਾਲ। ਰਾਮਕਲੀ ਰਾਗ ਵਿਚ ਵੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜੀਵ ਦੇ ਅਗਿਆਨਪੁਣੇ ਤੇ ਇਉਂ ਅਫਸੋਸ ਪ੍ਰਗਟ ਕੀਤਾ ਹੈ:–

**ਤਰੁਨਾਪੋ ਬਿਖਿਅਨ ਸਿਉ ਖੋਇਓ, ਬਾਲਪਨੁ ਅਗਿਆਨਾ॥**
**ਬਿਰਧਿ ਭਇਓ ਅਜਹੂ ਨਹੀ ਸਮਝੈ, ਕਉਨ ਕੁਮਤਿ ਉਰਝਾਨਾ॥ [ਪੰਨਾ ੯੦੨**

ਗੁਰੂ ਪਾਤਿਸ਼ਾਹ ਜੀ ਨੇ ਗੁਰਬਾਣੀ ਵਿਚ ਮਛੀ, ਭੌਰੇ, ਪਤੰਗੇ, ਅਤੇ ਹਾਥੀ ਦੀ ਮਿਸਾਲ ਦੇ ਕੇ ਸਮਝਾਇਆ ਹੈ ਕਿ ਇਕ ਇਕ ਵਿਸ਼ੇ ਨੇ ਇਹਨਾਂ ਦਾ ਜੀਵਨ ਮੁਹਾਲ ਕੀਤਾ ਹੋਇਆ ਹੈ ਪਰ ਤੈਨੂੰ ਪੰਜਾਂ ਵੈਰੀਆਂ ਨੇ ਘੇਰਾ ਪਾਇਆ ਹੋਇਆ ਹੈ:–

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ, ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ, ਤਾ ਕੀ ਕੇਤਕ ਆਸ ॥ [ਪੰਨਾ ੪੮੬**

ਇਹਨਾਂ ਤੋਂ ਬਚਣ ਦਾ ਇਕੋ ਇਕ ਸਾਧਨ ਨਾਮ-ਸਿਮਰਨ ਹੀ ਹੈ।

ਸੋ, ਜਮ ਦੀ ਫਾਸ ਤੋਂ ਬਚਣ ਲਈ ਵਿਸ਼ਿਆਂ ਤੋਂ ਉਦਾਸ ਹੋ ਕੇ ਤੈਨੂੰ ਹਰੀ ਦਾ ਨਾਮ ਸਿਮਰਨਾ ਚਾਹੀਦਾ ਹੈ। ਜੇ ਮਨੁੱਖ ਇਕ ਨਿਮਖ ਮਾਤਰ ਲਈ ਵਿਸ਼ੇ ਵਿਕਾਰਾਂ ਵਲੋਂ ਉਦਾਸ ਹੋ ਕੇ ਸਤਿਸੰਗਤ ਦਾ ਰਸ ਮਾਣਨ ਲਗ ਜਾਵੇ ਤਾਂ ਭਜਨ ਬੰਦਗੀ ਦੀ ਬਰਕਤ ਨਾਲ ਜਮ ਦੀ ਫਾਸ ਕਟੀ ਜਾ ਸਕਦੀ ਹੈ।

**ਬਿਰਿਧ ਭਇਓ ਸੂਝੈ ਨਹੀ, ਕਾਲੁ ਪਹੂਚਿਓ ਆਨਿ ॥ ਕਹੁ ਨਾਨਕ ਨਰ ਬਾਵਰੇ, ਕਿਉ ਨ ਭਜਹਿ ਭਗਵਾਨੁ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਭਜਹਿਂ।

**ਪਦ ਅਰਥ:** ਬਿਰਿਧ ਭਇਓ=ਬੁੱਢਾ ਹੋ ਗਿਆ। ਸੂਝੈ ਨਹੀ=(ਕੁਝ) ਸੁਝਦਾ ਬੁਝਦਾ ਨਹੀਂ ਹੈ। ਕਾਲੁ=ਮੌਤ। ਪਹੂਚਿਓ ਆਨਿ=ਆ ਪਹੁੰਚੀ ਹੈ। ਨਰ ਬਾਵਰੇ=ਹੇ ਕਮਲੇ ਮਨੁੱਖ!। ਕਿਉ ਨ ਭਜਹਿ=ਤੂੰ ਕਿਉਂ ਨਹੀਂ ਯਾਦ ਕਰਦਾ?। ਭਗਵਾਨੁ=ਪਰਮਾਤਮਾ, ਮਾਲਕ।

**ਅਰਥ:** (ਹੇ ਭਾਈ ! ਤੂੰ) ਬੁੱਢਾ ਹੋ ਗਿਆ ਹੈਂ (ਤੈਨੂੰ ਕੁਝ) ਸੁਝਦਾ ਬੁਝਦਾ ਨਹੀਂ ਕਿ ਮੌਤ (ਤੇਰੇ

ਸਿਰ ਤੇ) ਆ ਪਹੁੰਚੀ ਹੈ। ਨਾਨਕ, ਆਖ ਕਿ, ਹੇ ਕਮਲੇ ਮਨੁੱਖ! ਤੂੰ ਪਰਮਾਤਮਾ ਨੂੰ ਕਿਉਂ ਨਹੀਂ ਯਾਦ ਕਰਦਾ ?।੪।

## ਸਾਰਥਕ ਵੀਚਾਰ

ਇਸ ਸਲੋਕ ਵਿਚ ਗੁਰੂ ਪਾਤਿਸ਼ਾਹ ਜੀ ਨੇ ਕਮਲੇ ਮਨੁੱਖ ਨੂੰ ਚਿਤਾਵਨੀ ਦਿਤੀ ਹੈ ਕਿ ਬਾਲਪਨ ਤੇ ਜੁਆਨੀ ਦਾ ਰੰਗ ਮਾਣਨ ਮਗਰੋਂ ਮਨੁੱਖ ਜਦੋਂ ਬੁੱਢਾ ਹੋ ਜਾਂਦਾ ਹੈ ਤਾਂ 'ਕਾਲੁ ਸਰ ਪਰੁ ਜਾਨ' ਵਾਲੀ ਗਲ ਚੇਤੇ ਆਉਂਦੀ ਰਹਿੰਦੀ ਹੈ। ਇਸ ਲਈ ਗੁਰਦੇਵ ਪਿਤਾ ਜੀ ਨੇ ਜੀਵ ਨੂੰ ਹਰੀ ਦਾ ਭਜਨ ਕਰਨ ਦੀ ਚਿਤਾਵਨੀ ਕਰਾਈ ਹੈ।

ਹੁਣ ਤਾਂ ਮਾੜੇ ਕਰਮ ਕਰਨੇ ਛਡ ਦੇ, ਕਾਲੇ ਕੇਸਾਂ ਤੋਂ ਚਿੱਟੇ ਆ ਗਏ, ਜੁਆਨੀ ਤੋਂ ਬੁਢੇਪਾ ਆ ਗਿਆ। ਜੀਵ ਦੀ ਅਜਿਹੀ ਦਸ਼ਾ ਦਾ ਵਰਣਨ ਮਾਰੂ ਰਾਗ ਵਿਚ ਇਉਂ ਕੀਤਾ ਗਿਆ ਹੈ:—

**ਬਿਰਧਿ ਭਇਆ ਤਨੁ ਛੀਜੈ ਦੇਹੀ॥ ਰਾਮੁ ਨ ਜਪਈ ਅੰਤਿ ਸਨੇਹੀ॥**
**ਨਾਮੁ ਵਿਸਾਰਿ ਚਲੈ ਮੁਹਿ ਕਾਲੈ, ਦਰਗਹ ਝੂਠੁ ਖੁਆਰਾ ਹੇ ॥[ਪੰਨਾ ੧੦੨੭**

ਜਿਸ ਮਾਂ, ਪਿਓ, ਇਸਤਰੀ, ਧੀਆਂ, ਪੁਤਰਾਂ, ਮਿਤਰਾਂ, ਸਨੇਹੀਆਂ ਦੀ ਖ਼ਾਤਰ ਤੂੰ ਪਾਪ ਕਰਕੇ ਮਾਇਆ ਇਕੱਤਰ ਕਰਦਾ ਰਹਿਆ, ਉਨ੍ਹਾਂ ਚੋਂ ਤੇਰਾ ਕੋਈ ਸਾਥੀ ਹੈ? ਬਾਬਾ ਫਰੀਦ ਜੀ ਨੇ ਮਨੁੱਖੀ ਮਨ ਨੂੰ ਇਸੇ ਤਰ੍ਹਾਂ ਸਮਝਾਇਆ ਹੈ:—

**ੳ. ਬੁਢਾ ਹੋਆ ਸੇਖ ਫਰੀਦੁ, ਕੰਬਣਿ ਲਗੀ ਦੇਹ ॥**
**ਜੇ ਸਉ ਵਰਿਆ ਜੀਵਣਾ, ਭੀ ਤਨੁ ਹੋਸੀ ਖੇਹ ॥** [ਪੰਨਾ ੧੩੮੦

**ਅ. ਦੇਖ ਫਰੀਦਾ ਜੁ ਥੀਆ, ਦਾੜੀ ਹੋਈ ਭੂਰ॥**
**ਅਗਹੁ ਨੇੜਾ ਆਇਆ, ਪਿਛਾ ਰਹਿਆ ਦੂਰਿ॥** [ਪੰਨਾ ੧੩੭੮

ਆਮ ਤੌਰ ਤੇ ਲੋਕ ਕਹਿੰਦੇ ਹਨ ਕਿ ਬੁਢੇ ਹੋਇਆਂ ਕਾਰ ਕਰਨੀ ਔਖੀ ਹੁੰਦੀ ਹੈ ਪਰ ਸ੍ਰੀ ਗੁਰੂ ਅਮਰਦਾਸ ਜੀ ੭੨ ਸਾਲ ਦੀ ਉਮਰ ਵਿਚ ਸਿਰ ਤੇ ਜਲ ਦੀ ਗਾਗਰ ਢੋ ਕੇ ਗੁਰੂ ਅੰਗਦ ਸਾਹਿਬ ਜੀ ਦੀ ਸੇਵਾ ਕਰਦੇ ਰਹੇ ਅਤੇ ਤਖਤ ਤੇ ਬੈਠਣ ਦੇ ਲਾਇਕ ਬਣ ਗਏ। ਇਸ ਲਈ ਗੁਰਬਾਣੀ ਵਿਚ ਇਹ ਸੰਕੇਤ ਭੀ ਦੇ ਦਿੱਤਾ ਹੈ ਕਿ ਗੁਰਮੁਖ ਕਦੇ ਵੀ ਬੁੱਢੇ ਨਹੀਂ ਹੁੰਦੇ:—

**ਗੁਰਮੁਖਿ ਬੁਢੇ ਕਦੇ ਨਾਹੀ ਜਿਨਾ ਅੰਤਰਿ ਸੁਰਤਿ ਗਿਆਨ ॥[ਪੰਨਾ ੧੪੧੮**

## ਧਨੁ ਦਾਰਾ ਸੰਪਤ ਸਗਲ, ਜਿਨਿ ਅਪੁਨੀ ਕਰਿ ਮਾਨਿ ॥ ਇਨ ਮਹਿ ਕਛੁ ਸੰਗੀ ਨਹੀ, ਨਾਨਕ ਸਾਚੀ ਜਾਨਿ ॥ ੫ ॥

**ਪਦ ਅਰਥ:** ਧਨੁ=ਦੌਲਤ, ਮਾਇਆ। ਦਾਰਾ=ਇਸਤਰੀ। ਸੰਪਤਿ ਸਗਲ=ਸਾਰੀ ਸੰਪਤੀ, ਜਾਇਦਾਦ। ਜਿਨਿ=ਜਿਸ (ਜੀਵ) ਨੇ। ਅਪੁਨੀ ਕਰਿ=ਆਪਣੀ ਸਮਝ ਕੇ। ਮਾਨਿ=ਮਨੀ, ਸਮਝੀ ਹੈ। ਇਨ ਮਹਿ=ਇਨ੍ਹਾਂ ਵਿਚੋਂ। ਕਛੁ=ਕੋਈ ਵੀ। ਸੰਗੀ ਨਹੀ=ਸਾਥੀ ਵਾਂਗ ਨਾਲ ਜਾਣ ਵਾਲੀ ਨਹੀਂ ਹੈ। ਸਾਚੀ

ਜਾਨਿ=ਸਚੀ ਸਮਝ।੫।

**ਅਰਥ:** ਜਿਸ (ਜੀਵ) ਨੇ ਧਨ, ਇਸਤਰੀ, ਸਾਰੀ ਜਾਇਦਾਦ (ਮਾਲ ਅਸਬਾਬ) ਆਪਣੀ ਕਰਕੇ ਮੰਨੀ ਹੋਈ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਇਹਨਾਂ ਵਿਚੋਂ ਕੋਈ ਵੀ (ਤੇਰੇ) ਨਾਲ (ਜਾਣ ਵਾਲੀ ਵਸਤੂ) ਨਹੀਂ ਹੈ, (ਇਹ ਗਲ ਤੂੰ) ਸਚੀ ਸਮਝ।੫।

## ਸਾਰਥਕ ਵੀਚਾਰ

ਮਨੁੱਖ ਬਾਲ-ਅਵਸਥਾ ਤੋਂ ਲੈ ਕੇ ਬੁਢੇਪੇ ਤਕ ਜ਼ਰ, ਜੋਰੂ, ਜ਼ਮੀਨ ਦੀ ਪ੍ਰਾਪਤੀ ਲਈ ਜਦੋ-ਜਹਿਦ ਕਰਦਾ ਰਹਿੰਦਾ ਹੈ। ਧਨ, ਇਸਤਰੀ ਤੇ ਹੋਰ ਸੰਪਤੀ ਨਾਲ ਇਸ ਦੀ ਪਕੜ-ਜਕੜ ਵਧਦੀ ਰਹਿੰਦੀ ਹੈ। ਇਹ ਹਰੇਕ ਚੀਜ਼ ਨੂੰ ਆਪਣੀ ਸਮਝਣ ਵਿਚ ਬੜਾ ਮਾਣ ਸਮਝਦਾ ਹੈ। ਪਰ ਗੁਰਬਾਣੀ ਵਿਚ ਇਸ ਬਾਰੇ ਅੰਕਿਤ ਫੁਰਮਾਨ ਇਉਂ ਹਨ:—

**੧. ਹੈਵਰ ਗੈਵਰ ਰਥ ਸੰਬਾਹੇ, ਗਹੁ ਕਰਿ ਕੀਨੇ ਮੇਰੇ॥**
**ਜਬ ਤੇ ਹੋਈ ਲਾਂਮੀ ਧਾਈ, ਚਲਹਿ ਨਾਹੀ ਇਕ ਪੈਰੇ॥੪॥** [ਪੰਨਾ ੪੯੭

**੨. ਹਉ ਬੰਧਉ ਹਉ ਸਾਧਉ ਬੈਰੁ ॥**
**ਹਮਰੀ ਭੂਮਿ ਕਉਣੁ ਘਾਲੈ ਪੈਰੁ ॥.....** [ਪੰਨਾ ੧੭੮

**੩ ਸੂਮਹਿ ਧਨ ਰਾਖਨ ਕਉ ਦੀਆ, ਮੁਗਧੁ ਕਹੈ ਧਨੁ ਮੇਰਾ॥**
**ਜਮ ਕਾ ਡੰਡ ਮੂੰਡ ਮਹਿ ਲਾਗੈ, ਖਿਨ ਮਹਿ ਕਰੈ ਨਿਬੇਰਾ॥੩॥** [ਪੰਨਾ ੪੭੯

ਸਚ ਜਾਣੋ, ਮਨੁੱਖ ਨੂੰ 'ਸੰਗਿ ਨ ਸਾਥੀ ਗਵਨ ਇਕੇਲਾ', ਇਹ ਉਪਦੇਸ਼ ਭੁਲ ਗਿਆ ਹੈ। ਜਿਸ ਮਾਇਆ ਦੀ ਖਾਤਰ ਇਹ ਛਲ, ਠੱਗੀ, ਫਰੇਬ ਕਰਦਾ ਹੈ, ਉਹ ਵੀ ਅੰਤਿ ਸਮੇਂ ਇਸ ਦੇ ਨਾਲ ਨਹੀਂ ਚਲਦੀ:-

**ੴ. ਰਾਜ ਕਪਟੰ, ਰੂਪ ਕਪਟੰ, ਧਨ ਕਪਟੰ, ਕੁਲ ਗਰਬਤਹ॥**
**ਸੰਚੰਤਿ ਬਿਖਿਆ ਛਲੰ ਛਿਦ੍ਰੰ, ਨਾਨਕ, ਬਿਨੁ ਹਰਿ ਸੰਗਿ ਨ ਚਾਲਤੇ॥੧॥**
**ਪੇਖੰਦੜੋ ਕੀ ਭੁਲੁ, ਤੁੰਮਾ ਦਿਸਮੁ ਸੋਹਣਾ ॥**
**ਅਢੁ ਨ ਲਹੰਦੜੋ ਮੁਲੁ, ਨਾਨਕ, ਸਾਥਿ ਨ ਜੁਲਈ ਮਾਇਆ॥੨॥**
**ਪਉੜੀ॥ ਚਲਦਿਆ ਨਾਲਿ ਨ ਚਲੈ, ਸੋ ਕਿਉ ਸੰਜੀਐ ॥....** [ਪੰਨਾ ੭੦੮

ਗੁਰਬਾਣੀ ਮਨੁੱਖ ਨੂੰ ਸਪਸ਼ਟ ਸੇਧ ਦਿੰਦੀ ਹੈ:—

**ਬਿਨੁ ਹਰਿ ਕਾਮਿ ਨ ਆਵਤ ਹੇ॥**
**ਜਾ ਸਿਉ ਰਾਚਿ ਮਾਚਿ ਤੁਮ ਲਾਗੇ, ਓਹ ਮੋਹਨੀ ਮੋਹਾਵਤ ਹੈ॥** [ਪੰਨਾ ੮੨੧

ਮਨੁੱਖ ਇਸ ਸਿਖਿਆ ਨੂੰ ਇਉਂ ਸਮਝਦਾ ਹੈ ਜਿਵੇਂ ਕਿ ਕੋਈ ਓਪਰੀ ਤੇ ਬਨਾਵਟੀ ਗਲ ਹੋਵੇ। ਇਸ ਲਈ ਗੁਰੂ ਜੀ ਜ਼ੋਰ ਦੇ ਕੇ ਕਹਿ ਰਹੇ ਹਨ:—

**ਇਨ ਮੈ ਕਛੁ ਸੰਗੀ ਨਹੀ, ਨਾਨਕ ਸਾਚੀ ਜਾਨਿ ॥**

**ਪਤਿਤ ਉਧਾਰਨ ਭੈ ਹਰਨ, ਹਰਿ ਅਨਾਥ ਕੇ ਨਾਥ ॥ ਕਹੁ ਨਾਨਕ ਤਿਹ ਜਾਨੀਐ, ਸਦਾ ਬਸਤ ਤੁਮ ਸਾਥਿ ॥ ੬ ॥**

**ਪਦ ਅਰਥ:** ਪਤਿਤ ਉਧਾਰਨ=ਆਚਰਨ ਹੀਣ (ਪਾਪੀਆਂ) ਨੂੰ ਉਧਾਰਨ ਵਾਲਾ। ਹਰਨ=ਡਰ ਦੂਰ ਕਰਨ ਵਾਲੇ। ਹਰਿ=ਹਰੀ ਪ੍ਰਭੂ। ਅਨਾਥ ਕੇ ਨਾਥ=ਅਨਾਥਾਂ ਦੇ ਮਾਲਕ। ਤਿਹ=ਉਸ (ਹਰੀ) ਨੂੰ। ਜਾਨੀਐ=ਜਾਣਨਾ ਚਾਹੀਦਾ ਹੈ। ਸਦਾ=ਹਮੇਸ਼ਾਂ। ਬਸਤੁ=ਵਸਦਾ ਹੈ। ਤੁਮ ਸਾਥਿ=ਤੇਰੇ ਨਾਲ, ਅੰਗ-ਸੰਗ।

**ਅਰਥ:** (ਹੇ ਭਾਈ! ਉਹ) ਪ੍ਰਭੂ ਪਾਪੀਆਂ ਨੂੰ ਉਧਾਰਨ ਵਾਲੇ ਅਤੇ ਅਨਾਥਾਂ ਦੇ ਮਾਲਕ ਹਨ। ਨਾਨਕ! ਆਖ (ਕਿ ਹੇ ਜੀਵ! ਤੂੰ) ਉਸ ਪ੍ਰਭੂ ਨੂੰ ਸਦਾ (ਆਪਣੇ ਨਾਲ ਅੰਗ-ਸੰਗ) ਵਸਦਾ (ਵੇਖ)।੬।

## ਸਾਰਥਕ ਵੀਚਾਰ

'ਹੈ ਤਉ ਸਹੀ ਲਖੈ ਜਉ ਕੋਈ' ਵਾਲੀ ਸਚਾਈ ਨੂੰ ਓਹੀ ਜੀਵ ਸਮਝਣ ਦੇ ਸਮਰਥ ਹੋ ਸਕਦਾ ਹੈ ਜਿਸ ਨੂੰ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥' (ਪੰਨਾ ੩੯੪) ਵਾਲਾ ਗਿਆਨ ਦ੍ਰਿੜ ਹੋ ਗਿਆ ਹੋਵੇ। ਜਿਸ ਨੂੰ ਇਹ ਸੋਝੀ ਆ ਗਈ ਕਿ ਹਰੀ ਪਤਿਤ-ਉਧਾਰਣ ਹੈ, ਭੈ-ਨਾਸ਼ਨ ਤੇ ਦੁਰਮਤਿ ਹਰਨ ਹੈ, 'ਅਨਾਥਾ ਕੋ ਨਾਥੁ' ਅਤੇ 'ਸਗਲ ਸ੍ਰਿਸਟਿ ਕੋ ਮਾਈ ਬਾਪੁ' ਹੈ, ਭਵ ਸਾਗਰ ਤੋਂ ਪਾਰ ਕਰਨ ਵਾਲਾ ਹੈ, ਉਹ ਮਨੁੱਖ ਅਜਿਹੇ ਪ੍ਰਭੂ ਦਾ ਲੜ ਕਦੇ ਨਹੀਂ ਛਡਦਾ। ਸਿਮਰਨ ਸੇਵਾ ਤੇ ਹੋਰ ਸ੍ਰੇਸ਼ਟ ਕਰਮ ਕਰਨ ਦਾ ਮੁਖ-ਮੰਤਵ ਉਸ ਪ੍ਰਭੂ ਦੀ ਹੋਂਦ ਨੂੰ ਹਰ ਵੇਲੇ ਆਪਣੇ ਅੰਗ-ਸੰਗ ਅਨੁਭਵ ਕਰਨਾ ਹੈ।

'ਸਦਾ ਬਸਤ ਤੁਮ ਸਾਥਿ' ਵਾਲਾ ਉਪਦੇਸ਼ ਚੇਤੇ ਨਾ ਹੋਣ ਕਾਰਨ ਹੀ ਮਨੁੱਖ ਪਾਪ ਕਰਮ ਕਰਦੇ ਹਨ :-

੧. **ਨਿਕਟ ਵਸਤੁ ਕਉ ਜਾਣੈ ਦੂਰੇ, ਪਾਪੀ ਪਾਪ ਕਮਾਹੀ ॥** [ਪੰਨਾ ੭੪੧

੨. **ਨਿਕਟਿ ਬੁਝੈ, ਸੋ ਬੁਰਾ ਕਿਉ ਕਰੈ॥ ਬਿਖੁ ਸੰਚੈ ਨਿਤ ਡਰਤਾ ਫਿਰੈ॥**
**ਹੈ ਨਿਕਟੇ ਅਰੁ ਭੇਦੁ ਨ ਪਾਇਆ ॥**
**ਬਿਨੁ ਸਤਿਗੁਰ ਸਭ ਮੋਹੀ ਮਾਇਆ ॥** [ਪੰਨਾ ੧੧੩੯

ਜੇ ਜੀਵ ਪ੍ਰਭੂ ਨੂੰ ਆਪਣੇ ਨਾਲ ਵਸਦਾ ਸਮਝੇ, ਫਿਰ ਇਹ ਨਾ ਝੂਠ ਬੋਲ ਸਕਦਾ ਹੈ ਨਾ ਪਰਾਇਆ ਧਨ ਤੇ ਪਰਾਇਆ ਰੂਪ ਚੁਰਾ ਸਕਦਾ ਹੈ। ਪਾਪ ਕਰਮ ਕਮਾਉਣ ਦਾ ਮੂਲ ਕਾਰਨ ਹੀ ਪ੍ਰਭੂ ਨੂੰ ਆਪਣੇ ਤੋਂ ਦੂਰ ਵਸਦਾ ਜਾਣਨਾ ਹੈ।

ਆਪਣੇ ਆਪ ਨੂੰ ਵਡਾ ਆਚਰਨਹੀਣ, ਪਾਪੀ, ਕੁਕਰਮੀ ਸਮਝ ਕੇ ਨਿਰਾਸ਼ ਨਹੀਂ ਹੋਣਾ ਚਾਹੀਦਾ, ਸਗੋਂ ਗਨਿਕਾ ਅਤੇ ਅਜਾਮਲ ਵਰਗੇ ਪਾਪੀਆਂ ਦੇ ਪ੍ਰਸੰਗ ਸੁਣ ਕੇ ਆਪਣੇ ਆਪ ਵਿਚ ਪਰਿਵਰਤਣ ਲਿਆਉਣ ਲਈ ਉਦਮਸ਼ੀਲ ਹੋ ਜਾਣਾ ਚਾਹੀਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ

ਪਾਵਨ ਬਚਨ ਚੇਤੇ ਰਖਣੇ ਹੀ ਚਾਹੀਦੇ ਹਨ:–

**ਚਤੁਰ ਚਕ੍ਰ ਵਰਤੀ ਚਤੁਰ ਚਕ੍ਰ ਭੁਗਤੇ॥ ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥**
**ਦੁਕਾਲੰ ਪ੍ਰਣਾਸੀ ਦਇਆਲੰ ਸਰੂਪੇ ॥**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥** [ਜਾਪੁ ਸਾਹਿਬ

**ਤਨੁ ਧਨੁ ਜਿਹ ਤੋ ਕਉ ਦੀਓ, ਤਾਂ ਸਿਉ ਨੇਹੁ ਨ ਕੀਨ ॥ ਕਹੁ ਨਾਨਕ ਨਰ ਬਾਵਰੇ, ਅਬ ਕਿਉ ਡੋਲਤ ਦੀਨ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸਿਉਂ, ਨੇਹੁਂ, ਕਿਉਂ।

**ਪਦ ਅਰਥ:** ਤਨੁ=ਸਰੀਰ। ਧਨੁ=ਮਾਲ-ਪਦਾਰਥ। ਜਿਹ=ਜਿਸ (ਪ੍ਰਭੂ) ਨੇ। ਤੋ ਕਉ=ਤੈਨੂੰ। ਤਾ ਸਿਉ=ਉਸ (ਪ੍ਰਭੂ) ਨਾਲ। ਨੇਹੁ ਨ ਕੀਨ=ਪਿਆਰ ਨਹੀਂ ਕੀਤਾ। ਨਰ ਬਾਵਰੇ=ਹੇ ਕਮਲੇ ਮਨੁੱਖ!। ਅਬ ਕਿਉ ਡੋਲਤ=ਹੁਣ ਕਿਉਂ ਡੋਲਦਾ ਹੈ। ਦੀਨ=ਦੀਨ-ਨਿਤਾਣਾ (ਹੋ ਕੇ)।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਨੇ ਤੈਨੂੰ ਸਰੀਰ ਤੇ ਧਨ-ਪਦਾਰਥ ਦਿਤਾ ਹੈ (ਤੂੰ) ਉਸ ਨਾਲ ਪਿਆਰ ਨਹੀਂ ਕੀਤਾ। ਹੇ ਕਮਲੇ ਮਨੁੱਖ! ਹੁਣ ਆਤਰ (ਹੋ ਕੇ ਤੂੰ) ਕਿਉਂ ਡੋਲਦਾ ਫਿਰਦਾ ਹੈਂ?।੭।

## ਸਾਰਥਕ ਵੀਚਾਰ

ਜੀਵ ਦੀ ਕਿਤਨੀ ਮੂਰਖਤਾ ਹੈ ਕਿ ਇਸ ਨੇ ਦੁਨੀਆ ਦੇ ਸਾਰੇ, ਸੁਖ ਸਾਰੇ ਪਦਾਰਥ ਦੇਣ ਵਾਲੇ ਦਾਤਾਰ ਪ੍ਰਭੂ ਨਾਲ ਪ੍ਰੇਮ ਹੀ ਨਹੀਂ ਪਾਇਆ। ਜਦੋਂ ਕੋਈ ਬਿਪਤਾ ਆ ਪੈਂਦੀ ਹੈ ਫਿਰ ਕਮਲਾ ਜੀਵ ਡਾਢਾ ਘਬਰਾਉਂਦਾ ਹੈ। ਜੇ ਪਹਿਲਾਂ ਹੀ ਪ੍ਰਭੂ ਦਾ ਚਿੰਤਨ ਕਰੇ ਤਾਂ ਡਾਵਾਂ-ਡੋਲ ਤੇ ਦੁਖੀ ਹੀ ਕਿਉਂ ਹੋਵੇ?

ਮਨੁੱਖ ਵਿਚ ਇਹ ਕਮਜ਼ੋਰੀ ਹੈ ਕਿ ਜਦੋਂ ਇਹ ਜੀਵਨ ਵਿਚ ਕੋਈ ਵਸਤੂ ਪ੍ਰਾਪਤ ਕਰ ਲੈਂਦਾ ਹੈ ਤਾਂ ਉਸ ਤੇ ਗਰਬ ਕਰਦਾ ਹੈ। ਇਸ ਦਾ ਅਹੰਕਾਰ ਇਥੋਂ ਤਕ ਵਧ ਜਾਂਦਾ ਹੈ ਕਿ 'ਦਾਤਿ ਪਿਆਰੀ ਵਿਸਰਿਆ ਦਾਤਾਰਾ॥ ਜਾਣੈ ਨਾਹੀ ਮਰਣੁ ਵਿਚਾਰਾ॥' ਵਾਲੀ ਭਾਵਨਾ ਦਾ ਧਾਰਨੀ ਬਣ ਬੈਠਦਾ ਹੈ।

ਅਗਿਆਨੀ ਜੀਵ ਨੂੰ ਇਹ ਅਕਲ ਨਹੀਂ ਕਿ ਜਿਸ ਪਰਮੇਸ਼ਰ ਨੇ ਇਤਨਾ ਸੁੰਦਰ ਸਰੀਰ, ਹਥ, ਪੈਰਾਂ, ਅੱਖਾਂ, ਨਕ ਕੰਨ ਤੇ ਹੋਰ ਇੰਦ੍ਰੇ ਦਿਤੇ ਹਨ, ਉਸ ਨਾਲ ਪਿਆਰ ਪਾਵੇ, ਉਸ ਨੂੰ ਨਮਸਕਾਰ ਕਰੇ, ਉਸ ਦਾ ਸ਼ੁਕਰਾਨਾ ਕਰੇ। ਜੇ ਸੁਖਮਨੀ ਸਾਹਿਬ ਦਾ ਪਾਠ ਕਰੇ ਤਾਂ ਇਸ ਨੂੰ ਸੋਝੀ ਆਵੇ:–

**ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥ ਲਿਵ ਲਾਵਹੁ ਤਿਸੁ ਰਾਮ ਸਨੇਹੀ॥**
**ਜਿਹ ਪ੍ਰਸਾਦਿ ਤੇਰਾ ਓਲਾ ਰਹਤ॥ ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ॥**
**ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ॥ ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ॥**
**ਜਿਹ ਪ੍ਰਸਾਦਿ ਤੁਝ ਕੋ ਨ ਪਹੂਚੈ॥ ਮਨ, ਸਾਸਿ ਸਾਸਿ ਸਿਮਰਹੁ ਪ੍ਰਭੂ ਊਚੇ ॥**

**ਜਿਹ ਪ੍ਰਸਾਦਿ ਪਾਈ ਦੁਰਲਭ ਦੇਹ॥ ਨਾਨਕ, ਤਾ ਕੀ ਭਗਤਿ ਕਰੇਹ॥[ਪੰਨਾ ੨੭੦**

ਜੀਵ ਦੀ ਅਜਿਹੀ ਹਾਲਤ ਵੇਖ ਕੇ, ਬੈਰਾਗ ਦੀ ਮੂਰਤਿ ਗੁਰੂ ਤੇਗ ਬਹਾਦਰ ਸਾਹਿਬ ਜੀ 'ਨਰ ਬਾਵਰੇ' ਸ਼ਬਦ ਨਾਲ ਸੰਬੋਧਨ ਕਰਦੇ ਹੋਏ ਆਖਦੇ ਹਨ ਕਿ ਹੁਣ ਦੀਨ ਆਤਰ ਹੋ ਕੇ ਕਮਲਿਆਂ ਵਾਂਗ ਕਿਉਂ ਡੋਲਦਾ ਫਿਰਦਾ ਹੈਂ? ਉਸ ਪ੍ਰਭੂ ਨਾਲ ਪਿਆਰ ਪਾ ਜੋ ਸਭ ਦਾ ਪ੍ਰਾਨ-ਅਧਾਰ ਹੈ।

ਤਨ ਤਾਂ ਪ੍ਰਭੂ ਨੇ ਸਾਨੂੰ ਸਵਾਰੀ ਲਈ ਘੋੜੀ ਦਿਤੀ ਹੈ ਜਿਸ ਰਾਹੀਂ ਅਸਾਂ ਨਾਮ ਜਪ ਕੇ ਜਨਮਾਂ ਜਨਮਾਂ ਦਾ ਪੈਂਡਾ ਮੁਕਾਅ ਕੇ ਪ੍ਰਭੂ ਨਾਲ ਮਿਲਣਾ ਹੈ। ਧਨ ਲਈ ਪ੍ਰਭੂ ਦਾ ਧੰਨਵਾਦ ਕਰਨਾ ਹੈ ਜਿਸ ਨਾਲ ਸਾਰੇ ਸਰੀਰਕ ਸੁਖ ਪ੍ਰਾਪਤ ਹਨ। ਹਾਂ, ਧਨ ਦੀ ਕੁਵਰਤੋਂ ਤੋਂ ਆਪਣੇ ਆਪ ਨੂੰ ਬਚਾਉਣਾ ਹੈ, ਹੰਕਾਰ ਨਹੀਂ ਕਰਨਾ, ਨਿਰੰਕਾਰ ਨੂੰ ਚੇਤੇ ਕਰਨਾ ਹੈ।

**ਤਨੁ ਧਨੁ ਸੰਪੈ ਸੁਖੁ ਦੀਓ, ਅਰੁ ਜਿਹ ਨੀਕੇ ਧਾਮ ॥ ਕਹੁ ਨਾਨਕ ਸੁਨੁ ਰੇ ਮਨਾ, ਸਿਮਰਤ ਕਾਹਿ ਨ ਰਾਮ ॥ ੮ ॥**

**ਪਦ ਅਰਥ:** ਤਨੁ=ਸਰੀਰ। ਧਨੁ=ਧਨ-ਪਦਾਰਥ। ਸੰਪੈ=ਐਸ਼ਵਰਜ। ਸੁਖ ਦੀਓ=(ਸਾਰੇ) ਸੁਖ ਦਿਤੇ। ਅਰੁ=ਅਤੇ। ਜਿਹ=ਜਿਸ (ਪ੍ਰਭੂ) ਨੇ। ਨੀਕੇ ਧਾਮ=ਸੁੰਦਰ ਘਰ, ਸੋਹਣੇ ਨਿਵਾਸ ਅਸਥਾਨ। ਸਿਮਰਤ ਕਾਹਿ ਨ=ਕਿਉਂ ਨਹੀਂ ਸਿਮਰਦਾ?। ਰਾਮੁ=ਵਿਆਪਕ ਪ੍ਰਭੂ।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਨੇ ਸਰੀਰ ਧਨ-ਪਦਾਰਥ, ਐਸ਼ਵਰਜ, ਸੁੰਦਰ ਨਿਵਾਸ-ਅਸਥਾਨ ਅਤੇ (ਹੋਰ ਸਾਰੇ) ਸੁਖ ਦਿਤੇ ਹਨ, ਨਾਨਕ! ਆਖ ਹੇ ਮਨ! ਤੂੰ (ਧਿਆਨ ਨਾਲ ਸੁਣ, ਉਸ) ਵਿਆਪਕ ਪ੍ਰਭੂ ਨੂੰ ਤੂੰ ਕਿਉਂ ਨਹੀਂ ਸਿਮਰਦਾ? (ਭਾਵ ਸਾਸਿ ਗ੍ਰਾਸਿ ਸਿਮਰਨ ਕਰ)।੮।

## ਸਾਰਥਕ ਵੀਚਾਰ

ਇਸ ਸਲੋਕ ਰਾਹੀਂ ਗੁਰਦੇਵ ਮਨ ਨੂੰ ਸੰਬੋਧਨ ਕਰਕੇ ਸਮਝਾਉਂਦੇ ਹਨ ਕਿ ਹੇ ਜੀਵ! ਜਿਸ ਪ੍ਰਭੂ ਨੇ ਤੈਨੂੰ ਸੁੰਦਰ ਸਰੀਰ, ਮਾਲ-ਧਨ, ਸੰਪਦਾ ਤੇ ਹੋਰ ਸਾਰੇ ਸੁਖ ਦਿਤੇ ਹਨ, ਬਿਸਰਾਮ ਕਰਨ ਲਈ ਤੈਨੂੰ ਸੁੰਦਰ ਧਾਮ ਦਿਤੇ ਹਨ, ਤੂੰ ਉਸ ਪ੍ਰਭੂ ਦਾ ਸਿਮਰਨ ਕਰਕੇ ਧੰਨਵਾਦ ਕਿਉਂ ਨਹੀਂ ਕਰਦਾ? ਤੈਨੂੰ ਉਸ ਪ੍ਰਭੂ ਦੇ ਗੁਣ ਗਾਉਣੇ ਚਾਹੀਦੇ ਹਨ। ਸਿਫਤਾਂ ਕਰਨੀਆਂ ਚਾਹੀਦੀਆਂ ਹਨ ਜਿਸ ਨਾਲ ਤੇਰੇ ਜੀਵਨ ਦਾ ਵਾਤਾਵਰਨ ਸਦਾ ਲਈ ਸੁਹਾਵਣਾ ਖੇੜਿਆਂ ਭਰਿਆ ਬਣਿਆ ਰਹੇ, ਵਿਜੋਗ ਦਾ ਨਾਮ ਨਿਸ਼ਾਨ ਹੀ ਨਾ ਰਹੇ। ਇਸ ਵਿਸ਼ੇ ਤੇ ਜੈਤਸਰੀ ਕੀ ਵਾਰ ਵਿਚ ਗੁਰੂ ਅਰਜਨ ਦੇਵ ਜੀ ਅੰਮ੍ਰਿਤ ਬਚਨ ਬੜੇ ਢੁਕਵੇਂ ਹਨ:—

**ਜੀਉ ਪ੍ਰਾਨ ਤਨੁ ਧਨੁ ਦੀਆ, ਦੀਨੇ ਰਸ ਭੋਗ ॥**
**ਗ੍ਰਿਹ ਮੰਦਰ ਰਥ ਅਸੁ ਦੀਏ, ਰਚਿ ਭਲੇ ਸੰਜੋਗ ॥**
**ਸੁਤ ਬਨਿਤਾ ਸਾਜਨ ਸੇਵਕ ਦੀਏ, ਪ੍ਰਭ ਦੇਵਨ ਜੋਗ॥**
**ਹਰਿ ਸਿਮਰਤ ਤਨੁ ਮਨੁ ਹਰਿਆ, ਲਹਿ ਜਾਹਿ ਵਿਜੋਗ॥੮॥**
**ਸਾਧ ਸੰਗਿ ਹਰਿ ਗੁਣ ਰਮਹੁ, ਬਿਨਸੇ ਸਭਿ ਰੋਗ ॥੩॥ [ਪੰਨਾ ੭੦੬**

ਜਿਸ ਨੂੰ ਤਨ, ਧਨ, ਧਾਮ ਹਰ ਪ੍ਰਕਾਰ ਦੀ ਸੁਖ ਸੰਪਦਾ ਮਿਲੀ ਹੋਵੇ, ਉਹ ਮਨੁੱਖ ਪ੍ਰਭੂ ਨੂੰ ਯਾਦ ਨਾ ਕਰੇ ਤਾਂ ਬੜੀ ਦੁਖ ਵਾਲੀ ਗਲ ਹੈ। ਗਰੀਬ ਮਨੁੱਖ ਧਨ ਦੀ ਭਾਲ ਵਿਚ ਲੱਗਾ ਹੋਇਆ ਹੈ ਪਰ ਅਮੀਰ ਤਾਂ ਮਾਲੋ-ਮਾਲ ਹੈ, ਉਹ ਪ੍ਰਭੂ ਨਾਲ ਪ੍ਰੇਮ ਕਿਉਂ ਨਹੀਂ ਪਾਂਦਾ?

ਗੁਰੂ ਸਾਹਿਬ ਨੇ ਉਦਮ ਕਰਕੇ ਨਾਮ ਜਪਣ ਤੇ ਸੁਖ ਭੁੰਚਣ ਦੀ ਪ੍ਰੇਰਨਾ ਦਿਤੀ ਹੈ ਇਸ ਤੇ ਅਮਲ ਕੀਤਿਆਂ ਲੋਕ ਪਰਲੋਕ ਦੀ ਚਿੰਤਾ ਮੁਕ ਜਾਂਦੀ ਹੈ:–

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥** [ਪੰਨਾ ੫੨੨

ਸੋ ਪ੍ਰਭੂ ਵਲੋਂ ਮਿਲੀਆਂ ਦਾਤਾਂ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ, ਇਨ੍ਹਾਂ ਵਿਚ ਫਸ ਕੇ ਪ੍ਰਭੂ ਤੋਂ ਬੇਮੁਖ ਨਹੀਂ ਹੋਣਾ ਚਾਹੀਦਾ:–

**ਇਕੁ ਤਿਲੁ ਪ੍ਰਭੂ ਨ ਵੀਸਰੈ, ਜਿਨਿ ਸਭੁ ਕਿਛ ਦੀਨਾ ਰਾਮ॥**
**ਵਡਭਾਗੀ ਮੇਲਾਵੜਾ, ਗੁਰਮੁਖਿ ਪਿਰੁ ਚੀਨਾ ਰਾਮ॥**
**ਬਾਹ ਪਕੜਿ ਤਮ ਤੇ ਕਾਢਿਆ, ਕਰਿ ਅਪੁਨਾ ਲੀਨਾ ਰਾਮ ॥**
**ਨਾਮੁ ਜਪਤ ਨਾਨਕ ਜੀਵੈ, ਸੀਤਲੁ ਮਨੁ ਸੀਨਾ ਰਾਮ॥੨॥** [ਪੰਨਾ ੮੪੮

## ਸਭ ਸੁਖ ਦਾਤਾ ਰਾਮੁ ਹੈ, ਦੂਸਰ ਨਾਹਿਨ ਕੋਇ ॥ ਕਹੁ ਨਾਨਕ ਸੁਨੁ ਰੇ ਮਨਾ, ਤਿਹ ਸਿਮਰਤ ਗਤਿ ਹੋਇ ॥ ੯ ॥

**ਪਦ ਅਰਥ:** ਸਭ ਸੁਖ=ਸਾਰੇ ਸੁਖਾਂ ਦਾ। ਦਾਤਾ=ਦੇਣ ਵਾਲਾ। ਰਾਮੁ=ਵਿਆਪਕ ਪ੍ਰਭੂ। ਦੂਸਰ=ਦੂਜਾ। ਨਾਹਿਨ ਕੋਇ=ਕੋਈ ਨਹੀਂ ਹੈ। ਤਿਹ ਸਿਮਰਤ=ਉਸ (ਪ੍ਰਭੂ) ਨੂੰ ਸਿਮਰਦਿਆਂ। ਗਤਿ ਹੋਇ=ਗਤੀ (ਮੁਕਤੀ ਪ੍ਰਾਪਤ) ਹੁੰਦੀ ਹੈ।

**ਅਰਥ:** (ਹੇ ਭਾਈ!) ਸਾਰੇ ਸੁਖ ਦੇਣ ਵਾਲਾ ਵਿਆਪਕ ਪ੍ਰਭੂ (ਆਪ) ਹੈ, (ਉਸ ਤੋਂ ਬਿਨਾ) ਦੂਜਾ ਕੋਈ (ਦਾਤਾ) ਨਹੀਂ ਹੈ। ਨਾਨਕ! ਆਖ ਹੇ ਮਨ! ਸੁਣ ਉਸ (ਪ੍ਰਭੂ ਦੇ) ਸਿਮਰਦਿਆਂ ਹੀ ਸਦ-ਗਤੀ (ਮੁਕਤੀ) ਹੁੰਦੀ ਹੈ।੯।

### ਸਾਰਥਕ ਵੀਚਾਰ

ਸੰਸਾਰ ਵਿਚ ਅਜਿਹਾ ਕੋਈ ਮਨੁੱਖ ਨਹੀਂ ਜੋ ਸੁਖਾਂ ਦੀ ਕਾਮਨਾ ਨਾ ਕਰਦਾ ਹੋਵੇ। ਹਰ ਮਨੁੱਖ ਜਿਥੇ ਸਰੀਰਕ ਸੁਖ ਲੋੜਦਾ ਹੈ, ਉਥੇ ਦੁਖਾਂ ਦੀ ਨਵਿਰਤੀ ਲਈ ਸੁਖਾਂ ਦੇ ਸਾਧਨ ਵੀ ਭਾਲਦਾ ਹੈ।

ਜੇ ਸੰਸਾਰੀ ਤੇ ਪਰਵਾਰੀ ਜੀਵਨ ਵਲ ਝਾਕੀਏ ਤਾਂ ਲੋਕ-ਰੁਚੀ ਮਾਇਕੀ ਪਦਾਰਥਾਂ ਵਲ ਵਧੇਰੇ ਝੁਕੀ ਹੋਈ ਦਿਸਦੀ ਹੈ। ਸਚੇ ਸੁਖਾਂ ਦਾ ਗਾਹਕ ਕੋਈ ਵਿਰਲਾ ਹੀ ਦਿਸਦਾ ਹੈ। ਜੀਵ ਦੇ ਮਨ ਅੰਦਰ ਇਕ ਤਕੜਾ ਭੁਲੇਖਾ ਇਹ ਹੈ ਕਿ ਸਾਰੇ ਸੁਖ ਆਪਣੀ ਮਿਹਨਤ ਨਾਲ, ਜਾਂ ਮਾਤਾ-ਪਿਤਾ ਤੋਂ ਜਾਂ ਹੋਰ ਧਨਾਢ ਪੁਰਸ਼ਾਂ ਪਾਸੋਂ ਪ੍ਰਾਪਤ ਹੁੰਦੇ ਹਨ। ਉਸ ਨੂੰ "ਦਦਾ ਦਾਤਾ ਏਕੁ ਹੈ, ਸਭ ਕਉ ਦੇਵਨਹਾਰ॥ ਦੇਂਦੇ

ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥ (ਪੰਨਾ ੩੫੭) ਵਾਲਾ ਗਿਆਨ ਹੀ ਨਹੀਂ ਹੈ। ਜੇ ਇਸ ਨੂੰ 'ਸਭ ਸੁਖ ਦਾਤਾ ਰਾਮੁ ਹੈ', ਤੇ ਭਰੋਸਾ ਹੋਵੇ ਤਾਂ ਇਹ ਸਿਵਾਏ ਪਰਮਾਤਮਾ ਦੇ ਹੋਰ ਕਿਸੇ ਦਰ ਦਾ ਭਿਖਾਰੀ ਹੀ ਨਾ ਬਣੇ, ਕੇਵਲ ਅਕਾਲ ਪੁਰਖ ਨੂੰ ਸਿਮਰੇ। ਇਸ ਤਰ੍ਹਾਂ ਜੀਵਨ ਦੀ ਗਤੀ ਦਾ ਵੀ ਇਸ ਨੂੰ ਗਿਆਨ ਨਹੀਂ ਹੈ:—

**ਸਰਬ ਸੁਖਾ ਕਾ ਦਾਤਾ ਸਤਿਗੁਰੁ ਤਾ ਕੀ ਸਰਨੀ ਪਾਈਐ॥**
**ਦਰਸਨੁ ਭੇਟਤ ਹੋਤ ਅਨੰਦਾ, ਦੂਖੁ ਗਇਆ ਹਰਿ ਗਾਈਐ॥** [ਪੰਨਾ ੬੩੦

ਗੁਰਵਾਕ ਹਨ:—

**ਦੂਖ ਨ ਭੂਖ ਨ ਰੋਗੁ ਬਿਆਪੈ, ਸੁਖ ਸਾਗਰ ਸਰਣੀ ਪਾਏ ॥**
**ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ, ਮਨ ਕੀ ਚਿੰਤ ਮਿਟਾਏ॥**[ਪੰਨਾ ੭੮੨

ਨਾਮ ਦਾ ਆਸਰਾ ਲਇਆਂ ਆਵਾਗਵਨ ਤੋਂ ਛੁਟਕਾਰਾ ਹੋ ਜਾਂਦਾ ਹੈ। ਗਤਿ ਤੋਂ ਭਾਵ ਮੁਕਤੀ ਹੈ। ਇਸ ਬਾਰੇ ਵੀ ਸਤਿਗੁਰਾਂ ਨੇ ਨਿਰਣਾ ਕਰ ਦਿਤਾ ਹੈ:—

**ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ ॥**
**ਮੁਕਤਿ ਪਾਈਐ ਸਾਧ ਸੰਗਤਿ, ਬਿਨਸਿ ਜਾਇ ਅੰਧਾਰੁ॥** [ਪੰਨਾ ੬੭੫

ਸੁਖ ਪਾ ਕੇ ਮਨੁੱਖ ਪਰਮਾਤਮਾ ਨੂੰ ਭੁਲ ਜਾਂਦਾ ਹੈ ਪਰ ਦੁਖ ਵਿਚ ਪ੍ਰਭੂ ਨੂੰ ਵਿਸਾਰਦਾ ਨਹੀਂ। ਮਾਇਆ ਦਾ ਸੁਖ ਵਿਕਾਰਾਂ ਵਿਚ ਲਾ ਕੇ ਨਰਕ ਵਾਲਾ ਵਾਤਾਵਰਨ ਪੈਦਾ ਕਰ ਸਕਦਾ ਹੈ ਪਰ ਸਿਮਰਨ ਦੁਆਰਾ ਪ੍ਰਾਪਤ ਹੋਇਆ ਸੁਖ ਘਰ ਵਿਚ ਹੀ ਸਚਖੰਡ ਬਣਾ ਦਿੰਦਾ ਹੈ।

**ਜਿਹ ਸਿਮਰਤ ਗਤਿ ਪਾਈਐ, ਤਿਹ ਭਜੁ ਰੇ ਤੈ ਮੀਤ ॥ ਕਹੁ ਨਾਨਕ ਸੁਨੁ ਰੇ ਮਨਾ, ਅਉਧ ਘਟਤ ਹੈ ਨੀਤ ॥ ੧੦ ॥**

**ਪਦ ਅਰਥ:** ਜਿਹ ਸਿਮਰਤ=ਜਿਸ (ਪ੍ਰਭੂ) ਨੂੰ ਸਿਮਰਦਿਆਂ। ਗਤਿ=ਗਤੀ, ਮੁਕਤੀ। ਪਾਈਐ=ਪਾਈਦੀ ਹੈ। ਤਿਹ ਭਜੁ=ਉਸ (ਪ੍ਰਭੂ) ਨੂੰ ਸਿਮਰ। ਰੇ=ਹੇ। ਤੈ=(ਤੈਂ)। ਰੇ ਮੀਤ=ਹੇ ਮਿੱਤਰ। ਅਉਧੁ=ਉਮਰ। ਘਟਤ ਹੈ=ਘਟਦੀ ਹੈ। ਨੀਤ=ਨਿਤ, ਹਰ ਰੋਜ਼।

**ਅਰਥ:** (ਹੇ ਭਾਈ!) ਜਿਸ (ਪ੍ਰਭੂ) ਨੂੰ ਸਿਮਰਦਿਆਂ ਗਤੀ (ਮੁਕਤੀ) ਪਾਈਦੀ ਹੈ, ਹੇ ਮਿੱਤਰ! ਤੂੰ (ਉਸ ਪ੍ਰਭੂ) ਨੂੰ ਸਿਮਰ। ਨਾਨਕ! ਆਖ ਹੇ ਮਨ! (ਤੂੰ) ਸੁਣ (ਤੇਰੀ) ਉਮਰ ਨਿਤ ਘਟਦੀ ਜਾ ਰਹੀ ਹੈ (ਇਸ ਲਈ ਨਾਮ ਸਿਮਰਨ ਕਰ)।੧੦।

## ਸਾਰਥਕ ਵੀਚਾਰ

ਗੁਰੂ ਬਾਬਾ ਜੀ ਨੇ ਇਸ ਸਲੋਕ ਰਾਹੀਂ ਨਾਮ-ਸਿਮਰਨ ਅਭਿਆਸ ਕਰਨ ਤੇ ਹੀ ਜ਼ੋਰ ਦਿਤਾ ਹੈ, ਕਿਉਂਕਿ ਮਨੁੱਖਾ-ਜੀਵਨ ਗਤੀ ਦਾ ਹੋਰ ਕੋਈ ਹੀਲਾ ਵਸੀਲਾ ਨਹੀਂ ਹੈ। 'ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥ ਨਾਨਕ, ਹੁਕਮੁ ਨ ਚਲਈ ਨਾਲ ਖਸਮ ਚਲੈ ਅਰਦਾਸਿ॥ (ਪੰਨਾ ੪੭੪) ਦੇ

ਪਾਵਨ ਵਾਕਾਂ ਦੁਆਰਾ ਜਿਥੇ ਪ੍ਰਭੂ ਦਾ ਧੰਨਵਾਦ ਕਰਨਾ ਹੈ, ਉਥੇ ਇਸ ਮਨ ਨੂੰ 'ਅਉਧ ਘਟਤ ਹੈ ਨੀਤ' ਵਾਲੀ ਗਲ ਵੀ ਸੁਣਾਉਣੀ ਹੈ। ਗੁਰਬਾਣੀ ਵਿਚ ਰੋਜ਼ ਪੜ੍ਹਦੇ ਸੁਣਦੇ ਹਾਂ:–

**੧. ਦਿਨ ਤੇ ਪਹਰ ਪਹਰ ਤੇ ਘਰੀਆਂ, ਆਵ ਘਟੈ ਤਨੁ ਛੀਜੈ ॥**
**ਕਾਲੁ ਅਹੇਰੀ ਫਿਰੈ ਬਧਿਕ ਜਿਉ, ਕਹਹੁ ਕਵਨ ਬਿਧਿ ਕੀਜੈ॥੧॥** [ਪੰਨਾ ੬੯੧

**੨. ਅਉਧ ਘਟੈ ਦਿਨਸੁ ਰੈਨਾਰੇ॥ ਮਨ, ਗੁਰ ਮਿਲਿ ਕਾਜ ਸਵਾਰੇ॥** [ਪੰਨਾ ੨੦੫

**੩. ਕਬੀਰ ਕਾਲਿ ਕਰੰਤਾ ਅਬਹਿ ਕਰ, ਅਬ ਕਰਤਾ ਸੁਇ ਤਾਲ॥**
**ਪਾਛੈ ਕਛੂ ਨ ਹੋਇਗਾ, ਜਉ ਸਿਰ ਪਰ ਆਵੈ ਕਾਲੁ॥** [ਪੰਨਾ ੧੩੭੧

ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਾਵਨ ਬਚਨ ਹਨ:–

**ਨਾਨਕ ਜਨ ਕਹਤ ਬਾਤ ਬਿਨਸਿ ਜੈ ਹੈ ਤੇਰੋ ਗਾਤ॥**
**ਛਿਨੁ ਛਿਨੁ ਕਰਿ ਗਇਓ ਕਾਲੁ, ਤੈਸੇ ਜਾਤੁ ਆਜੁ ਹੈ॥੨॥** [ਪੰਨਾ ੧੩੫੨

ਇਸ ਲਈ ਮਨ ਨੂੰ 'ਹਰਿ ਭਜਨੁ ਤਤ ਗਿਆਨੁ' ਵਾਲਾ ਉਪਦੇਸ਼ ਚੇਤੇ ਕਰਾਉਣਾ ਚਾਹੀਦਾ ਹੈ।

## ਪਾਂਚ ਤਤ ਕੋ ਤਨੁ ਰਚਿਓ, ਜਾਨਹੁ ਚਤੁਰ ਸੁਜਾਨ ॥ ਜਿਹ ਤੇ ਉਪਜਿਓ ਨਾਨਕਾ, ਲੀਨ ਤਾਹਿ ਮੈ ਮਾਨਿ ॥ ੧੧ ॥

**ਪਦ ਅਰਥ:** ਪਾਂਚ ਤਤ ਕੋ=ਪੰਜਾਂ ਤਤਾਂ ਦਾ (ਪਾਣੀ, ਮਿਟੀ, ਹਵਾ, ਅਗ ਤੇ ਆਕਾਸ਼)। ਜਾਨਹੁ=ਜਾਣ (ਸਮਝ) ਲੈ। ਚਤੁਰ ਸੁਜਾਨ=ਹੇ ਚਤਰ ਤੇ ਸਿਆਣੇ!। ਜਿਹ ਤੇ=ਜਿਨ੍ਹਾਂ (ਤੱਤਾਂ) ਤੋਂ। ਉਪਜਿਓ=ਪੈਦਾ ਹੋਇਆ ਹੈ। ਲੀਨ ਤਾਹਿ ਮੈ=ਉਸ ਵਿਚ (ਇਸ ਨੇ) ਸਮਾਉਣਾ ਹੈ। ਮਾਨਿ=ਮੰਨ, ਸਮਝ।

**ਅਰਥ:** ਹੇ ਚਤਰ ਤੇ ਸਿਆਣੇ (ਜੀਵ! ਤੂੰ) ਸਮਝ ਲੈ ਕਿ (ਤੇਰਾ) ਸਰੀਰ ਪੰਜਾਂ ਤੱਤਾਂ ਤੋਂ ਬਣਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਤੱਤਾਂ) ਤੋਂ (ਜੀਵ) ਪੈਦਾ ਹੋਇਆ, ਉਨ੍ਹਾਂ (ਤਤਾਂ) ਵਿਚ ਇਸ ਨੇ ਸਮਾਉਣਾ ਹੈ, (ਇਹ ਤੱਤ ਵਾਲੀ ਗੱਲ) ਸਮਝ ਲੈ।੧੧।

### ਸਾਰਥਕ ਵੀਚਾਰ

ਜੀਵ ਪੰਜਾਂ ਤਤਾਂ (ਜਲ, ਅਗਨੀ, ਹਵਾ, ਧਰਤੀ ਤੇ ਅਕਾਸ਼) ਦਾ ਪੁਤਲਾ ਹੈ:–

**ਤੀਨਿ ਸੰਙਿਆ ਕਰਿ ਦੇਹੀ ਕੀਨੀ, ਜਲ ਕੂਕਰ ਭਸਮੇਹੀ ॥**
**ਹੋਇ ਆਮਰੋ ਗ੍ਰਿਹ ਮਹਿ ਬੈਠਾ, ਕਰਣ ਕਾਰਣ ਬਿਸਰੋਹੀ॥੨॥** [ਪੰਨਾ ੬੦੯

ਇਹਨਾਂ ਤਤਾਂ ਦੇ ਮੇਲ ਤੋਂ ਬਣਿਆ ਅਕਾਰ ਨਾਸ਼ਵੰਤ ਹੈ। ਜਦੋਂ ਸਰੀਰ ਦਾ ਅੰਤ ਹੁੰਦਾ ਹੈ ਤਾਂ ਇਹ ਤੱਤ ਸਰੀਰ ਨਾਲੋਂ ਅੱਡ ਹੋ ਕੇ ਆਪੋ ਆਪਣੇ ਸੋਮੇ ਵਿਚ ਜਾ ਸਮਾਉਂਦੇ ਹਨ। ਹੇ ਜੀਵ! ਤੂੰ ਸਿਆਣਾ ਬਣ ਇਹ ਸਰੀਰ ਤੈਨੂੰ ਸੇਵਾ ਸਿਮਰਨ-ਭਜਨ ਅਤੇ ਸਰਬਤ ਦੇ ਭਲੇ ਲਈ ਮਿਲਿਆ ਹੈ, ਇਸ ਦੁਰਲਭ ਅਵਸਰ ਤੋਂ ਲਾਭ ਉਠਾ। ਤੂੰ ਇਸ ਝੂਠੇ ਸਰੀਰ ਰੂਪ ਪੁਤਲੇ ਦੇ ਮੋਹ ਵਿਚ ਕਿਉਂ ਫਸ ਰਿਹਾ ਹੈਂ? ਤੂੰ

ਆਪਣੇ ਆਪ ਨੂੰ ਅਮਰ ਨਾ ਸਮਝ, ਕਿਉਂਕਿ ਇਸ ਭਾਂਡੇ ਦਾ ਕੋਈ ਵਿਸਾਹ ਨਹੀਂ ਹੈ:–

**੧. ਕਹਾ ਬਿਸਾਸਾ ਇਸ ਭਾਂਡੇ ਕਾ, ਇਤਨਕੁ ਲਾਗੈ ਠਨਕਾ॥੧॥ [ਪੰਨਾ ੧੨੫੩**

**੨. ਕਹਾ ਕਰੇ ਰੇ ਖਾਟੂ ਖਾਟੁਲੀ॥**

**ਪਵਨਿ ਅਫਾਰ ਤੋਰ ਚਾਮਰੋ, ਅਤਿ ਜਜਰੀ ਤੇਰੀ ਰੇ ਮਾਟੁਲੀ ॥ [ਪੰਨਾ ੧੨੧੬**

**੩. ਲਸਕਰ ਜੋੜੇ ਕੀਆ ਸਾਂਬਾਹਾ ॥**

**ਨਿਕਸਿਆ ਫੂਕ ਤਾ ਹੋਇ ਗਇਓ ਸੁਆਹਾ ॥ [ਪੰਨਾ ੩੯੨**

## ਘਟ ਘਟ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ ॥ ਕਹੁ ਨਾਨਕ ਤਿਹ ਭਜੁ ਮਨਾ, ਭਉਨਿਧਿ ਉਤਰਹਿ ਪਾਰਿ ॥ ੧੨ ॥

**ਪਦ ਅਰਥ:** ਘਟ ਘਟ ਮੈ=ਹਰੇਕ ਹਿਰਦੇ ਵਿਚ। ਹਰਿ ਜੂ=ਹਰੀ ਜੀ। ਬਸੈ=ਵਸਦਾ ਹੈ। ਸੰਤਨ=ਸੰਤਾਂ, ਸਤਿਪੁਰਸ਼ਾਂ ਨੇ। ਕਹਿਓ ਪੁਕਾਰਿ=ਪੁਕਾਰ ਕੇ (ਉਚੀ ਉਚੀ) ਆਖਿਆ ਹੈ। ਤਿਹ=ਉਸ (ਪ੍ਰਭੂ) ਨੂੰ। ਭਜੁ ਮਨਾ=ਹੇ ਮਨ! ਸਿਮਰ। ਭਉ ਨਿਧਿ=ਸੰਸਾਰ ਸਮੁੰਦਰ ਤੋਂ। ਉਤਰਹਿ ਪਾਰਿ=ਪਾਰ ਉਤਰ ਜਾਵੇਂ।

**ਅਰਥ:** (ਹੇ ਭਾਈ! ਰਬੀ) ਸੰਤਾਂ ਨੇ (ਇਹ ਤੱਤ ਵਾਲੀ ਗਲ) ਪੁਕਾਰ ਪੁਕਾਰ ਕੇ ਆਖੀ ਹੈ ਕਿ ਹਰੇਕ ਹਿਰਦੇ ਵਿਚ ਹਰੀ ਵਸਦਾ ਹੈ। ਨਾਨਕ! ਆਖ ਕਿ ਹਮੇਸ਼ਾਂ (ਤੂੰ) ਪ੍ਰਭੂ ਨੂੰ ਸਿਮਰ (ਤਾਂ ਜੋ) ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੇਂ।੧੨।

### ਸਾਰਥਕ ਵੀਚਾਰ

ਜਿਵੇਂ ਕਸਤੂਰੀ ਮ੍ਰਿਗ ਦੀ ਧੁਨੀ ਅੰਦਰ ਹੁੰਦੀ ਹੈ, ਪਰ ਉਹ ਉਸ ਸੁਗੰਧੀ ਨੂੰ ਢੂੰਢਣ ਲਈ ਬਾਹਰ ਝਾੜਾਂ ਵਿਚ ਫਿਰਦਾ ਰਹਿੰਦਾ ਹੈ, ਇਸੇ ਤਰ੍ਹਾਂ ਹਰੀ ਹਰੇਕ ਦੇ ਹਿਰਦੇ ਵਿਚ ਵਸ ਰਿਹਾ ਹੈ ਪਰ ਇਹ ਮਨੁੱਖ ਦਰਯਾਵਾਂ ਦੇ ਕਿਨਾਰਿਆਂ ਤੇ ਤੀਰਥਾਂ ਤੇ, ਜੰਗਲਾਂ ਵਿਚ ਜਾਂ ਇਟਾਂ ਵਟਿਆਂ ਦੀ ਚਾਰ ਦੀਵਾਰੀ ਵਿਚ, ਮੰਦਰਾਂ, ਮਸਜਿਦਾਂ ਵਿਚ ਰਬ ਦਾ ਟਿਕਾਣਾ ਸਮਝੀ ਬੈਠਾ ਹੈ। ਇਸ ਨੂੰ ਇਹ ਸੋਝੀ ਨਹੀਂ ਆਈ ਕਿ 'ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸੁ ਦੇ ਚਾਨਣਿ ਸਭ ਮਹਿ ਚਾਨਣੁ ਹੋਇ॥ (ਪੰਨਾ ੧੩)। ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ਸਾਨੂੰ ਇਸ ਤਰ੍ਹਾਂ ਜਾਗ੍ਰਤੀ ਬਖਸ਼ਦੇ ਹਨ:–

**ਕਾਹੂੰ ਲੈ ਠੋਕ ਬੰਧੇ ਉਰ ਠਾਕੁਰ,**
**ਕਾਹੂੰ ਮਹੇਸ ਕੋ ਏਸ ਬਖਾਨਯੋ॥**
**ਕਾਹੂੰ ਕਹਯੋ ਹਰਿਮੰਦਿਰ ਮੈ ਹਰਿ,**
**ਕਾਹੂੰ ਮਸੀਤ ਕੇ ਬੀਚ ਪ੍ਰਮਾਨਯੋ ॥**
**ਕਾਹੂੰ ਨੇ ਰਾਮ ਕਹਯੋ, ਕ੍ਰਿਸ਼ਨਾ ਕਹੂੰ,**
**ਕਾਹੂੰ ਮਨੈ ਅਵਤਾਰਨ ਮਾਨਯੋ ॥**

**ਫੋਕਟ ਧਰਮ ਵਿਸਾਰ ਸਭੈ,**

**ਕਰਤਾਰ ਹੀ ਕੋ ਕਰਤਾ ਜਿਯ ਜਾਨਯੋ ॥** [ਤੇਤੀ ਸਵੈਯੇ

ਇਸ ਡਰਾਉਣੇ, ਭਿਆਨਕ ਸੰਸਾਰ ਸਾਗਰ ਤੋਂ ਪਾਰ ਹੋਣ ਦਾ ਇਕੋ ਤਰੀਕਾ ਹੈ ਕਿ ਪ੍ਰਭੂ ਦੀ ਸ਼ਰਣ ਵਿਚ ਟਿਕ ਕੇ 'ਭਜਨ' ਕਰਨਾ। ਸੰਤ-ਗੁਰੂ ਇਹੋ ਗਲ ਪੁਕਾਰ ਪੁਕਾਰ ਕੇ ਕਹਿ ਰਹੇ ਹਨ:–

**ਜਿਹ ਬਿਧਿ ਗੁਰਿ ਉਪਦੇਸਿਆ, ਸੋ ਸੁਨ ਰੇ ਭਾਈ ॥**

**ਨਾਨਕ ਕਹਤ ਪੁਕਾਰਿ ਕੈ, ਗਹੁ ਪ੍ਰਭ ਸਰਨਾਈ ॥** [ਪੰਨਾ ੭੨੭

੨. **ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥**

**ਪ੍ਰਾਗ ਇਸਨਾਨੇ॥੧॥ ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥**

**ਅਪਨੇ ਰਾਮਹਿ ਭਜ ਲੇ, ਰੇ ਮਨ ਆਲਸੀਆ ॥** [ਪੰਨਾ ੮੭੩

ਜਿਹੜਾ ਮਨੁੱਖ ਹਰ ਰੋਜ਼ ਗੁਰਬਾਣੀ ਦਾ ਸੰਦੇਸ਼ ਸੁਣਦਾ ਹੈ, ਉਹ ਜਾਣਦਾ ਹੈ ਕਿ ਹਰੇਕ ਸਰੀਰ ਵਿਚ ਪਰਮੇਸ਼ਰ ਦੀ ਜੋਤਿ ਸੁਭਾਇਮਾਨ ਹੈ। ਸੰਤ ਜਨ ਪੁਕਾਰ ਪੁਕਾਰ ਕੇ ਇਹ ਕਹਿ ਰਹੇ ਹਨ ਕਿ ਹੇ ਭਾਈ! ਜੇ ਤੂੰ ਇਸ ਸੰਸਾਰ ਤੋਂ ਪਾਰ ਹੋਣਾ ਹੈ ਤਾਂ ਉਸ ਪਰਮੇਸ਼ਰ ਦਾ ਭਜਨ ਕਰ:–

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਨ ਕੀ ਇਹ ਤੇਰੀ ਬਰੀਆ ॥**

**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**

**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥** [ਪੰਨਾ ੧੨

## ਸੁਖੁ ਦੁਖੁ ਜਿਹ ਪਰਸੈ ਨਹੀ, ਲੋਭੁ ਮੋਹੁ ਅਭਿਮਾਨੁ ॥ ਕਹੁ ਨਾਨਕ ਸੁਨੁ ਰੇ ਮਨਾ, ਸੋ ਮੂਰਤਿ ਭਗਵਾਨ ॥ ੧੩ ॥

**ਪਦ ਅਰਥ:** ਜਿਹ=ਜਿਸ (ਜੀਵ) ਨੂੰ। ਪਰਸੈ ਨਹੀ=ਛੋਂਹਦਾ, ਪੋਂਹਦਾ ਨਹੀਂ ਹੈ। ਅਭਿਮਾਨੁ=ਅਹੰਕਾਰ। ਮੂਰਤਿ=ਮੂਰਤੀ, ਸਰੂਪ। ਭਗਵਾਨ=ਮਾਲਕ।

**ਅਰਥ:** ਜਿਸ (ਜੀਵ) ਨੂੰ ਸੁਖ ਦੁਖ ਨਹੀਂ ਛੋਂਹਦਾ, ਨਾ ਹੀ ਲੋਭ ਮੋਹ ਤੇ ਅਹੰਕਾਰ (ਪੋਂਹਦਾ) ਹੈ, ਨਾਨਕ! ਆਖ ਕਿ ਹੇ ਮਨ! ਸੁਣ, ਉਹ (ਜੀਵ) ਪ੍ਰਭੂ ਰੂਪ ਹੈ।੧੩।

### ਸਾਰਥਕ ਵੀਚਾਰ

ਜਿਸਨੇ ਭਗਵਾਨ ਦੀ ਮੂਰਤੀ (ਹਸਤੀ) ਦੇ ਦਰਸ਼ਨ ਕਰਨੇ ਹੋਣ ਉਹ ਸੁਰਤਾ ਬਣ ਕੇ ਇਸ ਸਲੋਕ ਦਾ ਅਧਿਐਨ ਕਰੇ। ਭਗਵਾਨ ਮਿਟੀ ਜਾਂ ਪਥਰ ਦੀ ਮੂਰਤਿ ਨਹੀਂ, ਉਹ ਵਿਸ਼ੇਸ਼ ਗੁਣਾਂ ਦਾ ਮੁਜੱਸਮ ਹੈ, ਦਾਤਾ ਹੈ। ਜਿਸ ਹਸਤੀ ਨੂੰ ਦੁਖ, ਸੁਖ, ਲੋਭ, ਮੋਹ, ਅਭਿਮਾਨ ਪੋਂਹਦੇ ਨਹੀਂ, ਹਰਖ ਸੋਗ ਤੋਂ, ਉਪਰ ਉਠ ਗਿਆ ਹੈ, ਮਾਇਆ ਮੋਹ ਤੋਂ ਨਿਰਲੇਪ ਹੋ ਗਿਆ ਹੈ, ਅਥਵਾ ਸੰਸਾਰਕ ਪਦਾਰਥਾਂ ਦੇ ਰੱਸਾਂ ਕੱਸਾਂ ਭੋਗਾਂ ਵਿਚ ਨਹੀਂ ਪੈਂਦਾ ਅਤੇ ਹਰੇਕ ਚੀਜ਼ ਵਿਚ ਉਸ ਨੂੰ '੧ਓ' ਰਵਿਆ ਹੋਇਆ ਦਿਖਾਈ ਦਿੰਦਾ ਹੈ, ਉਸ ਦੀ ਦ੍ਰਿਸ਼ਟੀ ਵਿਚ ਸੋਨਾ ਤੇ ਮਿਟੀ ਮਾਨ ਤੇ ਅਪਮਾਨ, ਰੰਕ ਤੇ ਰਾਜਾਨ ਇਕੋ ਜਿਹੇ ਹਨ,

ਜਿਸ ਨੂੰ ਪ੍ਰਭੂ ਵਲੋਂ ਇਹ ਜੀਵਨ-ਜੁਗਤਿ ਪਰਦਾਨ ਹੋ ਗਈ ਹੈ, ਨਿਰਸੰਦੇਹ ਅਜਿਹਾ ਸਤਿਗੁਰੂ 'ਪਰਤਖਿ ਦੇਹ ਪਾਰਬ੍ਰਹਮੁ ਸੁਆਮੀ' ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸੋਰਠਿ ਰਾਗ ਵਾਲਾ ਸ਼ਬਦ ''ਜੋ ਨਰੁ, ਦੁਖ ਮੈ ਦੁਖੁ ਨਹੀ ਮਾਨੈ॥ ਸੁਖੁ ਸਨੇਹੁ ਅਰੁ ਭੈ ਨਾਹੀ ਜਾ ਕੈ, ਕੰਚਨ ਮਾਟੀ ਮਾਨੈ॥ (ਪੰਨਾ ੬੩੩) ਉਕਤ ਵੀਚਾਰਾਂ ਤੇ ਆਪਣੀ ਮੋਹਰ ਲਾਉਂਦਾ ਹੈ। ਬਾਕੀ ਅਜਿਹੀ ਹਸਤੀ ਦੇ ਗੁਣਾਂ ਦੀ ਜਿਤਨੀ ਸਿਫਤਿ ਕੀਤੀ ਜਾਏ ਉਤਨੀ ਹੀ ਥੋੜੀ ਹੈ। ਅਮਲੀ ਖੇਤਰ ਵਿਚ ਇਹੋ ਆਖਣਾ ਪੈਂਦਾ ਹੈ ''ਜਨ ਨਾਨਕ ਇਹੁ ਖੇਲੁ ਕਠਿਨ ਹੈ, ਕਿਨਹੂੰ ਗੁਰਮੁਖਿ ਜਾਨਾ॥' (ਪੰਨਾ ੨੧੯)।

ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਾਵਨ ਬਚਨ ਹਨ:–

**ਸੁਖੁ ਦੂਖੁ ਰਹਤ ਸਦਾ ਨਿਰਲੇਪੀ, ਜਾ ਕਉ ਕਹਤ ਗੁਸਾਈ॥**
**ਸੋ ਤੁਮਹੀ ਮਹਿ ਬਸੈ ਨਿਰੰਤਰਿ, ਨਾਨਕ, ਦਰਪਨਿ ਨਿਆਈ॥** [ਪੰਨਾ ੬੩੨

ਪ੍ਰਭੂ ਆਪ ਸੁਖ ਦੁਖ ਤੋਂ ਰਹਿਤ ਹੈ, ਉਸ ਪ੍ਰਭੂ ਦਾ ਸਿਮਰਨ ਕਰਨ ਵਾਲੇ ਮਨੁੱਖ ਦੇ ਨੇੜੇ ਲੋਭ-ਮੋਹ ਆਦਿ ਵਿਕਾਰ ਨਹੀਂ ਆ ਸਕਦੇ। ਨਿਰੰਤਰ ਨਾਮ ਜਪਦੇ ਮਨੁੱਖ ਦੀ ਇਹ ਅਵਸਥਾ ਬਣ ਜਾਂਦੀ ਹੈ:–

**ਤੈਸਾ ਹਰਖੁ ਤੈਸਾ ਉਸ ਸੋਗੁ॥ ਸਦਾ ਅਨੰਦੁ ਤਹ ਨਾਹੀ ਬਿਓਗੁ॥**
**ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥** [ਪੰਨਾ ੨੭੫

## ਉਸਤਤਿ ਨਿੰਦਿਆ ਨਾਹਿ ਜਿਹ, ਕੰਚਨ ਲੋਹ ਸਮਾਨਿ ॥ ਕਹੁ ਨਾਨਕ ਸੁਨੁ ਰੇ ਮਨਾ, ਮੁਕਤਿ ਤਾਹਿ ਤੈ ਜਾਨਿ ॥ ੧੪ ॥

**ਪਦ ਅਰਥ:** ਉਸਤਤਿ=ਵਡਿਆਈ। ਨਿੰਦਿਆ=ਉਸਤਤਿ ਦੇ ਉਲਟ, ਨਿਰਾਦਰੀ ਵਾਲੇ ਸ਼ਬਦ। ਜਿਹ=ਜਿਸ ਨੂੰ। ਕੰਚਨ=ਸੋਨਾ। ਲੋਹ=ਲੋਹਾ। ਸਮਾਨਿ=ਬਰਾਬਰ। ਮੁਕਤਿ=ਮੁਕਤੀ। ਤਾਹਿ=ਉਸ ਦੀ। ਤੈ=ਤੂੰ। ਜਾਨਿ=ਜਾਣ, ਸਮਝ।

**ਅਰਥ:** ਜਿਸ (ਮਨੁੱਖ) ਨੂੰ ਵਡਿਆਈ ਤੇ ਨਿੰਦਾ ਦੀ (ਪਰਵਾਹ) ਨਹੀਂ, (ਜੋ) ਸੋਨਾ ਤੇ ਲੋਹਾ ਬਰਾਬਰ (ਜਾਣਦਾ ਹੈ)। ਨਾਨਕ! ਆਖ ਕਿ ਹੇ ਮਨ! ਸੁਣ ਉਸ (ਮਨੁੱਖ) ਨੂੰ (ਸਹੀ ਅਰਥਾਂ ਵਿਚ) ਤੂੰ ਮੁਕਤ ਸਮਝ।੧੪।

### ਸਾਰਥਕ ਵੀਚਾਰ

ਮਨੁੱਖੀ ਜੀਵਨ ਵਿਚ ਉਸਤਤਿ ਤੇ ਨਿੰਦਾ ਆਪਣੀ ਵਡਿਆਈ ਤੇ ਆਪਣੀ ਬਦਖੋਈ (ਵਿਰੋਧਤਾ) ਦੋਹਾਂ ਨੂੰ ਜਰਨਾ ਬੜੀ ਔਖੀ ਗਲ ਹੈ। ਆਪਣੀ ਵਡਿਆਈ ਸੁਣ ਕੇ ਮਨੁਖ ਤੁਰਤ ਹੀ ਫੂਲ ਜਾਂਦਾ ਹੈ, ਨਿੰਦਾ ਸੁਣ ਕੇ ਨਰਾਜ ਹੀ ਨਹੀਂ ਸਗੋਂ ਗੁਸੇ ਨਾਲ ਅਗ ਭਗੋਲਾ ਹੋ ਜਾਂਦਾ ਹੈ। ਇਹ ਦੋਵੇਂ ਹੀ ਅਵਗੁਣ ਹਨ ਜੋ ਮੁਕਤੀ ਦੇ ਮਾਰਗ ਵਿਚ ਰੁਕਾਵਟ ਹਨ। ਅਸਲ ਵਿਚ ਕਲਿਜੁਗੀ ਜੀਵਾਂ ਦੀ ਬਿਰਤੀ ਹੀ ਇਹੋ ਜਿਹੀ ਹੈ:–

**ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ ॥**

**ਅੰਧੇ ਕਾ ਨਾਉ ਪਾਰਖੂ, ਕਲੀ ਕਾਲ ਵਿਡਾਣੈ ॥੩॥**
**ਸੂਤੇ ਕਉ ਜਾਗਤੁ ਕਹੈ, ਜਾਗਤ ਕਉ ਸੂਤਾ ॥**
**ਜੀਵਤ ਕਉ ਮੂਆ ਕਹੈ, ਮੂਏ ਨਹੀ ਰੋਤਾ ॥ ੪ ॥**
**ਆਵਤ ਕਉ ਜਾਤਾ ਕਹੈ, ਜਾਤੇ ਕਉ ਆਇਆ ॥**
**ਪਰ ਕੀ ਕਉ ਅਪੁਨੀ ਕਹੈ, ਅਪੁਨੋ ਨਹੀ ਭਾਇਆ ॥੫॥**
**ਮੀਠੇ ਕਉ ਕਉੜਾ ਕਹੈ, ਕੜੂਏ ਕਉ ਮੀਠਾ ॥**
**ਰਾਤੇ ਕੀ ਨਿੰਦਾ ਕਰਹਿ, ਐਸਾ ਕਲ ਮਹਿ ਡੀਠਾ ॥....** [ਪੰਨਾ ੨੨੯

ਲੋਹੇ ਤੇ ਸੋਨੇ ਨੂੰ ਸਮਾਨ ਸਮਝਣਾ ਮਹਾਨ ਤਿਆਗੀ ਦੀ ਬ੍ਰਿਤੀ ਹੈ। ਅਗਿਆਨਤਾ ਵੱਸ ਹੋ ਕੇ ਮਨੁੱਖ ਸਾਰੀ ਸੰਪਤੀ ਉਤੇ ਆਪਣੀ ਮਾਲਕੀ ਬਣਾਈ ਬੈਠਾ ਹੈ। ਅਸਲ ਵਿਚ ਮਾਇਆ ਦੀ ਮਮਤਾ ਹੀ ਬਹੁ ਰੰਗੀ ਹੈ:–

**ਮਾਇਆ ਮਮਤਾ ਹੈ ਬਹੁ ਰੰਗੀ ॥ ਬਿਨੁ ਨਾਵੈ, ਕੋ ਸਾਥਿ ਨ ਸੰਗੀ॥**[ਪੰਨਾ ੧੩੪੨

ਜਦੋਂ ਮਨੁੱਖ ਨੂੰ ਪਤਾ ਹੈ ਕਿ ਨਾਮ ਤੋਂ ਬਿਨਾ ਕੋਈ ਵਸਤੂ ਨਾਲ ਨਹੀਂ ਜਾਂਦੀ ਤਾਂ 'ਬਿਖੈ ਬਿਖੈ ਕੀ ਬਾਸਨਾ, ਤਜੀਅ ਨਹ ਜਾਈ॥ ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥'' (ਪੰਨਾ ੮੫੫) ਵਾਲੀ ਦਸ਼ਾ ਕਿਉਂ ਅਪਨਾਉਂਦਾ ਹੈ?। ਅਜਿਹੇ ਅਉਗਣ ਮਨੁੱਖ ਨੂੰ ਉਸਤਤਿ ਨਿੰਦਾ ਤੋਂ ਮੁਕਤਿ ਨਹੀਂ ਹੋਣ ਦਿੰਦੇ। ਗੁਰੂ ਤੇਗ ਬਹਾਦਰ ਜੀ ਤਾਂ ਸਪਸ਼ਟ ਆਦੇਸ਼ ਦਿੰਦੇ ਹਨ:–

**ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ॥**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ, ਜੀਵਨ ਮੁਕਤਿ ਕਹਾਵੈ॥** [ਪੰਨਾ ੮੩੧

ਨਾਮ ਜਪਣ ਨਾਲ ਮਨੁਖ ਦੀ ਦ੍ਰਿਸ਼ਟੀ ਵਿਚ ਪਰਿਵਰਤਨ ਆ ਜਾਂਦਾ ਹੈ। ਉਸ ਨੂੰ ਲੋਹਾ ਤੇ ਸੋਨਾ ਇਕੋ ਜਿਹੇ ਦਿਸਦੇ ਹਨ। ਉਹ ਕਿਸੇ ਦੀ ਨਿੰਦਾ ਜਾਂ ਉਸਤਤਿ ਕਰਨ ਤੋਂ ਉਪਰ ਉਠ ਜਾਂਦਾ ਹੈ। ਜਿਸ ਨੂੰ ਏਦਾਂ ਦੀ ਅਵਸਥਾ ਪਰਾਪਤ ਹੋ ਜਾਂਦੀ ਹੈ, ਸਹੀ ਅਰਥਾਂ ਵਿਚ ਓਹ ਮਨੁੱਖ ਬੰਧਨਾਂ ਤੋਂ ਮੁਕਤਿ ਹੋ ਜਾਂਦਾ ਹੈ:–

**ਨਾ ਕੋ ਮੇਰਾ ਦੁਸਮਨੁ ਰਹਿਆ, ਨਾ ਹਮ ਕਿਸ ਕੇ ਬੈਰਾਈ ॥**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ, ਸਤਿਗੁਰ ਤੇ ਸੋਝੀ ਪਾਈ॥੨॥** [ਪੰਨਾ ੬੭੧

**ਹਰਖੁ ਸੋਗੁ ਜਾ ਕੈ ਨਹੀ, ਬੈਰੀ ਮੀਤ ਸਮਾਨਿ ॥ ਕਹੁ ਨਾਨਕ ਸੁਨੁ ਰੇ ਮਨਾ, ਮੁਕਤਿ ਤਾਹਿ ਤੈ ਜਾਨਿ ॥ ੧੫ ॥**

**ਪਦ ਅਰਥ:** ਹਰਖੁ=ਖੁੱਸ਼ੀ। ਸੋਗੁ=ਗ਼ਮੀ। ਜਾ ਕੈ=ਜਿਸ ਦੇ (ਹਿਰਦੇ ਵਿਚ)। ਬੈਰੀ=ਵੈਰੀ, ਦੁਸ਼ਮਨ। ਮੀਤ=ਮਿੱਤਰ। ਸਮਾਨਿ=ਬਰਾਬਰ, ਇਕੋ ਜਿਹੇ। ਤੈ=ਤੂੰ।

**ਅਰਥ:** (ਹੇ ਭਾਈ!) ਜਿਸ ਦੇ (ਹਿਰਦੇ ਵਿਚ) ਖੁਸ਼ੀ ਗ਼ਮੀ ਨਹੀਂ ਹੈ, ਦੁਸ਼ਮਣ ਤੇ ਮਿੱਤਰ ਇਕੋ ਜਿਹੇ ਹਨ, ਨਾਨਕ! ਆਖ ਕਿ ਹੇ ਮਨ! ਸੁਣ, ਤੂੰ ਉਸ (ਮਨੁੱਖ) ਨੂੰ ਮੁਕਤ ਹੋਇਆ ਜਾਣ।੧੫।

## ਸਾਰਥਕ ਵੀਚਾਰ

ਇਸ ਸਲੋਕ ਵਿਚ ਵੀ ਮੁਕਤੀ ਦੇ ਸੰਕਲਪ ਨੂੰ ਹੀ ਨਿਰੂਪਣ ਕੀਤਾ ਗਿਆ ਹੈ।

ਖੁਸ਼ੀ ਤੇ ਗ਼ਮੀ, ਸ਼ਤਰੂ ਤੇ ਮਿੱਤਰ ਦੋਵਾਂ ਨੂੰ ਸਮਾਨ ਦ੍ਰਿਸ਼ਟੀ ਨਾਲ ਵੇਖਣ ਵਾਲਾ ਮਨੁੱਖ ਮੁਕਤੀ ਦਾ ਪ੍ਰਤੀਕ ਹੈ। ਖੁਸ਼ੀ ਤੇ ਗਮੀ ਦੋਵੇਂ ਹੀ ਬੰਧਨ ਹਨ, ਇਹਨਾਂ ਦੋਹਾਂ ਦੀ ਜੜ੍ਹ ਮੋਹ ਹੈ। ਮੋਹ ਵੀ ਰਸਾਤਲ ਵਿਚ ਸਿੱਟਣ ਵਾਲਾ ਤੇ ਚਿੰਤਾ ਵੀ ਚਿਖਾ ਦੇ ਬਰਾਬਰ ਗਿਣੀ ਜਾਂਦੀ ਹੈ। ਮੁਕਤੀ ਦੀ ਪ੍ਰਾਪਤੀ ਦੋਹਾਂ ਵਿਚ ਨਹੀਂ ਹੈ। 'ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥ (ਪੰਨਾ ੬੬੨)। ''ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥'' (ਪੰਨਾ ੭੦) ਵਾਲੀ ਹਾਲਤ ਜੀਵਨ ਵਿਚ ਇਕਸਾਰਤਾ ਦੀ ਬਾਧਕ ਹੈ। ਜਿਸ ਮਨੁੱਖ ਨੇ ਹਰਖ ਸੋਗ, ਅਤੇ ਵੈਰੀ ਮਿੱਤਰ ਦੇ ਝਗੜੇ ਤੋਂ ਆਪਣਾ ਖਹਿੜਾ ਛੁੜਾ ਲਿਆ ਹੈ, ਸਹੀ ਅਰਥਾਂ ਵਿਚ ਉਹੀ ਮਨੁੱਖ ਜੀਵਨ-ਮੁਕਤਿ ਹੈ।

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ ॥ ਕਹੁ ਨਾਨਕ ਸੁਨੁ ਰੇ ਮਨਾ, ਗਿਆਨੀ ਤਾਹਿ ਬਖਾਨਿ ॥ ੧੬ ॥**

**ਪਦ ਅਰਥ:** ਭੈ=ਡਰ। ਕਾਹੂ ਕਉ=ਕਿਸੇ ਨੂੰ। ਦੇਤ ਨਹਿ=ਨਹੀਂ ਦਿੰਦਾ। ਨਹਿ=ਨਾ ਹੀ। ਭੈ ਮਾਨਤ ਆਨ=ਹੋਰ ਦਾ ਡਰ ਮੰਨਦਾ ਹੈ। ਬਖਾਨਿ=ਆਖ।

**ਅਰਥ:** (ਹੇ ਭਾਈ! ਜਿਹੜਾ ਮਨੁੱਖ ਆਪ) ਕਿਸੇ ਨੂੰ ਡਰ ਨਹੀਂ ਦਿੰਦਾ ਤੇ ਨਾ ਹੀ (ਕਿਸੇ ਹੋਰ ਦਾ) ਡਰ ਮੰਨਦਾ ਹੈ, ਨਾਨਕ ! ਆਖ ਹੇ ਮਨ! ਸੁਣ, ਤੂੰ ਉਸ (ਮਨੁੱਖ) ਨੂੰ ਗਿਆਨੀ (ਪੁਰਸ਼) ਆਖ॥੧੬।

## ਸਾਰਥਕ ਵੀਚਾਰ

ਜਿਹੜਾ ਪ੍ਰਾਣੀ ਮੋਹ ਮਾਇਆ ਵਿਚ ਹੈ, ਹਰਖ-ਸੋਗ ਵਿਚ ਹੈ, ਉਸ ਤੇ ਹਰ ਪ੍ਰਕਾਰ ਦਾ ਭੈ ਸਵਾਰ ਹੈ। ਉਹ ਨਾ ਕਿਸੇ ਨੂੰ ਡਰਾਵਾ ਦਿੰਦਾ ਵੀ ਹੈ, ਨਾ ਕਿਸੇ ਦਾ ਡਰ ਮੰਨਦਾ ਹੈ। ਇਹ ਲਛਣ ਅਗਿਆਨਤਾ ਵਾਲੇ ਮਨੁੱਖ ਦੇ ਹਨ। ਗਿਆਨੀ ਪੁਰਸ਼ ਦੇ ਹਿਰਦੇ ਅੰਦਰ ਨਾਮ ਦਾ ਪ੍ਰਕਾਸ਼ ਹੁੰਦਾ ਹੈ। ਉਹ ਸਾਰਿਆਂ ਵਿਚ ਰਬੀ-ਜੋਤਿ ਦੇ ਦਰਸ਼ਨ ਕਰਦਾ ਹੈ, ਨਾ ਕਿਸੇ ਨੂੰ ਭੈ ਦਿੰਦਾ ਹੈ ਅਤੇ ਨਾ ਹਰੀ ਤੋਂ ਬਿਨਾ ਕਿਸੇ ਦਾ ਭੈ ਮੰਨਦਾ ਹੈ। ਜਿਵੇਂ ਭਗਤ ਕਬੀਰ ਜੀ ਆਖਦੇ ਹਨ:--

੧. **ਕਹੁ ਕਬੀਰ ਸੁਖਿ ਸਹਜਿ ਸਮਾਵਉ ॥**
**ਆਪਿ ਨ ਡਰਉ, ਨ ਅਵਰੁ ਡਰਾਵਉ ॥ ੩ ॥** [ਪੰਨਾ ੩੨੭

ਗੁਰੂ ਅਰਜਨ ਦੇਵ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:--

ੳ. **ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥**
**ਡਰੁ ਚੂਕਾ, ਦੇਖਿਆ ਭਰਪੂਰਿ॥੧॥** [ਪੰਨਾ ੧੮੬

ਅ. **ਸੋ ਕਤੁ ਡਰੈ ਜਿ ਖਸਮ ਸਮਾਰੈ ॥**

**ਡਰਿ ਡਰਿ ਪਚੇ ਮਨਮੁਖ ਵੇਚਾਰੇ ॥** [ਪੰਨਾ ੬੭੭

ਭੈ ਬਾਰੇ ਗੁਰਮਤਿ ਇਹ ਸੋਝੀ ਕਰਾਉਂਦੀ ਹੈ ਕਿ ਪਾਪੀ ਪੁਰਸ਼ ਆਪਣੇ ਪਾਪਾਂ ਦੇ ਭੈ ਕਾਰਨ ਡਰਦਾ ਰਹਿੰਦਾ ਹੈ। ਧਰਮੀ ਪੁਰਸ਼ ਸਦਾ ਵਿਗਾਸ ਵਿਚ ਰਹਿੰਦਾ ਹੈ। ਗੁਰਵਾਕ ਹਨ:-

**੧. ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥ ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥**[ਪੰ. ੨੬੨

**੨. ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥** [ਪੰਨਾ ੮੪

ਗਿਆਨੀ ਪੁਰਸ਼ ਦੀ ਨਿਸ਼ਾਨੀ ਇਹ ਹੈ:-

**ਙੰਙਾ, ਙਿਆਨੁ ਨਹੀ ਮੁਖ ਬਾਤਉ ॥ ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ ॥**
**ਙਿਆਨੀ ਸੋਇ, ਜਾ ਕੈ ਦ੍ਰਿੜ ਸੋਊ ॥ ਕਹਤ ਸੁਨਤ ਕਛੁ ਜੋਗੁ ਨ ਹੋਊ ॥**
**ਙਿਆਨੀ, ਰਹਤ ਆਗਿਆ ਦ੍ਰਿੜੁ ਜਾ ਕੈ ॥**
**ਉਸਨ ਸੀਤ ਸਮਸਰਿ ਸਭ ਤਾ ਕੈ ॥ ਙਿਆਨੀ, ਤਤੁ ਗੁਰਮੁਖਿ ਬੀਚਾਰੀ ॥**
**ਨਾਨਕ, ਜਾ ਕਉ ਕਿਰਪਾ ਧਾਰੀ ॥** [ਪੰਨਾ ੨੫੧

ਗਿਆਨੀ ਪੁਰਸ਼ ਅਕਾਲ ਪੁਰਖ ਜੀ ਦੇ ਹੁਕਮ ਵਿਚ ਵਰਤਦਾ ਹੈ ਅਤੇ ਨਿਰਭਉ ਨਾਮ ਨੂੰ ਜਪਦਾ ਹੈ ਜਿਸ ਨਾਲ ਹਰ ਪ੍ਰਕਾਰ ਦਾ ਭਉ ਮਿੱਟ ਜਾਂਦਾ ਹੈ।

ਕਿਸੇ ਯੂਨੀਵਰਸਿਟੀ ਦੀ ਪ੍ਰੀਖਿਆ ਚੋਂ ਸਫਲ ਹੋਏ ਨੂੰ ਗੁਰਮਤਿ ਵਿਚ ਗਿਆਨੀ ਨਹੀਂ ਸਮਝਿਆ ਜਾਂਦਾ। ਗੁਰੂ ਘਰ ਵਿਚੋਂ ਗਿਆਨੀ ਦੀ ਡਿਗਰੀ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦੀ ਹੈ। ਜੋ ਰਬੀ-ਭੈ ਤੋਂ ਬਿਨਾ ਕਿਸੇ ਹੋਰ ਦਾ ਭੈ ਮੰਨਦਾ ਹੀ ਨਹੀਂ ਅਤੇ ਨਾ ਹੀ ਕਿਸੇ ਨੂੰ ਆਪਣੀ ਸੀਨਾ-ਜੋਰੀ ਵਿਖਾ ਕੇ ਨਾਜਾਇਜ਼ ਡਰਾਉਂਦਾ ਧਮਕਾਉਂਦਾ ਹੈ, ਅਸਲੀ ਅਰਥਾਂ ਵਿਚ ਅਜਿਹੇ ਪੁਰਸ਼ ਨੂੰ ਹੀ ਗਿਆਨੀ ਆਖਣਾ ਯੋਗ ਹੈ।

**ਜਿਹਿ ਬਿਖਿਆ ਸਗਲੀ ਤਜੀ, ਲੀਓ ਭੇਖ ਬੈਰਾਗ ॥ ਕਹੁ ਨਾਨਕ ਸੁਨੁ ਰੇ ਮਨਾ, ਤਿਹ ਨਰ ਮਾਥੈ ਭਾਗੁ ॥ ੧੭ ॥**

**ਪਦ ਅਰਥ:** ਜਿਹਿ=ਜਿਸ (ਮਨੁੱਖ) ਨੇ। ਬਿਖਿਆ=ਮਾਇਆ। ਸਗਲੀ=ਸਾਰੀ। ਤਜੀ=ਤਿਆਗ ਦਿਤੀ ਹੈ। ਲੀਓ=ਧਾਰਨ ਕੀਤਾ ਹੈ। ਭੇਖੁ ਬੈਰਾਗ=ਬੈਰਾਗ ਦਾ ਭੇਖ। ਤਿਹ ਨਰ=ਉਸ ਮਨੁੱਖ ਦੇ। ਮਾਥੈ ਭਾਗੁ=ਮਥੇ ਉਤੇ (ਸ੍ਰੇਸ਼ਟ) ਭਾਗ (ਪ੍ਰਗਟ ਹੋਇਆ ਹੈ)।੧੭।

**ਅਰਥ:** (ਹੇ ਭਾਈ! ਜਿਸ (ਮਨੁੱਖ) ਨੇ ਸਾਰੀ (ਭਾਵ ਹਰ ਪ੍ਰਕਾਰ ਦੀ) ਮਾਇਆ ਤਿਆਗ ਦਿਤੀ ਹੈ (ਅਤੇ) ਵੈਰਾਗ ਦਾ ਭੇਖ ਧਾਰਨ ਕਰ ਲਿਆ ਹੈ, ਨਾਨਕ! ਆਖ, ਹੇ ਮਨ ! ਸੁਣ ਉਸ (ਮਨੁੱਖ) ਦੇ ਮਥੇ ਉਤੇ (ਸ੍ਰੇਸ਼ਟ) ਭਾਗ (ਪ੍ਰਗਟ ਹੋਇਆ ਹੈ)।੧੭।

## ਸਾਰਥਕ ਵੀਚਾਰ

ਭਾਗਸ਼ਾਲੀ ਮਨੁੱਖ ਦੀ ਨਿਸ਼ਾਨੀ ਕੀ ਹੈ? ਬਹੁਤੇ ਧਨ ਵਾਲਾ, ਰਾਜ ਭਾਗ ਵਾਲਾ, ਸੰਤਾਨ

ਵਾਲਾ, ਐਸ੍ਵਰਜ਼ ਵਾਲਾ ਮਨੁੱਖ ਭਾਗਾਂ ਵਾਲਾ ਨਹੀਂ ਕਿਹਾ ਜਾ ਸਕਦਾ। ਉਹ ਵਿਅਕਤੀ ਜਿਸਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਭਾਵ ਵਿਸ਼ੇ-ਵਿਕਾਰ ਤਿਆਗ ਦਿਤੇ ਹਨ ਅਤੇ ਬੈਰਾਗ ਦਾ ਭੇਖ ਧਾਰਨ ਕਰ ਲਿਆ ਹੈ, ਅਰਥਾਤ ਮਜ਼ਬੀ ਜਨੂਨ ਤੋਂ ਉਪਰ ਉਠ ਗਿਆ ਹੈ, ਜਿਸ ਦੇ ਮਨ ਚੋਂ ਭੇਦ-ਭਰਮ ਦੂਰ ਹੋ ਗਿਆ ਹੈ, ਜਿਹੜਾ ਸਹਿਜ ਅਵਸਥਾ ਵਿਚ ਵਿਚਰਦਾ ਹੈ, ਸਾਸ ਗਿਰਾਸ ਪਰਮਾਤਮਾ ਦਾ ਨਾਮ ਸਿਮਰਦਾ ਹੈ, ਪਰਮੇਸ਼ੁਰ ਦੇ ਗੁਣ ਗਾਂਦਾ ਹੈ, ਉਹ ਮਨੁੱਖ ਵਡਭਾਗੀ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਾਵਨ ਬਚਨ ਹਨ:--

**ਬਡਭਾਗੀ ਤਿਹ ਜਨ ਕਉ ਜਾਨਹੁ, ਜੋ ਹਰਿ ਕੇ ਗੁਨ ਗਾਵੈ॥**
**ਜਨਮ ਜਨਮ ਕੇ ਪਾਪ ਖੋਇ ਕੈ, ਫੁਨਿ ਬੈਕੁੰਠਿ ਸਿਧਾਵੈ॥** [ਪੰਨਾ ੯੦੨

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:--

**ਜਿਸ ਕੈ ਮਸਤਕਿ ਕਰਮੁ ਹੋਇ, ਸੋ ਸੇਵਾ ਲਾਗਾ ॥**
**ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ, ਸੋ ਅਨਦਿਨੁ ਜਾਗਾ ॥**
**ਲਗਾ ਰੰਗੁ ਚਰਣਾਰਬਿੰਦ, ਸਭ ਭ੍ਰਮੁ ਭਉ ਭਾਗਾ ॥**
**ਆਤਮ ਜਿਤਾ ਗੁਰਮਤੀ ਆਗੰਜਤ ਪਾਗਾ ॥**
**ਜਿਸੁ ਪ੍ਰਭੁ ਮਿਲਿਆ ਆਪਣਾ, ਸੋ ਪੁਰਖੁ ਸਭਾਗਾ ॥**
**ਜਿਸਹਿ ਧਿਆਇਆ ਪਾਰਬ੍ਰਹਮੁ, ਸੋ ਕਲਿ ਮਹਿ ਤਾਗਾ ॥**
**ਸਾਧੂ ਸੰਗਤਿ ਨਿਰਮਲਾ, ਅਠਸਠਿ ਮਜਨਾਗਾ ॥**
**ਨਾਨਕ, ਤਿਸੁ ਬਲਿਹਾਰਣੈ, ਜਿਸੁ ਏਵਡੁ ਭਾਗਾ॥** [ਪੰਨਾ ੯੬੪-੬੫

'ਲੀਓ ਭੇਖੁ ਬੈਰਾਗ' ਦਾ ਇਹ ਭਾਵ ਨਹੀਂ ਕਿ ਗ੍ਰਿਹਸਤੀ ਜੀਵਨ ਨੂੰ ਤਿਆਗ ਕੇ ਉਦਾਸਪੁਣਾ ਪਲੇ ਪਾਉਣਾ ਹੈ। ਗੁਰੂ ਘਰ ਦਾ ਵਿਧਾਨ ਇਹ ਹੈ:--

**ਅਨਦਿਨੁ ਕੀਰਤਨੁ ਕੇਵਲ ਬਖਾਨੁ॥ ਗ੍ਰਿਹਸਤ ਮਹਿ ਸੋਈ ਨਿਰਬਾਨੁ॥** [ਪੰ. ੨੮੧

ਜਿਹੜਾ ਮੋਹ ਜਾਲ ਨੂੰ ਨਹੀਂ ਤਿਆਗਦਾ, ਐਵੇਂ ਭਗਵੇ ਕਪੜੇ ਪਾ ਕੇ ਬੈਰਾਗੀ ਹੋਣ ਦਾ ਵਿਖਾਵਾ ਕਰਦਾ ਹੈ, ਅਜਿਹੇ ਭੇਖੀਆਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ। ਇਸ ਵਿਸ਼ੇ ਤੇ ਕਈ ਸਾਖੀਆਂ ਹਨ ਪਰ ਵਿਸਥਾਰ ਦੇ ਭੈ ਕਾਰਨ ਇਥੇ ਦੇਣ ਤੋਂ ਸੰਕੋਚ ਕੀਤਾ ਹੈ।

## ਜਿਹਿ ਮਾਇਆ ਮਮਤਾ ਤਜੀ, ਸਭ ਤੇ ਭਇਓ ਉਦਾਸੁ ॥ ਕਹੁ ਨਾਨਕ ਸੁਨੁ ਰੇ ਮਨਾ, ਤਿਹ ਘਟਿ ਬ੍ਰਹਮ ਨਿਵਾਸੁ ॥ ੧੮ ॥

**ਅਰਥ:** ਜਿਸ (ਮਨੁੱਖ) ਨੇ ਮਾਇਆ ਦੀ ਅਪਣਤ ਤਿਆਗ ਦਿਤੀ ਹੈ (ਅਤੇ) ਸਾਰਿਆਂ ਤੋਂ ਉਪਰਾਮ ਹੋ ਗਿਆ ਹੈ। ਨਾਨਕ! ਆਖ ਕਿ ਹੇ ਮਨ! ਸੁਣ, ਉਸ (ਮਨੁੱਖ) ਦੇ ਹਿਰਦੇ ਵਿਚ ਬ੍ਰਹਮ ਦਾ ਵਾਸਾ ਹੋ ਗਿਆ ਹੈ।੧੮।

## ਸਾਰਥਕ ਵੀਚਾਰ

ਮਾਇਆ ਦੀ ਪਕੜ ਵਿਚ ਦੁਖ ਹੈ, ਤਿਆਗ ਵਿਚ ਸੁਖ ਹੈ। ਪਕੜ ਵਿਚ ਹਉਮੈ ਹੈ, ਜੇ ਮਾਇਆ ਦੇ ਤਿਆਗ ਦਾ ਮਨ ਵਿਚ ਮਾਣ ਹੈ, ਤਾਂ ਇਹ ਦ੍ਰਿਸ਼ਟੀ ਮਾਇਆ ਦੇ ਤਿਆਗ ਦੀ ਪ੍ਰਤੀਕ ਨਹੀਂ ਹੈ। ਮਾਇਆ ਦਾ ਗੜ੍ਹ ਮਨ ਹੈ। ਜਦੋਂ ਤਕ ਮਨ ਵਿਚੋਂ ਮਾਇਆ ਦਾ ਮੋਹ ਜਾਂ ਵਾਸ਼ਨਾ ਨਹੀਂ ਜਾਂਦੀ, ਓਦੋਂ ਤਕ ਸਾਰਾ ਤਿਆਗ ਵਿਖਾਵੇ ਦਾ ਹੈ। ਭੈੜੇ ਕੰਮਾਂ ਵਿਚ ਜਾਂ ਦੁਨਿਆਵੀ ਸ਼ੁਹਰਤ ਲਈ ਖ਼ਰਚੇ ਧਨ ਦਾ ਮਨੁੱਖ ਨੂੰ ਕੋਈ ਦੁਖ ਨਹੀਂ ਹੁੰਦਾ, ਕਿਉਂਕਿ ਉਸ ਦੇ ਬਦਲੇ ਉਸ ਨੂੰ ਲੋਕਾਂ ਦੀ ਵਾਹ ਵਾਹ ਮਿਲ ਜਾਂਦੀ ਹੈ ਪਰ ਨੇਕੀ ਵਾਲੇ ਪਾਸੇ ਖ਼ਰਚਿਆ ਧਨ ਮਨੁੱਖੀ ਮਨ ਦੀ ਵਹੀ ਖ਼ਾਤੇ ਤੇ ਚੜ੍ਹਿਆ ਹੋਇਆ ਸਦਾ ਭਾਰੂ ਬਣਿਆ ਰਹਿੰਦਾ ਹੈ।

ਮਾਇਆ ਨਾਲੋਂ ਮਾਇਆ ਦੀ ਮਮਤਾ-ਤਿਆਗਣੀ ਬਹੁਤ ਔਖੀ ਹੈ। ਭਗਤ ਕਬੀਰ ਜੀ ਦੇ ਬਚਨ ਹਨ:—

**ਕਬੀਰ, ਮਾਇਆ ਤਜੀ ਤ ਕਿਆ ਭਇਆ, ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨ ਮੁਨੀ ਮੁਨਿਵਰ ਗਲੇ, ਮਾਨੁ ਸਭੈ ਕਉ ਖਾਇ ॥** [ਪੰਨਾ ੧੩੭੨

ਮਾਇਆ ਦੇ ਤਿਆਗ ਤੋਂ ਭਾਵ ਮਾਇਆ ਉਤੇ ਕਾਬੂ ਪਾਉਣਾ ਹੈ ਤਾਂ ਜੋ 'ਮਾਇਆ ਦਾਸੀ' ਬਣ ਜਾਵੇ:—

੧. **ਜੋ ਤੂੰ ਕਹੈ ਸੁ ਕਾਰ ਕਮਾਵਾ॥**
**ਜਨ ਨਾਨਕ ਗੁਰਮੁਖਿ ਨੇੜਿ ਨ ਆਵਾ॥** [ਪੰਨਾ ੩੭੦

੨. **ਮਾਇਆ ਦਾਸੀ, ਭਗਤਾ ਕੀ ਕਾਰ ਕਮਾਵੈ ॥**
**ਚਰਣੀ ਲਾਗੈ ਤ ਮਹਲੁ ਪਾਵੈ ॥** [ਪੰਨਾ ੨੩੧

੩. **ਨਾਨਕ, ਹਰਿਨਾਮੁ ਜਿਨੀ ਆਰਾਧਿਆ, ਅਨਦਿਨੁ ਹਰਿ ਲਿਵਤਾਰ ॥**
**ਮਾਇਆ ਬੰਦੀ ਖਸਮ ਕੀ, ਤਿਨ ਅਗੈ ਕਮਾਵੈ ਕਾਰ ॥** [ਪੰਨਾ ੯੦

ਜਿਸ ਤਰ੍ਹਾਂ ਕੰਵਲ ਫੁਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ। ਤਿਵੇਂ ਮਾਇਆ ਦੀ ਮਮਤਾ ਤਿਆਗ ਕੇ ਪ੍ਰਭੂ ਦਾ ਨਾਮ ਸਿਮਰਨ ਕਰਨਾ ਹੈ। ਜਦੋਂ ਅਜਿਹੀ ਅਵਸਥਾ ਮਿਲਦੀ ਹੈ ਤਾਂ ਜੀਵ ਦੇ ਹਿਰਦੇ ਵਿਚ ਬ੍ਰਹਮ ਦਾ ਪ੍ਰਗਾਸ ਹੁੰਦਾ ਹੈ।

**ਜਿਹਿ ਪ੍ਰਾਨੀ ਹਉਮੈ ਤਜੀ, ਕਰਤਾ ਰਾਮੁ ਪਛਾਨਿ ॥ ਕਹੁ ਨਾਨਕ ਵਹੁ ਮੁਕਤ ਨਰੁ, ਇਹ ਮਨ ਸਾਚੀ ਮਾਨ ॥ ੧੯ ॥**

**ਪਦ ਅਰਥ:** ਜਿਹ ਪ੍ਰਾਨੀ=ਜਿਸ ਪ੍ਰਾਣੀ ਨੇ। ਹਉਮੈ=ਮੈਂ-ਮੇਰੀ। ਤਜੀ=ਛਡ ਦਿਤੀ ਹੈ। ਕਰਤਾ ਰਾਮ ਪਛਾਨਿ=ਰਾਮ ਨੂੰ ਪਛਾਣ ਲਿਆ ਹੈ। ਵਹੁ=ਉਹ। ਨਰ=ਪ੍ਰਾਣੀ। ਸਾਚੀ ਜਾਨ=ਸਚੀ ਸਮਝ।

**ਅਰਥ :** (ਹੇ ਭਾਈ !) ਜਿਸ ਪ੍ਰਾਣੀ ਨੇ ਮੈਂ-ਮੇਰੀ ਛਡ ਦਿਤੀ ਹੈ (ਅਤੇ) ਕਰਤਾ (ਪੁਰਖ

ਵਿਆਪਕ) ਰਾਮ ਨੂੰ ਪਛਾਣ ਲਿਆ ਹੈ। ਨਾਨਕ! ਆਖ ਕਿ ਉਹ ਪ੍ਰਾਣੀ ਮੁਕਤ ਹੈ, ਹੇ ਮਨ ! (ਇਹ ਗਲ) ਸਚੀ ਮੰਨ ।੧੯।

## ਸਾਰਥਕ ਵੀਚਾਰ

ਮਨੁੱਖ ਲਈ ਮਿਤਰ, ਸਾਕ ਸਨਬੰਧੀ, ਮਾਇਆ ਅਤੇ ਹੋਰ ਪਦਾਰਥ ਛਡਣੇ ਇਤਨੇ ਔਖੇ ਨਹੀਂ, ਜਿਤਨੀ ਹਉਮੈ ਤਿਆਗਣੀ ਔਖੀ ਹੈ। ਮਨੁਖ ਜੰਮਦਾ ਵੀ ਹਉਮੈ ਕਰਕੇ ਹੈ ਅਤੇ ਮਰਦਾ ਵੀ ਹਉਮੈ ਵਿਚ ਹੈ। ਹਉਮੈ ਲਾ-ਇਲਾਜ ਰੋਗ ਹੈ। ਇਸ ਲਈ ਗੁਰੂ ਨਾਨਕ ਦੇਵ ਜੀ ਨੇ ਵੀ ਆਸਾ ਕੀ ਵਾਰ ਵਿਚ ਅਜਿਹੀ ਦਸ਼ਾ ਨੂੰ ਦੀਰਘ ਰੋਗ ਦੀ ਉਪਾਧੀ ਦਿਤੀ ਹੈ:-

**ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸ ਮਾਹਿ ॥** [ਪੰਨਾ ੪੬੬

ਗੁਰੂ ਅਰਜਨ ਦੇਵ ਜੀ ਨੇ ਜਿਥੋਂ ਰੋਗਾਂ ਦੀ ਸੂਚੀ ਤਿਆਰ ਕੀਤੀ ਉਸ ਵਿਚ ਜਿਥੇ ਮਨੁੱਖ ਨੂੰ ਸਾਰੀਆਂ ਜੂਨਾਂ ਦੀ ਸਿਕਦਾਰੀ ਨਾਲ ਅਲੰਕ੍ਰਿਤ ਕੀਤਾ ਹੈ, ਉਥੇ ਇਸ ਦੇ ਪਲੇ ਪਈ ਹਉਮੈ ਦਾ ਵੀ ਸੰਕੇਤ ਦਿਤਾ ਹੈ:-

**ਹਉਮੈ ਰੋਗ ਮਾਨੁਖ ਕਉ ਦੀਨਾ॥** [ਪੰਨਾ ੧੧੪੦

ਹਉਮੈ ਨੂੰ ਮੁਖ ਰਖਦੇ ਹੋਏ ਇਹ ਵੰਗਾਰ ਵੀ ਪਾਈ ਹੈ:-

**ਹੈ ਕੋਈ ਐਸਾ ਹਉਮੈ ਤੋਰੈ॥ ਇਸੁ ਮੀਠੀ ਤੇ ਇਹੁ ਮਨੁ ਹੋਰੈ॥**
**ਅਗਿਆਨੀ ਮਾਨੁਖੁ ਭਇਆ, ਜੋ ਨਾਹੀ ਸੋ ਲੋਰੈ॥** [ਪੰਨਾ ੨੧੨

ਗੁਰੂ ਨਾਨਕ ਦੇਵ ਜੀ ਨੇ ਤਾਂ ਇਥੋਂ ਤਕ ਹਉਮੈ ਦਾ ਤਿਆਗ ਕੀਤਾ ਹੈ, ਜਿਥੋਂ ਤਕ ਕੋਈ ਸੋਚ ਵੀ ਨਹੀਂ ਸਕਦਾ:-

੧. **ਸੇਵਾ ਕਰੀ ਜੇ ਕਿਛੁ ਹੋਵੈ ਅਪਣਾ, ਜੀਉ ਪਿੰਡੁ ਤੁਮਾਰਾ॥** [ਪੰਨਾ ੬੩੫

੨. **ਕਿਆ ਦੇਵਉ ਜਾ ਸਭ ਕਿਛੁ ਤੇਰਾ ॥**
**ਸਦ ਬਲਿਹਾਰਿ ਜਾਉ ਲਖ ਬੇਰਾ ॥** [ਪੰਨਾ ੮੯੭

ਦਿਸਦੇ ਜਗਤ ਨਾਲ, ਸਰੀਰਾਂ ਨਾਲ ਸਾਂਝ ਪਾਉਣੀ ਵੀ ਹਉਮੈ ਵਿਚ ਗ੍ਰਸਣਾ ਹੈ। ਯਥਾਰਥ ਵਾਲੀ ਮੁਕਦੀ ਗਲ ਇਹ ਹੈ ਕਿ ਜਿਹੜਾ ਮਨੁੱਖ ਹਉਮੈ ਦਾ ਤਿਆਗ ਕਰਦਾ ਹੈ ਉਸੇ ਨੂੰ ਹੀ ਪ੍ਰਭੂ-ਮਿਲਾਪ ਦਾ ਸੁਭਾਗ ਨਸੀਬ ਹੁੰਦਾ ਹੈ। ਪਰਮਾਰਥ ਵਿਚ ਹਉਮੈ ਤੇ ਨਾਮ ਦਾ ਪਰਸਪਰ ਵਿਰੋਧ ਸਿਧਾਂਤਕ ਹੈ। ਕਰਤਾਰ ਵਿਚ ਪਿਆਰ ਪਾਉਣ ਲਈ ਹਉਮੈ ਦਾ ਤਿਆਗ ਕਰਨਾ ਅਤਿ ਜ਼ਰੂਰੀ ਹੈ।

**ਭੈ ਨਾਸਨ ਦੁਰਮਤਿ ਹਰਨ, ਕਲਿ ਮਹਿ ਹਰਿ ਕੋ ਨਾਮੁ ॥ ਨਿਸਿ ਦਿਨੁ ਜੋ ਨਾਨਕ ਭਜੈ, ਸਫਲ ਹੋਹਿ ਤਿਹ ਕਾਮ ॥ ੨੦ ॥**

**ਪਦ ਅਰਥ:** ਭੈ ਨਾਸਨ=ਡਰ ਨਾਸ਼ ਕਰਨ ਵਾਲਾ। ਦੁਰਮਤਿ ਹਰਨ=ਖੋਟੀ ਮਤ ਦੂਰ ਕਰਨ ਵਾਲਾ। ਕਲਿ ਮਹਿ=ਕਲਜੁਗ ਵਿਚ। ਨਿਸਿ ਦਿਨੁ=ਰਾਤ ਦਿਨ। ਹੋਹਿ=ਹੋ ਜਾਂਦੇ ਹਨ।

**ਅਰਥ:** (ਹੇ ਭਾਈ! ਇਸ) ਕਲਜੁਗ ਵਿਚ ਪ੍ਰਭੂ ਦਾ ਨਾਮ ਡਰ ਨਾਸ਼ ਕਰਨ ਵਾਲਾ (ਅਤੇ) ਖੋਟੀ ਮਤਿ ਨੂੰ ਦੂਰ ਕਰਨ ਵਾਲਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੋ (ਮਨੁੱਖ) ਦਿਨ ਰਾਤ ਪ੍ਰਭੂ ਦਾ ਨਾਮ ਜਪਦਾ ਹੈ, ਉਸ ਦੇ (ਸਾਰੇ) ਕੰਮ ਸਫਲ ਹੋ ਜਾਂਦੇ ਹਨ।੨੦।

## ਸਾਰਥਕ ਵੀਚਾਰ

ਇਹ ਪਾਵਨ ਸਲੋਕ ਸਾਨੂੰ ਇਹ ਗਿਆਨ ਬਖਸ਼ਦਾ ਹੈ ਕਿ ਕਲਜੁਗਿ ਵਿਚ ਡਰ ਅਤੇ ਖੋਟੀ ਮਤਿ ਨੂੰ ਨਾਸ਼ ਕਰਨ ਵਾਲਾ ਹਰੀ ਦਾ ਨਾਮ ਹੈ।

ਆਓ, ਪਹਿਲਾਂ ਇਹ ਸਮਝੀਏ ਕਿ ਡਰ ਪੈਦਾ ਕਿਥੋਂ ਹੁੰਦਾ ਹੈ। ਖੋਟੀ ਮਤਿ ਕਾਰਨ ਜਦੋਂ ਮਨੁੱਖ ਕੋਈ ਭੈੜਾ ਕੰਮ ਕਰਦਾ ਹੈ, ਚੋਰੀ ਯਾਰੀ ਕਰਦਾ ਹੈ, ਡਾਕਾ ਮਾਰਦਾ ਹੈ, ਕਤਲ ਕਰਦਾ ਹੈ, ਕਿਸੇ ਨੂੰ ਵੈਰੀ ਬਣਾਉਂਦਾ, ਮਿਤਰ ਬਣਾਉਂਦਾ ਹੈ, ਇਸ ਦਾ ਦਿਲ ਦਹਿਲਦਾ ਰਹਿੰਦਾ ਹੈ। ਗੁਰਦੇਵ ਪਿਤਾ ਜੀ ਦੇ ਬਚਨ ਹਨ:

**ਜਬ ਧਾਰੈ ਕੋਊ ਬੈਰੀ ਮੀਤੁ॥ ਤਬ ਲਗੁ ਨਿਹਚਲੁ ਨਾਹੀ ਚੀਤ॥** [ਪੰਨਾ ੨੭੮

ਜਿਸ ਮਨੁੱਖ ਦਾ ਚਿਤ ਸਥਿਰ ਨਹੀਂ, ਉਸ ਦੀ ਮਾਨਸਿਕ ਸਥਿਤੀ ਡਾਵਾਂਡੋਲ ਹੋਈ ਰਹਿੰਦੀ ਹੈ। ਜਦੋਂ ਇਸ ਨੂੰ ਨਾਮ-ਸ਼ਕਤੀ ਦਾ ਜਾਂ ਸ਼ਕਤੀ-ਸ਼ਾਲੀ ਸਾਥੀ ਦਾ ਸਹਾਰਾ ਮਿਲ ਜਾਂਦਾ ਹੈ ਤਾਂ ਉਸ ਸਮੇਂ ਇਹ ਡਰ ਤੋਂ ਮੁਕਤ ਹੋ ਜਾਂਦਾ ਹੈ। ਜਦੋਂ ਰਬੀ-ਭੈ ਹਿਰਦੇ ਵਿਚ ਡੇਰਾ ਪਾ ਲੈਂਦਾ ਹੈ, ਓਦੋਂ ਦੁਨਿਆਵੀ ਡਰ ਜੋ ਦੁਰਮਤਿ ਕਰਕੇ ਸਹੇੜਿਆ ਹੁੰਦਾ ਹੈ, ਸਭ ਨਾਸ਼ ਹੋ ਜਾਂਦਾ ਹੈ। ਗੁਰੂ ਵਾਕ ਹਨ:-

**ਭਉ ਚੂਕਾ ਨਿਰਭਉ ਹੋਇ ਬਸੇ॥ ਸਗਲ ਬਿਆਧਿ ਮਨ ਤੇ ਖੈ ਨਸੇ॥**[ਪੰਨਾ ੨੮੭

ਗੁਰਮਤਿ ਨਾਲ ਸਾਂਝ ਪਾਇਆਂ ਦੁਰਮਤਿ ਦਾ ਵਿਨਾਸ਼ ਹੋ ਜਾਂਦਾ ਹੈ ਅਤੇ ਭਜਨ ਬੰਦਗੀ ਦੁਆਰਾ ਪਾਇਆ ਜਨਮ ਪਦਾਰਥ ਸਫਲ ਹੋ ਜਾਂਦਾ ਹੈ:-

**ਗੋਬਿੰਦ ਗੋਬਿੰਦ ਗੋਬਿੰਦ ਮਈ ॥**
**ਜਬ ਤੇ ਭੇਟੇ ਸਾਧ ਦਇਆਰਾ, ਤਬ ਤੇ ਦੁਰਮਤਿ ਦੂਰਿ ਭਈ ॥** [ਪੰਨਾ ੮੨੨

ਸਾਰੀ ਵਿਚਾਰ ਦਾ ਤੱਥ ਇਹ ਹੈ ਕਿ ਪਰਮਾਤਮਾ ਦਾ ਨਾਮ ਹੀ ਖੋਟੀ ਮਤਿ ਅਤੇ ਦੁਨਿਆਵੀ ਭੈ ਨੂੰ ਨਾਸ਼ ਕਰਦਾ ਹੈ।

**ਜਿਹਬਾ ਗੁਨ ਗੋਬਿੰਦ ਭਜਹੁ, ਕਰਨ ਸੁਨਹੁ ਹਰਿਨਾਮੁ ॥ ਕਹੁ ਨਾਨਕ ਸੁਨਿ ਰੇ ਮਨਾ, ਪਰਹਿ ਨ ਜਮ ਕੈ ਧਾਮ ॥ ੨੧ ॥**

**ਪਦ ਅਰਥ** : ਜਿਹਬਾ=ਜੀਭ ਨਾਲ। ਕਰਨ=ਕੰਨਾ ਨਾਲ। ਸੁਨਹੁ=ਸੁਣੋ। ਪਰਹਿ ਨ=ਨਹੀਂ ਪੈਂਦੇ ਹਨ। ਜਮ ਕੈ ਧਾਮ=ਜਮ ਦੀ ਪੁਰੀ ਵਿਚ।

**ਅਰਥ:** (ਹੇ ਭਾਈ!) ਜੀਭ ਨਾਲ ਪ੍ਰਭੂ ਦੇ ਗੁਣ ਗਾਇਨ ਕਰੋ, ਕੰਨਾਂ ਨਾਲ ਪ੍ਰਭੂ ਦਾ ਨਾਮ ਸੁਣੋ ਨਾਨਕ! ਆਖ ਕਿ ਹੇ ਮਨ! ਸੁਣ (ਅਜਿਹੇ ਮਨੁੱਖ) ਜਮ ਦੀ ਪੁਰੀ ਵਿਚ ਨਹੀਂ ਪੈਂਦੇ ਹਨ।੨੧।

## ਸਾਰਥਕ ਵੀਚਾਰ

ਪ੍ਰਭੂ ਨੇ ਮਨੁਖ ਨੂੰ ਪੰਜ ਕਰਮ ਇੰਦਰੇ ਤੇ ਪੰਜ ਗਿਆਨ-ਇੰਦਰੇ ਦਿਤੇ ਹਨ ਜਿਨ੍ਹਾਂ ਦੀ ਕ੍ਰਿਆ ਇਸ ਸਰੀਰ ਵਿਚ ਬੜੀ ਮਹਾਨਤਾ ਰਖਦੀ ਹੈ। ਇਸ ਸਲੋਕ ਵਿਚ ਗੁਰੂ ਬਾਬਾ ਜੀ ਨੇ ਕੰਨ ਤੇ ਰਸਨਾ ਦੋ ਪਰਮੁਖ ਕਰਮ-ਇੰਦ੍ਰੇ ਲਏ ਹਨ ਕਿਉਂਕਿ ਰਸਨਾ ਨਾਲ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ ਅਤੇ ਕੰਨਾਂ ਦੁਆਰਾ ਉਹ ਨਾਮ ਸੁਣਿਆ ਜਾਂਦਾ ਹੈ। ਇਹ ਰਬੀ ਦਾਤਿ ਹੈ। ਜਿਹੜੇ ਗੁੰਗੇ ਹਨ ਜਾਂ ਬੋਲੇ ਹਨ ਉਨ੍ਹਾਂ ਪਾਸੋਂ ਇਨ੍ਹਾਂ ਦੀ ਕਦਰ ਪੁਛ ਵੇਖੋ। ਜਿਸ ਪ੍ਰਭੂ ਨੇ ਇਹ ਇੰਦ੍ਰੇ ਦਿਤੇ ਹਨ, ਉਸ ਨੇ ਇਹਨਾਂ ਦੀ ਵਰਤੋਂ ਲਈ ਹਦਾਇਤ ਕੀਤੀ ਹੈ, ਜਿਸ ਨੂੰ ਪਿਤਾ ਗੁਰੂ ਅਮਰਦਾਸ ਜੀ ਨੇ ਇਉਂ ਵਰਨਣ ਕੀਤਾ ਹੈ:–

**੧. ਏ ਰਸਨਾ ਤੂੰ ਅਨਰਸਿ ਰਾਚਿ ਰਹੀ, ਤੇਰੀ ਪਿਆਸ ਨ ਜਾਇ ॥**
**ਪਿਆਸ ਨ ਜਾਇ ਹੋਰਤੁ ਕਿਤੈ, ਜਿਚਰੁ ਹਰਿ ਰਸੁ ਪਲੈ ਨ ਪਾਇ॥** [ਪੰਨਾ ੯੨੧

**੨. ਏ ਸ੍ਰਵਣਹੁ ਮੇਰਿਹੋ, ਸਾਚੈ ਸੁਨਣੈ ਨੋ ਪਠਾਏ॥**
**ਸਾਚੈ ਸੁਨਣੈ ਨੋ ਪਠਾਏ ਸਰੀਰ ਲਾਏ, ਸੁਣਹੁ ਸਤਿ ਬਾਣੀ ॥**
**ਜਿਤੁ ਸੁਣੀ ਮਨੁ ਤਨੁ ਹਰਿਆ ਹੋਆ, ਰਸਨਾ ਰਸਿ ਸਮਾਣੀ ॥** [ਪੰਨਾ ੯੨੨

**੩. ਰਸਨਾ ਜਪੈ ਨ ਨਾਮੁ, ਤਿਲੁ ਤਿਲੁ ਕਰਿ ਕਟੀਐ ॥**
**ਹਰਿਹਾਂ ਜਬ ਬਿਸਰੈ ਗੋਬਿੰਦ ਰਾਇ, ਦਿਨੋ ਦਿਨੁ ਘਟੀਐ॥** [ਪੰਨਾ ੧੩੬੩

**੪. ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥**[ਪੰਨਾ ੨੭੪

ਗੁਰੂ ਤੇਗ ਬਹਾਦਰ ਸਾਹਿਬ ਫੁਰਮਾਨ ਕਰ ਰਹੇ ਹਨ ਹੇ ਮਨ! ਤੂੰ ਰਸਨਾ ਨਾਲ ਨਾਮ ਜਪ ਅਤੇ ਕੰਨਾ ਨਾਲ ਨਾਮ ਸੁਣ, ਜਿਹੜੇ ਜੀਵ ਇਸ ਸਿਖਿਆ ਤੇ ਅਮਲ ਕਰਦੇ ਹਨ, ਉਨ੍ਹਾਂ ਨੂੰ ਨਰਕਾਂ ਦਾ ਮੂੰਹ ਨਹੀਂ ਵੇਖਣਾ ਪੈਂਦਾ:

**ਨਰਕ ਨ ਡੀਠੜਿਆ, ਸਿਮਰਤ ਨਾਰਾਇਣ॥**
**ਜੈ ਜੈ ਧਰਮੁ ਕਰੇ, ਦੂਤ ਭਏ ਪਲਾਇਣ ॥** [ਪੰਨਾ ੪੬੦

**ਜੋ ਪ੍ਰਾਨੀ ਮਮਤਾ ਤਜੈ, ਲੋਭ ਮੋਹ ਅਹੰਕਾਰ ॥ ਕਹੁ ਨਾਨਕ ਆਪਨ ਤਰੈ, ਅਉਰਨ ਲੇਤ ਉਧਾਰ ॥ ੨੨ ॥**

**ਪਦ ਅਰਥ:** ਮਮਤਾ=ਮੈਂ ਮੇਰੀ, ਅਪਣੱਤ। ਤਜੈ=ਤਿਆਗਦਾ ਹੈ। ਆਪਨ ਤਰੈ=ਆਪ ਤਰ ਜਾਂਦਾ ਹੈ। ਅਉਰਨ=ਹੋਰਨਾਂ ਨੂੰ। ਲੇਤ ਉਧਾਰ=ਤਾਰ ਲੈਂਦਾ ਹੈ।

**ਅਰਥ :** (ਹੇ ਭਾਈ !) ਜਿਹੜਾ ਪ੍ਰਾਣੀ ਮੈਂ-ਮੇਰੀ ਲੋਭ, ਮੋਹ ਅਤੇ ਅਹੰਕਾਰ ਤਿਆਗ ਦਿੰਦਾ ਹੈ, ਨਾਨਕ! ਆਖ ਕਿ (ਉਹ ਮਨੁੱਖ) ਆਪ ਤਰ ਜਾਂਦਾ ਹੈ (ਅਤੇ) ਹੋਰਨਾਂ ਨੂੰ ਪਾਰ ਲੰਘਾ ਲੈਂਦਾ ਹੈ।੨੨।

## ਸਾਰਥਕ ਵੀਚਾਰ

ਇਕਾਗਰ ਚਿਤ ਨਾਲ ਨਾਮ ਜਪਣ ਵਾਲਿਆਂ ਵਿਚ ਅਜਿਹਾ ਜੀਵਨ ਪਲਟਾ ਆਉਣਾ

ਸੁਭਾਵਿਕ ਹੈ। ਉਨ੍ਹਾਂ ਦੇ ਦੁਖ, ਭੁਖ, ਹਉਮੈ ਦੀਰਘ ਰੋਗ ਆਦਿ ਸਭ ਦੂਰ ਹੋ ਜਾਂਦੇ ਹਨ। ਉਹ ਹਰ ਵੇਲੇ ਪ੍ਰਭੂ ਦੇ ਗੁਣ ਉਚਾਰਦੇ ਹਨ, ਸਿਫਤਾਂ ਕਰਦੇ ਹਨ। ਇਸ ਤਰ੍ਹਾਂ ਦੀ ਆਤਮਿਕ ਅਡੋਲ ਅਵਸਥਾ ਵਿਚ ਪ੍ਰਭੂ ਆ ਮਿਲਦਾ ਹੈ, ਭਾਵ ਉਨ੍ਹਾਂ ਨੂੰ ਦਰਸ਼ਨ ਦੀਦਾਰ ਹੋ ਜਾਂਦਾ ਹੈ।

ਇਸ ਸਲੋਕ ਰਾਹੀਂ ਪ੍ਰਾਣੀ ਨੂੰ ਮਮਤਾ, ਲੋਭ, ਮੋਹ ਤੇ ਅਹੰਕਾਰ ਤਿਆਗਣ ਦਾ ਉਪਦੇਸ਼ ਦਿਤਾ ਹੈ। ਇਹੋ ਜਿਹੀ ਸਿਖਿਆ ਪਿਛੇ ਸਲੋਕਾਂ ਵਿਚ ਵੀ ਆ ਚੁਕੀ ਹੈ। ਮਮਤਾ ਤੋਂ ਭਾਵ ਮੈਂ-ਮੇਰੀ ਦੀ ਪਕੜ ਹੈ। ਮੈਂ ਮੇਰੀ ਦੀ ਹਥਕੜੀ ਉਸੇ ਪੈਰ ਵਿਚ ਪੈਂਦੀ ਹੈ ਜਿਥੇ ਕਿਸੇ ਨੇ ਮੇਰੀ ਮੇਰੀ ਧਾਰੀ ਹੋਈ ਹੋਵੇ:–

**ਮੇਰੀ ਮੇਰੀ ਧਾਰੀ, ਓਹਾ ਪੈਰਿ ਲੋਹਾਰੀ ॥** [ਪੰਨਾ ੧੦੦੪

ਜਿਹੜੀ ਚੀਜ਼ ਬੰਧਨ ਰੂਪ ਹੈ, ਓਹ ਦੁਖਦਾਈ ਹੈ, ਭਾਵੇਂ ਓਹ ਲੋਭ ਹੈ, ਮੋਹ ਹੈ ਜਾਂ ਅਹੰਕਾਰ ਹੈ। ਬੇੜੀ ਭਾਵੇਂ ਸੋਨੇ ਦੀ ਹੋਵੇ ਪਰ ਹੈਂ ਤਾਂ ਬੰਧਨ ਰੂਪ ਹੀ। ਮਮਤਾ ਕੇਵਲ ਮਾਇਆ ਹੀ ਨਹੀਂ, ਮਾਇਆ ਦੀ ਛਾਇਆ ਵੀ ਬੰਧਨ ਹੀ ਹੈ। ਮਨੁੱਖ ਦੀ ਨਾਲਾਇਕੀ ਵੇਖੋ, ਇਹ ਹਮੇਸ਼ਾਂ ਮਾਇਆ ਨਾਲ ਬਣਾ ਕੇ ਰਖਦਾ ਹੈ, ਉਸ ਨੂੰ ਸਾਂਭ ਸਾਂਭ ਕੇ ਰਖਦਾ ਹੈ, ਮਾਲਕ ਨਾਲ ਸਾਂਝ ਨਹੀਂ ਪਾਉਂਦਾ ਜਿਸ ਦੀ ਮਾਇਆ ਬਣਾਈ ਹੋਈ ਹੈ। ਜਦੋਂ ਤਕ ਮਨੁੱਖ ਕੁਟੰਬ ਦਾ ਮੋਹ, ਮਨ ਦੇ ਵਿਕਾਰ ਅਤੇ ਪਦਾਰਥਾਂ ਦਾ ਲੋਭ ਆਦਿ ਨਹੀਂ ਤਿਆਗਦਾ ਓਦੋਂ ਤਕ ਇਸ ਉਤੇ ਗੁਰੂ ਦੀ ਕਿਰਪਾ ਨਹੀਂ ਹੁੰਦੀ ਅਤੇ ਨਾ ਹੀ ਓਦੋਂ ਤਕ ਇਸ ਦਾ ਉਧਾਰ ਹੁੰਦਾ ਹੈ। ਗੁਰਬਾਣੀ ਵਿਚ ਅੰਕਿਤ ਹੈ:–

**ਲੋਭ ਮੋਹ ਸਿਉ ਗਈ ਵਿਖੋਟਿ॥ ਗੁਰ ਕ੍ਰਿਪਾਲਿ ਮੋਹਿ ਕੀਨੀ ਛੋਟਿ॥**[ਪੰਨਾ ੧੩੪੭

ਗੁਰੂ ਦਾ ਆਗਿਆਕਾਰੀ ਬਣਨ ਨਾਲ ਵਡੀਆਂ ਵੱਡੀਆਂ ਛੋਟਾਂ ਮਿਲ ਜਾਂਦੀਆਂ ਹਨ:–

**ਧਰਮ ਰਾਇ ਨੋ ਹੁਕਮੁ ਹੈ, ਬਹਿ ਸਚਾ ਧਰਮੁ ਬੀਚਾਰਿ॥**
**ਦੂਜੈ ਭਾਇ ਦੁਸਟੁ ਆਤਮਾ, ਓਹੁ ਤੇਰੀ ਸਰਕਾਰ॥** [ਪੰਨਾ ੩੮

## ਜਿਉ ਸੁਪਨਾ ਅਰੁ ਪੇਖਨਾ, ਐਸੇ ਜਗ ਕਉ ਜਾਨਿ ॥ ਇਨ ਮਹਿ ਕਛੁ ਸਾਚੋ ਨਹੀ, ਨਾਨਕ ਬਿਨੁ ਭਗਵਾਨ ॥ ੨੩ ॥

**ਪਦ ਅਰਥ:** ਜਿਉ=ਜਿਵੇਂ। ਅਰੁ=ਅਤੇ। ਪੇਖਨਾ=ਵੇਖਣਾ, ਭਾਵ ਖੇਲ-ਤਮਾਸ਼ਾ?। ਜਾਨਿ=ਸਮਝ। ਸਾਚੋ=ਸੱਚਾ, ਅਸਲੀਅਤ। ਬਿਨੁ ਭਗਵਾਨ=ਪ੍ਰਭੂ ਤੋਂ ਬਿਨਾ।

**ਅਰਥ:** (ਹੇ ਭਾਈ!) ਜਗਤ ਨੂੰ ਇਉਂ ਸਮਝ ਜਿਵੇਂ ਸੁਪਨਾ ਅਤੇ ਖੇਲ ਤਮਾਸ਼ਾ ਵੇਖਣਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਹਨਾਂ ਵਿਚ ਬਿਨਾ ਪਰਮਾਤਮਾ ਦੇ ਕੋਈ ਅਸਲੀਅਤ ਨਹੀਂ ਹੈ (ਇਹ ਗਲ ਆਪਣੇ ਪਲੇ ਬੰਨ੍ਹ ਲੈ)।੨੩।

### ਸਾਰਥਕ ਵੀਚਾਰ

ਬਸੰਤ ਰਾਗ ਵਿਚ ਵੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਚਨ ਹਨ:–

**ਸਮ ਸੁਪਨੈ ਕੈ ਇਹੁ ਜਗੁ ਜਾਨੁ॥ ਬਿਨਸੈ ਛਿਨ ਮਹਿ ਸਾਚੀ ਮਾਨੁ॥**[ਪੰਨਾ ੧੧੮੬

ਭਾਵ ਹੇ ਪ੍ਰਾਣੀ! ਤੂੰ ਇਸ ਸੰਸਾਰ ਨੂੰ ਸੁਪਨੇ ਵਾਂਗ ਝੂਠਾ ਸਮਝ ਅਤੇ ਇਹ ਸਚ ਮੰਨ ਕਿ ਇਹ ਜਗਤ ਛਿਨ-ਭੰਗਰ ਹੈ। ਗੁਰਬਾਣੀ ਵਿਚ ਇਹ ਬਚਨ ਵੀ ਅੰਕਿਤ ਹਨ:–

**ਇਹੁ ਸੁਪਨਾ ਸੋਵਤ ਨਹੀ ਜਾਨੈ ॥**

**ਅਚੇਤ ਬਿਵਸਥਾ ਮਹਿ ਲਪਟਾਨੈ ॥** [ਪੰਨਾ ੭੪੦

ਭਗਤ ਨਾਮਦੇਵ ਜੀ ਵੀ ਮਨੁੱਖ ਦੀ ਅਕਲ ਤੇ ਹੈਰਾਨ ਹੁੰਦੇ ਹਨ:–

ਜੇ ਜੀਵ ਦੀ ਬ੍ਰਿਤੀ ਅੰਤਰਮੁਖੀ ਹੋਵੇ ਤਾਂ ਇਸ ਨੂੰ ਸੋਝੀ ਆ ਸਕਦੀ ਹੈ ਕਿ ਜਗਤ ਵੀ ਝੂਠਾ ਹੈ, ਇਸ ਦੇ ਪਦਾਰਥ, ਇਸ ਵਿਚ ਹੋ ਰਹੇ ਤਮਾਸ਼ੇ, ਸਭ 'ਤ੍ਰਿਣ ਕੀ ਅਗਨਿ ਮੇਘ ਕੀ ਛਾਇਆ, ਗੋਬਿੰਦ ਭਜਨ ਬਿਨੁ ਹੜ ਕਾ ਜਲੁ' (ਪੰਨਾ ੭੧੭) ਸਮਾਨ ਹਨ।

ਸੁਪਨੇ ਦੀ ਆਪਣੀ ਹੋਂਦ ਕੋਈ ਨਹੀਂ, ਇਹ ਤਾਂ 'ਬਾਜ਼ੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥ ਸਾਂਗੁ ਉਤਾਰਿ ਥੰਮਿਓ ਪਾਸਾਰਾ॥ ਤਬ ਏਕੋ ਏਕੰਕਾਰਾ॥(ਪੰਨਾ ੭੩੬) ਵਾਲਾ ਖੇਲ ਹੈ।

ਮਨੁੱਖ ਨੇ ਜਗਤ ਨੂੰ ਸੁਪਨਾ ਜਾਣਿਆ ਨਹੀਂ, ਸੱਚਾ ਮੰਨੀ ਬੈਠਾ ਹੈ। 'ਦ੍ਰਿਸ਼ਟਮਾਨ ਹੈ ਸਗਲ ਮਿਥੇਨਾ' (ਪੰਨਾ ੧੦੨੪) ਵਾਲੀ ਗਲ ਜੀਵ ਦੀ ਸੋਝੀ ਵਿਚ ਆਈ ਹੀ ਨਹੀਂ। ਇਸ ਸੁਪਨੇ ਰੂਪ ਜੀਵਨ ਵਿਚ ਮੈਂ-ਮੇਰੀ ਦਾ ਸ਼ਿਕਾਰ ਹੋਇਆ ਮਨੁੱਖ, ਕੁਕਰਮਾ ਵਿਚ ਗਲਤਾਨ ਰਹਿੰਦਾ ਹੈ। ਅਸਲੀ ਅਨੰਦ ਸਿਮਰਨ ਵਿਚ ਹੈ ਪਰ ਮੂਰਖ ਜੀਵ ਸਿਮਰਨ ਛਡ ਕੇ ਵਿਸ਼ੇ ਵਿਕਾਰਾਂ ਵਿਚ ਆਪਾ ਜੀਵਨ ਬਰਬਾਦ ਕਰ ਰਿਹਾ ਹੈ। ਇਸ ਲਈ ਗੁਰਦੇਵ ਜੀਵ ਨੂੰ ਮੁੜ ਮੁੜ ਹਲੂਣਦੇ ਹਨ। ਹੇ ਭਾਈ! ਇਸ ਜਗਤ ਵਿਚ ਬਿਨਾ ਭਗਵਾਨ ਦੇ ਹੋਰ ਕੋਈ ਸਦਾ ਥਿਰ ਰਹਿਣ ਵਾਲੀ ਵਸਤੂ ਨਹੀਂ ਹੈ। ਹੋਸ਼ ਕਰ:–

**ਜੀਵਨੈ ਕੀ ਆਸ ਕਰਹਿ, ਜਮੁ ਨਿਹਾਰੈ ਸਾਸਾ ॥**

**ਬਾਜੀਗਰੀ ਸੰਸਾਰੁ ਕਬੀਰਾ, ਚੇਤਿ ਢਾਲਿ ਪਾਸਾ॥** [ਪੰਨਾ ੪੮੧

## ਨਿਸਿਦਿਨੁ ਮਾਇਆ ਕਾਰਨੇ, ਪ੍ਰਾਨੀ ਡੋਲਤ ਨੀਤ ॥ ਕੋਟਨ ਮਹਿ ਨਾਨਕ ਕੋਊ, ਨਾਰਾਇਣੁ ਜਿਹ ਚੀਤਿ ॥ ੨੪ ॥

**ਪਦ ਅਰਥ:** ਨਿਸਿ=ਰਾਤ। ਕਾਰਨੇ=ਲਈ, ਵਾਸਤੇ। ਡੋਲਤ=ਡੋਲਦਾ, ਭਟਕਦਾ ਫਿਰਦਾ ਹੈ। ਨੀਤ=ਨਿਤ, ਸਦਾ। ਕੋਟਨ ਮਹਿ=ਕਰੋੜਾਂ ਵਿਚੋਂ। ਕੋਊ=ਕੋਈ (ਵਿਰਲਾ)। ਜਿਹ ਚੀਤਿ=ਜਿਸ ਦੇ ਚਿਤ ਵਿਚ।

**ਅਰਥ :** (ਮਨੁੱਖ) ਰਾਤ ਦਿਨ ਮਾਇਆ ਲਈ ਨਿਤ ਭਟਕਦਾ ਫਿਰਦਾ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਕਰੋੜਾਂ (ਵਿਚੋਂ ਕੋਈ ਵੀ ਵਿਰਲਾ ਮਨੁੱਖ ਹੋਵੇਗਾ) ਜਿਸ ਦੇ ਚਿਤ ਵਿਚ ਪ੍ਰਭੂ (ਯਾਦ ਹੋਵੇ)।੨੪।

### ਸਾਰਥਕ ਵੀਚਾਰ

ਮਨੁੱਖ ਦੀ ਫਿਤਰਤ ਹੈ ਕਿ ਮਾਇਆ ਦੀ ਖਾਤਰ ਦਿਨ ਰਾਤ ਡੋਲਦਾ ਹੈ, ਇਸ ਦੀ ਸੁਰਤਿ

ਵਿਚ ਟਿਕਾਉ ਨਹੀਂ ਹੈ। ਅਸਲ ਵਿਚ ਮਾਇਆ ਵੀ ਇਕ ਨਸ਼ਾ ਹੈ। ਜਿਹੜਾ ਨਸ਼ੇ ਵਿਚ ਚੂਰ ਹੁੰਦਾ ਹੈ, ਉਸ ਦਾ ਇਧਰ ਉਧਰ ਡਿਗਣਾ ਸੁਭਾਵਿਕ ਹੁੰਦਾ ਹੈ। ਨਸ਼ੀਲੀ ਤੇ ਡੁਲਾਉਣ ਵਾਲੀ ਚੀਜ਼ ਜਿਸ ਦੇ ਅੰਦਰ ਚਲੀ ਜਾਂਦੀ ਹੈ, ਉਸ ਨੂੰ ਧੀਰਜ ਕਿਥੇ? ਭਗਤ ਕਬੀਰ ਜੀ ਨੇ ਮਾਇਆ ਨੂੰ ਚੋਰਟੀ ਲਿਖਿਆ ਹੈ:

**ਕਬੀਰ ਮਾਇਆ ਚੋਰਟੀ, ਮੁਸਿ ਮੁਸਿ ਲਾਵੈ ਹਾਟਿ॥** [ਪੰਨਾ ੧੩੬੫

ਅਸਲ ਵਿਚ ਮਨ ਦੇ ਡਿਗਣ ਨਾਲ ਹੀ ਡਰ ਲਗਦਾ ਹੈ ਤੇ ਚਿਤ ਡੋਲਦਾ ਹੈ। ਜਿਨ੍ਹਾਂ ਸਿਖਾਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਲਿਖ ਕੇ ਦਿਤਾ ਸੀ, ਉਨ੍ਹਾਂ ਦਾ ਵੀ ਮਨ ਹੀ ਡੋਲਿਆ ਸੀ ਪਰ ਮਾਈ ਭਾਗ ਭਰੀ (ਭਾਗ ਕੌਰ) ਵਲੋਂ ਓਲਾਮੇ ਮਿਲਣ ਤੇ ਉਨ੍ਹਾਂ ਦੀ ਮਾਨਸਿਕ ਦਸ਼ਾ ਬਦਲ ਗਈ ਸੀ, ਸੁਰਤਿ ਚੜ੍ਹਦੀ ਕਲਾ ਵਿਚ ਆ ਗਈ ਸੀ। ਫਿਰ ਰਣ ਖੇਤਰ ਵਿਚ ਮੋਢੇ ਨਾਲ ਮੋਢਾ ਜੋੜ ਕੇ ਲੜੇ। ਜਦੋਂ ਨਾਰਾਇਣ ਚਿਤ ਆ ਗਿਆ, ਮਨੁੱਖ ਟੇਕ ਖਤਮ ਹੋ ਗਈ, ਰਬੀ ਆਸਰਾ ਮਿਲ ਗਿਆ, ਮੁਕਤ ਹੋ ਗਏ:-

**੧- ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ, ਡੋਲਨ ਤੇ ਅਬ ਚੂਕੇ ॥**
**ਅਖੁਟੁ ਖਜਾਨਾ ਸਤਿਗੁਰਿ ਦੀਆ, ਤੋਟਿ ਨਾਹੀ ਰੇ ਮੂਕੇ॥੨॥** [ਪੰਨਾ ੨੧੫

**੨- ਤੂੰ ਮੇਰੋ ਮੇਰੁ ਪਰਬਤੁ ਸੁਆਮੀ, ਓਟ ਗਹੀ ਮੈ ਤੇਰੀ ॥**
**ਨਾ ਤੁਮ ਡੋਲਹੁ ਨ ਹਮ ਗਿਰਤੇ, ਰਖਿ ਲੀਨੀ ਹਰਿ ਮੇਰੀ॥** [ਪੰਨਾ ੯੯੯

## ਜੈਸੇ ਜਲ ਤੇ ਬੁਦਬੁਦਾ, ਉਪਜੈ ਬਿਨਸੈ ਨੀਤ ॥ ਜਗ ਰਚਨਾ ਤੈਸੇ ਰਚੀ, ਕਹੁ ਨਾਨਕ ਸੁਨਿ ਮੀਤ ॥ ੨੫ ॥

**ਪਦ ਅਰਥ:** ਜੈਸੇ=ਜਿਵੇਂ। ਜਲ ਤੇ=ਪਾਣੀ ਤੋਂ। ਬੁਦਬੁਦਾ=ਬੁਲਬੁਲਾ। ਉਪਜੈ=ਪੈਦਾ ਹੁੰਦਾ ਹੈ। ਬਿਨਸੈ=ਨਾਸ਼ ਹੁੰਦਾ ਹੈ। ਨੀਤ=ਨਿਤ। ਰਚੀ=ਬਣਾਈ ਹੈ। ਮੀਤ=ਹੇ ਮਿੱਤਰ!।

**ਅਰਥ:** (ਹੇ ਭਾਈ!) ਜਿਵੇਂ ਪਾਣੀ ਤੋਂ ਬੁਲਬੁਲਾ ਬਣਦਾ ਤੇ ਨਾਸ਼ ਹੁੰਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮਿੱਤਰ! (ਤੂੰ) ਸੁਣ (ਪ੍ਰਭੂ ਨੇ) ਇਸ ਤਰ੍ਹਾਂ ਹੀ ਜਗਤ-ਰਚਨਾ ਬਣਾਈ ਹੈ।੨੫।

### ਸਾਰਥਕ ਵੀਚਾਰ

ਗੁਰਦੇਵ ਪਿਤਾ ਜੀ ਇਸ ਸਲੋਕ ਰਾਹੀਂ ਜਗ-ਰਚਨਾ ਤੋਂ ਜਾਣੂੰ ਕਰਾਉਂਦੇ ਹਨ। ਜਿਵੇਂ ਪਾਣੀ ਦਾ ਬੁਲਬੁਲਾ ਪਾਣੀ ਚੋਂ ਹੀ ਪੈਦਾ ਹੁੰਦਾ ਹੈ ਅਤੇ ਮੁੜ ਪਾਣੀ ਵਿਚ ਹੀ ਜਜ਼ਬ ਹੋ ਜਾਂਦਾ ਹੈ, ਇਸੇ ਤਰ੍ਹਾਂ ਪਰਮਾਤਮਾ ਮਾਨੋ ਇਕ ਸਾਗਰ ਹੈ, ਜੀਵ ਉਸ ਸਾਗਰ ਤੋਂ ਪੈਦਾ ਹੋਏ ਬੁਲਬੁਲੇ ਸਮਾਨ ਹੈ।

ਬੁਲਬੁਲੇ ਦੇ ਪ੍ਰਮਾਣ ਰਾਹੀਂ ਪ੍ਰਾਣੀ ਨੂੰ ਸਮਝਾਇਆ ਹੈ ਕਿ ਤੇਰੀ ਔਕਾਤ ਕੀ ਹੈ? ਤੂੰ ਕਿਉਂ ਝੂਠੇ ਅਡੰਬਰਾਂ ਵਿਚ ਫਸ ਰਿਹਾ ਹੈ, ਇਹ ਸਭ ਫ਼ਨਾਹ ਰੂਪ ਹਨ। ਜਦ ਤੇਰਾ ਸਰੀਰ ਹੀ ਨਹੀਂ ਰਹਿਣਾ, ਫਿਰ ਇਸ ਪਸਾਰੇ ਨਾਲ ਕਿਉਂ ਲਪਟ ਰਿਹਾ ਹੈਂ? ਜਦੋਂ ਬਰਸਾਤ ਵਰ੍ਹਦੀ ਹੈ, ਬੁਲਬੁਲੇ ਉਠਦੇ ਹਨ ਨਾਲੋਂ

ਨਾਲ ਹੀ ਖ਼ਤਮ ਹੋ ਜਾਂਦੇ ਹਨ। ਇਹ ਵੀ ਕਰਤਾਪੁਰਖ ਦਾ ਖੇਲ ਹੈ:—

**੧. ਆਵਨ ਜਾਨੁ ਇਕੁ ਖੇਲੁ ਬਨਾਇਆ ॥**
**ਆਗਿਆਕਾਰੀ ਕੀਨੀ ਮਾਇਆ ॥** [ਪੰਨਾ ੨੯੪

**੨. ਆਪਨ ਖੇਲੁ ਆਪਿ ਵਰਤੀਜਾ॥ ਨਾਨਕ ਕਰਨੈਹਾਰੁ ਨ ਦੂਜਾ ॥** [ਪੰਨਾ ੨੯੧

**੩. ਅਨਿਕ ਲੀਲਾ ਰਾਜ ਰਸ ਰੂਪੰ, ਛਤ੍ਰ ਚਮਰ ਤਖਤ ਆਸਨੰ ॥**
**ਰਚੰਤਿ ਮੂੜ ਅਗਿਆਨ ਅੰਧਹ,**
**ਨਾਨਕ, ਸੁਪਨ ਮਨੋਰਥ ਮਾਇਆ ॥** [ਪੰਨਾ ੭੦੭

ਓਇ ਮਿਤਰਾ! ਤੈਨੂੰ ਜਗ-ਰਚਨਾ ਦੀ ਸਥਿਤੀ ਬਾਰੇ ਲੋੜੀਂਦਾ ਚਾਨਣਾ ਦੇ ਦਿਤਾ ਹੈ:—

**ਅਬ ਤੂ ਸੀਝੁ ਭਾਵੈ ਨਹੀ ਸੀਝੈ ॥**
**ਕਾਰਜ ਸਵਰੈ ਮਨ ਪ੍ਰਭ ਧਿਆਈਜੈ ॥** [ਪੰਨਾ ੯੧੩

## ਪ੍ਰਾਨੀ ਕਛੂ ਨ ਚੇਤਈ, ਮਦਿ ਮਾਇਆ ਕੈ ਅੰਧੁ ॥ ਕਹੁ ਨਾਨਕ ਬਿਨੁ ਹਰਿ ਭਜਨ, ਪਰਤ ਤਾਹਿ ਜਮ ਫੰਧ ॥ ੨੬ ॥

**ਪਦ ਅਰਥ:** ਪ੍ਰਾਨੀ=ਮਨੁੱਖ। ਕਛੂ ਨ ਚੇਤਈ=ਉਕਾ ਹੀ ਯਾਦ ਨਹੀਂ ਕਰਦਾ। ਮਦਿ ਮਾਇਆ ਕੈ=ਮਾਇਆ ਦੇ ਨਸ਼ੇ ਵਿਚ। ਅੰਧੁ=ਅੰਨ੍ਹਾ। ਪਰਤ=ਪੈਂਦੀ ਹੈ। ਤਾਹਿ=ਉਸ ਨੂੰ। ਜਮ ਫੰਧ=ਜਮ ਦੀ ਫਾਹੀ।

**ਅਰਥ:** (ਇਹ) ਮਨੁੱਖ ਮਾਇਆ ਦੇ ਨਸ਼ੇ ਵਿਚ ਅੰਨ੍ਹਾ ਹੋਇਆ ਪਿਆ ਹੈ (ਅਤੇ ਪਰਮਾਤਮਾ ਨੂੰ) ਉਕਾ ਹੀ ਯਾਦ ਨਹੀਂ ਕਰਦਾ। ਨਾਨਕ! ਆਖ ਕਿ ਹਰੀ ਦੇ ਸਿਮਰਨ ਤੋਂ ਬਿਨਾਂ ਉਸ (ਭਾਵ ਅਜਿਹੇ ਪ੍ਰਾਣੀ ਦੇ ਗਲ ਵਿਚ) ਜਮਾਂ ਦੀ ਫਾਹੀ ਪੈਂਦੀ ਹੈ।੨੬।

### ਸਾਰਥਕ ਵੀਚਾਰ

ਪ੍ਰਾਣੀ ਦਾ ਪਰਮੇਸ਼ਰ ਨੂੰ ਯਾਦ ਨਾ ਕਰਨ ਦਾ ਵਡਾ ਕਾਰਨ ਇਸ ਦੀ ਮਾਇਆ ਵਿਚ ਮਦਹੋਸ਼ੀ ਹੈ:-

**੧. ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ ॥** [ਪੰਨਾ ੮੩੨

**੨. ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ ॥** [ਪੰਨਾ ੬੭੨

ਟੱਬਰ ਦੇ ਗੁਜ਼ਾਰੇ ਲਈ ਭਾਵ ਨਿਰਬਾਹ ਮਾਤਰ ਮਾਇਆ, ਗ੍ਰਿਹਸਤੀ ਜੀਵਨ ਲਈ ਸੁਖਦਾਈ ਹੈ ਪਰ ਬਹੁਤੀ ਮਾਇਆ ਮਨੁੱਖ ਨੂੰ ਬੋਲਾ ਹੀ ਨਹੀਂ ਅੰਨ੍ਹਾ ਵੀ ਕਰ ਦਿੰਦੀ ਹੈ। ਮਾਇਆ ਦੇ ਨਸ਼ੇ ਵਿਚ ਬੁਰੇ ਭਲੇ ਦੀ ਪਛਾਣ ਵੀ ਜਾਂਦੀ ਰਹਿੰਦੀ ਹੈ। ਗੁਰੂ ਪਿਤਾ ਸਮਝਾਂਦੇ ਹਨ ਕਿ ਹੇ ਜੀਵ! ਨਾਮ ਸਿਮਰਨ ਤੋਂ ਜੇ ਹਰੀ ਦਾ ਭਜਨ ਨਹੀਂ ਕਰੇਂਗਾ ਤਾਂ ਤੇਰੀ ਬੁੱਧੀ ਭ੍ਰਿਸ਼ਟੀ ਰਹੇਗੀ। ਅੰਤ ਤੇਰੇ ਗਲ ਵਿਚ ਜਮਾਂ ਦੀ ਫਾਂਸੀ ਹੀ ਪਵੇਗੀ। ਗੁਰਵਾਕ ਹਨ:—

**ਬਿਨ ਹਰਿ ਕਾਮਿ ਨ ਆਵਤ ਹੇ ॥** [ਪੰਨਾ ੮੨੧

**ਜਉ ਸੁਖ ਕਉ ਚਾਹੈ, ਸਦਾ ਸਰਨਿ ਰਾਮ ਕੀ ਲੇਹ ॥ ਕਹੁ ਨਾਨਕ ਸੁਨਿ ਰੇ ਮਨਾ, ਦੁਰਲਭ ਮਾਨੁਖ ਦੇਹ ॥ ੨੭ ॥**

**ਪਦ ਅਰਥ:** ਜਉ=ਜੇ। ਚਾਹੈ=ਚਾਹੁੰਦਾ ਹੈਂ। ਲੇਹਿ=ਲੈ। ਦੁਰਲਭ=ਔਖੀ ਮਿਲਣ ਵਾਲੀ। ਦੇਹ=ਦੇਹੀ।

**ਅਰਥ:** (ਹੇ ਪ੍ਰਾਣੀ!) ਜੇ (ਤੂੰ) ਸਦਾ ਸੁਖ ਨੂੰ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਪ੍ਰਭੂ ਦੀ ਸ਼ਰਨ ਲੈ। ਨਾਨਕ! ਆਖ ਕਿ ਹੇ ਮਨ! ਸੁਣ (ਇਹ ਮਨੁੱਖਾ) ਦੇਹੀ (ਬਹੁਤ) ਔਖੀ ਮਿਲਦੀ ਹੈ।੨੭।

## ਸਾਰਥਕ ਵੀਚਾਰ

ਸਾਰਾ ਸੰਸਾਰ ਸੁਖ ਦੀ ਚਾਹਨਾ ਰਖਦਾ ਹੈ ਪਰ ਸੁਖ ਦੀ ਪਹਿਚਾਨ ਹਰੇਕ ਮਨੁੱਖ ਨੂੰ ਨਹੀਂ ਹੈ। ਸੰਸਾਰੀ ਲੋਕਾਂ ਦੀ ਦ੍ਰਿਸ਼ਟੀ ਵਿਚ ਜੋ ਸੁਖ ਹੈ, ਉਹ ਭਗਤਾਂ, ਨਾਮ-ਰਸੀਆਂ ਦੀ ਨਿਗਾਹ ਵਿਚ ਦੁਖ ਹੈ। ਭਗਤ ਕਬੀਰ ਜੀ ਨੇ ਸੁਖ ਦੀ ਜੋ ਵਿਆਖਿਆ ਕੀਤੀ ਹੈ, ਉਸ ਤੋਂ ਸਚੇ ਸੁਖ ਦੀ ਸਮਝ ਪੈ ਜਾਂਦੀ ਹੈ। ਆਪ ਫੁਰਮਾਉਂਦੇ ਹਨ:-

**ਸੁਖੁ ਮਾਂਗਤ ਦੁਖੁ ਆਗੈ ਆਵੈ॥ ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥[ਪੰਨਾ ੩੩੦**

ਦੁਨਿਆਵੀ ਹਰੇਕ ਸੁਖ ਨਾਲ ਦੁਖ ਜੁੜਿਆ ਹੋਇਆ ਹੈ। ਗੌਤਮ, (ਮਹਾਤਮਾ-ਬੁਧ) ਮਨੁੱਖ ਦੀ ਇਹੋ ਜਿਹੀ ਦੁਰਦਸ਼ਾ ਵੇਖ ਕੇ ਹੀ ਰਾਜ ਮਹੱਲ, ਇਸਤਰੀ ਬਚੇ ਛੋੜ ਕੇ ਜੰਗਲ ਵਿਚ ਤਪੱਸਿਆ ਕਰਨ ਚਲਾ ਗਿਆ ਸੀ ਅਤੇ ਪ੍ਰਭੂ ਦੀ ਭਗਤੀ ਕਰਕੇ ਨਿਰਬਾਣ ਪਦ ਨੂੰ ਪ੍ਰਾਪਤ ਹੋਇਆ ਸੀ।

ਗੁਰੂ ਬਾਬਾ ਜੀ ਨੇ ਜੀਵਨ ਦੇ ਤਜਰਬਿਆਂ ਤੋਂ ਸੁਖ ਬਾਰੇ ਇਹ ਤੱਤ ਕਢਿਆ ਹੈ:—

**ਜਉ ਸੁਖ ਕਉ ਚਾਹੈ ਸਦਾ, ਸਰਨਿ ਰਾਮ ਕੀ ਲੇਹ॥**

ਪਦਾਰਥਾਂ ਦੇ ਸੁਖ ਖਿਨ ਭੰਗਰ ਹਨ ਪਰ ਨਾਮ ਦਾ ਸੁਖ ਸਦੀਵੀ ਸੁਖ ਹੈ। ਇਹ ਸੁਖ ਪ੍ਰਭੂ ਦੀ ਸ਼ਰਨ ਵਿਚ ਰਹਿਆਂ ਹੀ ਪ੍ਰਾਪਤ ਹੁੰਦਾ ਹੈ:—

**ਸੁਖੁ ਨਾਹੀ, ਬਹੁਤੈ ਧਨਿ ਖਾਟੇ ॥ ਸੁਖੁ ਨਾਹੀ, ਪੇਖੇ ਨਿਰਤਿ ਨਾਟੇ ॥**
**ਸੁਖੁ ਨਾਹੀ, ਬਹੁ ਦੇਸ ਕਮਾਏ ॥**
**ਸਰਬ ਸੁਖਾ, ਹਰਿ ਹਰਿ ਗੁਣ ਗਾਏ॥ [ਪੰਨਾ ੧੧੪੭**

ਗੁਰੂ ਅਰਜਨ ਦੇਵ ਜੀ ਨੇ ਸਚੇ ਸੁਖ ਦੀ ਪ੍ਰਾਪਤੀ ਦਾ ਥਹੁ ਇਸ ਤਰ੍ਹਾਂ ਦਸਿਆ ਹੈ:—

੧. **ਤਿਸ ਕੀ ਸਰਨੀ ਪਰੁ ਮਨਾ, ਜਿਸੁ ਜੇਵਡੁ ਅਵਰੁ ਨ ਕੋਇ॥**
**ਜਿਸੁ ਸਿਮਰਤ ਸੁਖੁ ਹੋਇ ਘਣਾ, ਦੁਖੁ ਦਰਦੁ ਨ ਮੂਲੇ ਹੋਇ॥ [ਪੰਨਾ ੪੪**

੨. **ਸਰਬ ਸੁਖਾ ਗੁਰ ਚਰਨਾ॥**
**ਕਲਿਮਲ ਡਾਰਨ ਮਨਹਿ ਸਧਾਰਨ, ਇਹ ਆਸਰ ਮੋਹਿ ਤਰਨਾ ॥ [ਪੰਨਾ ੫੩੧**

ਭਾ.ਸ. ਗੁਰਦਾਸ ਜੀ ਨੇ ਵੀ ਇਸੇ ਤੱਥ ਨੂੰ ਮੁਖ ਰਖ ਕੇ 'ਸੁਖ ਸਤਿਗੁਰ ਸਰਣੀ' ਦਾ ਨਿਰਣਾ ਕੀਤਾ ਹੈ।

ਜਿਵੇਂ ਮਨੁੱਖਾ ਦੇਹੀ ਮਿਲਣੀ ਦੁਰਲਭ ਹੈ ਤਿਵੇਂ ਸਾਧ ਸੰਗਤ ਤੋਂ ਬਿਨਾ ਸਚੇ ਸੁਖ ਦੀ ਪ੍ਰਾਪਤੀ ਹੋਣੀ ਵੀ ਸੰਭਵ ਨਹੀਂ। ਇਸ ਲਈ ਗੁਰਬਾਣੀ ਵਿਚ ਇਹ ਉਪਦੇਸ਼ ਦਿੱਤਾ ਹੈ:--

**ਸੂਖ ਸਹਜ ਆਨੰਦੁ ਲਹਹੁ ॥**
**ਸਾਧ ਸੰਗਤਿ ਪਾਈਐ ਵਡਭਾਗੀ,**
**ਗੁਰਮੁਖਿ ਹਰਿ ਹਰਿ ਨਾਮੁ ਕਹਹੁ ॥** [ਪੰਨਾ ੧੧੪੭

**ਮਾਇਆ ਕਾਰਨਿ ਧਾਵਹੀ, ਮੂਰਖ ਲੋਗ ਅਜਾਨ ॥ ਕਹੁ ਨਾਨਕ ਬਿਨੁ ਹਰਿ ਭਜਨ, ਬਿਰਥਾ ਜਨਮੁ ਸਿਰਾਨ ॥ ੨੮ ॥**

**ਪਦ ਅਰਥ:** ਕਾਰਨਿ=ਲਈ, ਵਾਸਤੇ। ਧਾਵਹੀ=ਦੌੜਦੇ, ਭਜਦੇ ਹਨ। ਅਜਾਨ=ਬੇ-ਸਮਝ। ਬਿਰਥਾ=ਵਿਅਰਥ। ਸਿਰਾਨ=ਬਤੀਤ ਹੋ ਜਾਂਦਾ ਹੈ।

**ਅਰਥ:** ਮਾਇਆ (ਇਕੱਠੀ ਕਰਨ) ਲਈ ਮੂਰਖ ਤੇ ਬੇ-ਸਮਝ ਲੋਕ ਦੌੜਦੇ ਭਜਦੇ ਰਹਿੰਦੇ ਹਨ। ਨਾਨਕ! ਆਖ ਕਿ ਹਰੀ ਦੇ ਸਿਮਰਨ ਤੋਂ ਬਿਨਾ (ਉਨ੍ਹਾਂ ਦਾ) ਜਨਮ ਵਿਅਰਥ ਬਤੀਤ ਹੋ ਜਾਂਦਾ ਹੈ।੨੮।

## ਸਾਰਥਕ ਵੀਚਾਰ

ਜੇ ਸੰਸਾਰ ਦੇ ਪਸਾਰੇ ਵਿਚ ਮਨੁੱਖ ਦੀ ਜੀਵਨ-ਕ੍ਰਿਆ ਨੂੰ ਵੇਖੀਏ ਤਾਂ ਇਸ ਦੇ ਸਾਰੇ ਸਾਧਨ, ਇਸ ਦੀ ਸਾਰੀ ਭਜ ਦੌੜ, ਮਾਇਆ ਇਕਠੀ ਕਰਨ ਵਿਚ ਲਗੀ ਹੋਈ ਹੈ। ਇਹ ਬਾਣੀ ਪੜ੍ਹਦਾ ਤੇ ਸੁਣਦਾ ਵੀ ਹੈ ਕਿ:--

**੧. ਪੁਤ੍ਰ ਕਲਤ੍ਰ ਲਛਮੀ ਮਾਇਆ॥ ਇਨ ਤੇ ਕਹੁ ਕਵਨੈ ਸੁਖੁ ਪਾਇਆ॥** [ਪੰਨਾ ੬੯੨
**੨. ਪੁਤ੍ਰ ਕਲਤ੍ਰ ਲਛਿਮੀ ਮਾਇਆ, ਇਹੈ ਤਜਹੁ ਜੀਅ ਜਾਨੀ ਰੇ॥**
**ਕਹਤ ਕਬੀਰੁ ਸੁਨਹੁ ਰੇ ਸੰਤਹੁ, ਮਿਲਿ ਹੈ ਸਾਰਿਗਪਾਨੀ ਰੇ ॥** [ਪੰਨਾ ੮੫੫

ਪਰ ਇਸ ਦੇ ਬਾਵਜੂਦ ਜੀਵ ਆਪਣੀ ਸ਼ਕਤੀ ਨਿਕੰਮੇ ਜਤਨਾ ਵਿਚ ਬਰਬਾਦ ਕਰ ਰਿਹਾ ਹੈ। ਮਨੁੱਖ ਆਪਣੇ ਜੀਵਨ ਦੇ ਅਸਲੀ ਲਕਸ਼ ਨੂੰ ਪ੍ਰਾਪਤ ਕਰਨ ਵਲੋਂ ਅਵੇਸਲਾ ਹੈ। ਇਹ ਆਪਣਾ ਹਰ ਹੀਲਾ ਭਾਵੇਂ ਉਹ ਚੰਗਾ ਹੋਵੇ ਜਾਂ ਮੰਦਾ, ਮਾਇਆ ਖ਼ਾਤਰ ਹੀ ਜੁਟਾਉਂਦਾ ਹੈ। ਜਿਵੇਂ ਗੁਰਬਾਣੀ ਵਿਚ ਅੰਕਿਤ ਹੈ:- ''ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ'' ਤਿਵੇਂ ਭਾਈ ਗੁਰਦਾਸ ਜੀ ਨੇ ਵੀ ਕਬਿਤ ਨੰਬਰ ੫੭੮ਰਾਹੀਂ ਇਸੇ ਵਿਸ਼ੇ ਤੇ ਇਉਂ ਚਾਨਣ ਪਾਇਆ ਹੈ:--

**ਜੈਸੇ ਬੈਲ ਤੇਲੀ ਕੋ ਜਾਨਤ ਕਈ ਕੋਸ ਚਲਿਓ,**
**ਨੈਨ ਉਘਾਰਤ ਵਾਹੀ ਠਾਉ ਹੀ ਠਿਕਾਨੋ ਹੈ ॥**
**ਜੈਸੇ ਜੇਵਰੀ ਬਟਤੁ ਆਂਧਰੋ ਅਚਿੰਤ ਚਿੰਤ,**
**ਖਾਤ ਜਾਤ ਬਛਰੋ ਟਟੋਰੇ ਪਛੁਤਾਨੋ ਹੈ ॥**

**ਜੈਸੇ ਮ੍ਰਿਗ ਤ੍ਰਿਸਨ ਲਉ ਧਾਵੈ ਮ੍ਰਿਗ ਤ੍ਰਿਖਾਵੰਤ,**
**ਆਵਤ ਨ ਸ਼ਾਂਤਿ ਭ੍ਰਮ ਭ੍ਰਮਤੀ ਹਿਰਾਨੋ ਹੈ ॥**
**ਤੈਸੇ ਸੁਪਨੰਤਰਿ ਦਿਸੰਤਰ ਬਿਹਾਇ ਗਈ,**
**ਪਹੁੰਚ ਨ ਸਕਿਓ ਤਾਹਾਂ ਜਹਾਂ ਮੋਹਿ ਜਾਨੋ ਹੈ ॥**

ਬਹੁਤੀ ਚਿੰਤਾ ਤੇ ਪਰੇਸ਼ਾਨੀ ਮਾਇਆ ਦੀ ਹੀ ਦੇਣ ਹੈ:–

**ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ ॥**
**ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ ॥**
**ਦੂਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ॥** [ਪੰਨਾ ੧੦੧੯

ਕਾਰੂੰ ਬਾਦਸ਼ਾਹ ਦੀ ਹਾਲਤ ਵੇਖਕੇ ਹੀ ਗੁਰੂ ਬਾਬਾ ਜੀ ਨੇ ਨਸੀਹਤ ਨਾਮੇ ਵਿਚ ਇਉਂ ਆਖਿਆ ਸੀ:

**ਚਾਲੀ ਗੰਜ ਜੋੜੇ ਨ ਰਖਿਓ ਈਮਾਨ॥ ਦੇਖਹੁ ਰੇ ਲੋਕੋ, ਕਾਰੂੰ ਹੋਤਾ ਪਰੇਸਾਨ॥**

ਗੁਰਬਾਣੀ ਵਿਚ ''ਮਾਇਆ ਮਮਤਾ ਹੈ ਬਹੁ ਰੰਗੀ॥ ਵਿਣੁ ਨਾਵੈ ਕੋ ਸਾਥਿ ਨ ਸੰਗੀ॥'' (ਪੰਨਾ ੧੩੪੨) ਆਦਿ ਪ੍ਰਮਾਣਾਂ ਦੁਆਰਾ ਮਨੁੱਖ ਨੂੰ ਬਹੁਤ ਸਮਝਾਇਆ ਹੈ, ਪਰ ਇਹ ਮੂਰਖ ਜੀਵ ਸਮਝਦਾ ਹੀ ਨਹੀਂ। ਜਿਹੜਾ ਧਨ ਇਕਠਾ ਕਰਨ ਲਈ ਸਤਿਗੁਰੂ ਸੁਮਤਿ ਬਖਸ਼ਦੇ ਹਨ, ਉਸ ਨੂੰ ਜੀਵ ਗ੍ਰਹਿਣ ਹੀ ਨਹੀਂ ਕਰਦਾ:-

**੧. ਸੋ ਧਨੁ ਸੰਚਹੁ ਜੋ ਚਾਲੈ ਨਾਲੇ॥** [ਪੰਨਾ ੧੯੧

**੨. ਸੰਚਨਿ ਕਰਉ ਨਾਮ ਧਨੁ ਨਿਰਮਲ, ਥਾਤੀ ਅਗਮ ਅਪਾਰਿ॥**
**ਬਿਲਛਿ ਬਿਨੋਦ ਆਨੰਦ ਸੁਖ ਮਾਨਹੁ, ਖਾਇ ਜੀਵਹੁ ਸਿਖ ਪਰਵਾਰ॥** [ਪੰ. ੬੧੮

ਇਸ ਲਈ ਗੁਰੂ ਤੇਗ ਬਹਾਦਰ ਜੀ ਨੇ ਮਾਇਆ ਦੀ ਖਾਤਰ ਭਜ ਦੌੜ ਕਰਨ ਵਾਲਿਆਂ ਨੂੰ ਮੂਰਖ ਤੇ ਅਜਾਣ ਆਖਿਆ ਹੈ।

## ਜੋ ਪ੍ਰਾਨੀ ਨਿਸਿਦਿਨੁ ਭਜੈ, ਰੂਪ ਰਾਮ ਤਿਹ ਜਾਨੁ ॥ ਹਰਿ ਜਨ ਹਰਿ ਅੰਤਰੁ ਨਹੀ, ਨਾਨਕ ਸਾਚੀ ਮਾਨੁ ॥ ੨੯ ॥

**ਪਦ ਅਰਥ:** ਨਿਸਿ ਦਿਨੁ=ਰਾਤ ਦਿਨ ਭਾਵ ਸਦਾ ਹੀ। ਭਜੈ=ਸਿਮਰਦਾ ਹੈ। ਰੂਪ ਰਾਮ=ਰਾਮ ਦਾ ਰੂਪ। ਤਿਹੁ=ਉਸ ਨੂੰ। ਜਾਨੁ=ਸਮਝ। ਅੰਤਰੁ=ਫ਼ਰਕ, ਭੇਦ। ਸਾਚੀ ਮਾਨੁ=(ਇਹ ਗਲ) ਸਚੀ ਕਰਕੇ ਮੰਨ।

**ਅਰਥ:** (ਹੇ ਭਾਈ!) ਜਿਹੜਾ ਪ੍ਰਾਣੀ ਦਿਨ ਰਾਤ (ਪ੍ਰਭੂ ਦਾ) ਸਿਮਰਨ ਕਰਦਾ ਹੈ, ਉਸ ਨੂੰ ਪ੍ਰਭੂ ਦਾ ਰੂਪ ਸਮਝੋ। ਹਰੀ ਦੇ ਦਾਸ ਤੇ ਹਰੀ ਵਿਚ ਕੋਈ ਭੇਦ ਨਹੀਂ ਹੈ, ਨਾਨਕ (ਗੁਰੂ ਜੀ ਆਖਦੇ ਹਨ ਕਿ ਹੇ ਜੀਵ ! ਇਹ ਗਲ) ਸੱਚੀ ਕਰਕੇ ਮੰਨ।੨੯।

## ਸਾਰਥਕ ਵੀਚਾਰ

ਇਸ ਸਲੋਕ ਦੁਆਰਾ ਗੁਰੂ ਜੀ ਨੇਂ ਜਗਿਆਸੂ ਨੂੰ ਇਹ ਗਲ ਦ੍ਰਿੜ ਕਰਾਈ ਹੈ ਕਿ ਜਿਹੜੇ ਮਨੁਖ ਦਿਨ ਰਾਤ ਅਕਾਲ ਪੁਰਖ ਦਾ ਸਿਮਰਨ ਕਰਦੇ ਹਨ, ਉਹ ਉਸ ਅਕਾਲ ਪੁਰਖ ਦਾ ਰੂਪ ਹੀ ਬਣ ਜਾਂਦੇ ਹਨ। ਜੋ ਗੁਣ ਮਾਲਕ ਵਿਚ ਹੋਣ, ਉਨ੍ਹਾਂ ਦਾ ਪ੍ਰਭਾਵ ਸੇਵਕ ਤੇ ਅਵੱਸ਼ ਪੈਂਦਾ ਹੈ। ਵਿਕਾਰੀਆਂ ਦੀ ਸੰਗਤ ਨਾਲ ਵਿਕਾਰਾਂ ਨਾਲ ਵਾਹ ਪੈਂਦਾ ਹੈ, ਨਿਰੰਕਾਰੀਆਂ ਦੀ ਸੰਗਤ ਨਾਲ ਨਿਰ-ਅਕਾਰ ਵਾਹਿਗੁਰੂ ਜੀ ਦੇ ਨਾਮ ਨਾਲ ਸੰਬੰਧ ਜੁੜਦਾ ਹੈ।

ਗੁਰਬਾਣੀ ਵਿਚ 'ਜੈਸਾ ਸੇਵੈ ਤੈਸਾ ਹੋਇ' ਵਾਲਾ ਸਿਧਾਂਤ ਸਾਡੀ ਅਗਵਾਈ ਲਈ ਮੌਜੂਦ ਹੈ। ਹੇ ਪ੍ਰਾਣੀ! ਤੂੰ ਇਸ ਸਚਾਈ ਨੂੰ ਆਪਣੇ ਹਿਰਦੇ ਅੰਦਰ ਵਸਾ:–

**੧. ਜਿਨਾ ਨ ਵਿਸਰੈ ਨਾਮੁ, ਸੇ ਕਿਨੇਹਿਆ ॥**
**ਭੇਦੁ ਨ ਜਾਣਹੁ ਮੂਲਿ, ਸਾਈ ਜੇਹਿਆ ॥** [ਪੰਨਾ ੩੯੭

**੨. ਰਾਮ ਸੰਤ ਮਹਿ ਭੇਦੁ ਕਿਛੁ ਨਾਹੀ,**
**ਏਕੁ ਜਨੁ ਕਈ ਮਹਿ ਲਾਖ ਕਰੋਰੀ ॥** [ਪੰਨਾ ੨੦੮

ਗੁਰੂ ਪਾਤਿਸ਼ਾਹ ਜੀ ਦਾ ਫੁਰਮਾਨ ਹੈ:–

**ਹਰਿ ਕਾ ਸੇਵਕੁ ਹਰਿ ਹੀ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ ॥** [ਪੰਨਾ ੧੦੭੬

ਨਾਨਕ ਗੁਰੂ ਜੀ ਦੀ ਜਿਨਾ ਤਨ, ਮਨ, ਧਨ ਅਥਵਾ ਮਨ, ਬਚਨ, ਕਰਮ ਕਰਕੇ ਸੇਵਾ ਕੀਤੀ, ਉਹ ਨਾਨਕ ਗੁਰੂ ਜੀ ਦਾ ਰੂਪ ਹੀ ਹੋ ਗਏ, ਗੁਰ-ਗਦੀ ਦੇ ਅਧਿਕਾਰੀ ਬਣ ਗਏ, ਪੁੱਤਰ ਮੂੰਹ ਵੇਖਦੇ ਰਹਿ ਗਏ।

ਇਸ ਸਲੋਕ ਵਿਚ ਇਸ ਸਿਧਾਂਤ ਨੂੰ ਪ੍ਰਗਟ ਕੀਤਾ ਹੈ ਕਿ ਹਰੀ ਤੇ ਹਰੀ ਦੇ ਜਨ ਵਿਚ ਕੋਈ ਅੰਤਰ (ਭੇਦ) ਨਹੀਂ ਹੈ:–

**ਮਾਨੁਖ ਕਾ ਕਰਿ ਰੂਪੁ ਨ ਜਾਨੁ॥ ਮਿਲੀ ਨਿਮਾਨੇ ਮਾਨੁ॥** [ਪੰਨਾ ੮੯੫

## ਮਨੁ ਮਾਇਆ ਮਹਿ ਫਧਿ ਰਹਿਓ, ਬਿਸਰਿਓ ਗੋਬਿੰਦ ਨਾਮ ॥ ਕਹੁ ਨਾਨਕ ਬਿਨੁ ਹਰਿ ਭਜਨ, ਜੀਵਨ ਕਉਨੇ ਕਾਮ ॥ ੩੦ ॥

**ਪਦ ਅਰਥ:** ਮਾਇਆ ਮਹਿ=ਮਾਇਆ ਵਿਚ। ਫਧਿ ਰਹਿਓ=ਫਸਿਆ ਪਿਆ ਹੈ। ਕਉਨੇ ਕਾਮ=ਕਿਸ ਕੰਮ ਹੈ?।

**ਅਰਥ :** (ਹੇ ਭਾਈ! ਜਿਸ ਮਨੁੱਖ ਦਾ) ਮਨ ਮਾਇਆ ਮੋਹ ਵਿਚ ਫਸਿਆ ਪਿਆ ਹੈ, (ਉਸ ਨੂੰ) ਗੋਬਿੰਦ ਦਾ ਨਾਮ ਵਿਸਰ ਗਿਆ ਹੈ, ਨਾਨਕ! ਆਖ ਕਿ ਪਰਮਾਤਮਾ ਦੇ ਸਿਮਰਨ ਤੋਂ ਬਿਨਾ (ਉਸ ਦਾ) ਜੀਵਨ ਕਿਸ ਕੰਮ? (ਭਾਵ ਨਿਸਫਲ ਹੈ)।੩੦।

## ਸਾਰਥਕ ਵੀਚਾਰ

ਇਸ ਸਲੋਕ ਰਾਹੀਂ ਪ੍ਰਾਣੀ ਨੂੰ ਹਲੂਣਾ ਦਿੱਤਾ ਹੈ ਕਿ ਤੂੰ ਆਪਣੇ ਮਨ ਨੂੰ ਮਾਇਆ ਵਿਚ ਫਸਾ ਲਿਆ ਹੈ, ਜਿਹੜੀ ਅੰਤ ਸਮੇਂ ਤੇਰੇ ਕਿਸੇ ਕੰਮ ਨਹੀਂ ਆਉਣੀ। ਤੂੰ ਜੀਵਨ ਦਾ ਮੁਖ-ਮੰਤਵ ਭੁਲਾ ਕੇ ਮਾਇਆ ਦੇ ਸੁਆਂਦਾਂ ਵਿਚ ਪੈ ਗਿਆ ਹੈਂ। ਤੂੰ ਮਾਇਆ ਨੂੰ ਮਿਠਾ-ਮੇਵਾ ਸਮਝ ਕੇ ਛਕ ਰਿਹਾ ਹੈਂ, ਬਾਕੀ ਸੁਆਦ ਤੈਨੂੰ ਫਿਕੇ ਭਾਸਦੇ ਹਨ। ਮਨੁੱਖ ਮਾਇਆ ਦੀ ਪ੍ਰਾਪਤੀ ਨੂੰ ਜੀਵਨ ਦਾ ਖੇੜਾ ਸਮਝਦਾ ਹੈ ਜਦੋਂ ਕਿ ਗੁਰਮਤਿ ਵੀਚਾਰ ਧਾਰਾ ਐਨ ਇਸ ਦੇ ਉਲਟ ਹੈ। ਭਾਈ ਗੁਰਦਾਸ ਜੀ ਕਬਿਤ ਨੰ. ੫੫੭ ਵਿਚ ਲਿਖਦੇ ਹਨ:—

**ਜੈਸੇ ਤੌ ਕੰਚਨੈ ਪਾਰੋ ਪਰਸਤ ਸੋਖਿ ਲੇਤ,**
**ਅਗਨਿ ਮੈ ਡਾਰੇ ਪੁਨਿ ਪਾਰੋ ਉਡ ਜਾਤ ਹੈ॥**
**ਜੈਸੇ ਮਲ ਮੂਤ੍ਰ ਲਗਿ ਅੰਬਰ ਮਲੀਨ ਹੋਤ,**
**ਸਾਬਨ ਸਲਿਲ ਮਿਲਿ ਨਿਰਮਲ ਗਾਤ ਹੈ ॥**
**ਜੈਸੇ ਅਹਿ ਗ੍ਰਸੇ ਬਿਖ ਬਿਆਪਤ ਸਕਲ ਅੰਗ,**
**ਮੰਤ੍ਰ ਕੈ ਬਿਖੈ ਬਕਾਰ ਸਭ ਸੁ ਬਿਲਾਤ ਹੈ ॥**
**ਤੈਸਾ ਮਾਯਾ ਮੋਹ ਕੈ ਬਿਮੋਹਤ ਮਗਨ ਮਨ,**
**ਗੁਰ ਉਪਦੇਸਿ ਮਾਯਾ ਮੂਲ ਮੁਰਝਾਤ ਹੈ ॥**

ਜਦੋਂ ਜੀਵ ਮਾਂ ਦੇ ਗਰਭ ਵਿਚ ਸੀ, ਓਦੋਂ ਸਾਸ ਸਾਸ ਪ੍ਰਭੂ ਦਾ ਸਿਮਰਨ ਕਰਦਾ ਸੀ ਪਰ ਜਦੋਂ ਬਾਹਰ ਨਿਕਲਿਆ ਖਸਮ ਨੂੰ ਵਿਸਾਰ ਕੇ ਆਪਣਾ ਚਿਤ ਇਸ ਨੇ ਦੁਨੀਆਂ ਵਿਚ ਜੋੜ ਲਿਆ:—

**ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥**
**ਆਵੈ ਜਾਇ ਭਵਾਈਐ ਜੋਨੀ,**
**ਰਹਣੁ ਨ ਕਤਹੀ ਥਾਇ ਭਇਆ ॥** [ਪੰਨਾ ੧੦੦੭

ਜੇ ਜੀਵ ਮੂਲ ਨਾਲ ਜੁੜਿਆ ਰਹੇ ਤਾਂ ਮਾਇਆ-ਮਮਤਾ ਤੋਂ ਬਚ ਸਕਦਾ ਹੈ। ਜੇ ਮਾਇਆ ਦਾ ਸਿਮਰਨ ਕਰਦਾ ਰਹੇ ਤਾਂ ਇਸ ਦਾ ਜੀਵਨ ਮੁਰਝਾ ਜਾਂਦਾ ਹੈ। ਗੁਰੂ ਸਾਹਿਬ ਜੀ ਨੇ ਜੀਵ ਤੋਂ ਇਹ ਜਵਾਬ ਤਲਬੀ ਕੀਤੀ ਹੈ:—

**ਕਹੁ ਨਾਨਕ ਬਿਨੁ ਹਰਿ ਭਜਨ ਜੀਵਨੁ ਕਉਨੇ ਕਾਮ॥**

ਨਾਮ ਤੋਂ ਬਿਨਾ ਜੀਵਨ ਕਿਸ ਕੰਮ:—

੧. **ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ,**
**ਜਿਤੁ ਰਾਮਨਾਮੁ ਨਹੀ ਵਸਿਆ ॥** [ਪੰਨਾ ੧੧੬੧

੨. **ਜਲਿ ਜਾਉ ਜੀਵਨ ਨਾਮ ਬਿਨਾ ॥** [ਪੰਨਾ ੧੩੩੨

੩. ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥
ਨਾਮ ਬਿਹੂਨ ਜੀਵਨ ਕਉਨ ਕਾਮ ॥ [ਪੰਨਾ ੧੮੮

ਇਸ ਸਲੋਕ ਦਾ ਸਾਰ ਇਹ ਹੈ ਕਿ ਨਾਮ ਵਿਹੂਣਾ ਜੀਵਨ ਫਿਟਕਾਰ ਯੋਗ ਹੈ:–

ਫਿਟੁ ਅਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟ ॥
ਨਾਨਕ, ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤ ॥ [ਪੰਨਾ ੭੯੦

**ਪ੍ਰਾਨੀ ਰਾਮੁ ਨ ਚੇਤਈ, ਮਦਿ ਮਾਇਆ ਕੈ ਅੰਧੁ ॥ ਕਹੁ ਨਾਨਕ ਹਰਿ ਭਜਨ ਬਿਨੁ, ਪਰਤ ਤਾਹਿ ਜਮ ਫੰਧ ॥ ੩੧ ॥**

**ਪਦ ਅਰਥ:** ਨ ਚੇਤਈ=ਯਾਦ ਨਹੀਂ ਕਰਦਾ। ਮਦਿ ਮਾਇਆ ਕੈ ਅੰਧ=ਮਾਇਆ ਦੇ ਨਸ਼ੇ ਵਿਚ ਅੰਨ੍ਹਾ ਹੋਇਆ ਪਿਆ। ਪਰਤ=ਪੈਂਦੀ ਹੈ। ਤਾਹਿ=ਉਸ (ਮਨੁੱਖ) ਨੂੰ। ਜਮ ਫੰਧ=ਜਮ ਦੀ ਫਾਹੀ।

**ਅਰਥ:** (ਜੋ) ਜੀਵ ਪਰਮਾਤਮਾ ਨੂੰ ਯਾਦ ਨਹੀਂ ਕਰਦਾ, ਮਾਇਆ ਦੇ ਨਸ਼ੇ ਵਿਚ ਅੰਨ੍ਹਾ ਹੋਇਆ ਪਿਆ ਹੈ; ਨਾਨਕ! ਆਖ ਕਿ ਪਰਮਾਤਮਾ ਦੇ ਭਜਨ ਤੋਂ ਬਿਨਾ ਉਸ ਨੂੰ ਜਮ ਦੀ ਫਾਹੀ ਪੈਂਦੀ ਹੈ।੩੧।

## ਸਾਰਥਕ ਵੀਚਾਰ

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਰਚਨਾ ਦਾ ਵੱਡਾ ਹਿੱਸਾ ਮਾਇਆ ਦਾ ਤਿਆਗ ਤੇ ਭਜਨ ਨੂੰ ਲਗਣ ਦਾ ਹੈ:–

ਮਾਇਆ ਕੋ ਸੰਗੁ ਤਿਆਗਿ ਪ੍ਰਭੂ ਜੂ ਕੀ ਸਰਨਿ ਲਾਗ ॥
ਜਗਤ ਸੁਖ ਮਾਨੁ ਮਿਥਿਆ, ਝੂਠੋ ਸਭ ਸਾਜੁ ਹੈ॥ [ਪੰਨਾ ੧੩੫੨

ਮਨੁੱਖ ਮਾਇਆ ਦੇ ਨਸ਼ੇ ਵਿਚ ਅੰਨ੍ਹਾ ਹੋਇਆ ਪਿਆ ਹੈ। ਲੋਭੀ ਜੰਤ ਨੂੰ ਕੋਈ ਸ਼ਰਮ ਨਹੀਂ ਹੈ, ਭਖ ਅਭੱਖ ਸਭ ਕੁਝ ਖਾਈ ਜਾ ਰਿਹਾ ਹੈ। ਜਿਹੜਾ ਕੰਮ ਨਹੀਂ ਕਰਨ ਜੋਗ, ਓਹੀ ਕਰਦਾ ਹੈ। ਨਾ ਇਸ ਦੇ ਹਿਰਦੇ ਵਿਚ ਇਸ਼ਟ ਦੇਵ ਦਾ ਸਤਿਕਾਰ ਹੈ, ਨਾ ਮਾਤਾ ਪਿਤਾ ਅਤੇ ਸਨਬੰਧੀਆਂ ਨੂੰ ਕੁਝ ਸਮਝਦਾ ਹੈ। ਨਾਮ-ਸਿਮਰਨ ਤੋਂ ਬਿਨਾ ਜਮ-ਫੰਧ ਦੀ ਤਾੜਨਾ ਨੂੰ ਵੀ ਇਹ ਟਿਚ ਹੀ ਸਮਝਦਾ ਹੈ। ਗੁਰਬਾਣੀ ਵਿਚ ਨਾਮ ਤੋਂ ਬਿਨਾ ਜੋ ਹਸ਼ਰ ਹੁੰਦਾ ਹੈ, ਉਸ ਦਾ ਨਕਸ਼ਾ ਜੀਵ ਦੇ ਸਾਹਮਣੇ ਇਉਂ ਰਖਿਆ ਹੈ:–

੧. ਨਾਮ ਬਿਨਾ ਨਾਹੀ ਦਰਿ ਢੋਈ, ਝੂਠਾ ਆਵਣ ਜਾਣੁ ॥ [ਪੰਨਾ ੯੯੨

੨. ਨਾਮ ਬਿਨਾ ਜੇਤਾ ਬਿਉਹਾਰੁ ॥
ਜਿਉ ਮਿਰਤਕ ਮਿਥਿਆ ਸੀਗਾਰੁ ॥੨॥ [ਪੰਨਾ ੨੪੦

ਗੁਰਬਾਣੀ ਇਹ ਵੀ ਦਸਦੀ ਹੈ:–

ੳ. ਅੰਧਾ ਭੂਲਿ ਪਇਆ ਜਮ ਜਾਲੇ॥
ਵਸਤੁ ਪਰਾਈ ਅਪੁਨੀ ਕਰਿ ਜਾਨੈ, ਹਉਮੈ ਵਿਚਿ ਦੁਖੁ ਘਾਲੇ॥ [ਪੰਨਾ ੧੩੯

ਅ. ਦੁਨੀਆ ਕੀਆ ਵਡਿਆਈਆ, ਕਵਨੈ ਆਵਹਿ ਕਾਮਿ ॥

**ਮਾਇਆ ਕਾ ਰੰਗੁ ਸਭੁ ਫਿਕਾ, ਜਾਤੌ ਬਿਨਸਿ ਨਿਦਾਨਿ ॥**
**ਜਾਕੈ ਹਿਰਦੈ ਹਰਿ ਵਸੈ, ਸੋ ਪੂਰਾ ਪਰਧਾਨੁ ॥** [ਪੰਨਾ ੪੫

ਨਾਮ ਤੋਂ ਵੇਮੁਖਤਾ ਇਕ ਜਨਮ ਦੀ ਨਹੀਂ, ਕਈ ਜਨਮਾਂ ਦਾ ਦੁਖ ਸਹੇੜਨ ਵਾਲੀ ਗਲ ਹੈ। ਗੁਰੂ ਸਾਹਿਬ ਪੁਕਾਰ ਪੁਕਾਰ ਕੇ ਕਹਿ ਰਹੇ ਹਨ:-

**ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ, ਭਜਿ ਲੇ ਨਾਮੁ ਮੁਰਾਰਿ॥**
**ਕਹੁ ਨਾਨਕ ਨਿਜ ਮਤੁ ਸਾਧਨ ਕਉ, ਭਾਖਿਓ ਤੋਹਿ ਪੁਕਾਰਿ॥** [ਪੰਨਾ ੬੩੩

## ਸੁਖ ਮਹਿ ਬਹੁ ਸੰਗੀ ਭਏ, ਦੁਖ ਮੈ ਸੰਗਿ ਨ ਕੋਇ ॥ ਕਹੁ ਨਾਨਕ ਹਰਿ ਭਜੁ ਮਨਾ, ਅੰਤਿ ਸਹਾਈ ਹੋਇ ॥ ੩੨ ॥

**ਪਦ ਅਰਥ:** ਸੁਖ ਮਹਿ=ਸੁਖ ਵਿਚ। ਬਹੁ=ਬਹੁਤ। ਸੰਗੀ=ਸਾਥੀ। ਅੰਤਿ=ਅੰਤ ਸਮੇਂ। ਸਹਾਈ=ਮਦਦਗਾਰ।

**ਅਰਥ:** (ਹੇ ਭਾਈ!) ਸੁਖ ਵਿਚ ਬਹੁਤ ਸਾਥੀ ਬਣ ਜਾਂਦੇ ਹਨ ਪਰ ਦੁਖ ਵਿਚ ਕੋਈ ਸਾਥੀ ਨਹੀਂ ਬਣਦਾ। ਨਾਨਕ! ਆਖ ਕਿ ਹੇ ਮਨ! ਤੂੰ ਪ੍ਰਭੂ ਦਾ ਸਿਮਰਨ ਕਰ (ਕਿਉਂਕਿ) ਅੰਤ ਸਮੇਂ (ਕੇਵਲ ਸਿਮਰਨ ਹੀ) ਮਦਦਗਾਰ ਬਣਦਾ ਹੈ।੩੨।

### ਸਾਰਥਕ ਵੀਚਾਰ

ਸੰਸਾਰ ਵਿਚ ਮਨੁਖ ਦੇ ਕਈ ਸਾਥੀ ਹਨ, ਕਈ ਚੰਗੇ, ਕਈ ਮਾੜੇ। ਪਰ ਇਹ ਸਾਰੇ ਸਜਣ ਗਲਾਂ ਵਾਲੇ ਹਨ ਜਿਵੇਂ ਕਿ ਬਾਬਾ ਫ਼ਰੀਦ ਜੀ ਦੇ ਬਚਨ ਹਨ:-

**ਗਲੀ ਸੁ ਸਜਣ ਵੀਹ, ਇਕੁ ਢੂੰਢੇਦੀ ਨ ਲਹਾਂ ॥**
**ਧੁਖਾਂ ਜਿਉ ਮਾਂਲੀਹ ਕਾਰਣਿ ਤਿੰਨਾ ਮਾ ਪਿਰੀ ॥** [ਪੰਨਾ ੧੩੮੨

ਸੰਸਾਰ ਵਿਚ ਸਾਰੇ ਸੁਖਾਂ ਦੇ ਮਿਤਰ ਹਨ ਕਿਉਂਕਿ ਉਨ੍ਹਾਂ ਦੀ ਮਿਤਰਤਾ ਦਾ ਸਨਬੰਧ ਮਾਇਆ ਕਰਕੇ ਹੁੰਦਾ ਹੈ। ਗੁਰਵਾਕ ਹਨ:-

**ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ ॥**
**ਵੇਖਦਿਆ ਹੀ ਭਜਿ ਜਾਨਿ, ਕਦੇ ਨਾ ਪਾਇਨਿ ਬੰਧੁ॥**
**ਜਿਚਰੁ ਪੈਨਨਿ ਖਾਵਨੇ, ਤਿਚਰੁ ਰਖਨਿ ਗੰਢੁ ॥**
**ਜਿਤੁ ਦਿਨ ਕਿਛੁ ਨ ਹੋਵਈ, ਤਿਤੁ ਦਿਨ ਬੋਲਨਿ ਗੰਧੁ ॥** [ਪੰਨਾ ੯੫੯

ਗੁਰੂ ਤੇਗ ਬਹਾਦਰ ਸਾਹਿਬ ਜੀ ਫੁਰਮਾਉਂਦੇ ਹਨ:-

**ਇਹੁ ਜਗਿ ਮੀਤੁ ਨ ਦੇਖਿਓ ਕੋਈ ॥**
**ਸਗਲ ਜਗਤੁ ਅਪਨੈ ਸੁਖਿ ਲਾਗਿਓ,**
**ਦੁਖ ਮੈ ਸੰਗਿ ਨ ਹੋਈ ॥ ੧ ॥** [ਪੰਨਾ ੬੩੩

ਸੰਸਾਰ ਵਿਚ ਸੁਖ ਵਾਲਾ ਸਾਥ ਹੀ ਚੰਗਾ ਲਗਦਾ ਹੈ, ਦੁਖੀਏ ਕੋਲ ਬੈਠਣ ਤੇ ਦਿਲ ਘਬਰਾਂਦਾ ਹੈ। ਸੰਸਾਰ ਵਿਚ ਵੀ ਸਾਥ ਦੀ ਲੋੜ ਹੈ ਕਿਉਂਕਿ ਐਨੇ ਵਡੇ ਪਸਾਰੇ ਵਿਚ ਕਲਿਆਂ ਡਰ ਲਗਦਾ ਹੈ:—

੧. **ਬਾਰਿ ਵਿਡਾਨੜੈ ਹੀ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥**
**ਤਉ ਸਹ ਸੇਤੀ ਲਗੜੀ ਡੋਰੀ, ਨਾਨਕ ਅਨਦ ਸੇਤੀ ਬਨੁ ਗਾਹੀ ॥**[ਪੰ. ੫੨੦

੨. **ਸੁਣਿ ਨਾਹ ਪ੍ਰਭੂ ਜੀਉ, ਏਕਲੜੀ ਬਨ ਮਾਹੇ॥**
**ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥** [ਪੰਨਾ ੨੪੩

ਗੁਰੂ ਸਾਹਿਬ ਜੀ ਨੂੰ ਸਾਥੀ ਲਧਾ ਹੈ, ਉਸ ਦਾ ਜ਼ਿਕਰ ਆਪ ਜੀ ਨੇ ਇਉਂ ਕੀਤਾ ਹੈ:—

**ਬਨਿ ਭੀਹਾਵਲੈ ਹਿਕੁ ਸਾਥੀ ਲਧਮੁ, ਦੂਖ ਹਰਤਾ ਹਰਿਨਾਮਾ॥**
**ਬਲਿ ਬਲਿ ਜਾਈ ਸੰਤ ਪਿਆਰੇ, ਨਾਨਕ ਪੂਰਨ ਕਾਮਾਂ ॥** [ਪੰਨਾ ੫੧੯

ਜਿਥੋਂ ਤਕ 'ਦੁਖ ਮਹਿ ਸੰਗਿ ਨ ਕੋਇ' ਦੇ ਨਿਰਣੈ ਦੀ ਗਲ ਹੈ, ਇਸ ਦਾ ਸੰਬੰਧ ਅੰਤਿ ਸਮੇਂ ਨਾਲ ਹੈ। ਕਿਉਂਕਿ ਮਨੁੱਖ 'ਆਵਤ ਇਕੇਲਾ ਜਾਤ ਇਕੇਲਾ॥ ਹਮ ਤੁਮ ਸੰਗਿ ਝੂਠੇ ਸਭਿ ਬੋਲਾ॥' (ਪੰਨਾ ੧੦੦੫) ਦਾ ਗੁਰਵਾਕ ਸਾਰੇ ਗੁਹਝ ਭਾਵ ਨੂੰ ਖੋਲ੍ਹ ਦਿੰਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬਚਨ ਹਨ:—

**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ, ਸਦਾ ਰਹਤ ਸੰਗ ਲਾਗੀ॥**
**ਜਬ ਹੀ ਹੰਸੁ ਤਜੀ ਇਹ ਕਾਂਇਆ, ਪ੍ਰੇਤ ਪ੍ਰੇਤ ਕਰਿ ਭਾਗੀ ॥** [ਪੰਨਾ ੬੩੪

ਭਾਵ ਜਿਸ ਨਾਰੀ ਤੇ ਪਰਵਾਰ ਨਾਲ ਮਨੁੱਖ ਆਪਣਾ ਸਾਰਾ ਜੀਵਨ ਬਤੀਤ ਕਰਦਾ ਹੈ, ਜਿਸ ਨੂੰ ਜੀਵਨ-ਸਾਥਣ ਵੀ ਆਖਿਆ ਜਾਂਦਾ ਹੈ, ਉਹ ਭੀ ਸਾਥ ਛਡ ਜਾਂਦੀ ਹੈ। ਬਾਕੀ ਸਾਕ-ਸਬੰਧੀਆਂ, ਪਰਵਾਰ ਤੇ ਮਿਤਰਾਂ ਬਾਰੇ ਵੀ ਗੁਰਬਾਣੀ ਵਿਚ ਬਚਨ ਅੰਕਿਤ ਹਨ:—

**ਦਿਹਰੀ ਬੈਠੀ ਮਿਹਰੀ ਰੋਵੈ, ਦੁਆਰੈ ਲਉ ਸੰਗ ਮਾਇ॥**
**ਮਰਹਟ ਲਗਿ ਸਭੁ ਲੋਗੁ ਕੁਟੰਬੁ ਮਿਲਿ, ਹੰਸੁ ਇਕੇਲਾ ਜਾਇ॥੧॥**
[ਪੰਨਾ ੧੧੨੪

ਹਰੀ ਦਾ ਭਜਨ ਹੀ ਅੰਤ ਕਾਲ ਸਹਾਈ ਹੁੰਦਾ ਹੈ, ਇਹੋ ਸੱਚਾ ਸਾਥੀ ਹੈ:—

**ਕੋਇ ਨ ਕਿਸਹੀ ਸੰਗਿ, ਕਾਹੇ ਗਰਬੀਐ ॥**
**ਏਕੁ ਨਾਮੁ ਅਧਾਰੁ ਭਉਜਲੁ ਤਰਬੀਐ ॥** [ਪੰਨਾ ੩੯੮

## ਜਨਮ ਜਨਮ ਭਰਮਤ ਫਿਰਿਓ, ਮਿਟਿਓ ਨ ਜਮ ਕੋ ਤ੍ਰਾਸੁ ॥ ਕਹੁ ਨਾਨਕ ਹਰਿ ਭਜੁ ਮਨਾ, ਨਿਰਭੈ ਪਾਵਹਿ ਬਾਸੁ ॥ ੩੩ ॥

**ਪਦ ਅਰਥ:** ਜਨਮ ਜਨਮ=ਕਈ ਜਨਮ। ਭਰਮਤ ਫਿਰਿਓ=ਭਟਕਦਾ ਫਿਰਿਆ। ਤ੍ਰਾਸੁ=ਡਰ। ਨਿਰਭੈ=ਭੈ-ਰਹਿਤ (ਪ੍ਰਭੂ ਵਿਚ)। ਪਾਵਹਿ ਬਾਸੁ=ਵਾਸਾ ਪ੍ਰਾਪਤ ਕਰ ਲਵੇਗਾ।

**ਅਰਥ:** (ਹੇ ਭਾਈ! ਤੂੰ) ਕਈ ਜਨਮ ਭਟਕਦਾ ਫਿਰਦਾ ਰਿਹਾ (ਪਰ) ਜਮ ਦਾ ਡਰ (ਅਜੇ ਵੀ) ਦੂਰ ਨਹੀਂ ਹੋਇਆ। ਨਾਨਕ! ਆਖ ਕਿ ਹੇ ਮਨ! ਤੂੰ ਪ੍ਰਭੂ ਦਾ ਸਿਮਰਨ ਕਰ (ਜਿਸ ਦੇ ਫਲ ਸਰੂਪ ਤੂੰ) ਭੈ-ਰਹਿਤ (ਪ੍ਰਭੂ) ਵਿਚ ਵਾਸਾ ਪ੍ਰਾਪਤ ਕਰ ਸਕੇਂ।੩੩।

## ਸਾਰਥਕ ਵੀਚਾਰ

ਪ੍ਰਾਣੀ ਦੇ ਜਨਮਾਂ ਦੀ ਕੋਈ ਕੀ ਗਿਣਤੀ ਕਰੇ:—

**ਕਈ ਜਨਮ ਭਏ ਕੀਟ ਪਤੰਗਾ।। ਕਈ ਜਨਮ ਗਜ ਮੀਨ ਕੁਰੰਗਾ।।**
**ਕਈ ਜਨਮ ਪੰਖੀ ਸਰਪ ਹੋਇਓ।।**
**ਕਈ ਜਨਮ ਹੈਵਰ ਬ੍ਰਿਖ ਜੋਇਓ ।।੧।।** [ਪੰਨਾ ੧੭੬

ਇਤਿਆਦ ਜਨਮਾਂ ਵਿਚ ਜੀਵ ਭਰਮਦਾ ਭਟਕਦਾ ਰਿਹਾ ਪਰ ਜਮ ਦਾ ਡਰ ਇਸ ਦੇ ਮਗਰੋਂ ਫਿਰ ਵੀ ਨਹੀਂ ਲੱਥਾ। ਜੀਵਨ ਵਿਚ ਸਾਰੇ ਡਰ ਭਾਵੇਂ ਬਚਪਨ ਵਿਚ ਹੋਣ, ਭਾਵੇਂ ਜੁਆਨੀ ਜਾਂ ਬੁਢੇਪੇ ਵਿਚ ਹੋਣ, ਕਿਸੇ ਨਾ ਕਿਸੇ ਆਸਰੇ ਭਾਵ ਦੂਜੇ ਦੇ ਸਹਯੋਗ ਨਾਲ ਦੂਰ ਹੋ ਜਾਂਦੇ ਹਨ। ਪਰ ਇਕ ਦੁਖ ਦਾ ਡਰ ਸਦਾ ਹੀ ਸਰੀਰ ਨਾਲ ਚਿੰਬੜਿਆ ਰਹਿੰਦਾ ਹੈ। ਭਗਤ ਕਬੀਰ ਜੀ ਵੀ ਆਖਦੇ ਹਨ:—

**ਇਕੁ ਦੂਖੁ ਰਾਮਰਾਇ ਕਾਟਹੁ ਮੇਰਾ ।।**
**ਅਗਨਿ ਦਹੈ ਅਰੁ ਗਰਭ ਬਸੇਰਾ ।।** [ਪੰਨਾ ੩੨੯

ਮੌਤ ਅਤੇ ਜਮਾਂ ਦਾ ਡਰ ਮਨੁੱਖੀ ਮਨ ਵਿਚ ਸਦਾ ਡੇਰਾ ਪਾਈ ਰਖਦਾ ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਇਲਾਹੀ ਬਚਨ ਹਨ:—

੧. **ਭੈ ਮਰਿਬੇ ਕਉ ਬਿਸਰਤ ਨਾਹਨਿ, ਤਿਹ ਚਿੰਤਾ ਤਨੁ ਜਾਰਾ।।** [ਪੰਨਾ ੭੦੩
੨. **ਜਮ ਕਾ ਫਾਹਾ ਗਲਹੁ ਨ ਕਟੀਐ, ਫਿਰਿ ਫਿਰਿ ਆਵਹਿ ਜਾਇ।।** [ਪੰਨਾ ੧੨੪੯
੩. **ਕਬੀਰ ਜਮ ਕਾ ਠੇਂਗਾ ਬੁਰਾ ਹੈ, ਓਹੁ ਨਹੀ ਸਹਿਆ ਜਾਇ ।।** [ਪੰਨਾ ੧੩੬੮

ਇਸ ਜਮ ਤ੍ਰਾਸ ਨੂੰ ਮਿਟਾਉਣ ਲਈ ਕੇਵਲ ਨਾਮ-ਸਿਮਰਨ ਹੀ ਕਾਰਗਰ ਸਾਬਤ ਹੋ ਸਕਦਾ ਹੈ:—

**ਨਾਮੁ ਸਖਾਈ ਸਦਾ ਮੇਰੈ ਸੰਗਿ, ਹਰਿਨਾਮੁ ਮੋਕਉ ਨਿਸਤਾਰੈ।।** [ਪੰਨਾ ੭੧੩

ਨਿਰਭੈ ਜੀਵਨ ਦੇ ਦਰਸ਼ਨ ਸਤਿਗੁਰੂ ਜੀ ਦੇ ਸ਼ਬਦ ਦੁਆਰਾ ਹੀ ਹੋ ਸਕਦੇ ਹਨ। ਗੋਤਮ (ਮਹਾਤਮਾ ਬੁਧ) ਉਦਾਸ ਹੋ ਕੇ ਉਹ ਅਸਥਾਨ ਲਭਦਾ ਫਿਰਿਆ ਜਿਥੇ ਮੌਤ ਨਾ ਬਿਆਪ ਸਕੇ ਪਰ ਗੁਰੂ ਪਾਤਿਸ਼ਾਹ ''ਜੀਵਨੋ ਮੈ ਜੀਵਨ ਪਾਇਆ' ਵਾਲਾ ਅਜਿਹਾ ਘਰ ਲਭਿਆ ਜਿਥੇ ਜਨਮ, ਬੁਢੇਪੇ ਅਤੇ ਮੌਤ ਲਈ ਕੋਈ ਥਾਂ ਨਹੀਂ ਹੈ:-

ਨਾਨਕ, ਬਧਾ ਘਰੁ ਤਹਾਂ, ਜਿਥੈ ਮਿਰਤੁ ਨ ਜਨਮ ਜਰਾ।। [ਪੰਨਾ ੪੪

**ਜਤਨ ਬਹੁਤੁ ਮੈ ਕਰਿ ਰਹਿਓ, ਮਿਟਿਓ ਨ ਮਨ ਕੋ ਮਾਨੁ ।। ਦੁਰਮਤਿ ਸਿਉ ਨਾਨਕ ਫਧਿਓ, ਰਾਖਿ ਲੇਹੁ ਭਗਵਾਨ ।। ੩੪ ।।**

**ਪਦ ਅਰਥ:** ਜਤਨ=ਉਪਰਾਲੇ। ਕਰਿ ਰਹਿਓ=ਕਰਕੇ ਰਹਿ ਗਿਆ, ਹਾਰ ਗਿਆ। ਮਨ ਕੋ ਮਾਨੁ=ਮਨ ਦਾ ਹੰਕਾਰ। ਦੁਰਮਤਿ ਸਿਉ=ਖੋਟੀ ਮਤ ਵਿਚ। ਫਧਿਓ=ਫਸਿਆ ਪਿਆ ਹੈ। ਭਗਵਾਨ=ਹੇ ਪ੍ਰਭੂ !।

**ਅਰਥ:** (ਹੇ ਪ੍ਰਭੂ!) ਮੈਂ ਬਹੁਤ ਉਪਰਾਲੇ ਕਰ ਕਰਕੇ ਹਾਰ ਗਿਆ ਹਾਂ (ਪ੍ਰੰਤੂ ਮੇਰੇ) ਮਨ ਦਾ ਹੰਕਾਰ (ਫਿਰ ਵੀ) ਦੂਰ ਨਹੀਂ ਹੋਇਆ। ਹੇ ਪ੍ਰਭੂ! ਨਾਨਕ ਦੀ (ਬੇਨਤੀ ਹੈ ਕਿ ਮੈਂ) ਖੋਟੀ ਮਤ ਵਿਚ ਫਸਿਆ ਪਿਆ ਹਾਂ (ਮੈਨੂੰ ਹੰਕਾਰ ਵਾਲੀ ਖੋਟੀ ਮਤ ਤੋਂ) ਬਚਾਅ ਲਵੋ।੩੪।

## ਸਾਰਥਕ ਵੀਚਾਰ

'ਮਨ ਦਾ ਮਾਨੁ' ਅਸਥੂਲ ਵੀ ਹੈ ਤੇ ਸੂਖਮ ਭੀ। ਅਸਥੂਲ ਰੂਪ ਇਸ ਦਾ ਆਪਣੇ ਸੰਗੀਆਂ ਸਾਥੀਆਂ ਨਾਲ ਮਿਚ ਕੇ ਜਤਨ ਕਰਨਾ। ਕੀਰਤਨ ਨਿਤਨੇਮ, ਅਖੰਡ ਪਾਠ ਬੜੇ ਉਤਸ਼ਾਹ ਨਾਲ ਕਰਨਾ ਜਿਸ ਨੂੰ ਸੁਣ ਕੇ ਲੋਕਾਂ ਦੀ ਵਾਹ ਵਾਹ ਮਿਲਦੀ ਹੈ। ਜਿਸ ਮਨ ਨਾਲ, ਜਿਸ ਸਜ ਧਜ ਨਾਲ ਅਤੇ ਜਿਸ ਰੰਗ ਵਿਚ ਇਹ ਸੰਗਤੀ ਸਟੇਜ ਤੇ ਪਾਠ ਕੀਰਤਨ ਕਰਦਾ ਹੈ, ਉਸ ਰੰਗ ਵਿਚ ਕਲਿਆਂ ਨਹੀਂ ਕਰਦਾ। ਜੇ ਜੀਵ ਲਗਨ ਤੇ ਉਤਸ਼ਾਹ ਸਹਿਤ ਗੁਰੂ ਨੂੰ ਹਾਜ਼ਰ-ਨਾਜ਼ਰ ਸਮਝ ਕੇ ਨਿਰਮਾਣ ਹੋ ਕੇ ਕੀਰਤਨ ਕਰੇ ਤਾਂ ਬਖਸ਼ਿਸ਼ ਦਾ ਪਾਤਰ ਬਣੇ। ਅਜਿਹੀ ਦਸ਼ਾ ਵਿਚ ਸੂਖਸ਼ਮ ਮਾਨ ਦੀ ਥਾਂ ਸਾਈਂ ਦਾ ਸ਼ੁਕਰਾਨਾ ਹੁੰਦਾ ਹੈ। ਮਾਨ ਦਾ ਮਿਟਣਾ ਕੋਈ ਛੋਟੀ ਜਿਹੀ ਗਲ ਨਹੀਂ। ਭਗਤ ਕਬੀਰ ਜੀ ਦੇ ਬਚਨ ਹਨ:—

**ਕਬੀਰ ਮਾਇਆ ਤਜੀ ਤ ਕਿਆ ਭਇਆ,**
**ਜਉ ਮਾਨੁ ਤਜਿਆ ਨਹੀ ਜਾਇ ॥**
**ਮਾਨੁ, ਮੁਨੀ ਮਨਿਵਰ ਗਲੇ, ਮਾਨੁ ਸਭੈ ਕਉ ਖਾਇ ॥** [ਪੰਨਾ ੧੩੭੨

ਇਸ ਲਈ ਮਨ ਨੂੰ ਸਮਝਾਇਆ ਹੈ:—

**ਮਨ ! ਤੂੰ ਮਤ ਮਾਣੁ ਕਰਹਿ ਜਿ ਹਉ ਕਿਛ ਜਾਣਦਾ, ਗੁਰਮੁਖਿ ਨਿਮਾਣਾ ਹੋਹੁ॥**
**ਅੰਤਰਿ ਅਗਿਆਨੁ ਹਉ ਬੁਧਿ ਹੈ, ਸਚਿ ਸਬਦਿ ਮਲੁ ਖੋਹੁ ॥** [ਪੰਨਾ ੪੪੧

ਮਾਨ ਤੇ ਅਮਾਨ ਨੂੰ ਸਮਾਨ ਸਮਝਣ ਵਾਲੀ ਅਵਸਥਾ ਤੀਕ ਅਪੜਨ ਲਈ ਗੁਰਮੁਖਿ ਜੀਵਨ ਵਾਲਾ ਨਿਸ਼ਾਨਾ ਹੋਣਾ ਚਾਹੀਦਾ ਹੈ ਕਿਉਂਕਿ 'ਮਾਨ ਅਭਿਮਾਨ ਮੰਧੇ, ਸੋ ਸੇਵਕੁ ਨਾਹੀ' ਵਾਲੀ ਸਥਿਤੀ ਤੋਂ ਉਪਰ ਉਠਣ ਦੀ ਲੋੜ ਹੈ:

**ਮਾਨੁ ਅਭਿਮਾਨੁ ਦੋਊ ਸਮਾਨੇ, ਮਸਤਕੁ ਡਾਰਿ ਗੁਰ ਪਾਗਿਓ॥**
**ਸੰਪਤ ਹਰਖੁ ਨ ਆਪਤ ਦੂਖਾ, ਰੰਗੁ ਠਾਕੁਰੈ ਲਾਗਿਓ ॥** [ਪੰਨਾ ੨੧੫

ਪੂਰੇ ਗੁਰੂ ਦੇ ਉਪਦੇਸ਼ ਦੁਆਰਾ ਮਨ ਨੂੰ ਮਾਰ ਕੇ ਮਾਨ ਮਿਟ ਸਕਦਾ ਹੈ:—

**ਮਣੀ ਮਿਟਾਇ ਜੀਵਤ ਮਰੈ, ਗੁਰ ਪੂਰੇ ਉਪਦੇਸ ॥**
**ਮਨੂਆ ਜੀਤੈ ਹਰਿ ਮਿਲੈ, ਤਿਹ ਸੂਰਤਣ ਵੇਸ॥** [ਪੰਨਾ ੨੫੬

ਜਦੋਂ ਤਕ ਤਨ, ਮਨ ਦੇ ਆਸਰੇ ਖੜਾ ਹੈ, ਉਦੋਂ ਤਕ ਇਸ ਦਾ ਮਾਨ ਨਹੀਂ ਮਿਟਦਾ। ਜਦੋਂ ਮਨ ਦੀ ਸਾਂਝ ਮਾਲਕ ਨਾਲ ਪੈਂਦੀ ਹੈ, ਮਾਲਕ ਦਾ ਮੁਰੀਦ ਬਣਦਾ ਹੈ, ਫਿਰ ਇਸ ਉਤੇ ਮਿਹਰ ਦੀ ਨਜ਼ਰ ਹੁੰਦੀ ਹੈ ਤਾਂ ਆਪ ਮੁਹਾਰੇ ਹੀ ਇਸ ਦੇ ਮੂੰਹੋਂ ਇਹ ਸ਼ਬਦ ਨਿਕਲਦੇ ਹਨ:–

**ਕਬੀਰ, ਮੇਰਾ ਮੁਝ ਮਹਿ ਕਿਛੁ ਨਹੀ, ਜੋ ਕਿਛੁ ਹੈ ਸੁ ਤੇਰਾ॥**
**ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ॥੨੦੩॥** [ਪੰਨਾ ੧੩੭੫

ਮਾਨ ਦੁਰਮਤਿ ਦਾ ਅੰਗ ਹੈ। ਇਸ ਲਈ ਮਾਨ ਨੂੰ ਮਾਲਕ ਅਗੇ ਸਮਰਪਿਤ ਕਰਕੇ ਇਉਂ ਬੇਨਤੀ ਕਰਨੀ ਚਾਹੀਦੀ ਹੈ:-

**ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ॥**

**ਬਾਲ ਜੁਆਨੀ ਅਰੁ ਬਿਰਧਿ ਫੁਨਿ, ਤੀਨਿ ਅਵਸਥਾ ਜਾਨਿ ॥ ਕਹੁ ਨਾਨਕ ਹਰਿ ਭਜਨ ਬਿਨੁ, ਬਿਰਥਾ ਸਭ ਹੀ ਮਾਨ ॥ ੩੫ ॥**

**ਪਦ ਅਰਥ:** ਬਾਲ=ਬਚਪਨ। ਬਿਰਧਿ=ਬੁਢੇਪਾ। ਫੁਨਿ=ਪੁਨਾ, ਫਿਰ। ਅਵਸਥਾ=ਹਾਲਤਾਂ। ਜਾਨਿ=ਸਮਝ ਲੈ। ਬਿਰਥਾ=ਵਿਅਰਥ, ਨਿਸਫਲ। ਮਾਨੁ=ਮੰਨ।

**ਅਰਥ:** (ਹੇ ਭਾਈ!) ਬਚਪਨ, ਜੁਆਨੀ ਅਤੇ ਬੁਢੇਪਾ, ਪੁਨਾ (ਮਨੁੱਖੀ ਸਰੀਰ ਦੀਆਂ) ਤਿੰਨ ਹਾਲਤਾਂ ਸਮਝ ਲੈ। ਨਾਨਕ! ਆਖ ਕਿ ਪ੍ਰਭੂ ਦੇ ਭਜਨ ਤੋਂ ਬਿਨਾ (ਬਾਲਪਨ ਜੁਆਨੀ ਤੇ ਬੁਢੇਪਾ ਇਹ) ਸਾਰੀਆਂ (ਹਾਲਤਾਂ) ਨਿਸਫਲ ਹਨ।੩੫।

## ਸਾਰਥਕ ਵੀਚਾਰ

ਜਿਵੇਂ ਭੂਤ, ਭਵਿਖ ਤੇ ਵਰਤਮਾਨ ਤਿੰਨ ਕਾਲ ਹਨ ਤਿਵੇਂ ਮਨੁੱਖੀ ਜੀਵਨ ਦੀ ਅਵਸਥਾ ਦੇ ਤਿੰਨ ਪੜਾਅ ਹਨ:-

(੧) ਬਾਲ (੨) ਜੁਆਨੀ (੩) ਬੁਢੇਪਾ

ਜੇ ਇਨ੍ਹਾਂ ਤਿੰਨਾਂ ਅਵਸਥਾਵਾਂ ਵਿਚ ਪ੍ਰਭੂ ਦਾ ਭਜਨ ਨਹੀਂ ਕੀਤਾ ਤਾਂ ਜਾਣੋ ਸਾਰੀਆਂ ਅਵਸਥਾਵਾਂ ਵਿਅਰਥ ਬਤੀਤ ਹੋ ਗਈਆਂ।

ਜਿਸ ਕੰਮ ਦਾ ਪਹਿਲਾ ਪੜ੍ਹਾਅ ਚੰਗਾ ਹੋਵੇ, ਉਸ ਦੇ ਦੂਜੇ ਪੜਾਅ ਵਿਚ ਸਫਲ ਹੋਣ ਦੀ ਆਸ ਬਝਦੀ ਹੈ। ਜਿਸ ਦਾ ਦੂਜਾ ਬੜਾ ਆਸਾਂ ਨਾਲ ਪ੍ਰਫੁਲਤ ਹੋਵੇ ਤਾਂ ਉਹ ਤੀਜੇ ਅੰਤਲੇ ਪੜਾਅ ਤੇ ਪੂਰਨ ਸਫਲਤਾ ਦਾ ਮੂੰਹ ਵੇਖਦਾ ਹੈ। ਅੰਗਰੇਜ਼ੀ ਦਾ ਮੁਹਾਵਰਾ ਹੈ "All is well that ends well".

ਜਿਸ ਜੀਵ ਨੂੰ ਬਾਲ ਅਵਸਥਾ ਵਿਚ ਸ਼ਬਦ ਦੀ ਸੰਗਤ ਮਿਲ ਜਾਂਦੀ ਹੈ, ਉਹ ਜੁਆਨੀ ਵਿਚ ਹੀ ਵਿਸ਼ਈਆਂ ਦੀ ਸੰਗਤ ਤੋਂ ਬਚਿਆ ਰਹਿੰਦਾ ਹੈ। ਉਸ ਨੂੰ ਮਾਤਾ ਦੀ ਅਸੀਸ ਪ੍ਰਾਪਤ ਹੁੰਦੀ ਹੈ:–

**ਪੂਤਾ ਮਾਤਾ ਕੀ ਆਸੀਸ॥ ਨਿਮਖ ਨ ਬਿਸਰਹੁ ਤੁਮ ਕਉ ਹਰਿ ਹਰਿ,**
**ਸਦਾ ਭਜਹੁ ਜਗਦੀਸ ॥** [ਪੰਨਾ ੪੯੬

ਜੇ ਪਨੀਰੀ ਨੂੰ ਬਚਪਨ ਵਿਚ ਗੁਰਬਾਣੀ ਨਾਲ ਪਿਆਰ ਕਰਨ ਵਾਲਾ ਪਾਣੀ ਮਿਲ ਜਾਏ, ਜੁਆਨੀ ਵਿਚ ਸੰਗਤ ਦੀ ਬਰਕਤ ਨਾਲ ਸਿਖੀ ਦਾ ਬੂਟਾ ਪੁੰਗਰਨ ਲਗ ਪਏ, ਫਿਰ ਬੁਢੇਪੇ ਵਿਚ ਨਾਮ-ਰੰਗਾਂ ਵਾਲੇ ਫਲ ਦੀ ਆਸ ਪੂਰੀ ਹੋ ਨਿਬੜਦੀ ਹੈ।

ਅਸਲ ਵਿਚ ਸਾਨੂੰ ਜੀਵਨ-ਜਾਚ ਆਈ ਹੀ ਨਹੀਂ। ਕੇਵਲ ਬਚਿਆਂ ਦੇ ਜਨਮ ਦਿਨ ਮੰਨਾਉਣ ਤੇ ਪ੍ਰੀਤੀ ਭੋਜਨ ਕਰਨ ਨਾਲ ਹੀ ਜੀਵਨ ਦਾ ਲਕਸ਼ ਪੂਰਾ ਨਹੀਂ ਹੁੰਦਾ ਜਦੋਂ ਤਕ ਕਿ 'ਜੀਵਨਾ ਸਫਲ ਜੀਵਨ, ਸੁਨਿ ਹਰਿ ਜਪਿ ਜਪਿ ਸਦ ਜੀਵਨਾ' (ਪੰਨਾ ੧੦੧੯) ਵਾਲੀ ਸਿਖਿਆ ਬਚਿਆਂ ਨੂੰ ਪਰਦਾਨ ਨਹੀਂ ਕੀਤੀ ਜਾਂਦੀ। ਕਬੀਰ ਜੀ ਦੇ ਪਾਵਨ ਬਚਨ ਹਨ:--

**ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ ॥**

**ਸੀਤਲ ਛਾਇਆ ਗਹਿਰ ਫਲ, ਪੰਖੀ ਕੇਲ ਕਰੰਤ ॥੨੨੯॥** [ਪੰਨਾ ੧੩੭੬

ਬਾਲ, ਜੁਆਨੀ ਅਤੇ ਬਿਰਧ, ਤਿੰਨਾਂ ਅਵਸਥਾਵਾਂ ਵਿਚ ਹੀ 'ਆਪਿ ਜਪਹੁ ਅਵਰਾ ਨਾਮੁ ਜਪਾਵਹੁ॥ ਸੁਨਤ ਕਹਤ ਰਹਤ ਗਤਿ ਪਾਵਹੁ॥ (ਪੰਨਾ ੨੮੯) ਵਾਲੀ ਗੁਰ-ਦੀਖਿਆ ਨਾਲ ਸਮੁਚਾ ਜਨਮ ਸਫਲਾਉਣਾ ਹੈ। ਜਿਸ ਬਚੇ ਨੂੰ ਬਚਪਨ ਵਿਚ ਸਿਮਰਨ ਦੀ ਲਾਗ ਨਹੀਂ ਲਗੀ, ਜਾਣੋ ਉਸ ਦਾ ਬਚਪਨ ਵਿਅਰਥ ਚਲਾ ਗਿਆ, ਜੇ ਜੁਆਨੀ ਵਿਚ ਨਾਮ ਨਹੀਂ ਜਪਿਆ ਤਾਂ ਜੁਆਨੀ ਵੀ ਏਦਾਂ ਗੁਜ਼ਰ ਗਈ, ਇਸੇ ਤਰ੍ਹਾਂ ਬੁਢੇਪਾ ਵੀ ਘਰੋਗੀ ਮਾਇਆ ਦੇ ਅੰਧ ਧੰਧ ਵਿਚ ਬਤੀਤ ਹੋ ਗਿਆ।

ਸੋ, ਗੁਰੂ ਸਾਹਿਬ ਨੇ ਸਾਨੂੰ ਨਾਮ ਸਿਮਰਨ ਲਈ ਚੇਤੰਨ ਕੀਤਾ ਹੈ। ਜੇ ਇਸ ਉਪਦੇਸ਼ ਨੂੰ ਅਮਲੀ ਜੀਵਨ ਵਿਚ ਨਾ ਹੰਢਾਇਆ ਤਾਂ ਸਭ ਖਟਿਆ ਕਮਾਇਆ ਵਿਅਰਥ ਗਿਆ।

## ਕਰਣੋ ਹੁਤੋ ਸੁ ਨਾ ਕੀਓ, ਪਰਿਓ ਲੋਭ ਕੈ ਫੰਧ ॥ ਨਾਨਕ ਸਮਿਓ ਰਮਿ ਗਇਓ, ਅਬ ਕਿਉ ਰੋਵਤ ਅੰਧ ॥ ੩੬ ॥

**ਪਦ ਅਰਥ:** ਕਰਣੋ ਹੁਤੋ=ਜੋ ਕੁਛ ਕਰਨਾ ਸੀ। ਸੁ=ਉਹ। ਪਰਿਓ=ਪੈ ਗਿਆ, ਫਸ ਗਿਆ। ਲੋਭ ਕੈ ਫੰਧ=ਲੋਭ ਦੀ ਫਾਹੀ ਵਿਚ। ਸਮਿਓ=ਸਮਾਂ। ਰਮਿ ਗਇਓ=ਲੰਘ ਗਿਆ। ਅਬ=ਹੁਣ। ਕਿਉ ਰੋਵਤ=ਕਿਉਂ ਰੋਂਦਾ ਹੈ?। ਅੰਧ=ਹੇ ਅੰਨ੍ਹੇ (ਅਗਿਆਨੀ ਜੀਵ!)।

**ਅਰਥ:** (ਹੇ ਭਾਈ!) ਜੋ ਕੁਝ (ਤੂੰ) ਕਰਨਾ ਸੀ ਉਹ ਨਹੀਂ ਕੀਤਾ (ਭਾਵ ਨਾਮ ਸਿਮਰਨ ਨਹੀਂ ਕੀਤਾ), ਲੋਭ ਦੀ ਫਾਹੀ ਵਿਚ ਫਸ ਗਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਅੰਨ੍ਹੇ (ਅਗਿਆਨੀ ਜੀਵ !) ਤੇਰਾ ਸਮਾਂ (ਅਜਾਈਂ) ਲੰਘ ਗਿਆ, ਹੁਣ ਕਿਉਂ ਰੋਂਦਾ ਹੈਂ? (ਹੁਣ ਰੋਣ ਦਾ ਕੋਈ ਲਾਭ ਨਹੀਂ ਹੈ)।੩੬।

### ਸਾਰਥਕ ਵੀਚਾਰ

ਜਿਹੜਾ ਜੀਵ ਲੋਭ ਦੇ ਫੰਧੇ ਵਿਚ ਫਸ ਗਿਆ, ਉਹ ਆਪਣਾ ਅਸਲ ਕੰਮ ਕਰਨ ਵਲੋਂ ਹਥ ਧੋ

ਬੈਠਾ। ਮਨ ਮਿਕਨਾਤੀਸ ਵਾਂਗੂੰ ਚੁੰਬਕ ਸ਼ਕਤੀ ਰਖਦਾ ਹੈ। ਗੁਰਵਾਕ ਹਨ:-

**ਫਿਰਦੀ ਫਿਰਦੀ ਦਹਦਿਸਾ ਜਲ ਪਰਬਤ ਬਨਰਾਇ ॥**

**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥** [ਪੰਨਾ ੩੨੨

ਤ੍ਰਿਸ਼ਨਾ ਰੂਪੀ ਇਲ ਨੇ ਲੋਭ ਦੇ ਫੰਧੇ ਵਿਚ ਫਸਣਾ ਹੀ ਫਸਣਾ ਹੈ। ਜਿਸ ਮਨੁੱਖ ਨੂੰ ਜਿਸ ਚੀਜ਼ ਦੇ ਖਾਣ ਦਾ ਚਸਕਾ ਪੈ ਜਾਂਦਾ ਹੈ, ਜਾਂ ਜਿਸ ਨੂੰ ਜਿਹੜਾ ਪਦਾਰਥ ਮੋਹ ਲੈਂਦਾ ਹੈ, ਉਸ ਲਈ ਉਹੋ ਹੀ ਲੋਭ ਦਾ ਰੂਪ ਧਾਰਨ ਕਰ ਲੈਂਦਾ ਹੈ। ਤ੍ਰਿਸ਼ਨਾ ਅਗ ਦੀ ਨਿਆਈਂ ਹੈ ਜਿਸ ਵਿਚ ਜਿਤਨੀਆਂ ਲਕੜਾਂ ਪਾਉ, ਭਸਮ ਹੋ ਜਾਂਦੀਆਂ ਹਨ, ਤਿਵੇਂ ਕਿਤਨਾ ਹੀ ਧਨ ਤੇ ਪਦਾਰਥ ਇਕੱਠੇ ਕਰ ਲਉ ਤ੍ਰਿਸ਼ਨਾ ਤ੍ਰਿਪਤ ਨਹੀਂ ਹੁੰਦੀ:-

**੧. ਵਡੇ ਵਡੇ ਰਾਜਨ ਅਰੁ ਭੂਮਨ ਤਾਕੀ ਤ੍ਰਿਸਨ ਨ ਬੂਝੀ॥**
**ਲਪਟਿ ਰਹੇ ਮਾਇਆ ਰੰਗਿ ਮਾਤੇ, ਲੋਚਨ ਕਛੂ ਨ ਸੂਝੀ॥੧॥**
**ਬਿਖਿਆ ਮਹਿ ਕਿਨਹੀ ਤ੍ਰਿਪਤ ਨ ਪਾਈ ॥**
**ਜਿਉ ਪਾਵਕੁ ਈਧਨ ਨਹੀ ਧ੍ਰਾਪੈ, ਬਿਨੁ ਹਰਿ ਕਹਾ ਅਘਾਈ॥ਰਹਾਉ॥**
**ਦਿਨੁ ਦਿਨੁ ਕਰਤ ਭੋਜਨ ਬਹੁ ਬਿੰਜਨ, ਤਾ ਕੀ ਮਿਟੈ ਨ ਭੂਖਾ॥**
**ਉਦਮੁ ਕਰੈ ਸੁਆਨ ਕੀ ਨਿਆਈ, ਚਾਰੇ ਕੁੰਟਾ ਘੋਖਾ ॥ ੨ ॥**
**ਕਾਮਵੰਤ ਕਾਮੀ ਬਹੁ ਨਾਰੀ, ਪਰ ਗ੍ਰਿਹ ਜੋਹ ਨ ਚੂਕੈ ॥**
**ਦਿਨ ਪ੍ਰਤਿ ਕਰੈ ਕਰੈ ਪਛੁਤਾਪੈ, ਸੋਗ ਲੋਭ ਮਹਿ ਸੂਕੈ॥੩॥** [ਪੰਨਾ ੬੭੨

**੨. ਬਹੁਤੁ ਦਰਬੁ ਕਰਿ ਮਨੁ ਨ ਅਘਾਨਾ॥ ਅਨਿਕ ਰੂਪ ਦੇਖਿ ਨਹ ਪਤੀਆਨਾ ॥**
**ਪੁਤ੍ਰ ਕਲਤ੍ਰ ਉਰਿਝਓ ਜਾਨਿ ਮੇਰੀ॥ ਓਹ ਬਿਨਸੈ ਓਹ ਭਸਮੈ ਢੇਰੀ॥੧॥**
**ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥**
**ਧ੍ਰਿਗੁ ਤਨੁ, ਧ੍ਰਿਗੁ ਧਨੁ, ਮਾਇਆ ਸੰਗਿ ਰਾਤੇ ॥** [ਪੰਨਾ ੧੭੯

ਪ੍ਰਾਣੀ ਮਨੁੱਖਾ ਜਨਮ ਦਾ ਲਾਹਾ ਲੈਣ ਆਇਆ ਸੀ ਪਰ ਇਹ ਕੁਫਕੜੇ ਕੰਮਾਂ ਵਿਚ ਲੱਗ ਗਿਆ। ਧੰਧੇ ਕਰਦਿਆਂ ਅਮੋਲਕ ਸਮਾਂ ਐਵੇਂ ਲੰਘ ਗਿਆ। ਗੁਰੂ ਸਾਹਿਬ ਫੁਰਮਾਉਂਦੇ ਹਨ, ਓਇ ਅੰਨ੍ਹਿਆ ! ਹੁਣ ਕਿਉਂ ਰੋਂਦਾ ਹੈਂ? ਤੂੰ ਤਾਂ ਲੋਭ ਦੀਆਂ ਲਹਿਰਾਂ ਵਿਚ ਮਸਤ ਹੋਇਆ ਬੈਠਾ ਹੈਂ :-

**ਲੋਭ ਲਹਿਰ ਕਉ ਬਿਗਸਿ ਫੂਲ ਬੈਠਾ ॥**

**ਸਾਧ ਜਨਾ ਕਾ ਦਰਸੁ ਨ ਡੀਠਾ ॥** [ਪੰਨਾ ੭੩੮

ਸਿਧਾਂਤ ਇਹ ਹੈ ਕਿ ਲੋਭ ਦੀ ਫਾਹੀ ਨੂੰ ਸੰਤੋਖ ਰੂਪ ਸ਼ਸਤਰ ਹੀ ਕਟ ਸਕਦਾ ਹੈ। ਜਿਥੇ ਸੰਤੋਖ ਹੈ, ਉਥੇ ਹੀ ਸਿਮਰਨ, ਸ਼ੁਕਰ, ਖੇੜਾ ਹੈ। ਜਿਥੇ ਲੋਭ ਹੈ ਉਥੇ ਸ਼ਾਂਤੀ, ਸੰਤੋਖ ਤੇ ਮਨ ਦਾ ਟਿਕਾਉ ਨਹੀਂ ਹੈ।

**ਮਨੁ ਮਾਇਆ ਮੈ ਰਮਿ ਰਹਿਓ, ਨਿਕਸਤ ਨਾਹਿਨਿ ਮੀਤ ॥ ਨਾਨਕ, ਮੂਰਤਿ ਚਿਤ੍ਰ ਜਿਉ, ਛਾਡਿਤ ਨਾਹਨਿ ਭੀਤਿ ॥ ੩੭ ॥**

**ਪਦ ਅਰਥ:** ਮਹਿ=ਵਿਚ। ਰਮਿ ਰਹਿਓ=ਰਚਿਆ ਮਿਚਿਆ, ਖੁੱਭਿਆ ਪਿਆ ਹੈ। ਨਿਕਸਤ ਨਾਹਿਨ ਮੀਤ=ਹੇ ਮਿਤਰ! ਨਿਕਲਦਾ ਨਹੀਂ ਹੈ। ਮੂਰਤਿ ਚਿਤ੍ਰ ਜਿਉ=ਜਿਵੇਂ ਚਿਤਰੀ ਹੋਈ (ਉਲੀਕੀ ਹੋਈ) ਮੂਰਤਿ। ਛਾਡਤ ਨਾਹਿਨ ਭੀਤਿ=ਕੰਧ ਨੂੰ ਛਡਦੀ ਨਹੀਂ ਹੈ।

**ਅਰਥ:** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਮਿਤਰ! (ਤੇਰਾ) ਮਨ ਮਾਇਆ ਵਿਚ ਖੁਭਿਆ ਪਿਆ ਹੈ (ਅਤੇ ਮਾਇਆ ਮੋਹ ਦੇ ਚਿਕੜ ਚੋਂ ਇਸ ਤਰ੍ਹਾਂ) ਨਹੀਂ ਨਿਕਲ ਸਕਦਾ ਜਿਵੇਂ ਕੰਧ ਉਤੇ ਚਿਤਰ (ਉਲਕੀ ਹੋਈ) ਮੂਰਤਿ ਕੰਧ ਨੂੰ ਨਹੀਂ ਛਡ ਸਕਦੀ।੩੭।

## ਸਾਰਥਕ ਵੀਚਾਰ

ਇਸ ਸਲੋਕ ਵਿਚ ਮਨ ਨੂੰ ਕੰਧ ਤੇ ਉਲੀਕੇ ਚਿਤਰ ਨਾਲ ਤਸ਼ਬੀਹ ਦਿਤੀ ਹੈ। ਜਿਵੇਂ ਕੰਧ ਤੇ ਉਲੀਕਿਆ ਚਿਤਰ ਕੰਧ ਦਾ ਖਹਿੜਾ ਨਹੀਂ ਛਡਦਾ, ਤਿਵੇਂ ਮਨੁੱਖੀ ਮਨ ਮਾਇਆ ਵਿਚ ਅਜਿਹਾ ਲਿਪਾਇਮਾਨ ਹੁੰਦਾ ਹੈ ਕਿ ਇਸ ਨਾਲੋਂ ਵਖਰਾ ਨਹੀਂ ਹੁੰਦਾ। ਗੁਰਬਾਣੀ ਵਿਚ ਇਸ ਮਨ ਨੂੰ ਜਿਥੇ ਬੜਾ ਸ਼ਕਤੀਸ਼ਾਲੀ ਦਸਿਆ ਹੈ ''ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥''(ਪੰਨਾ ੩੪੨)। ਇਸ ਨੂੰ 'ਰਾਜਾ' ਤੇ 'ਸੁਲਤਾਨ' ਵੀ ਕਿਹਾ ਹੈ, ਅਤੇ 'ਇਹੁ ਮਨੁ ਕਾਸੀ ਸਭਿ ਤੀਰਥ' (ਪੰਨਾ ੪੯੧) ਵੀ ਕਿਹਾ ਹੈ। ਅਜਿਹੀ ਹਾਲਤ ਅਨਜਾਣ ਬਾਲਕ ਵਰਗੀ ਵੀ ਹੈ ਜਿਸ ਦਾ ਦਿਲ ਪਰਚਾਵਾ ਕੇਵਲ ਚਿਤਰ, ਮੂਰਤਾਂ ਵੇਖਣਾ ਹੈ।

ਮਾਇਆ ਵਿਚ ਖੁਭਿਆ ਮਨ ਵਿਕਾਰਾਂ ਤੇ ਵਿਕਾਰੀਆਂ ਨਾਲ ਹੀ ਆਪਣੀ ਗੰਢ ਪਾਂਦਾ ਹੈ। ਗੁਰਬਾਣੀ ਤਾਂ ਇਹ ਆਦੇਸ਼ ਦਿੰਦੀ ਹੈ—

**ਚਚਾ, ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥**
**ਚਿਤ੍ਰ ਬਚਿਤ੍ਰ, ਇਹੈ ਅਵਝੇਰਾ॥ ਤਜਿ ਚਿਤ੍ਰੈ ਚਿਤਿ ਰਾਖਿ ਚਿਤੇਰਾ॥ [ਪੰਨਾ ੩੪੦**

ਮਾਇਆ ਦਾ ਮੁਠਾ ਹੋਇਆ ਸਦਾ ਮਾਇਆ ਲਈ ਹੀ ਵਿਲਕਦਾ ਰਹਿੰਦਾ ਹੈ:—

**੧. ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ, ਰਾਮੁ ਰਿਦੈ ਤੇ ਖੋਇਆ॥**
**ਅਵਰ ਮਰਤ ਮਾਇਆ ਮਨੁ ਤੋਲੇ, ਤਉ ਭਗ ਮੁਖਿ ਜਨਮੁ ਵਿਗੋਇਆ॥ [ਪੰ. ੯੩**

**੨. ਮਾਇਆ ਮੂਠਾ ਚੇਤੈ ਨਾਹੀ॥ ਭਰਮੇ ਭੂਲਾ ਬਹੁਤੀ ਰਾਹੀ॥੨॥ [ਪੰਨਾ ੩੭੨**

**ਨਰ ਚਾਹਤ ਕਛੁ ਅਉਰ, ਅਉਰੈ ਕੀ ਅਉਰੈ ਭਈ ॥ ਚਿਤਵਤ ਰਹਿਓ ਠਗਉਰ, ਨਾਨਕ ਫਾਸੀ ਗਲਿ ਪਰੀ ॥ ੩੮ ॥**

**ਪਦ ਅਰਥ:** ਨਰ=ਮਨੁੱਖ। ਚਾਹਤ ਕਛੁ ਅਉਰ=ਕੁਝ ਹੋਰ ਚਾਹੁੰਦਾ ਹੈ। ਅਉਰੈ ਕੀ ਅਉਰੈ ਭਈ=ਹੋਰ ਦੀ ਹੋਰ (ਗਲ ਹੀ) ਬਣ ਗਈ। ਚਿਤਵਤ ਰਹਿਓ=ਚਿਤਵਦਾ ਰਿਹਾ। ਠਗਉਰ=ਠੱਗੀਆਂ। ਫਾਸੀ ਗਲਿ ਪਰੀ=ਗਲ ਵਿਚ ਫਾਹੀ ਪੈ ਗਈ।

**ਅਰਥ :** (ਹੇ ਭਾਈ !) ਮਨੁੱਖ ਕੁਝ ਹੋਰ ਚਾਹੁੰਦਾ ਹੈ (ਪਰ ਪ੍ਰਭੂ ਦੇ ਭਾਣੇ ਕਰਕੇ) ਹੋਰ ਦੀ ਹੋਰ

(ਗਲ) ਬਣ ਗਈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ) ਠਗੀਆਂ ਚਿਤਵਦਾ ਰਿਹਾ (ਜਿਸ ਕਾਰਨ ਇਸ ਦੇ ਗਲ ਵਿਚ (ਜਮਾਂ ਦੀ) ਫਾਹੀ ਆ ਪਈ॥੩੮।

## ਸਾਰਥਕ ਵੀਚਾਰ

ਮਨੁਖੀ ਮਨ ਜੋ ਕੁਝ ਕਰਨਾ ਤੇ ਬਣਨਾ ਚਾਹੁੰਦਾ ਹੈ, ਉਹ ਕੁਝ ਨਾ ਕਰ ਸਕਦਾ ਹੈ, ਨਾ ਬਣ ਸਕਦਾ ਹੈ, ਗਲ ਹੋਰ ਦੀ ਹੋਰ ਬਣ ਜਾਂਦੀ ਹੈ ਜਿਵੇਂ ਕਿ ਬਾਬਾ ਫਰੀਦ ਜੀ ਫੁਰਮਾਉਂਦੇ ਹਨ:—

**ਜੋ ਮਨਿ ਚਿਤਿ ਨ ਚੇਤੇ ਸਨਿ, ਸੋ ਗਾਲੀ ਰਬ ਕੀਆਂ॥** [ਪੰਨਾ ੧੩੮੩

ਮਨ ਦੂਜੇ ਦਾ ਬੁਰਾ ਚਿਤਵਦਾ ਹੈ ਪਰ ਗੁਰੂ ਪਾਤਿਸ਼ਾਹ ਉਪਦੇਸ਼ ਦਿੰਦੇ ਹਨ:-

**ਪਰ ਕਾ ਬੁਰਾ ਨਾ ਰਾਖਹੁ ਚੀਤ ॥**
**ਤੁਮ ਕਉ ਦੁਖੁ ਨਹੀ ਭਾਈ ਮੀਤ॥੩॥** [ਪੰਨਾ ੩੮੬

ਸੁਲਹੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬੁਰਾ ਚਿਤਵਿਆ, ਉਸ ਦੇ ਮਨ ਦੀ ਚਿਤਵਣੀ ਪੂਰੀ ਨਾ ਹੋਈ, ਗਲ ਹੋਰ ਦੀ ਹੋਰ ਹੋ ਗਈ:—

**ਸੁਲਹੀ ਤੇ ਨਾਰਾਇਣ ਰਾਖੁ ॥**
**ਸੁਲਹੀ ਕਾ ਹਾਥ ਕਹੀ ਨਾ ਪਹੁੰਚੈ, ਸੁਲਹੀ ਹੋਇ ਮੂਆ ਨਾਪਾਕੁ॥** [ਪੰਨਾ ੮੨੫

ਮਨੁੱਖ ਹੋਰ ਧਨ ਦੀ ਆਸ ਕਰਦਾ ਹੈ ਪਰ ਗਲ ਅਜੇਹੀ ਬਣ ਜਾਂਦੀ ਹੈ ਕਿ ਪਹਿਲਾ ਧਨ ਵੀ ਉਡ ਜਾਂਦਾ ਹੈ।

ਮਨੁੱਖ ਧਨਵਾਨ ਬਣਨ ਲਈ ਬੜੀ ਮਿਹਨਤ ਕਰਦਾ ਹੈ, ਕਈ ਕਾਢਾਂ ਕਢਦਾ ਹੈ ਪਰ ਠੱਗੀ ਕਰਨ ਵਾਲੇ ਲੁਟੇਰੇ ਹੋਰ ਢੰਗ ਅਪਣਾਅ ਲੈਂਦੇ ਹਨ। ਜੇ ਕੋਈ ਕਿਸੇ ਬੇਗੁਨਾਹ ਨੂੰ ਮਾਰਦਾ ਹੈ ਤਾਂ ਉਸ ਨੂੰ ਮੌਤ ਉਡੀਕ ਰਹੀ ਹੁੰਦੀ ਹੈ। ਜਿਹੜਾ ਕਿਸੇ ਦਾ ਬੁਰਾ ਕਰਦਾ ਹੈ, ਉਸ ਦਾ ਅਵਸ਼ ਹੀ ਬੁਰਾ ਹੁੰਦਾ ਹੈ। ਇਸ ਲਈ ਗੁਰੂ ਬਾਬਾ ਜੀ ਦਾ ਉਪਦੇਸ਼ ਹੈ:—

**ਜਿਤੁ ਕੀਤਾ ਪਾਈਐ ਆਪਣਾ, ਸਾ ਘਾਲ ਬੁਰੀ ਕਿਉ ਘਾਲੀਐ॥**
**ਮੰਦਾ ਮੂਲਿ ਨ ਕੀਚਈ, ਦੇ ਲੰਮੀ ਨਦਰਿ ਨਿਹਾਲੀਐ॥** [ਪੰਨਾ ੪੭੪

ਗੁਰਬਾਣੀ ਵਿਚ ਜਗਿਆਸੂ ਨੂੰ ਕਈ ਉਦਾਹਰਣਾਂ ਦੇ ਕੇ ਸਮਝਾਇਆ ਹੈ। ਜਿਵੇ:—

**ਮਛੁਲੀ ਜਾਲੁ ਨ ਜਾਣਿਆ, ਸਰੁ ਖਾਰਾ ਅਸਗਾਹੁ ॥**
**ਅਤਿ ਸਿਆਣੀ ਸੋਹਣੀ, ਕਿਉ ਕੀਤੋ ਵੇਸਾਹੁ ॥**
**ਕੀਤੇ ਕਾਰਣਿ ਪਾਕੜੀ, ਕਾਲੁ ਨ ਟਲੈ ਸਿਰਾਹੁ॥** [ਪੰਨਾ ੫੫

**ਜਤਨ ਬਹੁਤ ਸੁਖ ਕੇ ਕੀਏ, ਦੁਖ ਕੋ ਕੀਓ ਨ ਕੋਇ ॥ ਕਹੁ ਨਾਨਕ ਸੁਨਿ ਰੇ ਮਨਾ, ਹਰਿ ਭਾਵੈ ਸੋ ਹੋਇ ॥ ੩੯ ॥**

**ਪਦ ਅਰਥ :** ਜਤਨ=ਉਪਰਾਲੇ। ਸੁਖ ਕੇ=ਸੁਖ ਲਈ। ਦੁਖ ਕੋ=ਦੁਖ (ਦੂਰ ਕਰਨ) ਲਈ।

ਕੀਓ ਨ ਕੋਇ=ਕੋਈ (ਉਪਰਾਲਾ) ਨਹੀਂ ਕੀਤਾ। ਹਰਿ ਭਾਵੈ=(ਜੋ) ਪ੍ਰਭੂ ਨੂੰ ਭਾਉਂਦਾ ਹੈ। ਸੋ ਹੋਇ=ਉਹ ਹੁੰਦਾ ਹੈ।

**ਅਰਥ**: (ਹੇ ਭਾਈ!) ਸੁਖ (ਪ੍ਰਾਪਤੀ ਲਈ ਮੈਂ) ਬਹੁਤ ਉਪਰਾਲੇ ਕੀਤੇ ਪਰ ਦੁਖ (ਦੂਰ ਕਰਨ) ਲਈ ਕੋਈ (ਉਪਰਾਲਾ) ਨਹੀਂ ਕੀਤਾ। ਨਾਨਕ! ਆਖ ਕਿ ਹੇ ਮਨ! ਸੁਣ, (ਜੋ) ਪ੍ਰਭੂ ਨੂੰ ਭਾਉਂਦਾ (ਚੰਗਾ ਲਗਦਾ) ਹੈ, ਉਹੀ ਕੁਝ ਹੁੰਦਾ ਹੈ।੩੯।

## ਸਾਰਥਕ ਵੀਚਾਰ

ਇਹ ਸਲੋਕ ਦਾ ਸਰੂਪ ਵੇਖਣ ਵਿਚ ਬੜਾ ਸੌਖਾ ਲਗਦਾ ਹੈ ਪਰ ਇਸ ਵਿਚ ਜੋ ਰਾਜ਼ ਹੈ, ਉਸ ਦੀ ਸਮਝ ਛੇਤੀ ਨਹੀਂ ਆਉਂਦੀ। ਮਨੁਖ ਦੇ ਸੁਖ ਲਈ ਜਤਨ ਕਰਨੇ ਤਾਂ ਸਾਰਥਕ ਹਨ ਪਰ ਦੁਖ ਲਈ ਕੋਈ ਕਿਉਂ ਜਤਨ ਕਰੇਗਾ? ਹਾਂ, ਕੋਈ ਸਿਰ ਫਿਰਿਆ ਪਾਗਲ ਮਨੁਖ ਹੋਵੇ ਉਹ ਬੇਸ਼ਕ ਦੁਖ ਸਹੇੜਨ ਵਾਲੇ ਕੰਮ ਕਰੀ ਜਾਏ ਪਰ ਸੂਝਵਾਨ ਮਨੁੱਖ ਸਦਾ ਸੁਖ ਲਈ ਹੀ ਜਤਨਸ਼ੀਲ ਹੋਵੇਗਾ।

ਇਸ ਵਿਚ ਸੰਦੇਹ ਨਹੀਂ ਕਿ ਮਨੁੱਖ ਦੀ ਰੁਚੀ ਸੁਖ ਦੀ ਪਰਵਿਰਤੀ ਨੂੰ ਲੋਚਦੀ ਹੈ ਪਰ ਇਹ ਜਿਤਨੀ ਸੁਖ ਵਲ ਦੌੜਦੀ ਭਜਦੀ ਹੈ, ਉਤਨਾ ਦੁਖ ਨੂੰ ਦੂਰ ਕਰਨ ਲਈ ਉਪਰਾਲਾ ਨਹੀਂ ਕਰਦੀ। ਗੁਰਦੇਵ ਜੀ ਦੇ ਪਾਵਨ ਬਚਨ ਹਨ:-

**੧. ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ॥**
**ਸੁਖੈ ਕਉ ਦੁਖੁ ਅਗਲਾ, ਮਨਮੁਖਿ ਬੂਝ ਨ ਹੋਇ॥**
**ਸੁਖ ਦੁਖ ਸਮ ਕਰਿ ਜਾਣੀਅਹਿ, ਸਬਦਿ ਭੇਦਿ ਸੁਖੁ ਹੋਇ॥** [ਪੰਨਾ ੫੭

**੨. ਸੁਖਹੁ ਉਠੇ ਰੋਗ, ਪਾਪ ਕਮਾਇਆ॥**
**ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ॥** [ਪੰਨਾ ੧੩੯

ਸੁਖ ਦੁਖ ਇਸ ਜੀਵ ਦੇ ਕਰਮ ਭੋਗ ਹਨ:—

**ਸਾਦ ਕੀਤੇ ਦੁਖ ਪਰਫੁੜੇ, ਪੂਰਬਿ ਲਿਖੇ ਮਾਇ ॥**
**ਸੁਖ ਥੋੜੇ ਦੁਖ ਅਗਲੇ, ਦੂਖੇ ਦੂਖਿ ਵਿਹਾਇ ॥** [ਪੰਨਾ ੯੮੯

ਇਸ ਸਲੋਕ ਰਾਹੀਂ ਗੁਰੂ ਸਾਹਿਬ ਜਗਿਆਸੂਆਂ ਦੇ ਮਨ ਨੂੰ ਧੀਰਜ ਦੇ ਰਹੇ ਹਨ ਕਿ ਹਰੀ ਨੂੰ ਜੋ ਕੁਝ ਭਾਉਂਦਾ ਹੈ ਉਹੀ ਕੁਝ ਹੁੰਦਾ ਹੈ, ਇਸ ਲਈ ਘਬਰਾਉਣ ਦੀ ਲੋੜ ਨਹੀਂ:--

**੧. ਸੁਖੁ ਦੁਖੁ ਪੁਰਬ ਜਨਮ ਕੇ ਕੀਏ॥ ਸੋ ਜਾਣੈ ਜਿਨਿ ਦਾਤੈ ਦੀਏ ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ, ਸਹੁ ਅਪਣਾ ਕੀਆ ਕਰਾਰਾ ਹੇ॥** [ਪੰਨਾ ੧੦੩੦

**੨. ਜੋ ਕਿਛੁ ਕਰੈ ਸੋਈ ਸੁਖੁ ਮਾਨੁ॥ ਭੂਲਾ ਕਾਹੇ ਫਿਰਹਿ ਅਜਾਨ॥**
**ਕਉਨ ਬਸਤੁ ਆਈ ਤੇਰੈ ਸੰਗਿ॥ ਲਪਟਿ ਰਹਿਓ ਰਸੁ ਲੋਭੀ ਪਤੰਗ ॥**
**ਰਾਮ ਨਾਮੁ ਜਪਿ ਹਿਰਦੇ ਮਾਹਿ॥ ਨਾਨਕ, ਪਤਿ ਸੇਤੀ ਘਰਿ ਜਾਹਿ॥** [ਪੰਨਾ ੨੮੩

**ਜਗਤੁ ਭਿਖਾਰੀ ਫਿਰਤੁ ਹੈ, ਸਭ ਕੋ ਦਾਤਾ ਰਾਮੁ ॥ ਕਹੁ ਨਾਨਕ ਮਨ ਸਿਮਰੁ ਤਿਹ, ਪੂਰਨ ਹੋਵਹਿ ਕਾਮ ॥ ੪੦ ॥**

**ਪਦ ਅਰਥ:** ਜਗਤੁ=ਸੰਸਾਰ। ਭਿਖਾਰੀ=ਮੰਗਤਾ। ਫਿਰਤੁ ਹੈ=ਭਟਕ ਰਿਹਾ ਹੈ। ਤਿਹ=ਉਸ (ਪ੍ਰਭੂ) ਨੂੰ। ਪੂਰਨ ਹੋਵਹਿ=ਪੂਰੇ ਹੋ ਜਾਣ। ਕਾਮ=ਕੰਮ।

**ਅਰਥ:** (ਹੇ ਭਾਈ! ਸਾਰਾ) ਸੰਸਾਰ ਮੰਗਤਾ (ਬਣ ਕੇ) ਭਟਕ ਰਿਹਾ ਹੈ (ਪਰ) ਸਾਰਿਆਂ ਦਾ ਦਾਤਾ (ਕੇਵਲ) ਵਿਆਪਕ ਪ੍ਰਭੂ ਹੈ। ਨਾਨਕ! ਆਖ ਹੇ ਮਨ! (ਤੂੰ) ਉਸ (ਪ੍ਰਭੂ ਨੂੰ) ਸਿਮਰ (ਜਿਸ ਦੀ ਕਿਰਪਾ ਨਾਲ ਤੇਰੇ ਸਾਰੇ) ਕੰਮ ਕਾਜ ਪੂਰੇ ਹੋ ਜਾਣ।੪੦।

## ਸਾਰਥਕ ਵੀਚਾਰ

ਮੰਗਤਿਆਂ ਪਾਸੋਂ ਮੰਗਣਾ, ਬੇਸ਼ਰਮਾਂ ਦਾ ਕੰਮ ਹੈ, ਇਹ ਇਕ ਜਗਤ ਅਖਾਣ ਹੈ। ਪਰ ਇਹ ਅਖਾਣ ਵੀ ਮਨੁੱਖ ਓਦੋਂ ਵਰਤਦਾ ਹੈ ਜਦੋਂ ਕਿਸੇ ਕੋਲੋਂ ਮੰਗਿਆਂ ਕੁਝ ਨਹੀਂ ਮਿਲਦਾ, ਨਿਰਾਸਤਾ ਪਲੇ ਪੈਂਦੀ ਹੈ। ਜੇ ਪਹਿਲਾਂ ਹੀ ਇਸ ਨੂੰ ਇਹ ਉਪਦੇਸ਼ ਦ੍ਰਿੜ ਹੋ ਜਾਵੇ:–

**ਹਰਿ ਇਕੋ ਦਾਤਾ ਸੇਵੀਐ, ਹਰਿ ਇਕੁ ਧਿਆਈਐ ॥**
**ਹਰਿ ਇਕੋ ਦਾਤਾ ਮੰਗੀਐ, ਮਨਚਿੰਦਿਆ ਪਾਈਐ ॥**
**ਜੇ ਦੂਜੇ ਪਾਸਹੁ ਮੰਗੀਐ, ਤਾ ਲਾਜ ਮਰਾਈਐ ॥** [ਪੰਨਾ ੫੯੦

ਫਿਰ ਇਸ ਨੂੰ ਕਿਸੇ ਪ੍ਰਕਾਰ ਦਾ ਤੋਟਾ ਹੀ ਨਾ ਆਵੇ। ਇਸ ਦੀਆਂ ਸਾਰੀਆਂ ਲੋੜਾਂ ਸੁਤੇ ਹੀ ਪੂਰਨ ਹੁੰਦੀਆਂ ਰਹਿਣ।

ਇਹ ਮਤ ਸਮਝੋ ਕਿ ਰਾਜਾ ਜਾਂ ਮਾਇਆਧਾਰੀ ਭਿਖਾਰੀ ਨਹੀਂ ਹੈ। ਸੰਸਾਰ ਦਾ ਹਰ ਮਨੁੱਖ ਆਪਣੀ ਗਰਜ਼ ਨੂੰ ਮੁਖ ਰਖ ਕੇ ਇਕ ਦੂਜੇ ਵਲ ਵੇਖਦਾ ਹੈ। ਜੇ ਪਰਜਾ ਰਾਜੇ ਦੀ ਮੁਹਤਾਜ ਹੈ ਤਾਂ ਰਾਜਾ ਵੀ ਪਰਜਾ ਦਾ ਮੁਹਤਾਜ ਹੈ ਕਿਉਂਕਿ ਪਰਜਾ ਦੀ ਮਿਲਵਰਤਣ ਤੋਂ ਬਿਨਾ ਰਾਜ ਦਾ ਸੁਖਦਾਈ ਵਾਤਾਵਰਨ ਨਹੀਂ ਬਣ ਸਕਦਾ। ਇਹ ਪ੍ਰਭੂ ਦਾ ਖੇਲ ਹੈ:–

੧. **ਇਕਿ ਆਵਹਿ ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ ॥**
**ਇਕਿ ਉਪਾਏ ਮੰਗਤੇ, ਇਕਨਾ ਵਡੇ ਦਰਵਾਰ॥** [ਪੰਨਾ ੧੬

੨. **ਇਕਿ ਦਾਤੇ, ਇਕਿ ਮੰਗਤੇ, ਸਭਨਾ ਸਿਰਿ ਸੋਈ ॥** [ਪੰਨਾ ੧੨੮੩

ਗੁਰੂ ਗੋਬਿੰਦ ਸਿੰਘ ਜੀ ਨੇ ਗਿਆਨ ਪ੍ਰਬੋਧ ਵਿਚ ਕਮਾਲ ਕੀਤਾ ਹੈ:–

**ਐਸਾ ਰਾਜ ਛੋਡਿ ਅਉਰ ਦੂਜਾ ਕਉਨ ਧਿਆਈਐ॥**

ਗੁਰਮਤਿ ਦਾ ਸਿਧਾਂਤ ਇਹ ਹੈ:–

**ਦਦਾ ਦਾਤਾ ਏਕੁ ਹੈ, ਸਭ ਕਉ ਦੇਵਨਹਾਰ ॥**
**ਦੇਂਦੇ ਤੋਟਿ ਨ ਆਵਈ, ਅਗਨਤ ਭਰੇ ਭੰਡਾਰ॥....** [ਪੰਨਾ ੨੫੭

**ਝੂਠੈ ਮਾਨੁ ਕਹਾ ਕਰੈ, ਜਗੁ ਸੁਪਨੇ ਜਿਉ ਜਾਨੁ ॥ ਇਨ ਮੈ ਕਛੁ ਤੇਰੋ ਨਹੀ, ਨਾਨਕ ਕਹਿਓ ਬਖਾਨਿ ॥ ੪੧ ॥**

**ਪਦ ਅਰਥ:** ਝੂਠੇ=ਹੇ ਝੂਠੇ ਜੀਵ!। ਮਾਨ ਕਹਾ ਕਰੈ=ਤੂੰ ਮਾਣ ਕਿਉਂ ਕਰਦਾ ਹੈਂ?। ਜਿਉ=ਜਿਵੇਂ, ਵਾਂਗ। ਜਾਨੁ=ਸਮਝ। ਇਨ ਮਹਿ=(ਸੰਸਾਰ ਦੀਆਂ) ਇਨ੍ਹਾਂ (ਵਸਤਾਂ) ਵਿਚ। ਕਛੁ ਤੇਰੋ ਨਹੀ=ਤੇਰਾ (ਆਪਣਾਂ) ਕੁਝ ਵੀ ਨਹੀਂ ਹੈ। ਬਖਾਨ=ਵਖਿਆਨ।

**ਅਰਥ:** ਹੇ ਝੂਠੇ ਜੀਵ! (ਤੂੰ) ਕਿਉਂ ਮਾਣ ਕਰਦਾ ਹੈਂ (ਇਸ) ਜਗਤ ਨੂੰ ਸੁਪਨੇ ਵਾਂਗ (ਝੂਠਾ) ਸਮਝ। ਨਾਨਕ (ਗੁਰੂ ਜੀ) ਦਾ ਆਖਿਆ ਹੋਇਆ ਇਹ ਵਖਿਆਨ (ਠੀਕ ਹੈ ਕਿ) ਸੰਸਾਰ ਦੇ ਜਿਤਨੇ ਸਬੰਧੀ ਤੇ ਪਦਾਰਥ ਹਨ, ਇਹਨਾਂ ਵਿਚ ਤੇਰਾ (ਆਪਣਾ) ਕੁਝ ਵੀ ਨਹੀਂ ਹੈ।੪੧।

## ਸਾਰਥਕ ਵੀਚਾਰ

ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਜਗਤ ਨੂੰ ਸੁਪਨੇ ਸਮਾਨ ਜਾਣਿਆ, ਆਪਣੀ ਸੂਰਮਤਾਈ ਦਾ ਮਾਣ ਨਹੀਂ ਕੀਤਾ। ਹਰ ਇਨਸਾਨ ਜਗਤ ਨੂੰ ਨਾਸ਼ਮਾਨ ਨਹੀਂ ਸਮਝਦਾ। ਜੇ ਇਹ ਗਲ ਸਮਝ ਆ ਜਾਏ ਤਾਂ ਝੂਠੀ ਦੁਨੀਆ ਵਿਚ ਲਗ ਕੇ ਕੋਈ ਮਨੁੱਖ ਵੀ ਆਪਣਾ ਜੀਵਨ ਅਜਾਈਂ ਨਾ ਗਵਾਏ। ਬਾਬਾ ਫਰੀਦ ਜੀ ਦੇ ਬਚਨ ਹਨ:–

**ਜੇ ਜਾਣਾ ਮਰਿ ਜਾਈਐ, ਘੁਮਿ ਨ ਆਈਐ ॥**
**ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥** [ਪੰਨਾ ੪੮੮

'ਸੁਪਨੇ ਜਿਉ ਸੰਸਾਰੁ' ਵਾਲਾ ਸਿਧਾਂਤ ਜੇ ਮਨੁੱਖ ਦੇ ਮਨ ਅੰਦਰ ਘਰ ਕਰ ਜਾਏ ਤਾਂ ਇਹ ਤਨ, ਧਨ, ਜੋਬਨ ਆਦਿ ਦਾ ਝੂਠਾ ਮਾਣ ਹੀ ਨਾ ਕਰੇ। ਸੁਪਨਾ ਸਚੁ ਨਹੀਂ ਹੋ ਸਕਦਾ, ਸੁਪਨੇ ਨੇ ਸੁਪਨਾ ਹੀ ਰਹਿਣਾ ਹੈ। ਗੁਰਵਾਕ ਹਨ:

੧. **ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ ॥**
**ਸੁਪਨੇ ਕਾ ਸੁਪਨਾ ਭਇਆ, ਸੰਗਿ ਚਲਿਆ ਕਮਾਇਆ॥੩॥** [ਪੰਨਾ ੮੧੩

੨. **ਸੁਪਨੰਤਰੁ ਸੰਸਾਰੁ ਸਭੁ ਬਾਜੀ, ਸਭੁ ਬਾਜੀ ਖੇਲੁ ਖਿਲਾਵੈਗੋ॥** [ਪੰਨਾ ੧੩੧੧

੩. **ਸੁਪਨੇ ਜਿਉ ਧਨੁ ਪਛਾਨੁ॥ ਕਾਹੇ ਪਰ ਕਰਤ ਮਾਨੁ॥**
**ਬਾਰੂ ਕੀ ਭੀਤ ਜੈਸੇ ਬਸੁਧਾ ਕੋ ਰਾਜੁ ਹੈ ॥** [ਪੰਨਾ ੧੩੫੨

'ਸੁਪਨੇ' ਦੇ ਵਿਸ਼ੇ ਉਤੇ ਵਿਦਵਾਨਾਂ ਨੇ ਕਈ ਪੁਸਤਕਾਂ ਲਿਖੀਆਂ ਹਨ ਓਹ ਉਨ੍ਹਾਂ ਦੀ ਆਪਣੀ ਸੋਚਣੀ ਤੇ ਨਿਰਧਾਰਤ ਹਨ। ਗੁਰਬਾਣੀ ਨੇ ਜੋ ਤੱਤ ਸਿਧਾਂਤ ਸਾਡੇ ਸਾਹਮਣੇ ਰਖੇ ਹਨ, ਓਹ ਸੋਲ੍ਹਾਂ ਆਨੇ ਠੀਕ ਹਨ:–

**ਜੈਸਾ ਸੁਪਨਾ ਰੈਨਿ ਕਾ, ਤੈਸਾ ਸੰਸਾਰੁ ॥**
**ਦ੍ਰਿਸਟਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥੨॥** [ਪੰਨਾ ੮੦੮

ਸੁਪਨਾ ਵੇਖ ਕੇ ਖੁਸ਼ ਹੋਣਾ ਜਾਂ ਨਿਰਾਸ਼ ਤੇ ਉਦਾਸ ਹੋਣਾ ਕੋਈ ਸਿਆਣਪ ਨਹੀਂ। ਸੁਪਨਾ ਵੀ ਇਕ ਭੁਲੇਖਾ ਹੈ ਜਾਂ ਸਾਡੇ ਡਿਠੇ ਅਣਡਿਠੇ ਵੀਚਾਰਾਂ ਦਾ ਖਿਆਲੀ ਚਿਤਰ ਹੈ:—

**੧. ਸੁਪਨ ਕੀ ਬਾਤ ਸੁਨੀ ਪੇਖੀ ਸੁਪਨਾ,**
**ਨਾਮੁ ਮੰਤ੍ਰੁ ਸਤਿਗੁਰੂ ਦ੍ਰਿੜਾਇਆ॥** [ਪੰਨਾ ੧੩੦੦

**੨. ਇਹ ਜਗੁ ਹੈ ਸੰਪਤ ਸੁਪਨੇ ਕੀ, ਦੇਖਿ ਕਹਾ ਐਡਾਨੋ ॥**
**ਸੰਗਿ ਤਿਹਾਰੈ ਕਛੂ ਨ ਚਾਲੈ, ਤਾਹਿ ਕਹਾ ਲਪਟਾਨੋ ॥** [ਪੰਨਾ ੧੧੮੧

ਹੇ ਮੂਰਖ! ਤੂੰ ਸੁਪਨੇ ਨਾਲ ਆਪਣਾ ਚਿਤ ਲਾਇਆ ਹੋਇਆ ਹੈ। ਇਸ ਜਗਤ ਦੇ ਜਿਤਨੇ ਪਦਾਰਥ ਹਨ, ਜਿਤਨੇ ਸਨਬੰਧੀ ਹਨ, ਇਹਨਾਂ ਵਿਚੋਂ ਤੇਰਾ ਆਪਣਾ ਕੋਈ ਵੀ ਨਹੀਂ। ਇਥੋਂ ਤਕ ਕਿ ਤੇਰਾ ਸਰੀਰ ਵੀ ਆਪਣਾ ਨਹੀਂ ਹੈ।

## ਗਰਬੁ ਕਰਤੁ ਹੈ ਦੇਹ ਕੋ, ਬਿਨਸੈ ਛਿਨ ਮੈ ਮੀਤ ॥ ਜਿਹਿ ਪ੍ਰਾਨੀ ਹਰਿ ਜਸੁ ਕਹਿਓ, ਨਾਨਕ ਤਿਹਿ ਜਗੁ ਜੀਤੁ ॥ ੪੨ ॥

**ਪਦ ਅਰਥ:** ਗਰਬੁ=ਹੰਕਾਰ। ਕਰਤੁ=ਕਰਦਾ ਹੈ। ਦੇਹ ਕੋ=ਦੇਹੀ ਦਾ। ਬਿਨਸੈ=ਨਾਸ਼ ਹੋ ਜਾਂਦੀ ਹੈ। ਮੀਤ=ਹੇ ਮਿੱਤਰ!। ਜਿਹਿ ਪ੍ਰਾਨੀ=ਜਿਸ ਪ੍ਰਾਣੀ ਨੇ। ਤਿਹ=ਉਸ (ਪ੍ਰਾਣੀ) ਨੇ। ਜਗੁ ਜੀਤੁ=ਜਗ ਨੂੰ ਜਿਤ ਲਿਆ।

**ਅਰਥ:** (ਮਨੁੱਖ ਜਿਸ) ਦੇਹੀ ਦਾ ਹੰਕਾਰ ਕਰਦਾ ਹੈ, ਹੇ ਮਿੱਤਰ! (ਉਹ ਦੇਹੀ) ਛਿਨ ਵਿਚ ਨਾਸ਼ ਹੋ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਪ੍ਰਾਣੀ ਨੇ ਹਰੀ ਦਾ ਜਸ ਗਾਇਨ ਕੀਤਾ, ਉਸ (ਪ੍ਰਾਣੀ) ਨੇ (ਮਾਨੋ ਸਾਰਾ) ਜਗਤ ਜਿਤ ਲਿਆ।੪੨।

### ਸਾਰਥਕ ਵੀਚਾਰ

ਗੁਰਵਾਕ ਹਨ:—

**ਗਰਬੁ ਬਡੋ, ਮੂਲੁ ਇਤਨੋ ॥ ਰਹਨੁ ਨਹੀ, ਗਹੁ ਕਿਤਨੋ॥੧॥ਰਹਾਉ॥**
**ਹਾਰਿ ਜੂਆਰ ਜੂਆ ਬਿਧੇ, ਇੰਦ੍ਰੀ ਵਸਿ ਲੈ ਜਿਤਨੋ ॥੧॥** [ਪੰਨਾ ੨੧੨

ਜੇ ਸੋਚਿਆ ਜਾਏ ਤਾਂ ਮਨੁੱਖ ਨੂੰ ਗਰਬ ਨੇ ਹੀ ਗਾਲਿਆ ਹੋਇਆ ਹੈ। ਜਦੋਂ ਇਸ ਨੂੰ ਕੋਈ ਮਾੜੀ ਜਿਹੀ ਵੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਇਹ ਹੰਕਾਰ ਵਿਚ ਆ ਕੇ ਨਚਣ ਟਪਣ ਲਗ ਜਾਂਦਾ ਹੈ:—

**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ ॥** [ਪੰਨਾ ੪੮੭

ਦੇਹੀ ਦੇ ਗਰਬ ਸਾਹਮਣੇ ਸਾਰੇ ਗਰਬ ਮਾਤ ਪੈ ਜਾਂਦੇ ਹਨ। ਜਿਹੜਾ ਸੋਹਣੇ ਰੂਪ ਵਾਲਾ ਹੋਇਆ ਉਸ ਨੇ ਤਾਂ ਆਪਣੀ ਸੁੰਦਰਤਾ ਤੇ ਮਾਣ ਕੀਤਾ ਪਰ ਕੁਰੂਪ ਮਨੁੱਖ ਜਿਸ ਨੂੰ ਗਾਣ ਲਈ ਮਧੁਰ ਕੰਠ ਮਿਲਿਆ ਹੋਇਆ ਹੈ, ਉਹ ਆਪਣੇ ਗਲੇ ਦਾ ਮਾਣ ਕਰਦਾ ਹੈ। ਗਲ ਕੀ, ਕਿਸੇ ਨਾ ਕਿਸੇ ਪਖੋਂ

ਹਰੇਕ ਮਨੁੱਖ ਆਪਣੀ ਹੋਂਦ ਨੂੰ ਕੁਝ ਜਣਾਉਂਦਾ ਹੈ, ਪਰ ''ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ'' (ਪੰਨਾ ੧੩੪) ਵਾਲੀ ਸਚਾਈ ਵਲ ਕੋਈ ਰੰਚਕ ਮਾਤਰ ਵੀ ਧਿਆਨ ਨਹੀਂ ਦਿੰਦਾ।

ਮਨੁੱਖ ਜਾਣਦਾ ਬੁਝਦਾ ਹੋਇਆ ਕਿ ਸਰੀਰ ਨਾਸ਼ਵੰਤ ਹੈ, ਫਿਰ ਵੀ ਇਸ ਉਤੇ ਹੰਕਾਰ ਕਰਨੋਂ ਨਹੀਂ ਰਹਿੰਦਾ। ਹੰਕਾਰ ਹੀ ਮਨੁੱਖ ਨੂੰ ਖਜਲ ਖੁਆਰ ਕਰਦਾ ਹੈ। ਹਰਨਾਖਸ਼ ਵਰਗੇ ਹੰਕਾਰੀਆਂ ਦਾ ਕੀ ਹਸ਼ਰ ਹੋਇਆ, ਇਤਿਹਾਸ ਪੜ੍ਹ ਕੇ ਵੇਖ ਲਵੋ। ਗੁਰੂ ਸਾਹਿਬ ਨੇ ਗਰਬ ਕਰਨ ਤੋਂ ਵਰਜਿਆ ਹੈ ਅਤੇ ਨਾਲ ਹੀ ਨਿਰਮਾਣ ਹੋਣ ਦਾ ਉਪਦੇਸ਼ ਦਿਤਾ ਹੈ:--

**੧. ਕਮਰਿ ਕਟਾਰਾ ਬੰਕੁੜਾ, ਬੰਕੇ ਕਾ ਅਸਵਾਰੁ ॥**
**ਗਰਬੁ ਨ ਕੀਜੈ ਨਾਨਕਾ, ਮਤੁ ਸਿਰਿ ਆਵੈ ਭਾਰੁ ॥** [ਪੰਨਾ ੯੫੬

**੨. ਗਰਬੁ ਨ ਕੀਜੈ ਰੇਣ ਹੋਵੀਜੈ, ਤਾ ਗਤਿ ਜੀਅਰੇ ਤੇਰੀ॥...** [ਪੰਨਾ ੭੨੯

## ਜਿਹ ਘਟਿ ਸਿਮਰਨੁ ਰਾਮ ਕੋ, ਸੋ ਨਰੁ ਮੁਕਤਾ ਜਾਨੁ ॥ ਤਿਹ ਨਰ ਹਰਿ ਅੰਤਰੁ ਨਹੀ, ਨਾਨਕ ਸਾਚੀ ਮਾਨੁ ॥ ੪੩ ॥

**ਪਦ ਅਰਥ:** ਜਿਹ ਘਟਿ=ਜਿਸ ਹਿਰਦੇ ਵਿਚ। ਰਾਮ ਕੋ=ਪ੍ਰਭੂ ਦਾ। ਸੋ ਨਰੁ=ਉਹ ਮਨੁੱਖ। ਮੁਕਤਾ ਜਾਨੁ=ਮੁਕਤ ਸਮਝ। ਤਿਹ ਨਰ=ਉਸ ਮਨੁੱਖ ਵਿਚ। ਹਰਿ=ਹਰੀ ਵਿਚ। ਅੰਤਰੁ=ਫਰਕ, ਭੇਦ। ਸਾਚੀ ਮਾਨੁ=ਸਚੀ ਮੰਨ।

**ਅਰਥ:** (ਹੇ ਭਾਈ!) ਜਿਸ (ਮਨੁੱਖ) ਦੇ ਹਿਰਦੇ ਵਿਚ ਪ੍ਰਭੂ ਦਾ ਸਿਮਰਨ ਹੈ ਉਸ ਮਨੁੱਖ ਨੂੰ ਮੁਕਤ ਸਮਝ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਪ੍ਰਾਣੀ ਤੇ ਪ੍ਰਭੂ ਵਿਚ ਕੋਈ ਭੇਦ ਨਹੀਂ ਹੈ, (ਇਹ ਗਲ) ਸੱਚੀ ਮੰਨ।੪੩।

### ਸਾਰਥਕ ਵੀਚਾਰ

ਜੇ ਵਿਸ਼ਾਲ ਦ੍ਰਿਸ਼ਟੀ ਨਾਲ ਸੰਸਾਰ ਵਲ ਵੇਖੀਏ ਤਾਂ ਹਰ ਜੀਵ ਕਿਸੇ ਨਾ ਕਿਸੇ ਬੰਧਨ ਵਿਚ ਫਸਿਆ ਹੋਇਆ ਹੈ, ਇਨਸਾਨਾਂ ਦੀ ਗਲ ਨਾ ਕਰੋ, ਹੈਵਾਨ ਵੀ ਮੋਹ ਦੇ ਬੰਧਨ ਵਿਚ ਬੱਧੇ ਹੋਏ ਹਨ। ਅਸਲ ਵਿਚ ਸਾਰੇ ਹੀ ਭਰਮ ਦੇ ਮੋਹ ਦੇ ਸ਼ਿਕਾਰ ਬਣੇ ਹੋਏ ਹਨ:--

**ਭਰਮ ਮੋਹ ਕੇ ਬਾਂਧੇ ਬੰਧ॥ ਸੁਪਨੁ ਭਇਆ ਭਖਲਾਏ ਅੰਧ॥** [ਪੰਨਾ ੮੮੫

ਜੇ ਸੁਰਤਾ ਜਾਂ ਗਿਆਨੀ ਬਣ ਕੇ ਪਰਮਾਰਥਕ ਜੀਵਨ ਵਿਚ ਵਿਚਰੀਏ ਤਾਂ ਮਾਤਾ, ਪਿਤਾ, ਇਸਤਰੀ, ਪੁਤਰ, ਧੀਆਂ, ਸਾਰੇ ਬੰਧਨ ਰੂਪ ਹੀ ਭਾਸਣਗੇ। ਗੁਰਵਾਕ ਹਨ:--

**ਬੰਧਨ ਮਾਤ ਪਿਤਾ ਸੰਸਾਰਿ॥ ਬੰਧਨ ਸੁਤ ਕੰਨਿਆ ਅਰੁ ਨਾਰਿ॥**
**ਬੰਧਨ ਕਰਮ ਧਰਮ ਹਉ ਕੀਆ॥ ਬੰਧਨ ਪੁਤੁ ਕਲਤੁ ਮਨਿ ਬੀਆ॥** [ਪੰਨਾ ੪੧੬

ਇਹਨਾਂ ਬੰਧਨਾਂ ਦੇ ਹੋਂਦਿਆਂ ਵੀ ਮਨੁੱਖ ਮੁਕਤਿ ਹੋ ਸਕਦਾ ਹੈ ਜੇ ਸਤਿਗੁਰੂ ਦਾ ਸਿਖ ਬਣ ਜਾਏ। ਭਾਵ ਤਨ, ਮਨ, ਧਨ ਸਭ ਕੁਝ ਗੁਰੂ ਦੇ ਅਰਪਣ ਕਰ ਦੇਵੇ, ਫਿਰ ਹਰ ਪ੍ਰਕਾਰ ਦਾ ਪਾਲਨਾ ਸਤਿਗੁਰੂ ਆਪ

ਕਰਦੇ ਹਨ:-

**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥**
**ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਬਚਨੀ ਹਰਿਨਾਮੁ ਉਚਰੈ ॥**
**ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥**
**ਸਤਿਗੁਰੁ ਸਿਖ ਕਉ ਨਾਮੁ ਧਨੁ ਦੇਇ॥ ਗੁਰ ਕਾ ਸਿਖ ਵਡਭਾਗੀ ਹੇ॥**
**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥**
**ਨਾਨਕ, ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥** [ਪੰਨਾ ੨੮੬

ਸਿੱਟਾ ਇਹ ਨਿਕਲਦਾ ਹੈ ਕਿ ਮੁਕਤਿ-ਪੁਰਸ਼ ਅਧੂਰਾ ਨਹੀਂ, ਉਹ ਹਰੀ ਵਾਂਗ ਸਤਿ ਚਿਤ ਤੇ ਅਨੰਦ ਹੈ। ਉਹ ਕਿਸੇ ਮਨੁਖ ਦਾ ਮੁਥਾਜ ਨਹੀਂ। ਪਰ ਇਹ ਤੁਰੀ ਆਵਸਥਾ ਦੀ ਖੇਡ ਹੈ। ਇਹ ਅਵਸਥਾ ਕੇਵਲ ਰਾਮ ਨਾਮ ਦੇ ਸਿਮਰਨ ਨਾਲ ਹੀ ਪ੍ਰਾਪਤ ਹੋ ਸਕਦੀ ਹੈ, ਹੋਰ ਕਿਸੇ ਕਰਮਕਾਂਡਾਂ ਰਾਹੀਂ ਨਹੀਂ ਮਿਲਦੀ।

ਜਿਹੜਾ ਮਨੁੱਖ ਆਪਣੇ ਸਿਰ ਤੇ ਧੰਧਿਆਂ ਤੇ ਹੰਕਾਰ ਦਾ ਭਾਰ ਚੁਕਦਾ ਹੈ, ਉਹ ਇਸ ਨੂੰ ਮੁਕਤ ਨਹੀਂ ਹੋਣ ਦਿੰਦਾ। ਹਉਂ ਤੋਂ ਰਹਿਤ ਮਨੁਖ ਭਾਰ ਤੋਂ ਮੁਕਤ ਹੋ ਸਕਦਾ ਹੈ। ਜਿਹੜਾ ਕੰਮ ਰਬ ਦਾ ਹੈ, ਮਨੁੱਖ ਉਸ ਨੂੰ ਕਰਨ ਲਈ ਜਤਨਸ਼ੀਲ ਹੁੰਦਾ ਹੈ। ਰੋਜ਼ੀ ਰਿਜ਼ਕ ਦੇਣਾ ਰਾਜ਼ਕ ਦਾ ਕੰਮ ਹੈ, ਪਰ ਮਨੁੱਖ ਆਪ ਹੀ ਦਾਤਾ ਬਣ ਬੈਠਦਾ ਹੈ। ਬਸ, ਜਦੋਂ ਅਜਿਹੀ ਸੋਚਣੀ ਨੂੰ ਤਿਆਗ ਦਿੰਦਾ ਹੈ, ਫਿਰ ਮੈਂ ਤੋਂ ਮੁਕਤ ਹੋ ਜਾਂਦਾ ਹੈ:—

**ਕਬੀਰ, ਤੂੰ ਤੂੰ ਕਰਤਾ ਤੂੰ ਹੂਆ, ਮੁਝ ਮਹਿ ਰਹਾ ਨ ਹੂੰ॥**
**ਜਬ ਆਪਾ ਪਰ ਕਾ ਮਿਟ ਗਇਆ, ਜਤ ਦੇਖਉ ਤਤ ਤੂੰ॥** [ਪੰਨਾ ੧੩੭੫

ਹੁਣ ਦਸੋ, ਗੁਰੂ ਦਾ ਬਣ ਕੇ ਕੋਈ ਬੰਧਨ ਰਹਿ ਜਾਂਦਾ ਹੈ? ਮੁਕਤਾ ਕੌਣ ਹੈ? ਗੁਰੂ ਪਾਤਿਸ਼ਾਹ ਦਸਦੇ ਹਨ:-

੧. **ਸੋ ਮੁਕਤੁ ਨਾਨਕ ਜਿਸੁ ਸਤਿਗੁਰੁ ਚੰਗਾ॥** [ਪੰਨਾ ੧੩੦੫
੨. **ਸੋ ਮੁਕਤਾ ਸੰਸਾਰਿ, ਜਿ ਗੁਰਿ ਉਪਦੇਸਿਆ ॥**
**ਤਿਸ ਕੀ ਗਈ ਬਲਾਇ, ਮਿਟੇ ਅੰਦੇਸਿਆ ॥...** [ਪੰਨਾ ੫੧੯
੩. **ਮੁਕਤਿ ਮਹਾ ਸੁਖ, ਗੁਰੁ ਸਬਦੁ ਬੀਚਾਰਿ ॥** [ਪੰਨਾ ੯੪੨
੪. **ਸੁੰਦਰ ਮੰਦਰ ਸੈਣਹ ॥ ਜੇਣ ਮਧੁ ਹਰਿ ਕੀਰਤਨਹ॥**
**ਮੁਕਤੇ ਰਮਣ ਗੋਬਿੰਦਹ॥ ਨਾਨਕ ਲਬਧੰ ਬਡਭਾਗਣਹ॥** [ਪੰਨਾ ੧੩੬੦

ਪਰਮਾਤਮਾ ਬੰਧਨਾਂ ਤੋਂ ਮੁਕਤ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਵਸ ਜਾਂਦਾ ਹੈ, ਉਹ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ ''ਜਿਉ ਪਾਨੀ ਸੰਗਿ ਪਾਨੀ' ਦਾ ਰੂਪ ਧਾਰ ਲੈਂਦਾ ਹੈ।

**ਏਕ ਭਗਤਿ ਭਗਵਾਨ, ਜਿਹ ਪ੍ਰਾਨੀ ਕੈ ਨਾਹਿ ਮਨਿ ॥ ਜੈਸੇ ਸੂਕਰ ਸੁਆਨ, ਨਾਨਕ ਮਾਨੋ ਤਾਹਿ ਤਨੁ ॥ ੪੪ ॥**

**ਪਦ ਅਰਥ:** ਏਕ ਭਗਤਿ=ਇਕ ਭਗਤੀ। ਭਗਵਾਨ=ਪ੍ਰਭੂ ਦੀ। ਜਿਹ ਪ੍ਰਾਨੀ ਕੈ=ਜਿਸ ਪ੍ਰਾਣੀ ਦੇ। ਨਾਹਿ ਮਨਿ=ਮਨ ਵਿਚ ਨਹੀਂ ਹੈ। ਸੂਕਰ=ਸੂਰ ਦਾ। ਸੁਆਨ=ਕੁਤੇ ਦਾ। ਤਾਹਿ ਤਨੁ=ਉਸ (ਪ੍ਰਾਣੀ) ਦਾ ਸਰੀਰ। ਮਾਨੋ=ਮੰਨੋ, ਜਾਣੋ।

**ਅਰਥ:** ਪ੍ਰਭੂ ਦੀ ਇਕ (ਪ੍ਰੇਮਾ) ਭਗਤੀ ਜਿਸ ਪ੍ਰਾਣੀ ਦੇ ਮਨ ਵਿਚ ਨਹੀਂ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰਾਣੀ) ਦਾ ਸਰੀਰ (ਇਸ ਤਰ੍ਹਾਂ ਜਾਣੋ) ਜਿਵੇਂ ਕਿ ਸੂਰ (ਅਤੇ) ਕੁਤੇ ਦਾ ਸਰੀਰ ਹੈ, (ਭਾਵ ਵਿਸ਼ੇ ਭੋਗਦਾ ਤੇ ਗੰਦਗੀ ਖਾਂਦਾ ਰਹਿੰਦਾ ਹੈ)।੪੪।

## ਸਾਰਥਕ ਵੀਚਾਰ

ਜੇ ਇਕ ਭਗਵਾਨ ਦੀ ਭਗਤੀ ਮਨੁਖ ਦੇ ਅੰਦਰ ਨਹੀਂ ਤਾਂ ਉਸ ਦਾ ਸਰੀਰ ਸੂਰ ਅਤੇ ਕੁਤੇ ਵਰਗਾ ਸਮਝੋ।

ਜਿਨ੍ਹਾਂ ਜਾਨਵਰਾਂ ਨਾਲ ਭਗਤਹੀਣ ਮਨੁੱਖ ਨੂੰ ਤੁਲਨਾ ਦਿਤੀ ਹੈ, ਉਨ੍ਹਾਂ ਦੇ ਸਰੀਰ ਗੰਦੇ ਸਮਝੇ ਜਾਂਦੇ ਹਨ। ਸੂਰ ਵੀ ਗੰਦਗੀ ਦੇ ਢੇਰਾਂ ਤੋਂ ਗੰਦ-ਮੰਦ ਖਾਂਦਾ ਹੈ, ਕੁਤਾ ਵੀ ਜੂਠ ਵਿਚ ਆਪਣਾ ਮੂੰਹ ਪਾਈ ਰਖਦਾ ਹੈ। ਇਥੇ ਇਹਨਾਂ ਜਾਨਵਰਾਂ ਦੇ ਹੋਰ ਗੁਣ ਨਹੀਂ ਵੇਖਣੇ, ਸਰੀਰਾਂ ਦੀ ਬੇ-ਡੌਲਤਾ ਨੂੰ ਮੁਖ ਰਖਣਾ ਹੈ। ਆਮ ਤੌਰ ਤੇ ਸਮਾਜ ਵਿਚ ਜਦੋਂ ਕਿਸੇ ਮਨੁੱਖ ਦੀ ਸ਼ਕਲ ਨੂੰ ਨਿੰਦਣਾ ਹੋਵੇ ਤਾਂ ਅਸੀਂ ਕਹਿੰਦੇ ਹਾਂ, ਉਸ ਦਾ ਸੂਰ ਵਰਗਾ ਮੂੰਹ ਹੈ, ਕੁਤੇ ਵਰਗੀ ਖਸਲਤ ਹੈ, 'ਕੁਤਾ ਰਾਜ ਬਹਾਲੀਐ ਫਿਰਿ ਚਕੀ ਚਟੈ'। ਗਲ ਕੀ ਭਗਤੀ ਹੀਣ ਮਨੁੱਖ ਨੂੰ ਨਕਾਰਿਆ ਹੈ।

੧. **ਜਾ ਮਹਿ ਭਜਨੁ ਰਾਮ ਕੋ ਨਾਹੀ॥**
**ਤਿਹ ਨਰਿ ਜਨਮੁ ਅਕਾਰਥੁ ਖੋਇਆ, ਯਹ ਰਾਖਹੁ ਮਨ ਮਾਹੀ॥੧॥ਰਹਾਉ॥**
**ਤੀਰਥ ਕਰੈ ਬਰਤ ਫੁਨਿ ਰਾਖੈ, ਨਹ ਮਨੂਆ ਬਸਿ ਜਾ ਕੋ॥**
**ਨਿਹਫਲ ਧਰਮੁ ਤਾਹਿ ਤੁਮ ਮਾਨਹੁ, ਸਾਚੁ ਕਹਤ ਮੈ ਯਾ ਕਉ॥੧॥**
**ਜੈਸੇ ਪਾਹਨੁ ਜਲ ਮਹਿ ਰਾਖਿਓ, ਭੇਦੈ ਨਾਹਿ ਤਿਹ ਪਾਨੀ॥**
**ਤੈਸੇ ਹੀ ਤੁਮ ਤਾਹਿ ਪਛਾਨਹੁ, ਭਗਤਿ ਹੀਨ ਜੋ ਪ੍ਰਾਨੀ॥੨॥**
**ਕਲ ਮਹਿ ਮੁਕਤਿ ਨਾਮ ਤੇ ਪਾਵਤ, ਗੁਰੂ ਯਹ ਭੇਦੁ ਬਤਾਵੈ ॥**
**ਕਹੁ ਨਾਨਕ ਸੋਈ ਨਰੁ ਗਰੂਆ, ਜੋ ਪ੍ਰਭ ਕੇ ਗੁਨ ਗਾਵੈ॥** [ਪੰਨਾ ੮੩੧

੨. **ਵਿਣੁ ਭਗਤੀ ਘਰਿ ਵਾਸੁ ਨ ਹੋਵੀ, ਸੁਣਿਅਹੁ ਲੋਕ ਸਬਾਏ॥**
**ਨਾਨਕ ਸਰਸੀ, ਤਾ ਪਿਰੁ ਪਾਏ, ਰਾਤੀ ਸਾਚੈ ਨਾਏ ॥ ੨ ॥** [ਪੰਨਾ ੬੮੯

ਪਰਮਾਤਮਾ ਕਿਸੇ ਸੋਹਣੀ ਸ਼ਕਲ ਜਾਂ ਸੋਹਣੇ ਸਰੀਰ ਦਾ ਚਾਹਕ ਨਹੀਂ, ਉਹ ਤਾਂ 'ਭਾਉ ਭਗਤਿ ਦਾ

ਭੁਖਾ ਹੈ। ਜਿਸ ਨੇ ਵੀ ਪ੍ਰਭੂ ਜਾਨਿਆ ਹੈ, ਸਾਂਝ ਪਾਈ ਹੈ, ਭਗਤੀ ਦੀ ਬਰਕਤ ਨਾਲ ਹੀ ਉਹ ਨਿਰਮਲ ਹੋਇਆ ਹੈ। ਇਸ ਲਈ ਗੁਰਦੇਵ ਪਿਤਾ ਉਪਦੇਸ਼ ਦੇਂਦੇ ਹਨ:--

**ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥**

**ਹਰਿ ਕੀ ਭਗਤਿ ਕਰਹੁ ਮਨ ਮੀਤ॥ ਨਿਰਮਲ ਹੋਇ ਤੁਮਾਰੋ ਚੀਤ॥** [ਪੰਨਾ ੨੮੮

ਸਾਰੰਗ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਭਗਤ ਜਨਾ ਦੀ ਜੋ ਨਿਰਲੇਪਤਾ ਵਾਲੀ ਸਿਫਤਿ ਕੀਤੀ ਹੈ, ਉਹ ਕਮਾਲ ਦੀ ਹੈ:--

**ਕਾਗਦੁ ਲੂਣ ਰਹੈ ਘ੍ਰਿਤ ਸੰਗੇ, ਪਾਣੀ ਕਮਲੁ ਰਹੈ ॥**

**ਐਸੇ ਭਗਤ ਮਿਲਹਿ ਜਨ ਨਾਨਕ, ਤਿਨ ਜਮੁ ਕਿਆ ਕਰੈ॥** [ਪੰਨਾ ੮੧੭

## ਸੁਆਮੀ ਕੋ ਗ੍ਰਿਹੁ ਜਿਉ ਸਦਾ, ਸੁਆਨ ਤਜਤ ਨਹੀ ਨਿਤ ॥ ਨਾਨਕ, ਇਹ ਬਿਧਿ ਹਰਿ ਭਜਉ, ਇਕ ਮਨਿ ਹੁਇ ਇਕ ਚਿਤਿ॥੪੫॥

**ਪਦ ਅਰਥ:** ਸੁਆਮੀ ਕੋ=ਮਾਲਕ ਦਾ। ਗ੍ਰਿਹੁ=ਘਰ। ਜਿਉ=ਜਿਵੇਂ। ਸੁਆਨ=ਕੁੱਤਾ। ਤਜਤ ਨਹੀ ਨਿਤ=ਕਦੇ ਨਹੀਂ ਤਿਆਗਦਾ, ਸਦਾ ਮਲੀ ਰਖਦਾ ਹੈ। ਇਹ ਬਿਧਿ=ਇਸ ਤਰ੍ਹਾਂ। ਭਜਉ=ਸਿਮਰਨ ਕਰੋ। ਇਕ ਮਨਿ ਹੁਇ=ਇਕ ਮਨ ਹੋ ਕੇ। ਇਕ ਚਿਤਿ=ਇਕ-ਚਿਤ ਹੋ ਕੇ।

**ਅਰਥ:** (ਹੇ ਭਾਈ!) ਜਿਵੇਂ ਮਾਲਕ ਦਾ ਘਰ ਕੁਤਾ ਕਦੇ ਵੀ ਨਹੀਂ ਛਡਦਾ (ਸਦਾ ਮੱਲੀ ਰਖਦਾ ਹੈ), ਨਾਨਕ (ਗੁਰੂ ਜੀ ਉਪਦੇਸ਼ਦੇ ਹਨ ਕਿ ਹੇ ਭਾਈ! ਤੁਸੀਂ ਵੀ) ਇਸ ਤਰੀਕੇ ਨਾਲ ਇਕ ਮਨ ਤੇ ਇਕ ਚਿਤ ਹੋ ਕੇ ਪ੍ਰਭੂ ਦਾ ਸਿਮਰਨ ਕਰੋ।੪੫।

### ਸਾਰਥਕ ਵੀਚਾਰ

ਹਜ਼ੂਰ ਨੇ ਸਾਨੂੰ ਕੁੱਤੇ ਦੀ ਸੁੰਦਰ ਮਿਸਾਲ ਦੇ ਕੇ ਭਗਤੀ ਕਰਨ ਦੀ ਪ੍ਰੇਰਨਾ ਦਿਤੀ ਹੈ। ਕੁਤਾ ਆਪਣੇ ਮਾਲਕ ਦਾ ਕਿਤਨਾ ਵਫਾਦਾਰ ਹੈ। ਉਸ ਨੂੰ ਮਾਲਕ ਭਾਵੇਂ ਕਿਤਨਾ ਦੁਰਕਾਰੇ, ਸੋਟੇ ਮਾਰੇ, ਉਹ ਮਾਲਕ ਦਾ ਦਰ ਨਹੀਂ ਛਡਦਾ ਹੈ। ਸਾਈਂ ਬੁਲੇਸ਼ਾਹ ਦੀ ਹਡ-ਬੀਤੀ ਤੋਂ ਕਈ ਪਾਠਕ ਜਾਣੂੰ ਹੋਣਗੇ ਕਿ ਕਿਵੇਂ ਜਦੋਂ ਬੁਲੇ ਸ਼ਾਹ ਦਾ ਮੁਰਸ਼ਦ ਅਨਾਇਤਉਲਾ ਸ਼ਾਹ ਕਿਸੇ ਗਲੋਂ ਨਰਾਜ਼ ਹੋ ਗਿਆ ਸੀ ਤਾਂ ਬੁਲਾ ਮੁਰਸ਼ਦ ਦਾ ਦਰ ਛਡ ਕੇ ਦੁਖੀ ਹੋ ਕੇ ਇਧਰ ਉਧਰ ਭਟਕ ਰਿਹਾ ਸੀ। ਸਹਿਵਨ ਹੀ ਉਸ ਦੀ ਨਜ਼ਰ ਇਕ ਕੁਤੇ ਤੇ ਪਈ, ਜਿਸ ਦਾ ਮਾਲਕ ਉਸ ਨੂੰ ਮਾਰ ਮਾਰ ਕੇ ਬਾਹਰ ਕਢ ਰਿਹਾ ਸੀ, ਪਰ ਉਹ ਮੁੜ ਮੁੜ ਅੰਦਰ ਵੜਦਾ ਸੀ। ਆਖ਼ਰ ਮਾਲਕ ਨੇ ਪਿਆਰ ਕਰਕੇ ਉਸ ਨੂੰ ਟੁਕੜਾ ਪਾਇਆ ਤਾਂ ਉਹ ਸਬਰ ਕਰਕੇ ਬੈਠ ਗਿਆ। ਇਕ ਵਾਰੀ ਸੂਫ਼ੀਆਂ ਦਾ ਤਕੀਆ ਲਗਾ ਹੋਇਆ ਸੀ ਤੇ ਗਵਈਏ ਬੜੀ ਸ਼ਾਨ ਨਾਲ ਰੁਬਾਈਆਂ ਗਾ ਰਹੇ ਸਨ। ਉਥੇ ਬੁਲੇ ਨੇ ਵੀ ਆਪਣੇ ਅੰਦਾਜ਼ ਵਿਚ ਗੀਤ ਗਾਇਆ। ਬੁਲੇ ਦਾ ਮੁਰਸ਼ਦ ਸੁਣ ਕੇ ਬੜਾ ਪ੍ਰਸੰਨ ਹੋਇਆ ਅਤੇ ਕਿਸੇ ਰੰਗ ਵਿਚ ਆ ਕੇ ਕਿਹਾ, ਓਇ ਤੂੰ ਬੁਲਾ ਹੈਂ? ਤਾਂ ਬੁਲੇ ਨੇ ਕਿਹਾ, ਨਹੀਂ ਜੀ! ਮੈਂ ਭੁਲਾ ਹਾਂ। ਮੁਰਸ਼ਦ ਨੇ ਕਿਹਾ 'ਜੇ ਤੂੰ ਭੁਲਾ ਹੈਂ, ਤਾਂ ਮੈਂ ਤੇਰੇ ਤੇ ਡੁਲ੍ਹਾ ਹਾਂ।'

ਬੁਲ੍ਹੇ ਨੇ ਸੋਚਿਆ ਜੇ ਕੁਤੇ ਸੌ ਸੌ ਜੁਤੇ ਖਾ ਕੇ ਵੀ ਮਾਲਕ ਦਾ ਦਰ ਨਹੀਂ ਛਡਦੇ ਤਾਂ ਉਹ ਆਪਣੇ ਮੁਰਸ਼ਦ ਦਾ ਦਰ ਕਿਉਂ ਛਡੇ?

ਭਗਤੀ ਮਾਰਗ ਵਿਚ ਆਪਣੇ ਆਪ ਨੂੰ ਕੁਤਾ ਸਮਝਣਾ ਬਹੁਤ ਵਡੀ ਪ੍ਰਾਪਤੀ ਹੈ। ਭਗਤ ਕਬੀਰ ਜੀ ਨੇ ਵੀ ਆਪਣੇ ਆਪ ਨੂੰ 'ਕੂਕਰੁ ਰਾਮ ਕੋ' ਅਤੇ 'ਹਮ ਕੂਕਰ ਤੇਰੇ ਦਰਬਾਰਿ' ਆਖਿਆ। ਭਾਈ ਨੰਦ ਲਾਲ ਜੀ ਨੇ ''ਲਾਲ ਸਗਿ ਗ਼ੁਲਾਮ, ਗੁਰੁ ਗੋਬਿੰਦ ਸਿੰਘ ॥ ਰੇਜ਼ ਚੀਨਿ ਖਾਨਿ, ਗੁਰ ਗੋਬਿੰਦ ਸਿੰਘ ॥'' ਕਹਿਣ ਵਿਚ ਫ਼ਖ਼ਰ ਸਮਝਿਆ। ਗਲ ਤਾਂ ਸਾਈਂ ਦਾ ਹੁਕਮ ਮੰਨਣ ਅਤੇ ਉਸ ਦੇ ਦਰ ਤੇ ਟਿਕਣ ਦੀ ਹੈ, ਇਕ ਮਨ ਇਕ ਚਿਤ ਹੋ ਕੇ ਨਾਮ-ਸਿਮਰਨ ਦੀ ਹੈ। ਜਿਹੜੇ ਮਨੁਖ ਖਸਮ ਨੂੰ ਛਡ ਜਾਂਦੇ ਹਨ, ਉਹ ਦਰ ਦਰ ਧਕੇ ਖਾਂਦੇ ਹਨ। ਪਾਵਨ ਵਾਕ ਹੈ:--

**ਖਸਮੁ ਛੋਡਿ ਦੂਜੈ ਲਗੇ, ਡੁਬੇ ਸੇ ਵਣਜਾਰਿਆ॥** [ਪੰਨਾ ੪੭੦

ਜੀਵ ਦੇ ਹਿਰਦੇ ਚੋਂ ਇਹ ਅਵਾਜ਼ ਉਠੇ :--

**ਤੁਧ ਨੋ ਛੋਡਿ ਜਾਈਐ ਪ੍ਰਭ ਕੈ ਧਰਿ ॥**
**ਆਨ ਨ ਬੀਆ ਤੇਰੀ ਸਮਸਰਿ ॥** [ਪੰਨਾ ੩੯੧

ਨੋਟ– ਇਥੇ ਕੁੱਤੇ ਦੇ ਇਕ ਗੁਣ ਨੂੰ ਮੁਖ ਰਖਣਾ ਹੈ। ਕੁਤੇ ਚੰਦਨ ਲਾਈਐ ਭੀ ਸੋ ਕੁਤੀ ਧਾਤ' ਵਾਲਾ ਜ਼ਿਕਰ ਕਰਨਾ ਇਥੇ ਬੇਥਵਾ ਹੋਵੇਗਾ।

## ਤੀਰਥ ਬਰਤ ਅਰੁ ਦਾਨ ਕਰਿ, ਮਨ ਮਹਿ ਧਰੈ ਗੁਮਾਨੁ ॥ ਨਾਨਕ, ਨਿਹਫਲ ਜਾਤ ਤਿਹ, ਜਿਉ ਕੁੰਚਰ ਇਸਨਾਨੁ ॥ ੪੬ ॥

**ਪਦ ਅਰਥ:** ਤੀਰਥ=ਤੀਰਥਾਂ ਦਾ (ਇਸ਼ਨਾਨ)। ਬਰਤ=ਵਰਤ। ਅਰੁ=ਅਤੇ। ਦਾਨ ਕਰਿ=ਦਾਨ ਕਰਕੇ। ਮਨ ਮਹਿ=ਮਨ ਵਿਚ। ਧਰੈ ਗੁਮਾਨ=ਹੰਕਾਰ ਕਰਦਾ ਹੈ। ਨਿਹਫਲ=ਵਿਅਰਥ, ਨਿਸਫਲ। ਤਿਹ=ਉਸ ਦੇ (ਕੀਤੇ ਕਰਮ)। ਜਿਉ=ਜਿਵੇਂ। ਕੁੰਚਰ ਇਸ਼ਨਾਨ=ਹਾਥੀ ਦਾ ਇਸ਼ਨਾਨ।

**ਅਰਥ:** (ਹੇ ਭਾਈ! ਜੇ ਕੋਈ ਮਨੁੱਖ) ਤੀਰਥ, ਵਰਤ, ਦਾਨ ਕਰਕੇ ਮਨ ਵਿਚ ਹੰਕਾਰ ਕਰਦਾ ਹੈ (ਤਾਂ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ ਦੇ (ਤੀਰਥ ਵਰਤ ਦਾਨ ਆਦਿ ਕੀਤੇ ਕਰਮ ਇਸ ਤਰ੍ਹਾਂ) ਨਿਸਫਲ ਜਾਂਦੇ ਹਨ ਜਿਵੇਂ ਹਾਥੀ ਦਾ ਇਸ਼ਨਾਨ (ਨਿਸਫਲ ਜਾਂਦਾ ਹੈ ਕਿਉਂਕਿ ਉਹ ਨਹਾ ਕੇ ਆਪਣੇ ਉਤੇ ਖੇਹ ਪਾ ਲੈਂਦਾ ਹੈ)।੪੬।

### ਸਾਰਥਕ ਵੀਚਾਰ

ਤੀਰਥ-ਇਸ਼ਨਾਨ ਜਾਂ ਦਾਨ ਕਰਨਾ ਮਾੜਾ ਨਹੀਂ, ਪਰ ਮਨ ਵਿਚ ਇਹਨਾਂ ਦਾ 'ਗੁਮਾਨ' ਕਰਨਾ ਮਾੜਾ ਹੈ। ਤੀਰਥਾਂ ਉਤੇ ਸੈਰ ਸਪਾਟਾ ਕਰਨ ਵਾਲੇ ਯਾਤਰੀਆਂ ਦੀ ਗਿਣਤੀ ਬਹੁਤ ਹੈ, ਜਦੋਂ ਕਿ ਭਗਤੀ-ਭਾਵ ਨਾਲ, ਸਿਮਰਨ ਜਪ, ਤਪ, ਜਾਂ ਸੇਵਾ ਕਰਨ ਵਾਲੇ ਮਨੋਰਥ ਨੂੰ ਮੁਖ ਰਖ ਕੇ ਜਾਣਨ ਵਾਲਿਆਂ ਦੀ ਗਿਣਤੀ ਨਾਂ ਮਾਤਰ ਹੈ। ਅਸਲ ਵਿਚ ਤੀਰਥ-ਇਸ਼ਨਾਨ ਜਾਂ ਦਾਨ ਆਦਿ ਕਰਮ ਮਨੁੱਖੀ

ਮਨ ਵਿਚ ਅਭਿਮਾਨ ਪੈਦਾ ਕਰਨ ਵਿਚ ਸਹਾਇਕ ਹੁੰਦੇ ਹਨ। ਤੁਸੀਂ ਆਪ ਤੀਰਥ-ਯਾਤਰਾ ਮਗਰੋਂ ਆਏ ਕਈ ਮਨੁੱਖਾਂ ਨੂੰ ਮਿਲਦੇ ਹੋ, ਉਨ੍ਹਾਂ ਦੇ ਵੀਚਾਰ ਸੁਣਦੇ ਹੋ, ਓਹ ਜੀਵਨ ਦੀ ਕਿਹੜੀ ਉਪਲਬਦੀ ਤੋਂ ਤੁਹਾਨੂੰ ਜਾਣੂੰ ਕਰਾਉਂਦੇ ਹਨ? ਕੇਵਲ ਇਹ ਆਖਣਗੇ ਅਮਕੇ ਸਥਾਨ ਲੰਗਰ ਤੇ ਰਿਹਾਇਸ਼ ਦਾ ਪ੍ਰਬੰਧ ਚੰਗਾ ਸੀ, ਚਾਹ ਜਦੋਂ ਦਿਲ ਕਰੇ ਮਿਲ ਜਾਂਦੀ ਸੀ, ਪਰ ਜੋ ਸੁਖ ਘਰ ਹੈ, ਉਹ ਬਾਹਰ ਨਹੀਂ ''ਜੋ ਸੁਖ ਛਜੂ ਦੇ ਚਬਾਰੇ॥ ਨਾ ਬਲਖ ਨਾ ਬੁਖਾਰੇ''। ਰਸਤੇ ਤੇ ਕੀ, ਬਾਹਰ ਕੀ ਉਹੀ ਪੁਰਾਣੀਆਂ ਘਰੋਗੀ ਕਹਾਣੀਆਂ, ਕਿਸੇ ਦੀ ਵਡਿਆਈ, ਕਿਸੇ ਦੀ ਨਿੰਦਾ, ਗਲ ਕੀ 'ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸਮਾਇਆ॥ (ਪੰਨਾ ੭੬੭) ਵਾਲੀ ਦਸ਼ਾ ਹੁੰਦੀ ਹੈ। ਕਰਮ ਕਾਂਡੀਆਂ ਦੀ ਘਾਟ ਕਿਤੇ ਨਹੀਂ। ਜਿਹੜਾ ਤੀਰਥ-ਗਿਆਨ **ਗੁਰੂ ਬਾਬਾ** ਜੀ ਨੇ ਸਮਝਾਇਆ ਹੈ, ''ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥ (ਪੰਨਾ ੬੮੭) ਜਾਂ 'ਤੀਰਥੁ ਅੰਤਰਿ ਜਾਨਿਆ' (ਪੰਨਾ ੧੧੦੯) ਅਥਵਾ 'ਤੀਰਥੁ ਹਮਰਾ, ਹਰਿ ਕੋ ਨਾਮੁ॥ ਗੁਰਿ ਉਪਦੇਸਿਆ ਤਤ ਗਿਆਨੁ' (ਪੰਨਾ ੧੧੪੨), ਇਸ ਸੋਝੀ ਤੋਂ ਮਨੁੱਖ ਕੋਰੇ ਹੀ ਰਹਿੰਦੇ ਹਨ। ਨਾਮ-ਸਿਮਰਨ ਤੋਂ ਬਿਨਾ ਤੀਰਥ, ਬਰਤ, ਇਸ਼ਨਾਨ, ਸਭ ਗੁਮਾਨ ਰੂਪ ਹੈ ਜਿਸ ਨੂੰ ਹਾਥੀ ਦੇ ਇਸ਼ਨਾਨ ਨਾਲ ਤੁਲਨਾ ਦਿਤੀ ਹੈ। ਹੰਕਾਰ ਕਰਨਾ ਹਾਥੀ ਵਾਂਗੂ ਖੇਹ ਉਡਾਣ ਵਾਲੀ ਗਲ ਹੈ, ਭਾਵ ਅਜਿਹੇ ਕਰਮ ਸਿਰ ਵਿਚ ਮਿਟੀ ਪਾਉਣ ਸਮਾਨ ਹਨ:–

**ਸਤਿਗੁਰੁ ਪੁਰਖੁ ਨ ਮੰਨਿਓ, ਸਬਦਿ ਨ ਲਗੋ ਪਿਆਰੁ ॥**
**ਇਸਨਾਨੁ ਦਾਨੁ ਜੇਤਾ ਕਰਹਿ, ਦੂਜੈ ਭਾਇ ਖੁਆਰੁ ॥** [ਪੰਨਾ ੩੪

## ਸਿਰੁ ਕੰਪਿਓ ਪਗ ਡਗਮਗੇ, ਨੈਨ ਜੋਤਿ ਤੇ ਹੀਨ ॥ ਕਹੁ ਨਾਨਕ ਇਹ ਬਿਧਿ ਭਈ, ਤਊ ਨ ਹਰਿ ਰਸ ਲੀਨ ॥ ੪੭ ॥

**ਪਦ ਅਰਥ:** ਕੰਪਿਓ=ਕੰਬਣ ਲਗ ਪਿਆ। ਪਗ=ਪੈਰ। ਡਗਮਗੇ=ਡੋਲਣ ਥਿੜਕਣ ਲਗ ਪਏ। ਨੈਨ=ਅੱਖਾਂ। ਜੋਤਿ ਤੇ ਹੀਨ=ਰੋਸ਼ਨੀ ਤੋਂ ਸਖਣੀਆਂ ਹੋ ਗਈਆਂ। ਇਹ ਬਿਧਿ ਭਈ=ਇਹ ਹਾਲਤ ਹੋ ਗਈ।

**ਅਰਥ:** (ਹੇ ਭਾਈ! ਪ੍ਰਾਣੀ ਦਾ) ਸਿਰ ਕੰਬਣ ਲਗ ਪਿਆ, ਪੈਰ ਥਿੜਕਣ ਲਗ ਪਏ, ਅੱਖਾਂ ਰੋਸ਼ਨੀ ਤੋਂ ਸਖਣੀਆਂ ਹੋ ਗਈਆਂ, ਨਾਨਕ! ਆਖ ਕਿ (ਬੁਢੇਪੇ ਕਾਰਨ) ਅਜਿਹੀ ਹਾਲਤ ਹੋ ਗਈ ਤਾਂ ਵੀ (ਜੀਵ) ਹਰੀ ਦੇ (ਨਾਮ) ਰਸ ਵਿਚ ਲੀਨ ਨਾ ਹੋਇਆ।੪੭।

## ਸਾਰਥਕ ਵੀਚਾਰ

ਸਿਰ ਦਾ ਕੰਬਣਾ, ਪੈਰਾਂ ਦਾ ਡਗਮਗਾਉਣਾ, ਭਾਵ ਡੋਲਣਾ ਅਤੇ ਨੈਨਾ ਦਾ ਰੌਸ਼ਨੀ ਤੋਂ ਸਖਣਾ ਹੋਣਾ, ਅਜਿਹੀ ਹਾਲਤ ਵਾਪਰਨ ਤੇ ਵੀ ਮਨੁੱਖ ਹਰੀ ਦੇ ਨਾਮ ਰਸ ਵਿਚ ਲੀਨ ਨਹੀਂ ਹੁੰਦਾ।

ਇਹ ਮਨੁਖ ਦੀ ਕਿਤਨੀ ਦੁਖਦਾਈ ਦਸ਼ਾ ਹੈ। ਇਸ ਨੇ ਜ਼ਿੰਦਗੀ ਵਿਚ ਜਿਤਨਾ ਸਰਮਾਇਆ

ਕਮਾਇਆ, ਉਹ ਸਰੀਰ ਦੇ ਰਸਾਂ ਕਸਾਂ ਉਤੇ ਲਾਇਆ ਜਾਂ ਪਰਵਾਰ ਦੀ ਪਾਲਨ ਪੋਸਣ ਉਤੇ, ਵਿਆਹ ਸ਼ਾਦੀਆਂ ਉਤੇ ਪਾਣੀ ਵਾਂਗੂੰ ਬਹਾ ਦਿਤਾ ਪਰ ਪਰਮਾਰਥਕ ਜੀਵਨ ਵਿਚ ਕੀ ਉਨਤੀ ਕੀਤੀ? ਕੋਈ ਉਤਰ ਨਹੀਂ:—

**ਕਿਆ ਤੈ ਖਟਿਆ ਕਹਾ ਗਵਾਇਆ॥ ਚਲਹੁ ਸਿਤਾਬ ਦੀਬਾਨਿ ਬੁਲਾਇਆ॥੧॥**
**ਚਲੁ ਦਰਹਾਲੁ ਦੀਵਾਨਿ ਬੁਲਾਇਆ॥**
**ਹਰਿ ਫੁਰਮਾਨੁ ਦਰਗਹ ਕਾ ਆਇਆ॥** [ਪੰਨਾ ੭੯੨

ਇਸ ਹਾਲਤ ਵਿਚ ਮੌਤ ਵੀ ਆਵਾਜ਼ਾਂ ਮਾਰਦੀ ਹੈ:—

**ਫਰੀਦਾ ਗੋਰ ਨਿਮਾਣੀ ਸਡੁ ਕਰੇ, ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ, ਮਰਣਹੁ ਨਾ ਡਰਿਆਹੁ ॥** [ਪੰਨਾ ੧੩੮੨

ਜਦੋਂ ਮੌਤ ਦਾ ਸੁਨੇਹਾ ਆ ਜਾਂਦਾ ਹੈ ਤਾਂ ਦਾਰੂ ਦਰਮਲ, ਵੈਦ ਸਭ ਜਵਾਬ ਦੇ ਜਾਂਦੇ ਹਨ:—

**ਜਿਸ ਕੀ ਪੂਜੈ ਅਉਧ, ਤਿਸੈ ਕਉਣੁ ਰਾਖਈ ॥**
**ਬੈਦਕ ਅਨਿਕ ਉਪਾਵ, ਕਹਾਂ ਲਉ ਭਾਖਈ ॥** [ਪੰਨਾ ੧੩੬੩

ਇਸ ਲਈ ਗੁਰੂ ਪਾਤਿਸ਼ਾਹ ਮੂਰਖ ਜੀਵ ਨੂੰ ਮੁੜ ਮੁੜ ਸਮਝਾਉਂਦੇ ਹਨ:-

**ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥**
**ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥** [ਪੰਨਾ ੧੩੬੩

ਹੇ ਪ੍ਰਾਣੀ! ਜਦੋਂ ਤੱਕ ਤੇਰੀ ਬਾਣੀ ਅਸਤ ਬਿਵਸਤ ਨਹੀਂ ਹੋਈ ਤੂੰ ਪ੍ਰਭੂ ਦਾ ਨਾਮ ਜਪ ਲੈ। ਪਿਛਲੀ ਬੀਤੀ ਉਮਰ ਦੇ ਨਿਰੇ ਪਛਤਾਵੇ ਨਾਲ ਕੁਝ ਨਹੀਂ ਬਣ ਸਕਦਾ:—

**ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ ॥**
**ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ॥** [ਪੰਨਾ ੧੦੯੬

## ਨਿਜ ਕਰਿ ਦੇਖਿਓ ਜਗਤ ਮੈ, ਕੋ ਕਾਹੂ ਕੋ ਨਾਹਿ ॥ ਨਾਨਕ ਥਿਰੁ ਹਰਿ ਭਗਤਿ ਹੈ, ਤਿਹ ਰਾਖਹੁ ਮਨ ਮਾਹਿ ॥ ੪੮ ॥

**ਪਦ ਅਰਥ:** ਨਿਜ ਕਰਿ=ਆਪਣਾ (ਤਜਰਬਾ) ਕਰਕੇ, ਭਾਵ ਆਪਣੇ ਤੌਰ ਤੇ। ਦੇਖਿਓ=ਵੇਖਿਆ ਹੈ। ਜਗਤ ਮਹਿ=[(ਇਸ) ਸੰਸਾਰ ਵਿਚ। ਕੋ=ਕੋਈ। ਕਾਹੂ ਕੋ ਨਾਹਿ=ਕਿਸੇ ਦਾ (ਸਾਥੀ) ਨਹੀਂ ਹੈ। ਥਿਰੁ=ਅਸਥਿਰ, ਸਦਾ ਕਾਇਮ ਰਹਿਣ ਵਾਲੀ। ਹਰਿ ਭਗਤਿ=ਪ੍ਰਭੂ ਦੀ ਭਗਤੀ। ਤਿਹ ਰਾਖਹੁ ਮਨੁ ਮਾਹਿ=ਉਸ (ਭਗਤੀ ਨੂੰ) ਮਨ ਵਿਚ (ਟਿਕਾਅ ਕੇ) ਰਖੋ।

**ਅਰਥ:** (ਹੇ ਭਾਈ!) ਮੈਂ ਆਪਣੇ ਤੌਰ ਤੇ ਜਗਤ ਵਿਚ (ਵਿਚਰ ਕੇ) ਦੇਖਿਆ ਹੈ ਕਿ ਕੋਈ ਵੀ ਕਿਸੇ ਦਾ (ਸਾਥੀ) ਨਹੀਂ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ) ਪ੍ਰਭੂ ਦੀ ਭਗਤੀ ਸਦਾ ਕਾਇਮ ਰਹਿਣ ਵਾਲੀ ਹੈ, ਉਸ (ਭਗਤੀ ਨੂੰ ਆਪਣੇ) ਮਨ ਵਿਚ (ਟਿਕਾਅ ਕੇ) ਰਖੋ।੪੮।

## ਸਾਰਥਕ ਵੀਚਾਰ

ਇਸ ਸਲੋਕ ਵਿਚ ਗੁਰੂ ਤੇਗ ਬਹਾਦਰ ਸਾਹਿਬ ਆਪਣੇ ਜਾਤੀ ਤਜਰਬੇ ਤੇ ਸੰਸਾਰੀ ਸਰਵੇਖਣ ਤੋਂ ਪ੍ਰਾਣੀ ਨੂੰ ਇਕ ਗਲ ਸਮਝਾ ਰਹੇ ਹਨ ਕਿ ''ਕੋ ਕਾਹੂ ਕੋ ਨਾਹਿ'' ਭਾਵ ਜਗਤ ਵਿਚ ਕੋਈ ਵੀ ਕਿਸੇ ਦਾ ਸਾਥੀ ਮਿਤਰ ਜਾਂ ਮਾ ਪਿਉ ਨਹੀਂ ਹੈ, ਇਹ ਤਾਂ 'ਨਾਮ ਧਾਰੀਕ ਝੂਠੇ ਸਭ ਸਾਕ' ਹਨ। ਹਾਂ, ਜੇ ਕੋਈ ਸਦਾ ਥਿਰ ਰਹਿਣ ਵਾਲੀ, ਤੇਰੀ ਸਹਾਇਤਾ ਕਰਨ ਵਾਲੀ ਵਸਤੂ ਹੈ, ਤਾਂ ਉਹ ਪਰਮੇਸ਼ਰ ਦੀ ਭਗਤੀ ਹੈ, ਤੂੰ ਉਸ ਨੂੰ ਆਪਣੇ ਮਨ ਵਿਚ ਟਿਕਾਅ।

ਗੁਰੂ ਸਾਹਿਬ ਦੇ ਅੰਮ੍ਰਿਤ ਬਚਨ ਸੋਲ੍ਹਾਂ ਆਨੇ ਸੱਚੇ ਹਨ। ਮਨੁਖ ਸਭ ਕੁਝ ਸਮਝਦਾ ਹੋਇਆ ਵੀ ਸਾਈਂ ਨੂੰ ਛਡ ਕੇ ਸੰਸਾਰ ਤੇ ਪਰਵਾਰ ਨਾਲ ਸਾਂਝ ਬਣਾਈ ਬੈਠਾ ਹੈ। ਹੇ ਪ੍ਰਾਣੀ! ਜੇ ਤੂੰ 'ਕੋ ਕਾਹੂ ਕੋ ਨਾਹਿ' ਬਾਰੇ ਤਸਲੀ ਕਰਨੀ ਚਾਹੁੰਦਾ ਹੈਂ ਤਾਂ ਅਜ਼ਮਾ ਕੇ ਵੇਖ ਲੈ। ਜਿਨ੍ਹਾਂ ਨੂੰ ਤੂੰ ਆਪਣਾ ਸਮਝਦਾ ਹੈਂ, ਓਹ ਤੇਰੇ ਨਹੀਂ, ਓਹ ਤੇਰੇ ਵੱਲੋਂ ਦਿੱਤੇ ਜਾਂਦੇ ਸੁਖਾਂ ਦੇ ਸਾਥੀ ਹਨ, ਭਾਵ ਅਪ-ਸੁਆਰਥੀ ਹਨ। ਗੁਰਵਾਕ ਹਨ:--

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ,**
**ਤੇ ਸਭਿ ਅਪਨੈ ਸੁਆਇ ਮਿਲਾਸਾ ॥**
**ਜਿਤੁ ਦਿਨ ਉਨ ਕਾ ਸੁਆਉ ਹੋਇ ਨ ਆਵੈ,**
**ਤਿਤੁ ਦਿਨਿ ਨੇੜੈ ਕੋ ਨ ਢੁਕਾਸਾ॥** [ਪੰਨਾ ੮੬੦

ਪਤੀ ਤੇ ਪਤਨੀ ਦੇ ਰਿਸ਼ਤੇ ਬਾਰੇ ਬਾਣੀ ਵਿਚ ਵੀ ਸੰਕੇਤ ਹੈ:-- 'ਘਰ ਕੀ ਨਾਰਿ ਬਹੁਤੁ ਹਿਤ ਜਾ ਸਿਉ, ਸਦਾ ਰਹਤ ਸੰਗਿ ਲਾਗੀ॥ ਜਬ ਹੀ ਹੰਸ ਤਜੀ ਇਹ ਕਾਂਇਆ, ਪ੍ਰੇਤ ਪ੍ਰੇਤ ਕਰਿ ਭਾਗੀ॥ (ਪੰਨਾ ੬੩੪) ਪਰ ਮਰਨ ਤੇ ਸਾਥ ਛਡਣ ਦੀ ਗਲ ਛਡੋ, ਅਜ ਕਲ ਜਦੋਂ ਮਨੁੱਖ ਇਸਤਰੀ ਦੀਆਂ ਸੰਸਾਰਕ ਲੋੜਾਂ ਦੀ ਪੂਰਤੀ ਕਰਨ ਵਿਚ ਅਸਫਲ ਹੋ ਜਾਂਦਾ ਹੈ ਤਾਂ ਜੀਉਂਦਿਆਂ ਹੀ ਕੋਰਟ ਰਾਹੀਂ ਤਲਾਕ ਨਾਮਾ (ਡਾਈਵੋਰਸ) ਪਰਵਾਨ ਹੋ ਜਾਂਦਾ ਹੈ। ਗਲ ਕੀ ਜਗਤ ਵਿਚ ਕੋਈ ਵੀ ਕਿਸੇ ਦਾ ਮਿਤਰ ਨਹੀਂ, ਸਭ ਸੁਖਾਂ ਦੇ ਸਾਥੀ ਹਨ। ਇਸ ਲਈ ਸਦਾ ਥਿਰ ਰਿਹਣ ਵਾਲੀ ਭਗਤੀ ਨੂੰ ਮਨ ਵਿਚ ਪਰੋਵੋ:--

**ਬਿਨੁ ਤਾਗੇ ਬਿਨੁ ਸੂਈ ਆਨੀ, ਮਨ ਹਰਿ ਭਗਤੀ ਸੰਗਿ ਸੀਵਨਾ॥**[ਪੰਨਾ ੧੦੧੯

**ਜਗ ਰਚਨਾ ਸਭ ਝੂਠ ਹੈ, ਜਾਨਿ ਲੇਹੁ ਰੇ ਮੀਤ ॥ ਕਹਿ ਨਾਨਕ ਥਿਰੁ ਨ ਰਹੈ, ਜਿਉ ਬਾਲੂ ਕੀ ਭੀਤਿ ॥ ੪੯ ॥**

**ਪਦ ਅਰਥ:** ਜਾਨਿ ਲੇਹੁ=ਸਮਝ ਲਵੋ। ਰੇ ਮੀਤ=ਹੇ ਮਿਤਰ!। ਥਿਰੁ ਨ ਰਹੈ=ਪੱਕੀ ਨਹੀਂ ਰਹਿੰਦੀ। ਜਿਉ=ਜਿਵੇਂ। ਬਾਲੂ ਕੀ ਭੀਤਿ=ਰੇਤ ਦੀ ਕੰਧ।

**ਅਰਥ:** ਹੇ ਮਿਤਰ! ਤੂੰ ਸਮਝ ਲੈ ਕਿ ਜਗਤ ਰਚਨਾ ਨਾਸ਼ਵੰਤ ਹੈ। ਨਾਨਕ (ਇਹ ਗਲ) ਆਖਦਾ ਹੈ ਕਿ (ਇਹ ਜਗਤ ਰਚਨਾ ਸਦਾ ਲਈ) ਪਕੀ ਨਹੀਂ ਰਹਿੰਦੀ ਜਿਵੇਂ ਕਿ ਰੇਤ ਦੀ ਕੰਧ

(ਕਾਇਮ ਨਹੀਂ ਰਹਿੰਦੀ)।੪੯।

## ਸਾਰਥਕ ਵੀਚਾਰ

ਜਗਿਆਸੂ ਨੂੰ ਸਮਝਾਉਣ ਦੀ ਕਿਤਨੀ ਸੁੰਦਰ ਜੁਗਤੀ ਹੈ, ਐ ਮਿਤਰ! ਇਹ ਜਗਤ-ਰਚਨਾ ਸਭ ਝੂਠ (ਨਾਸ਼ਵੰਤ) ਹੈ। ਜਿਵੇਂ ਰੇਤ ਦੀ ਕੰਧ (ਜੋ ਬਚੇ ਉਸਾਰਦੇ ਹਨ) ਕਾਇਮ ਨਹੀਂ ਰਹਿੰਦੀ ਤਿਵੇਂ ਜਗਤ ਦਾ ਪਸਾਰਾ ਵੀ ਫ਼ਨਾਹ ਰੂਪ ਹੈ:--

**ਦੁਨੀਆ ਮੁਕਾਮੇ ਫਾਨੀ, ਤਹਕੀਕ ਦਿਲ ਦਾਨੀ॥** [ਪੰਨਾ ੭੨੧

ਇਹ ਬਚਨ ਕੇਵਲ ਕਹਿਣ ਮਾਤਰ ਨਹੀਂ, ਨਿਰੋਲ ਸਚ ਹਨ। ਇਕ ਵਾਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਦਰਸ਼ਨ ਕਰਨ ਲਈ ਪੀਰ ਮੌਲੇ ਸ਼ਾਹ ਸ੍ਰੀ ਅਨੰਦਪੁਰ ਸਾਹਿਬ ਆਇਆ। ਉਸ ਨੇ ਸੁਣਿਆ ਸੀ ਕਿ ਗੁਰੂ ਤੇਗ ਬਹਾਦਰ ਸਾਹਿਬ ਬੜੇ ਬੈਰਾਗੀ ਤੇ ਤਿਆਗੀ ਮਹਾਂ ਪੁਰਸ਼ ਹਨ ਪਰ ਜਿਹੜਾ ਸ਼ਾਹਾਨਾ ਠਾਠ-ਬਾਠ, ਬਾਗ਼-ਬਗ਼ੀਚੇ ਤੇ ਲੰਗਰ ਆਦਿ ਦਾ ਪ੍ਰਬੰਧ ਹੈ, ਇਹ ਅਡੰਬਰ ਕਾਹਦੇ ਲਈ ਰਚਿਆ ਹੋਇਆ ਹੈ?। ਲੰਗਰ ਛੱਕਣ ਮਗਰੋਂ ਜਦ ਪੀਰ ਨੂੰ ਨੀਂਦ ਆ ਗਈ ਤੇ ਸੁਪਨੇ ਵਿਚ ਉਸਨੇ ਅਜਬ ਕੌਤਕ ਵੇਖਿਆ। ਜਦੋਂ ਨੀਂਦ ਖੁਲ੍ਹਣ ਮਗਰੋਂ ਬਾਹਰ ਗਿਆ ਤਾਂ ਬਚੇ ਰੇਤ ਦੇ ਘਰ ਬਣਾ ਕੇ ਢਾਹ ਰਹੇ ਸਨ। ਉਹਨਾਂ ਨੂੰ ਕਿਸੇ ਹਰਖ਼-ਸੋਗ਼ ਦੀ ਪਰਵਾਹ ਨਹੀਂ ਸੀ। ਇਹ ਵੇਖ ਕੇ ਉਸ ਨੂੰ ਆਪਣੇ ਸ਼ੰਕੇ ਦੀ ਸਮਝ ਆ ਗਈ ਕਿ ਮਹਾਂ ਪੁਰਸ਼ਾਂ ਕੋਲ ਕਿਤਨੇ ਹੀ ਹਾਥੀ ਘੋੜੇ ਆਦਿ ਕਿਉਂ ਨਾ ਹੋਣ ਓਹ ਮੋਹ ਸ਼ੋਕ ਤੋਂ ਰਹਿਤ ਹੁੰਦੇ ਹਨ:-

**ਰਾਜ ਮਹਿ ਰਾਜੁ ਜੋਗ ਮਹਿ ਜੋਗੀ॥**
**ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥** [ਪੰਨਾ ੨੮੪

ਵਾਲੀ ਅਵਸਥਾ ਦੇ ਜੇ ਕਿਸੇ ਦਰਸ਼ਨ ਕਰਨੇ ਹੋਣ ਤਾਂ ਸਤਿਗੁਰਾਂ ਦੇ ਜੀਵਨ ਦਰਸ਼ਨ ਕਰੇ। 'ਮੈ ਹਉ ਪਰਮ ਪੁਰਖ ਕੋ ਦਾਸਾ॥ ਦੇਖਨ ਆਇਓ ਜਗਤ ਤਮਾਸਾ' ਆਖਣ ਵਾਲੇ ਸਾਹਿਬ-ਏ-ਕਮਾਲ ਬਾਦਸ਼ਾਹ-ਦਰਵੇਸ਼, ਸੰਤ-ਸਿਪਾਹੀ, ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰੇ। ਆਪ ਜੀ ਦੇ ਬਚਨ ਹਨ:--

**ਮਾਤੇ ਮਤੰਗ ਜਰੇ ਜਰ ਸੰਗਿ, ਅਨੂਪ ਉਤੰਗ ਸੁਰੰਗ ਸਵਾਰੇ ॥**
**ਕੋਟਿ ਤਰੁੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ॥**
**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ, ਨ ਜਾਤ ਬੀਚਾਰੇ॥**
**ਏਤੇ ਭਏ ਤਉ ਕਹਾਂ ਭਏ ਭੂਪਤਿ, ਅੰਤ ਕੌ ਨਾਂਗੇ ਹੀ ਪਾਇ ਪਧਾਰੇ ॥**

ਗਲ ਕੀ, ਸਚੇ ਪਰਮੇਸ਼ਰ ਤੋਂ ਸਿਵਾ ਕੋਈ ਵੀ ਇਸ ਸੰਸਾਰ ਵਿਚ ਸਦਾ ਥਿਰ ਰਹਿਣ ਵਾਲਾ ਨਹੀਂ ਹੈ। ਸੰਸਾਰ ਦੇ ਲੋਕ ਕੌਡੀਆਂ ਪਿਛੇ ਧਰਮ ਵੇਚ ਦਿੰਦੇ ਹਨ, ਪਰ ਗੁਰੂ ਗੋਬਿੰਦ ਸਿੰਘ ਜੀ ਇਕ ਰੂਪ ਨਾਲ ਜੁੜੇ ਰਹੇ :-

**ਚਿਤ ਨ ਭਯੋ ਹਮਰੋ ਆਵਨ ਕੈ ॥ ਚੁਭੀ ਰਹੀ ਸੁਰਤਿ ਪ੍ਰਭ ਚਰਨਨ ਮਹਿ॥**

**ਰਾਮੁ ਗਇਓ ਰਾਵਨੁ ਗਇਓ, ਜਾ ਕਉ ਬਹੁ ਪਰਵਾਰੁ ॥ ਕਹੁ ਨਾਨਕ ਥਿਰੁ ਕਛੁ ਨਹੀ, ਸੁਪਨੇ ਜਿਉ ਸੰਸਾਰੁ ॥ ੫੦ ॥**

**ਪਦ ਅਰਥ:** ਰਾਮੁ ਗਇਓ=ਸ੍ਰੀ ਰਾਮ ਚੰਦਰ (ਤ੍ਰੇਤੇ ਜੁਗ ਦਾ ਅਵਤਾਰ ਸੰਸਾਰ ਤੋਂ) ਚਲਾ ਗਿਆ। ਰਾਵਨੁ=(ਸੋਨੇ ਦੀ ਲੰਕਾ) ਦਾ ਮਾਲਕ ਰਾਵਨ (ਦਹਸਿਰ)। ਜਾ ਕੋ=ਜਿਸ ਦਾ। ਬਹੁ ਪਰਵਾਰ=ਵੱਡਾ ਪਰਵਾਰ। ਥਿਰੁ=ਸਦਾ ਕਾਇਮ ਰਹਿਣ ਵਾਲਾ। ਕਛ ਨਹੀ=ਕੁਝ ਵੀ ਨਹੀਂ ਹੈ। ਸੁਪਨੇ ਜਿਉ=ਸੁਪਨੇ ਵਾਂਗ।

**ਅਰਥ:** (ਹੇ ਭਾਈ!) ਸ੍ਰੀ ਰਾਮ (ਚੰਦਰ ਸੰਸਾਰ ਤੋਂ ਚਲਾ) ਗਿਆ। ਰਾਵਣ ਚਲਾ ਗਿਆ, ਜਿਸ ਦਾ ਵਡਾ ਪਰਵਾਰ ਸੀ (ਸੰਸਾਰ ਤੋਂ ਚਲਾ) ਗਿਆ। ਨਾਨਕ! ਆਖ ਕਿ (ਇਸ ਸੰਸਾਰ ਵਿਚ) ਸਦਾ ਕਾਇਮ ਰਹਿਣ ਵਾਲਾ ਕੁਝ ਵੀ ਨਹੀਂ ਹੈ। (ਇਹ) ਸੰਸਾਰ ਸੁਪਨੇ ਵਾਂਗ (ਮਿਥਿਆ) ਹੈ।੫੦।

## ਸਾਰਥਕ ਵੀਚਾਰ

ਰਾਮੁ (ਰਾਜਾ, ਦਸਰਥ ਦਾ ਪੁਤਰ ਸੰਸਾਰ ਤੋਂ) ਚਲਾ ਗਿਆ, ਰਾਵਨ (ਲੰਕਾ ਦਾ ਰਾਜਾ ਵੀ) ਜਿਸ ਦਾ ਬਹੁਤ ਵਡਾ ਪਰਵਾਰ ਸੀ (ਉਹ ਵੀ ਦੁਨੀਆਂ ਤੋਂ ਕੂਚ ਕਰ) ਗਿਆ। ਮੁਕਦੀ ਗਲ ਸੰਸਾਰ ਵਿਚ ਕੋਈ ਚੀਜ਼ ਵੀ ਸਥਿਰ ਨਹੀਂ, ਸੁਪਨੇ ਦੀ ਨਿਆਈਂ ਸਭ ਝੂਠੀ ਹੈ।

ਸੰਸਾਰ ਵਿਚ ਅਨੇਕਾਂ ਵਡੇ ਵਡੇ ਰਾਜੇ ਤੇ ਅਵਤਾਰ ਸਮੇਂ ਸਮੇਂ ਹੋਏ ਅਤੇ ਸਾਰੇ ਹੀ ਆਪਣੇ ਨਾਂ ਦਾ ਡੰਕਾ ਵਜਾ ਕੇ ਚਲੇ ਗਏ। ਅਜ ਰਾਮ ਤੇ ਰਾਵਣ ਦੀ ਕਹਾਣੀ ਵੀ ਇਕ ਸੁਪਨੇ ਵਾਂਗ ਬੀਤ ਚੁਕੀ ਹੈ। 'ਅਕਾਲ ਉਸਤਤਿ' ਵਿਚ ਦਸਮੇਸ਼ ਪਿਤਾ ਜੀ ਨੇ ਇਹਨਾਂ ਸਾਰਿਆਂ ਦਾ ਉਲੇਖ ਇਉਂ ਕੀਤਾ ਹੈ:—

**ਏਕ ਸ਼ਿਵ ਭਏ ਏਕ ਗਏ, ਏਕ ਫੇਰ ਭਏ,**
**ਰਾਮ ਚੰਦ੍ਰ ਕ੍ਰਿਸਨ ਕੇ ਅਵਤਾਰ ਭੀ ਅਨੇਕ ਹੈਂ ॥**
**ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,**
**ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈਂ ॥**
**ਮੋਨਦੀ ਮਦਾਰ ਕੇਤੇ ਅਸੁਨੀ ਕੁਮਾਰ ਕੇਤੇ,**
**ਅੰਸਾ ਅਵਤਾਰ ਕੇਤੇ ਕਾਲ ਬਸ ਭਏ ਹੈਂ ॥**
**ਪੀਰ ਔ ਪਿਕਾਂਬਰ ਕੇਤੇ, ਗਨੇ ਨ ਪਰਤ ਏਤੇ,**
**ਭੂਮ ਹੀ ਤੇ ਹੁਇ ਕੈ, ਫੇਰ ਭੂਮ ਹੀ ਮਿਲਏ ਹੈ॥** [੭॥੭੭

ਸੰਸਾਰ ਵਿਚ ਜਿਹੜਾ ਵੀ ਆਇਆ ਆਪੋ ਆਪਣੀ ਵਾਰੀ ਅਨੁਸਾਰ ਚਲਾ ਗਿਆ, ਉਸ ਨੂੰ ਨਾ ਸਮੇਂ ਦੀ ਸਰਕਾਰ ਬਚਾਅ ਸਕੀ, ਨਾ ਪਰਵਾਰ ਬਚਾਅ ਸਕਿਆ। ਕਿਥੇ ਲੰਕਾ ਤੇ ਕਿਥੇ ਲੰਕੇਸ਼ਵਰ (ਰਾਵਨ), ਕਿਥੇ ਰਾਮ ਚੰਦਰ ਜੀ ਗਏ। ਬਚਿਤ੍ਰ ਨਾਟਕ ਵਿਚ ਕਲਗੀਧਰ ਪਿਤਾ ਜੀ ਨੇ ਇਸ ਵਿਸ਼ੇ ਤੇ ਬਹੁਤ ਸੁੰਦਰ ਪ੍ਰਮਾਣ ਦਿਤੇ ਹਨ:—

**ਜਿਤੇ ਰਾਮ ਹੁਏ । ਸਭੈ ਅੰਤ ਮੂਏ ।**

ਜਿਤੇ ਕਿਸਨ ਹੁਇ ਹੈ। ਸਭੈ ਅੰਤ ਜੈ ਹੈ॥੭੦॥
ਜਿਤੇ ਦੇਵ ਹੋਸੀ। ਸਭੈ ਅੰਤ ਜਾਸੀ।
ਜਿਤੇ ਬੋਧ ਹੋਇ ਹੈ। ਸਭੈ ਅੰਤ ਛੈ ਹੈਂ।੭੧।
ਜਿਤੇ ਦੇਵ ਰਾਯੰ। ਸਭੈ ਅੰਤ ਜਾਯੰ।
ਜਿਤੇ ਦਈਤ ਏਸੰ। ਤਿਤਿਓ ਕਾਲ ਲੇਸੰ।੭੨।
ਨਰਸਿੰਘ ਅਵਤਾਰੰ। ਵਹੇ ਕਾਲ ਮਾਰੰ।
ਬਡੋ ਦੰਡ ਧਾਰੀ। ਹਨਿਓ ਕਾਲ ਭਾਰੀ।੭੩।
ਦਿਜੈ ਬਾਵਨੇਅੰ। ਹਨਿਯੋ ਕਾਲ ਤੇਯੰ।
ਮਹਾਂ ਮੱਛ ਮੁੰਡੰ। ਫਧਿਓ ਕਾਲ ਝੁੰਡੰ।੭੪।
ਜਿਤੇ ਹੋਇ ਬੀਤੇ ਤਿਤੈ ਕਾਲ ਜੀਤੇ।
ਜਿਤੇ ਸਰਨਿ ਜੈ ਹੈ। ਤਿਤਿਓ ਰਾਖ ਲੈ ਹੈਂ।੭੫।

ਗੁਰਬਾਣੀ ਦਾ ਇਹ ਨਿਰਣਾ ਹੈ:—

ਸੂਰਤਿ ਦੇਖਿ ਨ ਭੂਲੁ ਗਵਾਰਾ॥ ਮਿਥਨ ਮੋਹਾਰਾ ਝੂਠੁ ਪਸਾਰਾ॥
ਜਗ ਮਹਿ ਕੋਈ ਰਹਣੁ ਨ ਪਾਏ, ਨਿਹਚਲੁ ਏਕੁ ਨਾਰਾਇਣਾ॥ [ਪੰਨਾ ੧੦੭੭

## ਚਿੰਤਾ ਤਾ ਕੀ ਕੀਜੀਐ, ਜੋ ਅਨਹੋਨੀ ਹੋਇ॥ ਇਹੁ ਮਾਰਗੁ ਸੰਸਾਰ ਕੋ, ਨਾਨਕ ਥਿਰੁ ਨਹੀ ਕੋਇ॥ ੫੧॥

**ਪਦ ਅਰਥ:** ਤਾ ਕੀ=ਉਸ (ਗਲ) ਦੀ। ਅਨਹੋਣੀ ਹੋਇ=ਨਾ ਹੋਣ ਯੋਗ ਵਾਪਰੇ। ਮਾਰਗੁ=ਸ਼ਾਹ-ਰਾਹ, ਮਰਯਾਦਾ। ਸੰਸਾਰ ਕੋ=ਸੰਸਾਰ ਲਈ। ਥਿਰੁ=ਪੱਕਾ, ਕਾਇਮ।

**ਅਰਥ:** ਚਿੰਤਾ ਉਸ (ਗਲ) ਦੀ ਕਰੀਏ ਜਿਹੜੀ ਨਾ-ਹੋਣ ਯੋਗ (ਭਾਵ ਅਸੰਭਵ) ਵਾਪਰੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੌਤ) ਸੰਸਾਰ ਲਈ ਸ਼ਾਹ-ਰਾਹ ਹੈ। ਇਸ ਉਤੇ ਸਭ ਜਗੁ ਚਲਣਹਾਰ' ਹੈ, ਕੋਈ ਜੀਵ ਵੀ (ਸੰਸਾਰ ਵਿਚ) ਪੱਕਾ ਨਹੀਂ ਹੈ।੫੧।

### ਸਾਰਥਕ ਵੀਚਾਰ

ਜਿਹੜੀ ਗਲ ਇਕਲੇ ਨਾਲ ਵਾਪਰੇ, ਹੋਰ ਕਿਸੇ ਨਾਲ ਨਾ ਵਾਪਰੇ, ਉਸ ਬਾਰੇ ਚਿੰਤਾ ਹੋਣੀ ਤੇ ਰੋਸ ਜਾਗਣਾ ਸੁਭਾਵਿਕ ਹੈ। ਪਰ ਮੌਤ ਕੋਈ ਅਣਹੋਣੀ ਗਲ ਨਹੀਂ ਕਿਉਂਕਿ ਇਸ ਨੇ ਮਿਥੇ ਹੋਏ ਦਿਨ ਤੇ ਆਉਣਾ ਹੀ ਹੈ:—

੧. ਪੂਰਬ ਲਿਖੇ ਡੇਹ, ਸਿ ਆਏ ਮਾਇਆ॥
ਚਲਣੁ ਅਜੁ ਕਿ ਕਲਿ ਧੁਰਹੁ ਫੁਰਮਾਇਆ॥ [ਪੰਨਾ ੩੯੯

੨. ਅਨਿਕ ਜਤਨ ਕਰਿ ਕਾਲੁ ਸੰਤਾਏ॥
ਮਰਣੁ ਲਿਖਾਏ ਮੰਡਲ ਮਹਿ ਆਏ॥ [ਪੰਨਾ ੬੮੬

ਹੇ ਪ੍ਰਾਣੀ! ਚਿੰਤਾ ਤਾਂ ਕਰ ਜੇ ਬਾਕੀ ਲੋਕ ਮੌਤ ਤੋਂ ਬਚੇ ਹੋਵਣ, ਮੌਤ ਨੇ ਕੇਵਲ ਤੇਰੇ ਉਤੇ ਵਾਰ ਕੀਤਾ ਹੋਵੇ। ਮੌਤ ਜਦ ਵੱਡਾ ਛੋਟਾ, ਉਚ ਨੀਚ, ਰਾਜਾ ਪਰਜਾ ਵੇਖਦੀ ਹੀ ਨਹੀਂ 'ਰਾਜਾ ਪਰਜਾ ਸਮ ਕਰ ਮਾਰੇ, ਐਸੋ ਕਾਲ ਬਿਡਾਨੀ ਰੇ' ਤਾਂ ਰੋਸੇ ਵਾਲੀ ਕਿਹੜੀ ਗਲ ਹੋਈ- 'ਜਿਸ ਕੀ ਵਸਤੁ ਸੋਈ ਲੈ ਜਾਇਗਾ, ਰੋਸੁ ਕਿਸੈ ਸਿਉ ਕੀਜੈ॥ (ਪੰਨਾ ੧੨੪੯) ਗੁਰੂ ਸਾਹਿਬ ਨੇ ਲੋਕਾਂ ਨੂੰ ਧੀਰਜ ਦੇਣ ਲਈ ਸਭ ਤੋਂ ਪਹਿਲਾਂ ਬ੍ਰਹਮੇ ਦਾ ਨਾਂ ਲਿਖਿਆ ਹੈ ਜਿਸ ਨੂੰ ਲੋਕ ਸ੍ਰਿਸ਼ਟੀ ਸਾਜਣ ਵਾਲਾ ਕਲਪਦੇ ਹਨ:--

**ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥ ....** [ਪੰਨਾ ੨੨੭

ਜਨਮ ਸਾਖੀ ਵਿਚ ਵੀ ਜ਼ਿਕਰ ਆਉਂਦਾ ਹੈ ਕਿ ਕਿਸੇ ਪ੍ਰਾਣੀ ਦਾ ਇਕਲੌਤਾ ਲੜਕਾ ਮਰ ਗਿਆ ਸੀ ਅਤੇ ਉਸ ਦੇ ਘਰ ਵਿਚ ਵਡਾ ਸੋਗ ਮੰਨਾਇਆ ਜਾ ਰਿਹਾ ਸੀ। ਘਰ ਵਾਲਿਆਂ ਨੇ ਗੁਰੂ ਬਾਬਾ ਜੀ ਦੇ ਚਰਨਾ ਵਿਚ ਬੇਨਤੀ ਕੀਤੀ ਮਹਾਰਾਜ ਤੁਸੀਂ ਕਲਾਵਾਨ ਪੁਰਸ਼ ਹੋ, ਇਸ ਬੱਚੇ ਨੂੰ ਜ਼ਿੰਦਾ ਕਰ ਦਿਉ। ਉਸ ਦੀ ਤਸੱਲੀ ਕਰਾਉਣ ਲਈ ਗੁਰੂ ਬਾਬਾ ਜੀ ਨੇ ਕਿਹਾ ਸੀ ''ਹੇ ਭਾਈ! ਤੂੰ ਐਸੇ ਘਰੋਂ ਦਾਣੇ ਲਿਆ ਦੇ ਜਿਸ ਦੇ ਘਰ ਕੋਈ ਨਾ ਮਰਿਆ ਹੋਵੇ, ਤੇਰੇ ਲੜਕੇ ਨੂੰ ਜਿਵਾਲ ਦਿਆਂਗੇ।'' ਪਰ ਮਾਈ ਨੂੰ ਅਜਿਹਾ ਕੋਈ ਘਰ ਨਾ ਲਭਿਆ।

ਸੋ ਮੌਤ ਦੀ ਚਿੰਤਾ ਤੇ ਬਹੁਤਾ ਜੀਵਣ ਦੀ ਆਸ ਨਹੀਂ ਕਰਨੀ ਚਾਹੀਦੀ। ਸਤਿਗੁਰੂ ਦੇ ਬਚਨ ਹਨ:--

**ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ॥**
**ਤੂ ਸਰਬ ਜੀਆ ਪ੍ਰਤਿਪਾਲਹੀ, ਲੇਖੈ ਸਾਸ ਗਿਰਾਸ ॥** [ਪੰਨਾ ੨੦

ਭਗਤ ਕਬੀਰ ਜੀ ਆਪਣੀ ਦਸ਼ਾ ਦਸਦੇ ਹਨ:--

**ਕਬੀਰ ਐਸੀ ਹੋਇ ਪਰੀ, ਮਨ ਕੋ ਭਾਵਤੁ ਕੀਨੁ ॥**
**ਮਰਨੇ ਤੇ ਕਿਆ ਡਰਪਨਾ, ਜਬ ਹਾਥਿ ਸਿਧਾਉਰਾ ਲੀਨ॥** [ਪੰਨਾ ੧੩੬੮

## ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕੈ ਕਾਲਿ ॥ ਨਾਨਕ ਹਰਿ ਗੁਨ ਗਾਇ ਲੇ, ਛਾਡਿ ਸਗਲ ਜੰਜਾਲ ॥ ੫੨ ॥

**ਪਦ ਅਰਥ** : ਜੋ ਉਪਜਿਓ=ਜੋ (ਜੀਵ) ਪੈਦਾ ਹੋਇਆ। ਸੋ ਬਿਨਸਿ ਹੈ=ਉਹ ਨਾਸ਼ ਹੁੰਦਾ ਹੈ। ਪਰੋ=ਪੈਦਾ। ਆਜ=ਅਜ। ਕੈ=ਜਾਂ। ਕਾਲਿ=ਕਲ। ਛਾਡਿ ਸਗਲ ਜੰਜਾਲੁ=(ਸੰਸਾਰ ਦੇ) ਸਾਰੇ ਝੰਜਟ ਛਡ ਕੇ।

**ਅਰਥ:** (ਹੇ ਭਾਈ!) ਜੋ (ਜੀਵ) ਪੈਦਾ ਹੋਇਆ ਹੈ, ਉਹ (ਅਵੱਸ਼) ਨਾਸ਼ ਹੁੰਦਾ ਹੈ। ਅਜ ਜਾਂ ਕਲ (ਕਾਲ ਦੇ ਵਸ) ਪੈ ਜਾਂਦਾ ਹੈ। ਨਾਨਕ (ਗੁਰੂ ਜੀ ਆਦੇਸ਼ ਦਿੰਦੇ ਹਨ ਕਿ ਹੇ ਜੀਵ ! ਤੂੰ ਸੰਸਾਰ ਦੇ) ਸਾਰੇ ਝੰਜਟ ਛਡ ਕੇ ਪ੍ਰਭੂ ਦੇ ਗੁਣ ਗਾਇਨ ਕਰ ਲੈ।੫੨।

## ਸਾਰਥਕ ਵੀਚਾਰ

ਮਨੁਖ ਦੇ ਮਨ ਵਿਚ ਮਰਨ ਲਈ ਇਤਨਾ ਡਰ ਨਹੀਂ ਜਿਤਨੀ ਬਹੁਤਾ ਜੀਊਣ ਦੀ ਹਵਸ ਹੈ। ਜੀਊਣਾ ਚੰਗਾ ਹੈ ਜਾਂ ਮਰਨਾ ਚੰਗਾ ਹੈ, ਇਸ ਦੀ ਚੋਣ ਕੌਣ ਕਰੇ?

ਸੰਸਾਰ ਵਿਚ ਮੋਟੇ ਤੌਰ ਤੇ ਪੰਜ ਪ੍ਰਕਾਰ ਦਾ ਜੀਵਨ ਹੈ- ਆਰਥਕ, ਪ੍ਰਮਾਰਥਕ, ਧਾਰਮਿਕ, ਸਦਾ-ਚਾਰਕ ਅਤੇ ਸਮਾਜਿਕ। ਕੀ ਸਾਰੇ ਜੀਵਨ ਜੰਜਾਲ ਰੂਪ ਹਨ? ਨਹੀਂ। ਇਹਨਾਂ ਸਾਰਿਆਂ ਦੀ ਹੋਂਦ ਤਾਂ ਹੀ ਲਾਭਦਾਇਕ ਹੈ, ਜੇ ਆਪੋ ਆਪਣੇ ਖੇਤਰ ਵਿਚ ਵਿਚਰਦੇ ਹੋਏ ਏਕੇ ਨਾਲ ਜੋੜਨ ਵਿਚ ਸਹਾਇਕ ਹੋਣ। ਜੇ ਅਜਿਹੀ ਸਥਿਤੀ ਨਹੀਂ ਬਣਦੀ ਤਾਂ ਸਾਰੇ ਜੰਜਾਲ ਹੀ ਸਮਝੋ, ਅਥਵਾ ਜ਼ੀਰੋ ਸਮਝੋ। ਜ਼ੀਰੋ ਦਾ ਮੁਲ ਤਾਂ ਪੈਂਦਾ ਹੈ ਜੇ ਉਸ ਦੇ ਅਗੇ ਏਕਾ ਲਗੇ। ਏਕੇ ਬਿਨਾ ਜ਼ੀਰੋ ਦਾ ਕੀ ਮੁਲ ਹੈ?

ਆਮ ਤੌਰ ਤੇ ਮਨੁੱਖ ਦੁਕਾਨਾਂ, ਮਕਾਨ, ਹਵੇਲੀਆਂ, ਮਾਲ-ਮਤਾ, ਗਹਿਣਾ-ਗੱਟਾ ਤੇ ਹੋਰ ਜਾਇਦਾਦ ਦੇ ਨਾਲ ਪਰਵਾਰ ਤੇ ਸੰਤਾਨ ਦੇ ਵਾਧੇ ਲਈ ਹਰ ਵੇਲੇ ਚਿੰਤਨ ਕਰਦਾ ਰਹਿੰਦਾ ਹੈ ਪਰ ਹਰੀ ਦੇ ਗੁਣ ਗਾਉਣ ਵਲੋਂ ਸਦਾ ਅਵੇਸਲਾ ਰਹਿੰਦਾ ਹੈ। ਜੇ ਕੀਰਤਨ ਕਰਾਉਂਦਾ ਹੈ, ਪਾਠ ਰਖਾਉਂਦਾ ਹੈ ਤਾਂ ਉਹ ਵੀ ਪਰਵਾਰ ਦਾ ਸੁਖ ਮੰਗਣ ਲਈ, ਜਾਂ ਵਪਾਰ ਵਿਚ ਵਾਧੇ ਲਈ ਜੋ ਧਰਮ ਕਾਰਜਾਂ ਲਈ ਮਾਇਆ ਦਿੰਦਾ ਹੈ ਤਾਂ ਅਰਦਾਸਿ ਵਿਚ ਆਪਣਾ ਨਾਮ ਸੁਣਨ ਲਈ। ਜੇ ਭਾਈ ਸਾਹਿਬ ਅਰਦਾਸਿ ਕਰਨ ਸਮੇਂ ਇਸ ਦਾ ਨਾਮ ਨਾ ਲੈਣ ਤਾਂ ਵੇਖੋ ਕਿਵੇਂ ਅੱਗ-ਭਗੋਲਾ ਹੁੰਦਾ ਹੈ। ਗਲ ਕੀ, ਇਸ ਦੀ ਹਾਲਤ:--''ਸਹਸ ਖਟੇ, ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥ (ਪੰਨਾ ੧੨੭੮) ਵਾਲੀ ਬਣੀ ਰਹਿੰਦੀ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ:--

**ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋ ॥**
**ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋ॥** [ਪੰਨਾ ੩੯੮

ਪਰ ਜੀਵ ਦੀ ਸੁਰਤਿ ਗੁਰ-ਉਪਦੇਸ਼ ਨੂੰ ਗ੍ਰਹਿਣ ਹੀ ਨਹੀਂ ਕਰਦੀ। ਜੀਵ ਕਦੇ ਸੋਚਦਾ ਹੀ ਨਹੀਂ ਕਿ ਉਸ ਤੋਂ ਪਹਿਲਾਂ ਜਿਤਨੇ ਵਡੇ ਵਡੇਰੇ ਆਏ ਉਹ ਧੰਧਾ ਪਿਟ ਕੇ ਆਪਣੇ ਨਾਲ ਕੀ ਲੈ ਗਏ ਤੇ ਤੂੰ ਆਪਣੇ ਨਾਲ ਕੀ ਲੈ ਜਾਇੰਗਾ? ਇਸ ਨੂੰ ਹਰ ਵੇਲੇ ਇਹ ਖੁਤਖੁਤੀ ਲਗੀ ਰਹਿੰਦੀ ਹੈ ਕਿ ਮਾਇਆ ਦੇ ਪਿੜ ਵਿਚ ਇਸ ਨਾਲੋਂ ਕੋਈ ਹੋਰ ਕ੍ਰੋੜਪਤੀਆ ਨਾ ਬਣੇ। ਭਾਈ ਕ੍ਰੋੜੀਏ ਦੀ ਸਾਖੀ ਤੋਂ ਇਸ ਨੇ ਕੋਈ ਸਿੱਖ-ਮਤਿ ਨਹੀਂ ਲਈ। ਗੁਰੂ ਸਾਹਿਬ ਜੀਵ ਨੂੰ ਸਮਝਾ ਰਹੇ ਹਨ ਕਿ ਜੋ ਜੰਮਿਆ ਹੈ, ਉਸ ਨੇ ਅਜ ਜਾਂ ਕਲ ਸਰਪਰ ਮਰਣਾ ਹੈ।

ਹੇ ਜੀਵ! ਤੂੰ ਜਾਣਦਾ ਵੀ ਹੈਂ 'ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ' (ਪੰਨਾ ੪੮੮) ਫਿਰ ਕਿਉਂ ਜੰਜਾਲਾਂ ਵਿਚ ਫਸਦਾ ਹੈ? ਗੁਰਵਾਕ ਹਨ:--''ਕਰਿ ਕਰਿ ਥਾਕੇ ਵਡੇ ਵਡੇਰੇ॥ ਕਿਨਹੀ ਨ ਕੀਏ ਕਾਜ ਮਾਇਆ ਪੂਰੇ॥ (ਪੰਨਾ ੮੮੯)। ਜਿਤਨੇ ਵੀ ਸੰਸਾਰ ਤੇ ਆਏ ਤੇ ਭਾਵੇਂ ਉਹ ਕੰਗਾਲ ਸਨ, ਜਾਂ ਕ੍ਰੋੜਾਂਪਤੀ ਸਨ, ਸਾਰੇ ਇਥੋਂ ਖ਼ਾਲੀ ਹੱਥ ਹੀ ਗਏ: ''ਕਬੀਰ ਇਹੁ ਤਨੁ ਜਾਇਗਾ, ਸਕਹੁ ਤ ਲੇਹੁ

ਬਹੋਰਿ ॥ ਨਾਂਗੇ ਪਾਵਹੁ ਤੇ ਗਏ, ਜਿਨ ਕੇ ਲਾਖ ਕਰੋਰਿ ॥" (ਪੰਨਾ ੧੩੬੫)

ਮੁਕਦੀ ਗਲ, ਤੂੰ ਗ੍ਰਿਹਸਤੀ ਜੀਵਨ ਦੇ ਨਿਰਬਾਹ ਲਈ ਕਾਰੋਬਾਰ ਕਰ, ਖਟ ਕਮਾ ਪਰ ਨਾਲ ਹੀ ਪ੍ਰਭੂ ਦੇ ਗੁਣ ਵੀ ਗਾ। ਗੁਣ ਗਾਏਂਗਾ ਤਾਂ ਤੇਰੇ ਮਨ ਉਤੇ ਮਾਇਆ ਤੇ ਪਾਪਾਂ ਦੀ ਚੜ੍ਹੀ ਮੈਲ ਉਤਰ ਜਾਵੇਗੀ:-

**੧. ਗੁਨ ਗਾਵਤ ਤੇਰੀ ਉਤਰਸਿ ਮੈਲ ॥**
**ਬਿਨਸੁ ਜਾਇ ਹਉਮੈ ਬਿਖੁ ਫੈਲੁ ॥** [ਪੰਨਾ ੨੮੯

**੨. ਹਰਿ ਗੁਣ ਗਾਉ ਮਨਾ, ਸਤਿਗੁਰੁ ਸੇਵਿ ਪਿਆਰਿ ॥** [ਪੰਨਾ ੫੦

**ਦੋਹਰਾ ॥ ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ ॥ ਕਹੁ ਨਾਨਕ ਅਬ ਓਟ ਹਰਿ, ਗਜ ਜਿਉ ਹੋਹੁ ਸਹਾਇ ॥ ੫੩ ॥**

**ਪਦ ਅਰਥ:** ਬਲੁ=ਜ਼ੋਰ, ਤਾਕਤ। ਛੁਟਕਿਓ=ਛੁਟ ਗਇਆ। ਬੰਧਨ ਪਰੇ=ਬੰਧਨ ਆ ਪਏ ਹਨ। ਨਾ ਹੋਤ=ਨਹੀਂ ਹੋ ਰਿਹਾ। ਉਪਾਇ=ਉਪਰਾਲਾ, ਜਤਨ। ਓਟ=ਟੇਕ। ਗਜ ਜਿਉ=ਹਾਥੀ ਵਾਂਗੂੰ। ਹੋਹੁ ਸਹਾਇ=ਸਹਾਈ ਹੋਵੋ।

**ਅਰਥ :** (ਕਸ਼ਮੀਰੀ ਪੰਡਤਾਂ ਨੇ ਬੇਨਤੀ ਕੀਤੀ- ਹੇ ਸਤਿਗੁਰੂ ਜੀ ! ਸਾਡਾ) ਬਲ ਛੁਟਕ ਗਿਆ ਹੈ (ਭਾਵ ਸਰੀਰ ਵਿਚ ਕੁਝ ਸ਼ਕਤੀ ਨਹੀਂ, ਮਾਨੋ ਸਾਰੇ) ਬੰਧਨ ਆ ਪਏ ਹਨ (ਇਹਨਾਂ ਬੰਧਨਾਂ ਤੋਂ ਛੁਟਕਾਰਾ ਪਾਨ ਲਈ ਸਾਡੇ ਪਾਸੋਂ) ਕੋਈ ਉਪਰਾਲਾ ਨਹੀਂ ਹੋ ਰਿਹਾ। ਨਾਨਕ ! (ਤੂੰ) ਆਖ ਕਿ ਹੇ ਹਰੀ! ਇਸ ਵੇਲੇ (ਇਹਨਾਂ ਨੂੰ) ਤੇਰਾ ਹੀ ਆਸਰਾ ਹੈ, ਜਿਵੇਂ (ਤੰਦੂਏ ਤੋਂ ਛੁੜਾਉਣ ਲਈ) ਹਾਥੀ ਦੀ ਸਹਾਇਤਾ ਕੀਤੀ ਸੀ, ਇਸੇ ਤਰ੍ਹਾਂ (ਆਪ ਇਹਨਾਂ ਅਨਾਥ ਬ੍ਰਾਹਮਣਾਂ ਦੇ ਵੀ) ਸਹਾਈ ਹੋਵੋ (ਭਾਵ ਸਹਾਇਤਾ ਕਰੋ ਜੀ)।੫੩।

## ਸਾਰਥਕ ਵੀਚਾਰ

ਕਿਸੇ ਵਿਸ਼ਈ ਜਾਂ ਨਸ਼ਈ ਮਨੁੱਖ ਦਾ ਆਤਮਿਕ ਬਲ ਛੁਟਕ ਸਕਦਾ ਹੈ ਜਾਂ ਕੋਈ ਭੈ-ਭੀਤ ਹੋਇਆ ਮਨੁੱਖ ਵੀ ਆਪਣਾ ਬਲ ਗਵਾ ਸਕਦਾ ਹੈ ਪਰ ਜਿਹੜਾ ਦੇਗ ਤੇਗ ਦਾ ਧਨੀ ਹੋਵੇ, ਜਿਹੜਾ 'ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨ' ਦਾ ਮੁਦਈ ਹੋਵੇ, ਇਤਿਹਾਸਕਾਰਾਂ ਵਲੋਂ ਉਸ ਮਹਾਨ ਸਤਿਗੁਰੂ ਦੇ ਜੀਵਨ ਨਾਲ 'ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ' ਵਾਲਾ ਪਾਵਨ ਸਲੋਕ ਜੋੜਨਾ ਸ਼ੋਭਾ ਨਹੀਂ ਦਿੰਦਾ। ਗੁਰੂ ਸਾਹਿਬ ਨਿਹਚਲ ਚਿਤ ਵਾਲੇ ਸਨ, ਆਪ ਕਥਨੀ ਤੇ ਕਰਣੀ ਦੇ ਪੂਰੇ ਤੇ ਸੂਰੇ ਸਨ। ਆਪ ਆਮ ਵੈਰਾਗੀਆਂ ਵਰਗੇ ਵੈਰਾਗੀ ਨਹੀਂ ਸਨ, ਤੱਤ-ਵੇਤੇ ਤੇ ਮਹਾਂ ਸੂਰਬੀਰ ਸਨ।

ਸੁਘੜ ਇਤਿਹਾਸਕਾਰ ਤੇ ਪਾਠਕ ਇਸ ਸਚਾਈ ਤੋਂ ਜਾਣੂੰ ਹਨ ਕਿ ਜਦੋਂ ਔਰੰਗਜ਼ੇਬ ਦੇ ਜ਼ਬਰ ਜ਼ੁਲਮ ਦੀ ਹਨੇਰੀ ਚਲੀ ਸੀ ਤਾਂ ਕਸ਼ਮੀਰੀ ਪੰਡਤਾਂ ਨੂੰ ਮੁਸਲਮਾਨ ਬਣਨ ਲਈ ਕਹਿਆ ਗਿਆ ਸੀ। ਓਦੋਂ ਪੰਡਤ ਕਿਰਪਾ ਰਾਮ ਦੀ ਅਗਵਾਈ ਹੇਠ ਕਸ਼ਮੀਰੀ ਪੰਡਤ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

ਦੀ ਸ਼ਰਨ ਵਿਚ ਸਹਾਇਤਾ ਲੈਣ ਲਈ ਆਏ ਸਨ। ਕਵੀ ਸੇਵਾ ਸਿੰਘ ਨੇ 'ਸ਼ਹੀਦ ਬਿਲਾਸ' ਭਾਈ ਮਨੀ ਸਿੰਘ ਜੀ' ਵਿੱਚ ਪੰਡਤਾਂ ਦੀ ਇਸ ਦਰਦਨਾਕ ਪੁਕਾਰ ਦਾ ਵਰਨਣ ਕੀਤਾ ਹੈ, 'ਗੁਰ ਦਰ ਤੇ ਇਮ ਬਿਪ੍ਰ ਨੇ, ਬਿਰਥਾ ਕਹੀ ਸੁਨਾਇ॥ ਅਵਰ ਵਾਸਨਾ ਨਾਹਿ ਪ੍ਰਭ, ਤੱਕੀ ਤਉ ਸਰਨਾਇ॥' ਉਸ ਤੋਂ ''ਬਲ ਹੋਆ ਬੰਧਨ ਛੁਟੇ...'' ਵਾਲੇ ਸਲੋਕ ਦੇ ਪਿਛੋਕੜ ਦੀ ਸੁਤੇ ਹੀ ਪੁਸ਼ਟੀ ਹੋ ਜਾਂਦੀ ਹੈ:-

ਦੁਖੀਏ ਬਿਪ੍ਰ ਜੁ ਚੱਲ ਕੇ ਆਏ ਪੁਰੀ ਅਨੰਦ ॥
ਬਾਂਹਿ ਅਸਾਡੀ ਪਕਰੀਏ ਗੁਰੂ ਹਰਿ ਗੋਬਿੰਦ ਕੇ ਚੰਦ ॥
ਹਾਥ ਜੋਰ ਕਹਥੋ ਕਿਆ ਰਾਮ ॥ ਦਤ ਬ੍ਰਾਹਮਣ ਮਟਨ ਗ੍ਰਾਮ॥
ਹਮਰੋ ਬਲ ਅਬ ਗ੍ਰਸੋ ਨਹਿ ਕਾਈ॥ ਹੇ ਗੁਰ ਤੇਗਬਹਾਦਰ ਰਾਈ ॥
ਫਿਰਤ ਫਿਰਤ ਪ੍ਰਭ ਆਏ ਥਾਰੇ ॥ ਥਾਕ ਪਰੇ ਹਉ ਤਉ ਦਰਬਾਰੇ ॥
ਸੇਵਾ ਹਰੀ ਇਮ ਅਰਜ ਗੁਜਾਰੀ॥ ਤੁਮ ਕਲ ਜੁਗ ਕੇ ਕ੍ਰਿਸ਼ਨ ਮੁਰਾਰੀ॥

ਸਾਰੇ ਸਿੱਖ ਜਗਤ ਵਿਚ ਇਹ ਗੱਲ ਪ੍ਰਸਿਧ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਆਪਣੀ ਖੁੱਸ਼ੀ ਨਾਲ ਕਸ਼ਮੀਰੀ ਪੰਡਤਾਂ ਦਾ ਦੁਖ ਵੰਡਾਣ ਵਾਸਤੇ ਸ਼ਹੀਦ ਹੋਣ ਲਈ ਦਿੱਲੀ ਗਏ ਸਨ। ਪਰ ਕਈ ਇਤਿਹਾਸਕਾਰਾਂ ਨੇ ਇਸ ਘਟਨਾ ਨੂੰ ਗ਼ਲਤ ਰੰਗਤ ਦੇ ਦਿੱਤੀ ਕਿ ਗੁਰੂ ਜੀ ਜਦੋਂ ਕੈਦ ਵਿਚ ਸਨ ਤਾਂ ਇਸ ਨੂੰ ਬਿਪਤਾ ਮੰਨ ਕੇ ਅਤੇ ਆਸਰੇ ਦੀ ਲੋੜ ਹਿੱਤ ਪ੍ਰਭੂ ਅਗੇ ਪੁਕਾਰ ਕਰ ਰਹੇ ਸਨ, ਇਹ ਬੜੀ ਨਮੋਸ਼ੀ ਵਾਲੀ ਗਲ ਹੈ

'ਪਰਚੀਆਂ ਸੇਵਾਦਾਸ' ਵਿਚ ਲਿਖਿਆ ਹੈ ਕਿ 'ਗੁਰੂ ਬਾਬਾ ਐਸਾ ਅਚਲ ਅਡੋਲ ਰਹਿਆ, ਜੈਸੇ ਸੁਮੇਰ ਪਰਬਤ ਕੇ ਆਗੇ ਅਚਲ ਅਡੋਲ ਰਹਿਤ ਹੈ। ਉਸੀ ਸਮੇਂ ਹਿਕ ਸਿੱਖ ਅਰਦਾਸਿ ਆਨਿ ਕੀਨੀ। ਸੋ ਸਚੇ ਪਾਤਿਸ਼ਾਹ ਬਾਦਸ਼ਾਹ ਕਉ ਸਹਿਤ ਬਾਦਿਸ਼ਾਹੀ ਗਰਕ ਕਰਿ ਛੋਡਉ। ਹੋਵਨ ਕਉਨ ਜੋ ਤੇਰੇ ਸਾਥਿ ਬਿਅਦਬੀ ਪਏ ਕਰਦੇ ਹੋਨਿ। ਹੁਕਮ ਹੋਆ ਸਿਖਾ ਇਵੇਹੀ ਸੁਰਤਿ ਤੈ ਕਿਥਹੁ ਪਾਈ ਤਾਂ ਸਿਖ ਕਹਿਆ ਸਚੇ ਪਾਤਿਸ਼ਾਹ ਤੇਰੇ ਟਹਲ ਸਿਉ ਇਵੇਹੀ ਸੁਰਤਿ ਪਾਈ ਹੈ। ਮੈਂ ਅਉਰ ਦਰਵਾਜਾ ਤਹੁ ਕਉ ਨਹੀਂ ਦੇਖਿਆ। ਫਿਰਿ ਹੁਕਮੁ ਹੋਆ ਸੁਣਿ ਸਿਖ ਜਿਸ ਦੀ ਟਹਲ ਕਰਕੇ ਤੂੰ ਅਵੇਹੀ ਸੁਰਤਿ ਪਾਈ ਹੈ ਉਸ ਦੇ ਵਿਚਿ ਸੁਰਤਿ ਕਿਛੁ ਨਹੀਂ ਜਾਣਦਾ। ਤਾਂ ਸਿਖ ਕਹਿਆ ਸਚੇ ਪਾਤਸ਼ਾਹ ਮੈਂ ਤੁਹਨੂ ਅਨੰਤ ਸ਼ਕਤੀ ਹੋ। ਫਿਰਿ ਹੁਕਮੁ ਹੋਆ ਤਾਂ ਤੇ ਸਿਖਾ ਚੁਪ ਕਰਿ ਜਾਓ। ਕਾਰਣ ਆਪੇ ਕਰਨੇ ਹੈਨਿ। ਤ ਗੁਰੂ ਬਚਨ ਪਾਇ ਸਿਖ ਚੁਪ ਕਰਿ ਗਇਆ।' ਪਰ ਇਹ ਲਿਖਾਰੀ ਵੀ ਇਸ ਸਲੋਕ ਨੂੰ 'ਦਸਵੇਂ ਪਾਤਸ਼ਾਹ ਕੀ ਓਰਿ ਅਰਦਾਸ ਲਿਖੀ ਦਸਦਾ ਹੈ, ਜੋ ਠੀਕ ਨਹੀਂ। ਗੁਰੂ ਪਾਤਿਸ਼ਾਹ ਸਰਬ ਕਲਾ ਸਮਰਥ ਸਨ, ਉਹ ਦੁਖ ਸੁਖ ਤੋਂ ਉਪਰ ਸਨ।

ਆਪ ਜੀ ਨੇ ਪੰਡਤਾਂ ਦੀ ਬਾਂਹ ਫੜੀ ਤੇ ਉਨ੍ਹਾਂ ਨੂੰ ਆਪਣੇ ਧਰਮ ਵਿਚ ਦ੍ਰਿੜ ਰਹਿਣ ਲਈ ਪ੍ਰੇਰਨਾ ਦਿਤੀ। ਨਾਲ ਹੀ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਔਰੰਗਜ਼ੇਬ ਨੂੰ ਕਹਿ ਦਿਓ 'ਜੇ ਸਾਡੇ ਗੁਰੂ, ਗੁਰੂ

ਤੇਗ ਬਹਾਦਰ ਸਾਹਿਬ ਮੁਸਲਮਾਨ ਹੋ ਜਾਣ ਤਾਂ ਅਸੀਂ ਸਾਰੇ ਮੁਸਲਮਾਨੀ ਮਤਿ ਧਾਰਨ ਕਰ ਲਵਾਂਗੇ।'

ਅਜਿਹੇ ਸ਼ਬਦ ਮਹਾਨ ਬਲਵਾਨ ਆਤਮਾ ਚੋਂ ਹੀ ਨਿਕਲ ਸਕਦੇ ਸਨ। ਆਪ ਜੀ ਨੇ ਉਸ ਵੇਲੇ ਲੋਕਾਂ ਵਿਚ ਜੀਵਨ-ਸਾਹਸ ਪੈਦਾ ਕਰਨ ਲਈ ਇਹਨਾਂ ਅਸੂਲਾਂ ਨੂੰ ਪਰਚਾਰਿਆ ਕਿ ਨਾ ਕਿਸੇ ਨੂੰ ਡਰਾਉਣਾ ਧਮਕਾਉਣਾ ਹੈ, ਨਾ ਆਪਣੇ ਬਲ ਦਾ ਅਯੋਗ ਪ੍ਰਯੋਗ ਕਰਨਾ ਹੈ ਅਤੇ ਨਾ ਕਿਸੇ ਦਾ ਡਰ ਮੰਨਣਾ, ਕਮਜ਼ੋਰੀ ਤੇ ਕਾਇਰਤਾ ਵਿਖਾਉਣੀ ਹੈ। ਆਪ ਜੀ ਨੇ ਰਬੀ-ਟੇਕ ਨੂੰ ਮੁਖ ਰਖਿਆ ਅਤੇ ਉਚਾਰਿਆ:—

**ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤੁ ਉਪਾਇ ॥**
**ਨਾਨਕ, ਸਭ ਕਿਛੁ ਤੁਮਰੈ ਹਾਥ ਮੈ, ਤੁਮ ਹੀ ਹੋਤ ਸਹਾਇ॥**

ਜਿਥੇ ਆਪਣੇ ਜਤਨ ਕਾਰਗਰ ਸਾਬਤ ਨਹੀਂ ਹੁੰਦੇ, ਉਥੇ ਪ੍ਰਭੂ ਚਰਨਾ ਵਿਚ ਅਰਦਾਸਿ ਕੀਤਿਆਂ ਸਮੂਹ ਕਾਰਜ ਰਾਸ ਹੋ ਜਾਂਦੇ ਹਨ। ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ਹਨ:--

**ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ,**
**ਚੀਟੀ ਕੀ ਚਿੰਗਾਰ ਪਹਿਲੇ ਹੀ ਸੁਨੀਅਤ ਹੈ ।** [ਅਕਾਲ ਉਸਤਤਿ

## ਬਲੁ ਹੋਆ ਬੰਧਨ ਛੁਟੇ, ਸਭੁ ਕਿਛੁ ਹੋਤ ਉਪਾਇ ॥ ਨਾਨਕ, ਸਭੁ ਕਿਛੁ ਤਮਰੈ ਹਾਥ ਮੈ, ਤੁਮ ਹੀ ਹੋਤ ਸਹਾਇ ॥੫੪॥

**ਪਦ ਅਰਥ:** ਬਲੁ ਹੋਆ=ਬਲ ਹੋ ਆਇਆ ਹੈ। ਬੰਧਨ ਛੁਟੇ=ਬੰਧਨ ਟੁੱਟ ਗਏ। ਸਭ ਕਿਛੁ=ਹਰ ਤਰ੍ਹਾਂ ਦੇ। ਹੋਤ ਉਪਾਇ=ਉਪਾਅ ਹੋ ਆਉਣੇ ਸੰਭਵ। ਹਾਥ ਮਹਿ=ਹਥ ਵਿਚ ਭਾਵ ਵਸ ਵਿਚ। ਹੋਤ ਸਹਾਇ=ਸਹਾਈ ਹੁੰਦੇ ਹਨ।

**ਅਰਥ:** (ਪਿਛਲੇ ਸਲੋਕ ਦੇ ਪਹਿਲੇ ਹਿੱਸੇ ਦੇ ਉਤਰ ਵਿਚ ਆਪ ਕਥਨ ਕਰਦੇ ਹਨ ਕਿ ਹੇ ਪ੍ਰਭੂ! ਹੁਣ) ਬਲ ਹੋ ਆਇਆ ਹੈ (ਤੇ ਸਾਰੇ) ਬੰਧਨ ਛੁੱਟ ਗਏ ਹਨ, ਸਾਰੇ ਹੀਲੇ ਸਫਲ ਹੋ ਆਏ ਹਨ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਸਭ ਕੁਝ ਤੁਹਾਡੇ ਹਥ (ਵਸ ਵਿਚ) ਹੈ, (ਅਤੇ) ਤੁਸੀਂ ਹੀ (ਅਜਿਹੇ ਔਖੇ ਸਮੇਂ) ਸਹਾਈ ਹੁੰਦੇ ਹੋ 'ਤਹਾ ਸਹਾਈ, ਜਹ ਕੋਇ ਨ ਰਾਖੈ'।੫੪।

## ਸਾਰਥਕ ਵੀਚਾਰ

ਜਿਨ੍ਹਾਂ ਇਤਿਹਾਸਕਾਰਾਂ ਨੇ ਇਹ ਕਹਾਣੀ ਘੜੀ ਹੈ ਕਿ ਸਲੋਕ ਨੰਬਰ ੫੩ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਕ ਪਤਰ ਦੇ ਰੂਪ ਵਿਚ ਆਪਣੇ ਸਪੁਤਰ ਸ੍ਰੀ ਗੋਬਿੰਦ ਰਾਏ ਜੀ ਨੂੰ ਪਰਖਣ ਹਿਤ ਲਿਖ ਕੇ ਭੇਜਿਆ ਸੀ ਜੋ ਪ੍ਰਸ਼ਨ ਰੂਪ ਸੀ। ਓਹ ਕੇਵਲ ਆਪਣੇ ਪੁੱਤਰ ਦਾ ਦਿਲ ਵੇਖਣਾ ਚਾਹੁੰਦੇ ਸਨ। ਜਿਹੜੇ ਲੋਕ ਇਸ ਦੋਹਰੇ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਉਤਰ ਮੰਨਦੇ ਹਨ, ਉਹ ਗੁਰਮਤਿ ਵੀਚਾਰ ਧਾਰਾ ਤੋਂ ਜਾਣੂੰ ਨਹੀਂ ਹਨ। ਇਸ ਤੋਂ ਵੱਡੀ ਹੈਰਾਨੀਜਨਕ ਗੱਲ ਇਹ ਹੈ ਕਿ ਭੁਲੜ ਲਿਖਾਰੀਆਂ ਨੇ ਕਲਪਿਤ ਸਾਖੀਆਂ ਦੇ ਆਧਾਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਤਾਰਾ ਕਰਨ ਸਮੇਂ

ਹੱਥ-ਲਿਖਤ ਸਰੂਪਾਂ ਵਿਚ ਇਸ ਦੋਹਰੇ ਨਾਲ 'ਮਹਲਾ ੧੦' ਵੀ ਅੰਕਿਤ ਕਰ ਦਿਤਾ ਹੈ। ਅਜਿਹੇ ਲਿਖਾਰੀਆਂ, ਮੱਖੀ ਤੇ ਮੱਖੀ ਮਾਰਨ ਵਾਲੇ ਇਤਿਹਾਸਕਾਰਾਂ ਜਾਂ ਟੀਕਾਕਾਰਾਂ ਨੇ ਇਹ ਨਹੀਂ ਸੋਚਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਿਸੇ ਵਿਧਾਨ ਅਧੀਨ ਹੋਈ ਸੀ, ਐਵੇਂ ਅਟਕਲਪਚੂ ਗਲਾਂ ਨਾਲ ਨਹੀਂ ਸੀ ਹੋਈ। ਸ਼ਬਦ ਸਲੋਕਾਂ ਦੇ ਸਿਰਲੇਖ ਵਜੋਂ 'ਮਹਲਾ' ਜਾਂ ਅੰਕਾਵਲੀ ਤੋਂ ਕਰਤੇ ਦੀ ਝਟ ਪਛਾਣ ਹੋ ਜਾਂਦੀ ਹੈ। ਜੇ ਇਹ ਦੋਹਰਾ 'ਮਹਲਾ ੧੦' ਦਾ ਉਚਾਰਿਆ ਹੁੰਦਾ ਤਾਂ ਇਥੇ ਅੰਕ '੫੪' ਦੀ ਥਾਂ ਤੇ '੧' ਵਖਰਾ ਅੰਕ ਲਗਾ ਹੋਣਾ ਸੀ।

ਐਨੇ ਮਹਾਨ ਤਪੱਸਵੀ, ਭਜਨੀਕ, ਸ਼ਕਤੀਸ਼ਾਲੀ ਸਤਿਗੁਰੂ ਜੋ ਸੰਸਾਰ ਦੇ ਬੰਧਨ ਕਟਣ ਨੂੰ ਸਮਰਥ ਸਨ, ਕੀ ਉਨ੍ਹਾਂ ਨੇ ਅਜਿਹੀ ਚਿਠੀ ਗੋਬਿੰਦ ਰਾਏ ਜੀ ਨੂੰ ਹੀ ਲਿਖਣੀ ਸੀ?। ਇਹ ਸਲੋਕ ਤਾਂ ਗੁਰੂ ਤੇਗ ਬਹਾਦਰ ਜੀ ਦੀ ਹਯਾਤੀ ਵਿਚ ਹੀ ਦਰਜ ਹੋ ਗਏ ਸਨ, ਜਿਨ੍ਹਾਂ ਦੀ ਹਥ ਲਿਖਤੀ ਸਰੂਪਾਂ ਤੋਂ ਅਜ ਵੀ ਪੁਸ਼ਟੀ ਕੀਤੀ ਜਾ ਸਕਦੀ ਹੈ।

ਗੁਰੂ ਤੇਗ ਬਹਾਦਰ ਸਾਹਿਬ ਦੀ ਨਿਰਭੈਤਾ ਤੋਂ ਸਾਰਾ ਸਿਖ ਜਗਤ ਜਾਣੂੰ ਹੈ ਕਿ ਜਦੋਂ ਧੀਰਮਲ ਨੇ ਸ਼ੀਂਹੇ ਮਸੰਦ ਦੀ ਸਹਾਇਤਾ ਨਾਲ ਗੁਰੂ ਜੀ ਉਤੇ ਗੋਲੀ ਚਲਵਾਈ ਸੀ ਓਦੋਂ ਓਹ ਸਾਰਾ ਮਾਲ, ਘਰ ਦਾ ਸਮਾਨ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ, ਲੁਟ ਕੇ ਲੈ ਗਏ ਸਨ ਜਿਸ ਨੂੰ ਮੱਖਣਸ਼ਾਹ ਲੁਬਾਣੇ ਨੇ ਧੀਰ ਮਲ ਤੇ ਧਾਵਾ ਬੋਲ ਕੇ ਸਾਰਾ ਸਮਾਨ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਪਸ ਲਿਆਂਦਾ ਸੀ, ਜੋ ਬਾਅਦ ਵਿਚ ਉਸ ਨੂੰ ਵਾਪਸ ਕਰ ਦਿਤਾ ਸੀ, ਇਤਨੀ ਵਿਸ਼ਾਲ ਬ੍ਰਿਤੀ ਵਾਲਾ ਕਿਹੜਾ ਮਨੁੱਖ ਹੋ ਸਕਦਾ ਹੈ? ਬੰਗਾਲ ਦੀਆਂ ਜਾਦੂਗਰਨੀਆਂ ਨੇ ਗੁਰੂ ਜੀ ਨੂੰ ਪ੍ਰਭਾਵਤ ਕਰਕੇ ਭੈ-ਭੀਤ ਕਰਨ ਦੇ ਕਈ ਉਪਰਾਲੇ ਕੀਤੇ ਪਰ ਓਹ ਆਪ ਹੀ ਨਿਰਬਲ ਹੋ ਗਈਆਂ ਤੇ ਗੁਰੂ ਚਰਨਾਂ ਤੇ ਢਹਿ ਪਈਆਂ। ਜੇ ਗੁਰੂ ਸਾਹਿਬ ਚਾਹੁੰਦੇ ਤਾਂ ਬਦਲੇ ਵਿਚ ਆਪਣੀ ਮਹਾਨ ਸ਼ਕਤੀ ਦਾ ਪ੍ਰਯੋਗ ਕਰ ਸਕਦੇ ਸਨ, ਪਰ ਆਪ 'ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨਿ' ਵਾਲੇ ਲਕਸ਼ ਤੇ ਕਾਇਮ ਰਹੇ। ਸੋ ਸਾਖੀਕਾਰਾਂ ਵਲੋਂ ਅਜਿਹੀਆਂ ਹੈਰਾਨੀ ਤੇ ਮਨਮਾਨੀ ਵਾਲੀਆਂ ਘੜੀਆਂ ਕਹਾਣੀਆਂ ਗੁਰਮਤਿ ਨਾਲ ਮੇਲ ਨਹੀਂ ਖਾਂਦੀਆਂ। ਸਾਨੂੰ ਆਪਣੇ ਪਿਉ ਦਾਦੇ ਦਾ ਖਜ਼ਾਨਾ ਸਾਂਭ ਕੇ ਰਖਣਾ ਚਾਹੀਦਾ ਹੈ ਅਤੇ ਮਿਲਾਵਟ ਕਰਨ ਵਾਲਿਆਂ ਨੂੰ ਦੋਸ਼ੀ ਗਰਦਾਨਣਾ ਚਾਹੀਦਾ ਹੈ।

**ਸੰਗ ਸਖਾ ਸਭਿ ਤਜਿ ਗਏ, ਕੋਊ ਨ ਨਿਬਹਿਓ ਸਾਥਿ ॥ ਕਹੁ ਨਾਨਕ ਇਹ ਬਿਪਤਿ ਮਹਿ, ਟੇਕ ਏਕ ਰਘੁਨਾਥ ॥ ੫੫ ॥**

**ਪਦ ਅਰਥ:** ਸੰਗੁ=ਸਾਥ। ਸਖਾ=ਮਿਤਰ। ਤਜਿ ਗਏ=ਛਡ ਗਏ। ਨਿਬਹਿਓ=ਨਿਭਿਆ। ਸਾਥਿ=ਨਾਲ। ਇਹ ਬਿਪਤਿ ਮਹਿ=ਇਸ ਬਿਪਤਾ (ਮੁਸੀਬਤ) ਵਿਚ। ਟੇਕ=ਓਟ। ਏਕ ਰਘੁ ਨਾਥ=(ਕੇਵਲ ਇਕ) ਪ੍ਰਭੂ ਦੀ।

**ਅਰਥ:** (ਪੰਡਤਾਂ ਨੇ ਫਿਰ ਬੇਨਤੀ ਕੀਤੀ ਕਿ ਹੇ ਗੁਰੂ ਜੀ!) ਇਸ ਬਿਪਤਾ ਸਮੇਂ ਸਾਡੇ ਸੰਗੀ ਤੇ ਮਿਤਰ (ਆਦਿ) ਸਾਰੇ (ਸਾਡਾ ਸਾਥ) ਛਡ ਗਏ ਹਨ, (ਕੋਈ ਵੀ ਧਰਮ ਰਖਿਆ ਲਈ ਸਾਡੇ) ਨਾਲ ਨਹੀਂ ਨਿਭਿਆ (ਭਾਵ ਬਹੁੜਿਆ)। ਨਾਨਕ! ਆਖ ਕਿ ਇਸ ਬਿਪਤਾ ਵਿਚ (ਕੇਵਲ) (ਆਪ) ਪ੍ਰਭੂ ਦਾ ਹੀ ਆਸਰਾ ਹੈ।੫੫।

## ਸਾਰਥਕ ਵੀਚਾਰ

ਇਸ ਸਲੋਕ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਦਿਲੀ ਵਿਖੇ ਹੋਈ ਸ਼ਹਾਦਤ ਨਾਲ ਜੋੜਨਾ ਵੀ ਮਨੋਕਲਪਿਤ ਹੈ। ਆਮ ਲੋਕ ਇਹ ਸਮਝਦੇ ਹਨ ਕਿ ਜਦੋਂ ਆਪ ਪਿੰਜਰੇ ਵਿਚ ਬੰਦ ਸਨ, ਸੰਗੀ ਸਾਥੀ ਸਾਥ ਛਡ ਗਏ ਸਨ, ਉਸ ਬਿਪਤਾ ਨੂੰ ਗੁਰੂ ਜੀ ਨੇ ਇਸ ਸਲੋਕ ਵਿਚ ਨਿਰੂਪਣ ਕੀਤਾ ਹੈ।

'ਬਿਪਤਿ' ਪਦ ਨੂੰ ਮੁਖ ਰਖ ਕੇ ਇਸ ਸਲੋਕ ਨੂੰ ਉਕਤ ਘਟਨਾ ਨਾਲ ਜੋੜਨਾ ਉਚਿਤ ਨਹੀਂ ਕਿਉਂਕਿ ਗੁਰਬਾਣੀ ਵਿਚ ਇਸ ਪਦ ਦੀ ਵਰਤੋਂ ਹੋਰ ਕਈ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ, ਜਿਨ੍ਹਾਂ ਦਾ ਦਿਲੀ ਵਾਲੀ ਸ਼ਹਾਦਤ ਨਾਲ ਉਕਾ ਹੀ ਕੋਈ ਸੰਬੰਧ ਨਹੀਂ ਹੈ:--

**ਸੁਖ ਮੈ ਆਨਿ ਬਹੁਤੁ ਮਿਲਿ ਬੈਠਤ, ਰਹਤ ਚਹੂ ਦਿਸਿ ਘੇਰੈ॥**
**ਬਿਪਤ ਪਰੀ ਸਭ ਹੀ ਸੰਗੁ ਛਾਡਿਤ, ਕੋਊ ਨ ਆਵਤ ਨੇਰੈ॥੧॥** [ਪੰਨਾ ੬੩੪

ਜਿਥੋਂ ਤਕ ਸੰਗੀ ਸਾਥੀਆਂ ਦਾ ਸੰਗ ਛਡਣ ਵਾਲੀ ਗਲ ਹੈ, ਉਹ ਵੀ ਝੂਠੀ ਹੈ। ਭਾਈ ਮਤੀਦਾਸ ਜੀ ਦਾ ਆਰੇ ਨਾਲ ਚੀਰਿਆ ਜਾਣਾ, ਭਾਈ ਦਿਆਲਾ ਜੀ ਦਾ ਦੇਗ ਵਿਚ ਉਬਾਲਿਆ ਜਾਣਾ ਇਹਨਾਂ ਦਾ ਗੁਰੂ ਜੀ ਦੇ ਸੰਗ ਰਹਿਣ ਵਾਲਾ ਪ੍ਰਤੱਖ ਪ੍ਰਮਾਣ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਾਵਨ ਫੁਰਮਾਨ 'ਠੀਕਰ ਫੋਰ ਦਲੀਸ ਸਿਰ ਪ੍ਰਭ ਪੁਰ ਕੀਯਾ ਪਯਾਨ॥ ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂ ਆਨ॥' ਨੂੰ ਮੁਖ ਰਖਦੇ ਹੋਏ ਕਿਸੇ ਲਿਖਾਰੀ ਦੀ ਕਚੀ ਪਿਲੀ ਗਲ ਨੂੰ ਨਹੀਂ ਮੰਨਿਆ ਜਾ ਸਕਦਾ।

## ਨਾਮੁ ਰਹਿਓ ਸਾਧੂ ਰਹਿਓ, ਰਹਿਓ ਗੁਰੁ ਗੋਬਿੰਦੁ ॥ ਕਹੁ ਨਾਨਕ ਇਹ ਜਗਤ ਮਹਿ, ਕਿਨ ਜਪਿਓ ਗੁਰਮੰਤੁ ॥ ੫੬ ॥

**ਪਦ ਅਰਥ:** ਰਹਿਓ=(ਸਦਾ ਲਈ ਕਾਇਮ) ਰਹਿਆ। ਸਾਧੂ=(ਨਾਮ ਦੀ ਸਾਧਨਾ ਵਿਚ ਪੁਗਿਆ ਹੋਇਆ) ਸਾਧੂ ਪੁਰਸ਼। ਗੁਰੁ ਗੋਬਿੰਦੁ=ਗੋਬਿੰਦ ਰੂਪ ਗੁਰੂ। ਇਹ ਜਗਤ ਮਹਿ=ਇਸ ਸੰਸਾਰ ਵਿਚ। ਕਿਨ=(ਜਿਸ) ਕਿਸੇ (ਨੇ)। ਗੁਰ ਮੰਤੁ=ਗੁਰੂ ਦਾ ਮੰਤਰ।

**ਅਰਥ :** (ਹੇ ਭਾਈ! ਇਸ ਜਗਤ ਵਿਚ ਸਦੀਵ ਕਾਲ ਪ੍ਰਭੂ ਦਾ) ਨਾਮ (ਕਾਇਮ) ਰਿਹਾ, ਸਾਧੂ ਪੁਰਸ਼ (ਦਾ ਨਾਮ ਕਾਇਮ) ਰਿਹਾ (ਅਤੇ) ਗੋਬਿੰਦ ਰੂਪ ਗੁਰੂ (ਕਾਇਮ) ਰਹਿਆ। ਨਾਨਕ! ਆਖ ਕਿ ਇਸ ਸੰਸਾਰ ਵਿਚ (ਉਸ ਜੀਵ ਦਾ ਨਾਮ ਸਦਾ ਲਈ ਸੰਸਾਰ ਵਿਚ ਕਾਇਮ) ਰਹਿਆ (ਜਿਸ) ਕਿਸੇ (ਨੇ) ਗੁਰੂ ਦਾ ਮੰਤਰ ਜਪਿਆ (ਅਥਵਾ ਗੁਰ-ਉਪਦੇਸ਼ ਕਮਾਇਆ)।੫੬।

## ਸਾਰਥਕ ਵੀਚਾਰ

ਜਿਸ ਵੇਲੇ ਪਾਠਕ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਵਿਚੋਂ 'ਜਗ ਰਚਨਾ ਸਭ ਝੂਠ ਹੈ', 'ਰਾਮਗਇਓ ਰਾਵਨ ਗਇਓ... , 'ਜੋ ਉਪਜਿਓ ਸੋ ਬਿਨਸਿ ਹੈ... , ਸੰਗ ਸਖਾ ਸਭਿ ਤਜਿ ਗਏ' ਆਦਿ ਆਦਿ ਬਚਨ ਪੜ੍ਹਦਾ ਹੈ ਤਾਂ ਉਹ ਸਮਝਦਾ ਹੈ ਕਿ ਗੁਰੂ ਸਾਹਿਬ ਨੇ ਕੇਵਲ ਨਾਸ਼ਮਾਨਤਾ ਵਾਲਾ ਪਖ ਹੀ ਉਘਾੜਿਆ ਹੈ ਇਹ ਵੀਚਾਰ ਠੀਕ ਨਹੀਂ ਹਨ। ਇਸ ਸਲੋਕ ਦੁਆਰਾ ਸੰਸਾਰ ਵਿਚ ਕਾਇਮ ਰਹਿਣ ਵਾਲਿਆਂ ਦਾ ਵਰਨਣ ਕੀਤਾ ਹੈ, ਉਹ ਹੈ:- ਉਹ (੧) ਨਾਮ (੨) ਸਾਧੂ (੩) ਗੋਬਿੰਦ ਰੂਪ ਗੁਰੂ ਅਤੇ (੪) ਉਹ ਜਿਸ ਕਿਸੇ ਨੇ ਗੁਰੂ ਦਾ ਮੰਤ੍ਰ ਜਪਿਆ (ਕਮਾਇਆ) ਹੈ।

ਕਈ ਭੋਲੇ ਭਾਲੇ ਸ਼ਰਧਾਲੂ 'ਗੁਰੂ ਗੋਬਿੰਦੁ' ਸ਼ਬਦ ਪੜ੍ਹ ਕੇ ਆਪਣਾ ਮਨ ਉਸ ਮਨ-ਘੜਤ ਕਹਾਣੀ ਵਲ ਲੈ ਜਾਂਦੇ ਹਨ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਬਲੀਦਾਨ ਦੇਣ ਤੋਂ ਪਹਿਲਾਂ ਸੰਗਤਾਂ ਨੇ ਪੁਛਿਆ (ਗੁਰੂ ਜੀ!) ਸਾਨੂੰ ਕਿਸ ਦੇ ਲੜ ਲਾ ਚਲੇ ਹੋ', ਉਸ ਵੇਲੇ ਗੁਰੂ ਸਾਹਿਬ ਨੇ ਇਹ ਸਲੋਕ ਉਚਾਰਿਆ। ਇਸ ਬਾਰੇ ਸਾਰੀ ਅਸਲੀਅਤ ਪਿਛਲੇ ਦੋ ਸਲੋਕਾਂ ਦੀ ਵਿਆਖਿਆ ਵਿਚ ਖੋਲ੍ਹ ਦਿਤੀ ਹੈ।

ਅਧਿਆਤਮਿਕਵਾਦੀਆਂ ਦਾ ਇਹ ਦ੍ਰਿੜ ਨਿਸ਼ਚਾ ਹੈ ਕਿ ਸੰਸਾਰ ਵਿਚ ਜੇ ਕੋਈ ਸਦਾ ਥਿਰ ਰਹਿਣ ਵਾਲੀ ਵਸਤੂ ਹੈ ਤਾਂ ਉਹ ਕੇਵਲ ਚਾਰ ਵਸਤਾਂ ਹਨ ਜਿਨ੍ਹਾਂ ਦਾ ਜ਼ਿਕਰ ਉਪਰ ਕਰ ਦਿਤਾ ਗਿਆ ਹੈ। ਸਾਧੂ, ਸਤਿਨਾਮ ਦੇ ਆਸਰੇ ਰਹਿੰਦਾ ਹੈ, ਇਸ ਲਈ ਉਹ ਸਦਾ ਥਿਰ ਰਹਿਣ ਵਾਲਾ ਹੈ। ਸਤਿਗੁਰੂ ਨਾਮ ਦਾ ਦਾਤਾ ਹੋਣ ਕਰਕੇ ਸਦਾ ਥਿਰ ਹੈ, ਗੁਰੂ ਦਾ ਮੰਤ੍ਰ ਜਪਣ ਵਾਲਾ ਚਾਹੇ ਕੋਈ ਹੈ, ਉਹ ਵੀ ਸਥਿਰ ਹੈ। ਮਾਰੂ ਵਾਰ ਮਹਲਾ ੫ ਡਖਣੇਂ' ਵਿਚ ਜਿਥੇ ਨਿਹਚਲ ਏਕ ਨਾਰਾਇਣੋ ਦਸਿਆ ਹੈ, ਉਥੇ ਹੋਰ ਵਿਸ਼ੇਸ਼ ਤੌਰ ਤੇ ਨਿਹਚਲ ਰਹਿਣ ਵਾਲਿਆਂ ਦਾ ਇਉਂ ਜ਼ਿਕਰ ਕੀਤਾ ਹੈ:-

**ਨਿਹਚਲੁ ਏਕੁ ਨਰਾਇਣੋ, ਹਰਿ ਅਗਮ ਅਗਾਧਾ॥**
**ਨਿਹਚਲੁ ਨਾਮੁ ਨਿਧਾਨੁ ਹੈ, ਜਿਸੁ ਸਿਮਰਤ ਹਰਿ ਲਾਧਾ॥**
**ਨਿਹਚਲੁ ਕੀਰਤਨੁ ਗੁਣ ਗੋਬਿੰਦ, ਗੁਰਮੁਖਿ ਗਾਵਾਧਾ॥**
**ਸਚੁ ਧਰਮੁ ਤਪੁ ਨਿਹਚਲੋ, ਦਿਨੁ ਰੈਨਿ ਅਰਾਧਾ ॥**
**ਦਇਆ ਧਰਮੁ ਤਪੁ ਨਿਹਚਲੋ, ਜਿਸੁ ਕਰਮਿ ਲਿਖਾਧਾ ॥**
**ਨਿਹਚਲੁ ਮਸਤਕਿ ਲੇਖੁ ਲਿਖਿਆ, ਸੋ ਟਲੈ ਨ ਟਲਾਧਾ ॥**
**ਨਿਹਚਲੁ ਸੰਗਤਿ ਸਾਧ ਜਨ, ਬਚਨ ਨਿਹਚਲੁ ਗੁਰ ਸਾਧਾ ॥**
**ਜਿਨ ਕਉ ਪੂਰਬਿ ਲਿਖਿਆ, ਤਿਨਿ ਸਦਾ ਸਦਾ ਆਰਾਧਾ ॥** [ਪੰਨਾ ੧੧੦੧

ਸਲੋਕ ਦਾ ਸਿਧਾਂਤ ਇਹ ਹੈ ਕਿ ਨਾਮ, ਸਾਧੂ, ਗੁਰੂ, ਅਤੇ ਮੰਤਰ ਇਹ ਚਾਰੇ ਚੀਜਾਂ ਜੀਵਨ ਪ੍ਰਯੰਤ ਨਾਲ ਨਿਭਣ ਵਾਲੀਆਂ ਹਨ, ਬਾਕੀ ਸਾਰਾ ਸੰਗ ਸਾਥ ਝੂਠਾ ਹੈ।

**ਰਾਮਨਾਮੁ ਉਰ ਮਹਿ ਗਹਿਓ, ਜਾ ਕੈ ਸਮ ਨਹੀ ਕੋਇ ॥ ਜਿਹ ਸਿਮਰਤ ਸੰਕਟ ਮਿਟੈ, ਦਰਸੁ ਤੁਹਾਰੋ ਹੋਇ ॥ ੫੭ ॥੧॥**

**ਪਦ ਅਰਥ:** ਉਰ ਮਹਿ=ਹਿਰਦੇ ਵਿਚ। ਗਹਿਓ=ਪਕੜਿਆ ਭਾਵ ਗ੍ਰਹਿਣ ਕੀਤਾ। ਜਾ ਕੈ ਸਮ=ਜਿਸ (ਰਾਮ ਨਾਮ) ਦੇ ਬਰਾਬਰ। ਜਿਹ ਸਿਮਰਤ=ਜਿਸ (ਪ੍ਰਭੂ) ਨੂੰ ਸਿਮਰਦਿਆਂ। ਸੰਕਟ=ਦੁਖ ਕਲੇਸ਼। ਮਿਟੈ=ਮਿਟ ਜਾਂਦੇ ਹਨ।

**ਅਰਥ:** ਜਿਸ (ਨਾਮ) ਦੇ ਬਰਾਬਰ ਦਾ (ਸੰਸਾਰ ਵਿਚ) ਕੋਈ ਨਹੀਂ ਹੈ, (ਉਸ) ਰਾਮ ਨਾਮ ਨੂੰ (ਮੈਂ ਆਪਣੇ) ਹਿਰਦੇ ਵਿਚ ਗ੍ਰਹਿਣ ਕੀਤਾ ਹੈ। (ਹੇ ਪ੍ਰਭੂ! ਤੁਹਾਡਾ ਨਾਮ ਐਸਾ ਹੈ) ਜਿਸ ਨੂੰ ਸਿਮਰਦਿਆਂ ਸਾਰੇ ਦੁਖ-ਕਲੇਸ਼ ਮਿਟ ਜਾਂਦੇ ਹਨ (ਅਤੇ) ਤੁਹਾਡਾ ਦਰਸ਼ਨ (ਵੀ ਪ੍ਰਾਪਤ) ਹੋ ਜਾਂਦਾ ਹੈ।੫੭।੧।

## ਸਾਰਥਕ ਵੀਚਾਰ

ਅੰਤਲੇ ਸਲੋਕ ਵਿਚ 'ਦਰਸੁ ਤੁਹਾਰੋ ਹੋਇ' ਵਾਲਾ ਸੰਕੇਤ ਜਗਿਆਸੂ ਨੂੰ ਜੀਵਨ ਚਾਨਣ ਬਖਸ਼ਦਾ ਹੈ। ਪਰਮਾਤਮਾ ਦੇ ਨਾਮ ਵਰਗੀ ਸੰਸਾਰ ਵਿਚ ਕੋਈ ਵਸਤੂ ਨਹੀਂ ਜਿਸ ਨਾਲ ਕਿ ਨਾਮ ਨੂੰ ਤੁਲਨਾ ਦਿਤੀ ਜਾ ਸਕੇ। ਸੁਖਮਨੀ ਸਾਹਿਬ ਵਿਚ ਪੰਚਮ ਗੁਰਦੇਵ ਜੀ ਦੇ ਪਾਵਨ ਬਚਨ ਹਨ:–

**ਨਾਮ ਤੁਲਿ ਕਛੁ ਅਵਰੁ ਨ ਹੋਇ ॥**
**ਨਾਨਕ ਗੁਰਮੁਖਿ ਨਾਮੁ ਪਾਵੈ ਜਨ ਕੋਇ ॥** [ਪੰਨਾ ੨੬੫

ਨਾਮ ਦਾ ਟਿਕਾਣਾ ਕਿਥੇ ਹੈ? ਨਉਨਿਧਿ ਅੰਮ੍ਰਿਤ ਪ੍ਰਭ ਕਾ ਨਾਮ॥ ਦੇਹੀ ਮਹਿ ਇਸ ਕਾ ਬਿਸ੍ਰਾਮ॥' ਜਿਵੇਂ ਸਾਰੀਆਂ ਨਦੀਆਂ ਦਾ ਜਲ ਸਮੁੰਦਰ ਵਿਚ ਜਾ ਟਿਕਦਾ ਹੈ, ਤਿਵੇਂ ਨਾਮ ਸਾਰੇ ਇੰਦ੍ਰਿਆਂ ਵਿਚ ਪਰਵੇਸ਼ ਕਰਦਾ ਹੋਇਆ ਹਿਰਦੇ ਵਿਚ ਜਾ ਟਿਕਦਾ ਹੈ।

ਸਾਧਾਰਨ ਪਾਠਕ ਜੋ ਹਿੰਦੂ ਧਰਮ ਨਾਲ ਜੁੜੇ ਹੋਏ ਹਨ, ਉਨ੍ਹਾਂ ਦਾ ਭੁਲੇਖਾ ਦੂਰ ਕਰਨ ਲਈ ਇਹ ਲਿਖਣਾ ਜਰੂਰੀ ਹੈ ਕਿ ਇਥੇ 'ਰਾਮ' ਤੋਂ ਭਾਵ 'ਰਾਮ ਚੰਦਰ' ਰਾਜਾ ਦਸਰਥ ਦਾ ਬੇਟਾ ਨਹੀਂ ਹੈ, 'ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ' (ਪੰਨਾ ੨੯੯) ਦੀ ਵਡਿਆਈ ਹੋ ਰਹੀ ਹੈ। ਰਾਮ ਦਾ ਨਾਮ ਕੇਵਲ ਰਸਨਾ ਰਾਹੀਂ ਰਟਣਾ ਹੀ ਨਹੀਂ, ਇਸ ਨੂੰ ਹਿਰਦੇ ਵਿਚ ਟਿਕਾ ਕੇ ਰਸ ਮਾਣਨਾ ਹੈ। ਇਸ ਰਾਮ ਨਾਮ ਨੂੰ ਸਿਮਰਦਿਆਂ ਸਾਰੇ ਸ਼ੰਕੇ ਮਿਟ ਜਾਂਦੇ ਹਨ ਅਤੇ ਇਹੀ ਨਾਮ ਪ੍ਰਭੂ ਦੇ ਦਰਸ਼ਨ ਕਰਾ ਦਿੰਦਾ ਹੈ। ਸਿਮਰਨ ਵਿਚ ਇਹ ਸ਼ਕਤੀ ਹੈ:–

**ਜਿਸ ਮਨਿ ਬਸੈ ਸੁ ਹੋਤ ਨਿਹਾਲੁ ॥ ਤਾਕੈ ਨਿਕਟਿ ਨ ਆਵਤ ਕਾਲੁ ॥** [ਪੰਨਾ ੨੯੩

ਨਾਮ-ਸਿਮਰਨ ਦੀ ਬਰਕਤ ਨਾਲ ਜੀਵ ਤੇ ਪ੍ਰਭੂ ਵਿਚ ਪਈ ਵਿਥ ਸਦਾ ਲਈ ਮਿਟ ਜਾਂਦੀ ਹੈ ਭਾਵ ਨਾਮ ਤੇ ਨਾਮੀ ਅਭੇਦ ਹੋ ਜਾਂਦੇ ਹਨ:–

ੳ. **ਸਾਹਿਬ ਸੇਵਕੁ ਇਕੁ ਇਕੁ ਦ੍ਰਿਸਟਾਇਆ॥ ਗੁਰ ਪ੍ਰਸਾਦਿ ਨਾਨਕ ਸਚਿ ਸਮਾਇਆ॥**[ਪੰ. ੫੨੪
ਅ. **ਓਤਿ ਪੋਤਿ ਮਿਲਓ ਭਗਤਨ ਕਉ, ਜਨ ਸਿਉ ਪਰਦਾ ਲਾਹਿਓ ॥** [ਪੰਨਾ ੧੨੯੯

# ਮੁੰਦਾਵਣੀ ਮਹਲਾ ੫ ॥

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥ ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥ ਜੇ ਕੋ ਖਾਵੈ ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥ ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿ ਧਾਰੋ ॥ ਤਮ ਸੰਸਾਰੁ, ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥**

**ਪਦ ਅਰਥ** : ਥਾਲੈ ਵਿਚਿ=ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਥਾਲ ਦੇ ਵਿਚ। ਤਿਨਿ ਵਸਤੂ=ਤਿੰਨ ਚੀਜਾਂ-

(੧) ਸਤੁ-ਭਗਤੀ ਤੇ ਸਦਾਚਾਰਕ ਜੀਵਨ ਦੇਣ ਵਾਲਾ ਸਚੁ।

(੨) ਸੰਤੋਖੁ-ਦੌੜ ਭੱਜ ਤੋਂ ਨਿਰਲੇਪ ਰਖਣ ਵਾਲਾ।

(੩) ਵੀਚਾਰੋ-ਵੀਚਾਰ, ਗਿਆਨ-ਮਾਰਗ ਦੀ ਸੋਧ ਦ੍ਰਿੜ ਕਰਾਉਣ ਵਾਲਾ।

ਅੰਮ੍ਰਿਤ ਨਾਮੁ-ਅਮਰ ਜੀਵਨ ਦੇਣ ਵਾਲਾ ਨਾਮ। ਠਾਕੁਰ ਕਾ=ਮਾਲਕ, ਪਰਮਾਤਮਾ ਦਾ। ਪਈਓ=ਪਇਆ ਹੋਇਆ ਹੈ। ਸਭਸੁ=ਸਾਰਿਆਂ ਨੂੰ, ਹਰ ਕਿਸੇ ਨੂੰ। ਅਧਾਰੋ=ਆਸਰਾ। ਭੁੰਚੈ=ਰਸ ਰਸ ਕੇ ਖਾਂਦਾ ਹੈ, ਭੋਗਦਾ ਹੈ। ਉਧਾਰੋ=(ਸੰਸਾਰ ਸਾਗਰ ਤੋਂ) ਪਾਰ-ਉਤਾਰਾ। ਏਹ ਵਸਤੁ=(ਆਤਮਿਕ ਭੋਜਨ ਬਖਸ਼ ਕੇ ਪ੍ਰਸੰਨ ਕਰਨ ਵਾਲੀ) ਇਹ ਵਸਤੂ। ਤਜੀ=ਤਿਆਗੀ। ਉਰਿ ਧਾਰੋ=ਹਿਰਦੇ ਵਿਚ ਰਖੋ। ਤਮ ਸੰਸਾਰੁ=(ਅਗਿਆਨਤਾ ਰੂਪੀ) ਅੰਧੇਰੇ ਸੰਸਾਰ ਤੋਂ। ਚਰਨ ਲਗਿ=ਚਰਨ (ਭਾਵ ਸ਼ਬਦ) ਨਾਲ ਲਗ ਕੇ। ਬ੍ਰਹਮ ਪਸਾਰੋ=ਬ੍ਰਹਮ ਦਾ ਪਸਾਰਾ।

**ਅਰਥ:** (ਹੇ ਭਾਈ!) ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪ ਥਾਲ ਵਿਚ -ਸਤੁ-ਸੰਤੋਖ-ਵੀਚਾਰ, ਤਿੰਨ ਚੀਜਾਂ ਰਖੀਆਂ ਪਈਆਂ ਹਨ। ਪਰਮਾਤਮਾ ਦਾ ਅੰਮ੍ਰਿਤ ਨਾਮ (ਜੋ ਅਮਰ ਜੀਵਨ ਦੇਣ ਵਾਲਾ ਹੈ, ਉਹ ਵੀ ਇਸ ਥਾਲ ਵਿਚ) ਪਇਆ ਹੋਇਆ ਹੈ, ਜਿਸ (ਨਾਮ) ਦਾ ਸਾਰਿਆਂ ਨੂੰ ਆਸਰਾ ਹੈ।

(ਹੇ ਭਾਈ!) ਜਿਹੜਾ ਕੋਈ (ਅੰਮ੍ਰਿਤ ਨਾਮ) ਖਾਂਦਾ (ਅਥਵਾ ਰਸ ਰਸ ਕੇ) ਭੋਗਦਾ ਹੈ, ਉਸ ਦਾ (ਇਸ ਸੰਸਾਰ ਸਾਗਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ। (ਜਿਸ ਨੂੰ ਸੁਆਦ ਆ ਜਾਂਦਾ ਹੈ, ਉਸ ਤੋਂ) ਇਹ (ਆਤਮਿਕ ਰਸ ਦੇਣ ਵਾਲੀ) ਵਸਤੂ ਤਿਆਗੀ ਨਹੀਂ ਜਾ ਸਕਦੀ (ਇਸ ਲਈ ਹੇ ਭਾਈ! ਤੂੰ ਵੀ ਪ੍ਰਸੰਨਤਾ ਦੇਣ ਵਾਲੀ ਮੁੰਦਾਵਣੀ ਨੂੰ) ਨਿਤਾਪ੍ਰਤਿ ਭਾਵ ਸਦਾ ਹੀ (ਆਪਣੇ) ਹਿਰਦੇ ਵਿਚ (ਸਾਂਭ ਕੇ) ਰਖ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਸੰਸਾਰ (ਅਗਿਆਨਤਾ ਰੂਪੀ) ਹਨੇਰਾ ਹੈ, (ਗੁਰ-ਪਰਮੇਸ਼ਰ ਜੀ ਦੇ) ਚਰਨਾ ਨਾਲ ਲਗ ਕੇ (ਜੁੜ ਕੇ ਇਸ ਤੋਂ) ਪਾਰ ਹੋਇਆ ਜਾਂਦਾ ਹੈ (ਕਿਉਂਕਿ ਨਾਮ ਦੀ ਬਰਕਤ ਨਾਲ) ਸਭ (ਸੰਸਾਰ ਹੀ) ਬ੍ਰਹਮ ਦਾ ਪਸਾਰਾ (ਦਿਸਣ ਲਗ ਪੈਂਦਾ ਹੈ)।੧।

# ਅਰਥ ਭੇਦ ਅਤੇ ਨਿਰਣੈ

## ਮੁੰਦਾਵਣੀ

ਭਾਈ ਵੀਰ ਸਿੰਘ ਜੀ ਨੇ 'ਮੁੰਦਾਵਣੀ' ਸ਼ਬਦ ਦੇ ਅਰਥ ਬੁਝਾਰਤ ਕੀਤੇ ਹਨ। ਖਾਲਸਾ ਟ੍ਰੈਕਟ ਸੁਸਾਇਟੀ ਦੇ ਕੋਸ਼ ਵਿਚ 'ਮੁੰਦਾਵਣੀ' ਦਾ ਧਾਤੂ ਮੁਦ ਪ੍ਰਸੰਨ ਕਰਨਾ ਦਿੱਤਾ ਹੈ ਤੇ 'ਮੁੰਦਾਵਣੀ' ਦੇ ਅਰਥ ਇਉਂ ਕੀਤੇ ਹਨ:

''ਪੰਜਾਬੀ-ਜਿਸ ਵਿਚ ਭਾਵ ਯਾ ਅਰਥ ਮੁੰਦ ਕੇ, ਬੰਦ ਕਰਕੇ ਯਾ ਲੁਕਾ ਕੇ ਰੱਖਿਆ ਹੋਵੇ। ਬੁਝਾਰਤ, ਅੜਾਉਣੀ, ਐਸੀ ਗੱਲ ਜੋ ਕੋਈ ਛੇਤੀ ਨਾਲ ਨਾ ਸਮਝ ਸਕੇ।' ਨਾਲ ਹੀ ਮੁੰਦਾਵਣੀ ਬਾਰੇ ਇਕ ਫੁੱਟ ਨੋਟ ਵੀ ਦਿੱਤਾ ਹੈ ਜਿਸ ਦੇ ਇਹ ਅੱਖਰ ਹਨ:

''ਪੋਠੋਹਾਰ ਵਿਚ ਹੁਣ ਤਕ ਮੁੰਦਾਵਣੀ ਬੁਝਾਰਤਾਂ ਨੂੰ ਆਖਦੇ ਹਨ। ਜੰਞ ਜਦ ਰੋਟੀ ਖਾਣ ਬੈਠੇ ਅਤੇ ਕੁੜੀਆਂ ਬੁਝਾਰਤਾਂ ਪਾ ਕੇ ਥਾਲੀ ਬੰਨ੍ਹ ਦੇਂਦੀਆਂ ਹਨ, ਉਹ ਬੁਝੀ ਜਾਵੇ ਤਾਂ ਜੰਞ ਰੋਟੀ ਖਾਂਦੀ ਹੈ। ਇਸ ਨੂੰ ਵੀ ਮੁੰਦਾਵਣੀ ਕਹਿੰਦੇ ਹਨ। ਆਮ ਬੋਲ ਚਾਲ ਵਿਚ ਪੋਠੋਹਾਰੀ ਹੁਣ ਤਕ ਬੋਲਦੇ ਹਨ 'ਮੁੰਦਾਵਣੀਆਂ ਕਿਉਂ ਪਾਨੇ ਓ ਸਿਧੀ ਗੱਲ ਦੱਸੋ।' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਦੋਹਾਂ ਮੁੰਦਾਵਣੀਆਂ ਵਿਚ ਥਾਲ ਦਾ ਜ਼ਿਕਰ ਹੈ, ਨਾਲ ਭੋਜਨ ਦਾ ਕਥਨ ਹੈ। 'ਥਾਲੈ ਵਿਚ' ਵੀ ਪੋਠੋਹਾਰੀ ਬੋਲ ਚਾਲ ਹੈ। ਜਿਵੇਂ 'ਟਿੱਕੀ ਸੰਦੂਖੇ ਵਿਚ ਪਈ ਨੇਂ' ਮੱਧ ਪੰਜਾਬ ਵਿਚ ਬੋਲਦੇ ਹਨ ਥਾਲ ਵਿਚ।''

ਭਾ. ਕਾਨ੍ਹ ਸਿੰਘ ਜੀ ਨੇ 'ਗੁਰ ਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਉਪ੍ਰੋਕਤ ਸ਼ਬਦ ਨੂੰ ਇਉਂ ਅਰਥਾਇਆ ਹੈ:

''ਮੁੰਦਾਵਣੀ– ਮੁਦ੍ਰਣ (ਮੁਹਰ ਛਾਪ ਲਾਉਣ) ਦੀ ਕ੍ਰਿਯਾ ਮੁਦਣਾ

ਮੁੰਦਾਵਣੀ– ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੁੰਦਾਵਣੀ ਸ਼ਬਦ ਦੋ ਥਾਈਂ ਆਇਆ ਹੈ।

ਭਾਰਤ ਵਿਚ ਰੀਤੀ ਹੈ ਕਿ ਰਾਜਿਆਂ ਦੇ ਖਾਨਪਾਨ ਦਾ ਪ੍ਰਬੰਧ ਕਰਨ ਵਾਲਾ ਸਰਦਾਰ ਆਪਣੇ ਸਾਹਮਣੇ ਭੋਜਨ ਤਿਆਰ ਕਰਵਾ ਕੇ ਦੇਗਚੇ ਆਦਿ ਬਰਤਨਾਂ ਪਰ ਮੋਹਰ ਲਾ ਦਿੰਦਾ ਹੈ, ਤਾਂ ਕਿ ਕੋਈ ਅਸ਼ੁੱਭ ਚਿੰਤਕ ਜ਼ਹਿਰ ਆਦਿ ਭੋਜਨ ਵਿਚ ਨਾ ਮਿਲਾ ਸਕੇ। ਫੇਰ ਜਦ ਥਾਲ ਪਰੋਸਦਾ ਹੈ ਤਦ ਵੀ ਥਾਲ ਪਰ ਸਰਪੋਸ਼ ਦੇ ਕੇ ਮੋਹਰ ਲਾ ਦਿੰਦਾ ਹੈ। ਅਰ ਉਹ ਮੋਹਰ ਜਿੰਮੇਵਾਰ ਸਰਕਾਰ ਦੇ ਰੂ-ਬਰੂ ਮਹਾਰਾਜ ਦੇ ਸਮੁਖ ਖੋਲ੍ਹੀ ਜਾਂਦੀ ਹੈ, ਇਸ ਉਪਰਲੇ ਭਾਵ ਨੂੰ ਲੈ ਕੇ ਇਹ ਵਾਕ ਹੈ, ''ਏਹ ਮੁੰਦਾਵਣੀ ਸਤਿਗੁਰੂ ਪਾਈ ਗੁਰਸਿਖਾਂ ਲਧੀ ਭਾਲਿ'' (ਮ: ੩, ਵਾਰ ਸੋਰਠ)। ਭਾਵ ਇਹ ਹੈ ਕਿ ਗੁਰ ਉਪਦੇਸ਼ ਸਿੱਖਾਂ ਦੇ ਮਨ ਦ੍ਰਿੜ ਕਰਾ ਕੇ ਸਤਿਗੁਰੂ ਨੇ ਸਿੱਖ ਮਰਯਾਦਾ ਦੀ ਮੋਹਰ ਛਾਪ ਲਾ ਦਿੱਤੀ ਹੈ, ਤਾਂ ਕਿ ਨਿਯਮਾਂ ਵਿਚ ਗੜਬੜ ਨਾ ਹੋਵੇ।

ਦੂਜਾ-'ਮੁੰਦਾਵਣੀ ਮ: ੫' ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੋਗ ਪੁਰ ਪਾਠ ਹੈ, ਜਿਸ ਦਾ ਭਾਵ ਅੰਤਿਮ ਮੋਹਰ-ਛਾਪ ਹੈ, ਸਮਾਪਤੀ ਪੁਰ ਮੁਦ੍ਰਣ ਕਰਕੇ ਇਹ ਉਪਦੇਸ਼ ਹੈ, ਕਿ ਇਥੇ ਧਰਮ ਗ੍ਰੰਥ

ਦੇ ਪਾਠ ਦਾ ਭੋਗ ਹੈ। ੨. ਬੁਝਾਰਤ, ਅਦ੍ਰਿਸ਼ਟਕੂਟ।''

ਭਾ.ਸ. ਰਣਧੀਰ ਸਿੰਘ ਜੀ ਨੇ 'ਗੁਰਬਾਣੀ ਲਗਾਂ-ਮਾਤਰਾਂ ਦੀ ਵਿਲੱਖਣਤਾ' ਪੁਸਤਕ ਦੇ ਪੰਨਾ ੬੩੭-੬੪੪ ਉਤੇ ਪ੍ਰਚਲਤ ਅਰਥਾਂ ਬਾਰੇ ਟੀਕਾ ਟਿੱਪਣੀ ਕੀਤੀ ਹੈ। ਆਪ ਜੀ ਦੇ ਵੀਚਾਰ ਅਨੁਸਾਰ ਰਾਗ ਮਾਲਾ ਨੂੰ ਗੁਰਬਾਣੀ ਸਿੱਧ ਕਰਨ ਦੇ ਪੱਖੀ ਸੱਜਣਾਂ ਨੇ 'ਮੁਦਾਵਣੀ' ਤੇ 'ਮੁੰਦਾਵਣੀ' ਦੋਹਾਂ ਪਦਾਂ ਨੂੰ ਤੁਲਣਾ ਦਿਤੀ ਹੋਈ ਹੈ ਜਦੋਂ ਕਿ ਲਗਮਾਤਰੀ ਨਿਯਮਾਂ ਅਨੁਸਾਰ ਦੋਹਾਂ ਪਦਾਂ ਦੇ ਅਰਥ ਵੱਖੋ ਵੱਖਰੇ ਹਨ। ਭਾਈ ਸਾਹਿਬ ਨੇ 'ਮੁਦਾਵਣੀ' ਦੇ ਅਰਥ ਮੁਦਤਾ (ਪ੍ਰਸੰਨਤਾ) ਲਿਆਉਣੀ, ਜੋਤਿ ਰਸ ਪ੍ਰਗਟਾਵਣੀ ਵਸਤੂ ਕੀਤੇ ਹਨ ਅਤੇ 'ਮੁੰਦਾਵਣੀ' ਦੇ ਅਰਥ ਇਥੇ ਗੁਰਬਾਣੀ ਮੁੰਦੀ ਗਈ, ਕੀਤੇ ਹਨ। ਨਾਲ ਹੀ 'ਮੁਦਾਵਣੀ' ਵਿਚ ਆਏ 'ਤੈ' ਪਦ ਦੇ ਪ੍ਰਚਲਤ ਅਰਥਾਂ ਉਤੇ ਟਿੱਪਣੀ ਕੀਤੀ ਹੈ:

'ਤੈ ਪਦ ਦੇ ਅਰਥ ਤਿੰਨ ਨਹੀਂ, ਬਹੁਤ ਸਾਰੇ ਪਾਠੀ, ਗਿਆਨੀ ਅਰਥਈਏ 'ਤੈ' ਪਦ ਨੂੰ 'ਤ੍ਰੈ' ਕਰਕੇ ਪਾਠਾਵੰਦੇ ਹਨ। ਤਿੰਨ ਗਿਣਤੀ ਦੇ ਅਰਥਾਂ ਵਿਚਿ ਅਰਥਾਂਵਦੇ ਹਨ। ਤੱਤੇ ਦੇ ਪੈਰੀ ਰਾਰਾ ਹੈ ਹੀ ਨਹੀਂ ਐਵੇਂ ਹੀ ਉਠਾਉਂਦੇ ਹਨ ਅਤੇ ਗੁਰਬਾਣੀ ਅੰਦਰਿ ਕਿਤੇ ਵੀ 'ਤੈ' ਪਦ 'ਤ੍ਰੈ' ਦੇ ਭਾਵ ਵਿਚਿ ਨਹੀਂ ਲਿਆ ਗਿਆ।'

**ਨਿਰਣੈ:** ਜੇ ਉਪਰੋਕਤ ਅਤੇ ਹੋਰ ਪ੍ਰਚਲਤ ਵੀਚਾਰਾਂ ਨੂੰ ਮੁਖ ਰਖਦੇ ਹੋਏ ਨਿਰਣਾ ਕੀਤਾ ਜਾਏ ਤਾਂ ਇਹ ਗੱਲ ਮੰਨਣੀ ਪਵੇਗੀ ਕਿ ਗੁਰਬਾਣੀ ਵਿਚ 'ਮੰਨਿ' ਅਤੇ 'ਮਨਿ', 'ਧੰਨਿ' ਅਤੇ 'ਧਨਿ' ਦੇ ਇਕ ਸਾਰ ਅਰਥ ਹਨ। ਕਾਵਿ ਦਾ ਤੋਲ ਪੂਰਾ ਕਰਨ ਲਈ ਕਈ ਥਾਵਾਂ ਦੇ ਸ਼ਬਦ ਸਰੂਪਾਂ ਵਿਚ ਇਸ ਤਰ੍ਹਾਂ ਦਾ ਫਰਕ ਦਿਸਦਾ ਹੈ ਪਰ ਵਾਸਤਵ ਵਿਚ ਭਾਵ ਅਰਥਾਂ ਵਿਚ ਕੋਈ ਫ਼ਰਕ ਨਹੀਂ ਪੈਂਦਾ। 'ਮੁੰਦਾਵਣੀ' ਦੇ ਅਰਥ ਮੁਦਤਾ (ਪ੍ਰਸੰਨਤਾ) ਲਿਆਉਣ ਵਾਲੀ ਵਸਤੂ ਕੀਤੇ ਜਾਣ ਤਾਂ ਇਹ ਆਤਮਿਕ ਰਸੀਆਂ ਲਈ ਬਹੁਤ ਢੁਕਵੇਂ ਹਨ ਕਿਉਂਕਿ ਪ੍ਰਸੰਨਤਾ ਲਿਆਉਣ ਵਾਲੀ ਵਸਤੂ 'ਨਾਮ' ਹੈ। ਨਾਮੁ ਇਕ 'ਗੁਹਝ ਵਸਤੂ' ਹੋਣ ਕਰਕੇ 'ਬੁਝਾਰਤ' ਹੈ ਜਿਸ ਨੂੰ ਗੁਰਸਿੱਖ ਸਤਿਗੁਰੂ ਦੁਆਰਾ ਖੋਜ ਕੇ ਹਿਰਦੇ ਵਿਚੋਂ ਲੱਭ ਲੈਂਦੇ ਹਨ। ਜਿਥੋਂ ਤੀਕ 'ਤੈ' ਦੇ ਅਰਥ 'ਤੈਸੀ, ਤਿਹੋ ਜਿਹੀ' ਵਸਤੂ ਕਰਨੇ ਹਨ ਇਹ ਠੀਕ ਨਹੀਂ ਹਨ। ਭਾਈ ਸਾਹਿਬ ਦਾ ਉਪ੍ਰੋਕਤ ਵਿਚਾਰ ਕਿ ਗੁਰਬਾਣੀ ਅੰਦਰਿ ਕਿਤੇ ਵੀ 'ਤੈ' ਪਦ 'ਤ੍ਰੈ' ਦੇ ਭਾਵ ਵਿਚ ਨਹੀਂ ਲਿਆ ਗਿਆ, ਕਹਿਣਾ ਠੀਕ ਨਹੀਂ ਹੈ। ਗੁਰਬਾਣੀ ਵਿਚ 'ਤੈ' ਪਦ 'ਤ੍ਰੈ' (ਤਿੰਨਾਂ) ਦੇ ਅਰਥਾਂ ਵਿਚ ਸਪਸ਼ਟ ਵਰਤਿਆ ਹੋਇਆ ਮਿਲਦਾ ਹੈ:–

**ਗਜ ਸਾਢੇ ਤੈ ਤੈ ਧੋਤੀਆ, ਤਿਹਰੇ ਪਾਇਨਿ ਤਗ ॥** [ਪੰਨਾ ੪੭੫

ਜਿਥੋਂ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੪੨੯ ਉਤੇ 'ਮੁੰਦਾਵਣੀ' ਸਿਰਲੇਖ ਦਾ ਸੰਬੰਧ ਹੈ, ਇਹ ਸਮਗਰ ਪਾਠ ਦੇ ਭੋਗ ਦੀ ਮੁਹਰ ਛਾਪ ਮੰਨਣਾ ਠੀਕ ਨਹੀਂ ਜਾਪਦਾ, ਜਿਵੇਂ ਕਿ ਸ਼ਬਦਾਰਥ ਵਿਚ ਹੇਠ ਲਿਖਿਆ ਫੁਟ ਨੋਟ ਹੈ:–

''ਬੁਝਾਰਤ। ਹੇਠਲਾ ਸ਼ਬਦ ਇਕ ਅੜਾਉਣੀ ਹੈ। ਦਸੋ ਖਾਂ ਉਹ ਥਾਲ ਕਿਹੜਾ ਹੈ ਜਿਸ ਵਿਚ

ਤਿੰਨ ਚੀਜਾਂ ਪਈਆਂ ਹੋਈਆਂ ਹਨ-ਸਤ, ਸੰਤੋਖ ਤੇ ਵੀਚਾਰ। ਉਨ੍ਹਾਂ ਨੂੰ ਰਲਾ ਕੇ ਭੋਜਨ ਬਣਾਉਣ ਲਈ ਪਾਣੀ ਦੀ ਥਾਂ ਅੰਮ੍ਰਿਤ-ਨਾਮ ਪਿਆ ਹੋਇਆ ਹੈ। ਇਸ ਤਰ੍ਹਾਂ ਇਕ ਖ਼ੁਰਾਕ ਤਿਆਰ ਕੀਤੀ ਗਈ ਹੈ, ਜਿਸ ਨੇ ਸਾਰੇ ਜਹਾਨ ਦੀ ਭੁਖ ਦੂਰ ਕਰਨੀ ਹੈ। ਹੋਰਨਾਂ ਖ਼ੁਰਾਕਾਂ ਤੋਂ ਬਿਨਾਂ ਗੁਜ਼ਾਰਾ ਹੋ ਸਕਦਾ ਹੈ, ਪਰ ਇਸ ਖ਼ੁਰਾਕ ਤੋਂ ਬਿਨਾਂ ਮਨੁੱਖ ਜਾਤੀ ਜਿੰਦਾ ਨਹੀਂ ਰਹਿ ਸਕਦੀ: 'ਏਹ ਵਸਤੁ ਤਜੀ ਨ ਜਾਈ'। ਹੇ ਸੰਸਾਰ ਦੇ ਲੋਕੋ! ਇਹ ਚੀਜ਼ ਤੁਸੀਂ ਨਹੀਂ ਛੱਡ ਸਕਦੇ। ਇਸ ਲਈ ਸਦਾ ਇਸ ਦਾ ਖ਼ਿਆਲ ਰਖੋ।

ਇਹ ਕਿਹੜਾ ਥਾਲ ਹੈ? ਉਤਰ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ, ਜਿਸ ਦੀ ਇਥੇ ਸਮਾਪਤੀ ਹੁੰਦੀ ਹੈ।''

ਕਈ ਖੋਜੀਆਂ ਦਾ ਇਹ ਪ੍ਰਸ਼ਨ ਹੈ ਜੇ ਇਕ ਲਿਖਤ ਨੂੰ ਮੋਹਰ-ਛਾਪ ਲਾ ਕੇ ਮੁੰਦ ਦਿਤਾ ਮੰਨ ਲਿਆ ਜਾਏ ਤਾਂ ਕੀ ਇਸ ਤੋਂ ਅਗਲਾ ਸਲੋਕ ਮ: ੫ ''ਤੇਰਾ ਕੀਤਾ ਜਾਤੋ ਨਾਹੀ, ਮੈਨੂੰ ਜੋਗੁ ਕੀਤੋਈ' ਬਾਣੀ ਨਹੀਂ ਹੈ? ਜੇ ਇਹ ਆਖਿਆ ਜਾਏ ਕਿ ਸਤਿਗੁਰਾਂ ਨੇ ਅਗਲੇ ਸ਼ਬਦ ਰਾਹੀਂ ਪਰਮਾਤਮਾ ਦਾ ਸ਼ੁਕਰਾਨਾ ਕੀਤਾ ਹੈ ਤਾਂ ਕੀ ਸ਼ੁਕਰਾਨਾ ਸਮਾਪਤੀ ਕਰਨ ਸਮੇਂ ਕੀਤਾ ਗਿਆ ਜਾਂ ਮਗਰੋਂ? ਇਸ ਲਈ 'ਮੁੰਦਾਵਣੀ' ਅਰਥ ਬੰਦ ਕਰਨ ਵਾਲੀ ਮੋਹਰ-ਛਾਪ ਨਾਲੋਂ 'ਪ੍ਰਸੰਨਤਾ ਲਿਆਉਣ ਵਾਲੀ ਆਤਮਿਕ ਵਸਤੂ' ਜਾਂ ਬੁਝਾਰਤ ਕਰਨੇ ਹੀ ਠੀਕ ਹਨ। ਜਿਵੇਂ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੪੫ ਉਤੇ ਸਲੋਕ ਮ: ੩ ਵਿਚ ''ਇਹ ਮੁਦਾਵਣੀ* ''ਕਿਉਂ ਵਿਚਹੁ ਕਢੀਐ, ਸਦਾ ਰਖੀਐ ਉਰਿਧਾਰਿ॥ ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥'' ਵਾਲੇ ਬਚਨ ਅੰਕਿਤ ਹਨ, ਉਸ ਨਾਲ ਮਿਲਦੇ-ਜੁਲਦੇ ਅਰਥ ਕਰਨੇ ਹੀ ਠੀਕ ਰਹਿਣਗੇ। ਇਥੇ 'ਮੁੰਦਾਵਣੀ' ਦੋਹਾਂ ਸ਼ਬਦਾਂ ਦਾ ਸਾਂਝਾ ਸਿਰਲੇਖ ਵੀ ਨਹੀਂ ਮੰਨਿਆ ਜਾ ਸਕਦਾ ਕਿਉਂਕਿ ਦੋਹਾਂ ਸ਼ਬਦਾਂ ਨੂੰ '੧' ਵਖੋ ਵੱਖਰਾ ਅੰਕ ਲਗਿਆ ਹੋਇਆ ਹੈ।

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥**

ਵਖ ਵਖ ਅਰਥ:

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਥਾਲ ਮੈਂ ਤੀਨ ਬਸਤੂ ਰਖੀਆਂ ਹੈਂ ਸਤ ਬੋਲਨ ਯਥਾ ਲਾਭ ਸੰਤੋਖ ਰਖਨਾ ਏਹ ਵਸਤੂ ਵੀਚਾਰੋ ਅਰਥਾਤ ਸਮਝੋ। [ਫ਼. ਸ.

੨. ਗੁਰੂ ਗ੍ਰੰਥ ਸਾਹਿਬ ਰੂਪ ਥਾਲ ਵਿਚ ਜੋ ਆਤਮਕ ਖੁਰਾਕ ਪਰੋਸੀ ਗਈ, ਉਸ ਵਿਚ ਤਿੰਨ ਚੀਜਾਂ ਹਨ; 'ਸਤੁ' (ਜੋ ਭਗਤੀ ਦੇ ਮਨੋਰਥ ਨੂੰ ਪੂਰਾ ਕਰਦਾ ਹੈ) 'ਸੰਤੋਖ' (ਜੋ ਕਰਮ ਮਾਰਗ ਦੀ ਦੌੜ ਭਜ ਨੂੰ ਥਾਂ ਸਿਰ ਰਖਦਾ ਹੈ) ਅਤੇ 'ਵੀਚਾਰੋ' (ਜੋ ਗਿਆਨ ਮਾਰਗ ਦੀਆਂ ਔਕੜਾਂ ਨੂੰ ਦੂਰ ਕਰਕੇ ਠੀਕ ਠੀਕ ਸੋਚਣ ਵਿਚ ਸਹਾਈ ਹੁੰਦਾ ਹੈ)। [ਸ਼ਬਦਾਰਥ

੩. ਹੇ ਭਾਈ ! (ਉਸ ਮਨੁੱਖ ਦੇ ਹਿਰਦੇ) ਥਾਲ ਵਿਚ ਉਚਾ ਆਚਰਨ ਉਚਾਰਦੇ ਹਨ, ਸੰਤੋਖ ਅਤੇ ਆਤਮਕ ਜੀਵਨ ਦੀ ਸੂਝ- ਇਹ ਤਿੰਨ ਵਸਤੂਆਂ ਟਿਕੀਆਂ ਰਹਿੰਦੀਆਂ ਹਨ। [ਦਰਪਣ

---

***ਵੇਖੋ ਇਸ ਸਟੀਕ ਦੀ ਸਤਵੀਂ ਪੋਥੀ ਪੰਨਾ ੬੪੫ ਤੇ ਵਿਸਥਾਰ ਸਹਿਤ ਨਿਰਣਾ ਕੀਤਾ ਗਿਆ ਹੈ।**

੪. ਇਕ ਥਾਲ ਹੈ ਉਸ ਦੇ ਵਿਚ ਤਿੰਨ (ਵਸਤੂ) ਚੀਜਾਂ ਪਈਆਂ ਹਨ ਭਾਵ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਇਕਾ ਥਾਲ ਹਨ ਇਸ ਵਿਚ ਤਿੰਨ ਵਸਤੂਆਂ ਮੈਦਾ, ਘਿਉ, ਖੰਡ ਪਈਆਂ ਹਨ, ਜਿਵੇਂ ਇਨ੍ਹਾਂ ਤਿੰਨਾਂ ਚੀਜਾਂ ਤੋਂ ਕੜਾਹ ਪ੍ਰਸਾਦਿ ਤਿਆਰ ਹੁੰਦਾ ਹੈ ਇਸੇ ਤਰ੍ਹਾਂ 'ਸਤੁ' ਦਾ ਮੈਦਾ, 'ਸੰਤੋਖ' ਦਾ ਘਿਉ ਅਤੇ 'ਵੀਚਾਰ' ਦੀ ਖੰਡ ਇਸ ਵਿਚ ਰਖੀ ਹੋਈ ਹੈ।

[ਟਕਸਾਲੀ ਨਿਤਨੇਮ ਸਟੀਕ

**ਨਿਰਣੈ:** 'ਥਾਲ' ਪਦ ਦਾ ਭਾਵ ਹਿਰਦਾ ਕਰਨਾ ਠੀਕ ਨਹੀਂ ਜਾਪਦਾ ਜਿਵੇਂ ਕਿ ਉਪਰ ਨੰਬਰ ੩ ਦੇ ਸਾਹਮਣੇ ਅਰਥਾਂ ਵਿਚ ਅੰਕਿਤ ਹੈ ਕਿਉਂਕਿ ਇਸੇ ਸ਼ਬਦ ਵਿਚ 'ਨਿਤ ਨਿਤ ਰਖੁ ਉਰਿ ਧਾਰੋ' ਵਾਲੇ ਸੰਕੇਤ ਦਾ ਇਸ ਅਰਥ ਨਾਲ ਸੁਮੇਲ ਨਹੀਂ ਹੋ ਸਕਦਾ।

ਤਿੰਨਾਂ ਵਸਤਾਂ ਨੂੰ ਮੈਦਾ ਘਿਉ ਖੰਡ ਬਣਾਉਣ ਵਾਲੀ ਵਿਚਾਰ ਮਨੋਕਲਪਿਤ ਹੈ। ਜਦ ਪੰਕਤੀ ਵਿਚ 'ਸਤੁ ਸੰਤੋਖੁ ਵੀਚਾਰੋ' ਤਿੰਨ ਚੀਜਾਂ ਦਰਜ ਹਨ ਜੋ ਅੰਤਰੀਵ ਭਾਵ ਵਾਲੇ ਗੁਣਾਂ ਦੀਆਂ ਸੂਚਕ ਹਨ, ਤਾਂ 'ਕੜ੍ਹਾਹ ਪ੍ਰਸ਼ਾਦ' ਵਾਲੀ ਗਲ ਮਿਥਣੀ ਕਿਵੇਂ ਉਚਿਤ ਠਹਿਰਾਈ ਜਾ ਸਕਦੀ ਹੈ? ਕੜਾਹ ਪ੍ਰਸ਼ਾਦ ਇਕ ਵਸਤੂ ਹੋ ਸਕਦੀ ਹੈ ਪਰ ਸਤ, ਸੰਤੋਖ ਤੇ ਵੀਚਾਰ ਤਿੰਨ ਆਤਮਿਕ ਗੁਣ ਭੋਜਨ ਦਾ ਪ੍ਰਤੀਕ ਨਹੀਂ ਹੋ ਸਕਦੇ। ਪੜ੍ਹੋ- 'ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨ ਅੰਮ੍ਰਿਤੁ ਸਾਰੁ॥ ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ'' (ਪੰਨਾ ੬੪੫)।

ਕਈ ਭੋਲੇ ਭਾਲੇ ਵੀਰ ਇਹ ਆਖਦੇ ਹਨ ਕਿ ਇਸ ਸ਼ਬਦ ਵਿਚ ਤਾਂ ਤਿੰਨ ਵਸਤਾਂ ਦਾ ਜ਼ਿਕਰ ਹੈ, 'ਅੰਮ੍ਰਿਤ ਨਾਮੁ ਫਿਰ ਚੌਥੀ ਵਸਤੂ ਹੋ ਗਈ। ਪਰ ਓਹ 'ਪਈਓ' ਤੇ 'ਪਇਓ' ਦੇ ਸਰੂਪ ਨੂੰ ਅਖੋਂ ਓਹਲੇ ਕਰਕੇ 'ਪਾਇਆ' ਅਰਥ ਕਰਦੇ ਹਨ। ਵੀਚਾਰੋ ਪਦ 'ਨਾਂਵ' ਹੈ, ਕ੍ਰਿਆ ਨਹੀਂ ਹੈ। ਜਿਵੇਂ 'ਨਾਮੋ, ਮਾਣੋਂ' ਆਦਿ ਸ਼ਬਦਾਂ ਦਾ ਮੂਲ ਸਰੂਪ ਨਾਮੁ ਤੇ ਮਾਣੁ ਹੈ, ਇਸੇ ਤਰ੍ਹਾਂ ਇਥੇ 'ਵੀਚਾਰੋ' ਦਾ ਭਾਵ ਵੀਚਾਰ* ਹੈ। ਜਿਥੇ ਕਿਰਿਆਵਾਚੀ ਅਰਥ ਹੋਣਗੇ ਉਥੇ ਇਸ ਸ਼ਬਦ ਦਾ ਰੂਪ ਬਦਲ ਜਾਵੇਗਾ—

**ਤਤੁ ਵੀਚਾਰਹੁ ਸੰਤ ਜਨਹੁ, ਤਾ ਤੇ ਬਿਘਨ ਨ ਲਾਗੈ ॥** [ਪੰਨਾ ੩੯੯

ਸੋ, ਗੁਰਬਾਣੀ ਵਿਆਕਰਣ ਅਨੁਸਾਰ ਨੰਬਰ ੧ ਵਾਲੇ ਅਰਥ ਵੀ ਠੀਕ ਨਹੀਂ ਹਨ। ਦਮਦਮੀ ਨਿਤਨੇਮ ਸਟੀਕ ਵਾਲੇ ਅਰਥ ਸੰਪ੍ਰਦਾਈ ਸਟੀਕ ਦਾ ਹੀ ਉਤਾਰਾ ਹਨ। 'ਭੁੰਚੈ' ਪਦ ਦਾ ਅਰਥ ਛਕਾਉਂਦਾ ਭਾਵ ਹੋਰਨਾਂ ਨੂੰ ਨਾਮ ਜਪਾਉਂਦਾ ਹੈ, ਕਰਨੇ ਵੀ ਠੀਕ ਨਹੀਂ ਹਨ। ਜਿਵੇਂ ਸੁਆਦਲੀ ਵਸਤੂ ਗੁੰਗੇ ਵਾਂਗੂੰ ਪਚਾਕ ਪਚਾਕ ਕਰਕੇ ਖਾਈਦੀ ਹੈ, ਤਿਵੇਂ 'ਅੰਮ੍ਰਿਤ ਰਸੁ ਹਰਿ ਭੁੰਚਨਾ' ਹੁੰਦਾ ਹੈ।

ਪੁਰਾਤਨ ਹਥ ਲਿਖਤ ਸਰੂਪਾਂ ਵਿਚ 'ਪਈਓ' ਦੀ ਥਾਂ 'ਪਾਇਓ' ਪਾਠ ਦਾ ਜ਼ਿਕਰ ਪਾਠ ਭੇਦਾਂ ਦੀ ਸੂਚੀ ਵਿਚ ਉਪਲਬਧ ਹੈ। ਪਰ ਇਹ ਲਿਖਾਰੀਆਂ ਦੀ ਭੁਲ ਹੀ ਲਗਦੀ ਹੈ ਕਿਉਂਕਿ 'ਸੋਰਠਿ ਵਾਰ

---

***ਨੋਟ-** **ਨਿਤਨੇਮ ਨਿਰਣੈ ਸਟੀਕ ਵਿਚ 'ਵੀਚਾਰੋ' ਦੇ ਅਰਥ ਕਿਰਿਆ ਰੂਪ ਵਿਚ ਕੀਤੇ ਠੀਕ ਨਹੀਂ ਹਨ। ਪਾਠਕ ਜਨ ਇਸ ਮੁਤਾਬਿਕ ਹੀ ਠੀਕ ਅਰਥ ਕਰਨ ਦੀ ਕਿਰਪਾ ਕਰਨ।**

ਮਹਲੇ ੪ ਕੀ' ਵਿਚ 'ਪਈਓ' ਸਰੂਪ ਹੀ ਵਰਤਿਆ ਹੋਇਆ ਹੈ।

## ਸਾਰੰਸ਼ ਅਤੇ ਸਿਧਾਂਤ

ਜੇ 'ਥਾਲ' ਨੂੰ ਸਾਧਾਰਨ 'ਥਾਲ' ਮੰਨਿਆ ਜਾਏ ਤਾਂ ਇਸ ਵਿਚ ਪਰੋਸਿਆ ਭੋਜਨ ਸਰੀਰ ਨਾਲ ਸੰਬੰਧਤ ਹੋਵੇਗਾ ਜਿਵੇਂ ਕਿ ਹੇਠ ਲਿਖੇ ਦੋ ਸਲੋਕ ਲੰਗਰ ਛੱਕਣ ਤੋਂ ਪਹਿਲਾਂ ਪੜ੍ਹਨ ਦੀ ਪਰਪਾਟੀ ਚਲੀ ਹੋਈ ਹੈ। ਪਰ ਇਨ੍ਹਾਂ ਦੇ ਅੰਤਰੀਵ ਭਾਵ ਨਾਮ ਅਭਿਆਸੀ ਰੂਹਾਂ ਹੀ ਸਮਝ ਸਕਦੀਆਂ ਹਨ:—

**ਨਾਨਕ, ਪੀਠਾ ਪਕਾ ਸਾਜਿਆ, ਧਰਿਆ ਆਣਿ ਮਉਜੂਦੁ॥**
**ਬਾਝਹੁ ਸਤਿਗੁਰ ਆਪਣੇ, ਬੈਠਾ ਝਾਕ ਦਰੂਦ ॥੨॥**
**ਨਾਨਕ, ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ ॥**
**ਜਿਨੀ ਗੁਰੂ ਮਨਾਇਆ, ਰਜਿ ਰਜਿ ਸੇਈ ਖਾਹਿ ॥੩॥** [ਪੰਨਾ ੧੦੯੬

ਸ੍ਰੀ ਗੁਰੂ ਗ੍ਰੰਥ ਸਾਹਿਬ ਰਬੀ-ਭਗਤੀ ਦੇ ਭੰਡਾਰ ਅਤੇ ਭੋਗ ਮੋਖ ਦੇ ਦਾਤੇ ਹਨ। ਇਸ ਲਈ ਇਸ ਵਿਚ ਇਸ 'ਭੰਡਾਰ ਰੂਪੀ ਥਾਲ ਵਿਚ' ਸਚੇ ਗੁਰਦੇਵ ਪਿਤਾ ਜੀ ਨੇ 'ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਂਝਾ' (ਪੰਨਾ ੭੪੭) ਨਾਮ ਰੂਪ ਆਤਮਿਕ ਭੋਜਨ ਪਰੋਸਿਆ ਹੈ, ਜਿਸ ਨੂੰ ਖਾਣ ਤੇ ਭੁੰਚਣ ਨਾਲ ਮਨੁੱਖ ਦਾ ਉਧਾਰ ਹੋ ਜਾਂਦਾ ਹੈ। ਗੁਰਬਾਣੀ ਵਿਚ ਨਾਮ-ਭੋਜਨ ਬਾਰੇ ਬੇਅੰਤ ਸ਼ਬਦਾਂ ਵਿਚ ਜ਼ਿਕਰ ਹੈ। ਜਿਵੇਂ:—

੧. **ਹਰਿਨਾਮੁ ਹਮਾਰਾ ਭੋਜਨ ਛਤੀਹ ਪਰਕਾਰ,**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥** [ਪੰਨਾ ੫੯੩

੨. **ਊਹਾਂ ਸਿਮਰਹਿ ਕੇਵਲ ਨਾਮੁ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥**
**ਭੋਜਨ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ॥** [ਪੰਨਾ ੮੮੮

ਗੁਰੂ ਤੋਂ ਬਿਨਾ ਇਹ ਸੰਸਾਰ ਘੋਰ-ਅੰਧਾਰੁ ਹੈ। ਇਸ ਬੰਦੀਖ਼ਾਨੇ ਚੋਂ ਗੁਰੂ ਦੇ ਚਰਨਾ ਨਾਲ ਲਗ ਕੇ ਹੀ ਬਾਹਰ ਨਿਕਲਿਆ ਜਾ ਸਕਦਾ ਹੈ। ਇਸ ਲਈ ਹਰ ਵੇਲੇ ਗੁਰੂ ਗੁਰੂ ਜਪਣਾ ਹੀ ਲਾਹੇਵੰਦਾ ਹੈ:—

**ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ ॥**
**ਗੁਰੁ ਕਰੁ ਸਚੁ ਬੀਚਾਰੁ, ਗੁਰੂ ਕਰੁ ਰੇ ਮਨ ਮੇਰੇ ॥**
**ਗੁਰੁ ਕਰੁ ਸਬਦ ਸਪੁੰਨ, ਅਘਨ ਕਟਹਿ ਸਭ ਤੇਰੇ ॥**
**ਗੁਰੁ ਨਯਣਿ ਬਯਣਿ ਗੁਰੁ ਗੁਰੂ ਕਰਹੁ, ਗੁਰੂ ਸਤਿ, ਕਵਿ ਨਲ੍ਯ ਕਹਿ ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ,**
**ਤੇ ਅਕਯਥ ਸੰਸਾਰ ਮਹਿ ॥੪॥੮॥** [ਪੰਨਾ ੧੩੯੯

ਸੋ, ਜਦੋਂ ਗੁਰੂ ਦਾ ਮਿਲਾਪ ਹੋ ਜਾਂਦਾ ਹੈ, ਤਾਂ ਹੀ ਅੰਮ੍ਰਿਤ ਭੋਜਨ ਖਾਣਾ ਨਸੀਬ ਹੁੰਦਾ ਹੈ। ਭੋਜਨ

ਕੀ ਹੈ? ਅੰਮ੍ਰਿਤ ਨਾਮ ਹੈ:–

੧. ਹਰਿ ਅੰਮ੍ਰਿਤਨਾਮੁ ਭੋਜਨੁ ਨਿਤ ਭੁੰਚਹੁ, ਸਰਬ ਵੇਲਾ ਮੁਖਿ ਪਾਵਹੁ ॥
ਜਰਾ ਮਰਾ ਤਾਪੁ ਸਭੁ ਨਾਠਾ, ਗੁਣ ਗੋਬਿੰਦ ਨਿਤ ਗਾਵਹੁ ॥ [ਪੰਨਾ ੬੧੧

੨. ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥ [ਪੰਨਾ ੧੫੦

**ਸਲੋਕ ਮਹਲਾ ੫ ॥ ਤੇਰਾ ਕੀਤਾ ਜਾਤੋ ਨਾਹੀ, ਮੈਨੋ ਜੋਗੁ ਕੀਤੋਈ ॥ ਮੈ ਨਿਰਗੁਣਿਆਰੇ ਕੋ ਗੁਣੁ ਨਾਹੀ, ਆਪੇ ਤਰਸੁ ਪਇਓਈ ॥ ਤਰਸੁ ਪਇਆ ਮਿਹਰਾਮਤਿ ਹੋਈ, ਸਤਿਗੁਰੁ ਸਜਣੁ ਮਿਲਿਆ ॥ ਨਾਨਕ, ਨਾਮੁ ਮਿਲੈ ਤਾਂ ਜੀਵਾਂ, ਤਨੁ ਮਨੁ ਥੀਵੈ ਹਰਿਆ ॥**

**ਪਦ ਅਰਥ:** ਕੀਤਾ=ਕੀਤਾ ਹੋਇਆ (ਉਪਕਾਰ)। ਜਾਤੋ ਨਾਹੀ=ਨਹੀਂ ਜਾਨਿਆ (ਸਮਝਿਆ)। ਮੈਨੋ=ਮੈਨੂੰ। ਜੋਗੁ=ਯੋਗ, ਲਾਇਕ, ਕਾਬਲ। ਕੀਤੋਈ=ਤੂੰ (ਮੈਨੂੰ) ਕੀਤਾ, (ਬਣਾਇਆ) ਹੈ। ਨਿਰਗੁਣਿਆਰੇ=ਗੁਣ ਤੋਂ ਹੀਣ ਵਿਚ। ਪਇਓ ਈ=ਪਇਆ ਹਈ। ਮਿਹਰਾਮਤਿ=ਮਿਹਰ, ਬਖਸ਼ਿਸ਼, ਦਇਆ। ਥੀਵੈ=ਹੋ ਜਾਂਦਾ ਹੈ। ਹਰਿਆ=ਹਰਾ-ਭਰਾ, ਪ੍ਰਫੁਲਤ।

**ਅਰਥ:** (ਹੇ ਅਕਾਲ ਪੁਰਖ ਜੀ! ਮੈਂ) ਆਪ ਜੀ ਦਾ ਕੀਤਾ ਹੋਇਆ (ਮਹਾਨ ਪਰਉਪਕਾਰ) ਜਾਨਿਆ (ਸਮਝਿਆ) ਨਹੀਂ (ਪਰ ਤੁਸਾਂ ਆਪ ਹੀ) ਮੈਨੂੰ (ਇਸ ਸੇਵਾ ਦੇ) ਯੋਗ ਬਣਾਇਆ ਹੈ। ਮੈਂ ਗੁਣਾਂ ਤੋਂ ਹੀਣ ਵਿਚ ਕੋਈ ਗੁਣ ਨਹੀਂ ਸੀ (ਪ੍ਰੰਤੂ ਆਪ ਜੀ ਨੂੰ) ਆਪਣੇ ਆਪ ਹੀ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮਹਾਨ ਕਾਰਜ ਨੇਪਰੇ ਚਾੜ੍ਹਨ ਦਾ ਮੇਰੇ ਉਤੇ) ਤਰਸ ਪਇਆ ਹੈ। (ਆਪ ਜੀ ਦਾ) ਤਰਸ ਪਇਆ (ਮਾਨੋ ਮੇਰੇ ਤੇ) ਬਖਸ਼ਿਸ਼ ਹੋਈ ਹੈ (ਜਿਸ ਦੇ ਫਲ ਸਰੂਪ ਮੈਨੂੰ) ਸਤਿਗੁਰੂ ਸਜਣੁ (ਮਿੱਤਰ) ਮਿਲ ਪਿਆ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ, ਹੇ ਦਾਤਾਰ ਜੀ! ਮੈਨੂੰ ਸਦਾ ਹੀ ਆਪ ਜੀ ਦਾ ਅੰਮ੍ਰਿਤ) ਨਾਮ ਮਿਲਦਾ ਰਹੇ (ਜਿਸ ਦੇ ਆਸਰੇ ਮੈਂ) ਜੀਉਂਦਾ ਰਹਾਂ, (ਮੇਰਾ) ਸਰੀਰ ਤੇ ਮਨ ਹਰਾ-ਭਰਾ (ਪ੍ਰਫੁਲਤ ਹੋਇਆ) ਰਹੇ।੧।

## ਸਾਰੰਸ਼ ਅਤੇ ਸਿਧਾਂਤ

**ਆਸਾ ਮਹਲਾ ੫ ॥**

**ਉਦਮੁ ਕੀਆ ਕਰਾਇਆ ਅਰੰਭੁ ਰਚਾਇਆ ॥**
**ਨਾਮੁ ਜਪੇ ਜਪਿ ਜੀਵਣਾ, ਗੁਰਿ ਮੰਤ੍ਰੁ ਦ੍ਰਿੜਾਇਆ ॥੧॥**
**ਪਾਇ ਪਰਹ ਸਤਿਗੁਰੂ ਕੈ ਜਿਨ ਭਰਮੁ ਬਿਦਾਰਿਆ ॥**
**ਕਰਿ ਕਿਰਪਾ ਪ੍ਰਭਿ ਆਪਣੀ, ਸਚੁ ਸਾਜਿ ਸਵਾਰਿਆ॥੧॥ਰਹਾਉ॥**

**ਕਰੁ ਗਹਿ ਲੀਨੇ ਆਪਣੇ, ਸਚੁ ਹੁਕਮਿ ਰਜਾਈ ॥**
**ਜੋ ਪ੍ਰਭਿ ਦਿਤੀ ਦਾਤਿ, ਸਾ ਪੂਰਨ ਵਡਿਆਈ ॥੨॥**
**ਸਦਾ ਸਦਾ ਗੁਣ ਗਾਈਅਹਿ, ਜਪਿ ਨਾਮੁ ਮੁਰਾਰੀ ॥**
**ਨੇਮੁ ਨਿਬਾਹਿਓ ਸਤਿਗੁਰੂ, ਪ੍ਰਭਿ ਕਿਰਪਾ ਧਾਰੀ ॥੩॥**
**ਨਾਮੁ ਧਨੁ ਗੁਣ ਗਾਉ, ਲਾਭੁ ਪੂਰੈ ਗੁਰਿ ਦਿਤਾ ॥**
**ਵਣਜਾਰੇ ਸੰਤ ਨਾਨਕਾ, ਪ੍ਰਭ ਸਾਹੁ ਅਮਿਤਾ॥੪॥੧੩॥੧੧੫॥** [ਪੰਨਾ ੩੯੬

ਜੋ ਕਰਤਾਰੀ-ਸਿਖਿਆ ਜਗਤ ਗੁਰੂ ਬਾਬਾ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿਚ ਕਮਾਈ, ਓਹੀ ਸਿਖਿਆ ਅਗੋਂ ਗੁਰ-ਗੱਦੀ ਦੇ ਉਤਰ-ਅਧਿਕਾਰੀਆਂ ਨੇ ਆਪਣੇ ਹਿਰਦੇ ਵਿਚ ਵਸਾਈ ਅਤੇ ਸੰਗਤਾਂ ਤਕ ਪਹੁੰਚਾਈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਜੀ ਦੇ ਸਨਮੁਖ ਹੋ ਕੇ ਨਿਮਰਤਾ ਸਹਿਤ ਬੇਨਤੀ ਕੀਤੀ:--

ੳ. **ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥**
**ਕਹੇ ਨ ਜਾਨੀ ਅਉਗਣ ਮੇਰੇ॥** [ਪੰਨਾ ੫੬

ਅ. **ਮੈ ਕੀਤਾ ਨ ਜਾਤਾ ਹਰਾਮ ਖੋਰੁ ॥**... [ਪੰਨਾ ੨੪

ਤਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਗੁਰਦੇਵ ਪਿਤਾ ਜੀ ਦੇ ਦਰਸਾਏ ਮਾਰਗ ਉਤੇ ਚਲਦਿਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਵਾਲਾ ਮਹਾਨ ਕਾਰਜ ਨਿਰਵਿਘਨਤਾ ਸਹਿਤ ਸੰਪੂਰਨ ਹੋਣ ਤੇ ਵਾਹਿਗੁਰੂ ਜੀ ਨੂੰ ਹਾਜ਼ਰ-ਨਾਜ਼ਰ ਜਾਣਦਿਆਂ ਇਉਂ ਪ੍ਰੇਮ-ਜੋਦੜੀ ਕੀਤੀ ਹੈ:--

**ਤੇਰਾ ਕੀਤਾ ਜਾਤੋ ਨਾਹੀ, ਮੈਨੋ ਜੋਗੁ ਕੀਤੋਈ ॥**
**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ, ਆਪੇ ਤਰਸੁ ਪਇਓਈ॥**...

'ਤਰਸੁ ਪਇਓ ਈ' ਸ਼ਬਦ ਅਜਿਹੀ ਅਗੰਮੀ ਭਾਵਨਾ ਨਾਲ ਭਰਿਆ ਹੋਇਆ ਹੈ ਜਿਸ ਦਾ ਪਠਨ-ਪਾਠਨ ਕਰਦਿਆਂ ਕੋਮਲ ਹਿਰਦਾ ਦ੍ਰਵ ਜਾਂਦਾ ਹੈ। ਇਸ ਤਰਸੁ ਨੂੰ ਕੇਵਲ ਤੇ ਕੇਵਲ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਜਾਣਦੇ ਹਨ, ਕੋਰੜ-ਮੋਠ ਵਾਂਗ ਜਿਤਨੇ ਕਠੋਰ ਜੀਵ ਹਨ, ਓਹ ਇਸ ਗੁਝੇ ਭੇਦ ਨੂੰ ਸ਼ਾਇਦ ਕਈ ਜਨਮ ਲੈ ਕੇ ਵੀ ਨਾ ਸਮਝ ਸਕਣ ਤੇ ਨਾ ਇਸ ਦਾ ਰਹੱਸ ਮਾਣ ਸਕਣ।

ਇਸ ਅਦੁੱਤੀ ਕਾਰਜ ਨੂੰ ਆਰੰਭਣ ਤੇ ਨੇਪਰੇ ਚੜ੍ਹਾਉਣ ਦੀ ਜਿਸ ਗੁਰ-ਪਰਮੇਸ਼ਰ ਜੀ ਨੇ ਸਮਰਥਾ ਬਖਸ਼ੀ ਇਤਨੀ ਨਿਮਰਤਾ ਨਾਲ ਨਿਮਾਣਾ ਹੋ ਕੇ ਉਸ ਦਾ ਧੰਨਵਾਦ, ਤੇ ਸ਼ੁਕਰਾਨਾ ਕਰਨਾ ਸ਼ਾਇਦ ਹੀ ਸੰਸਾਰ ਵਿਚ ਕਿਸੇ ਹੋਰ ਵਿਅਕਤੀ ਦੇ ਹਿੱਸੇ ਆਇਆ ਹੋਵੇ।

'ਦੋਹਿਥਾ ਬਾਣੀ ਕਾ ਬੋਹਿਥਾ' ਵਰ ਦਾਨ ਦੀ ਪ੍ਰਾਪਤੀ ਵਾਲੇ ਸਤਿਗੁਰੂ ਜੀ ਦੀ ਜੋ ਸਿਫਤਿ ਬਲਵੰਡ ਤੇ ਸਤੇ ਨੇ ਕੀਤੀ:--

**ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥**

**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥** [ਪੰਨਾ ੯੬੮

ਕਮਾਲ ਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਧੁਰੋਂ ਆਈ ਕਰਤਾਰੀ ਬਾਣੀ ਦਾ 'ਢੋਆ' ਹਨ। ਇਹ 'ਢੋਆ' ਕਲਜੁਗੀ ਜੀਵਾਂ ਲਈ ਮਹਾਨ ਕਲਿਆਣਕਾਰੀ ਹੈ।

ਵੇਖੋ ਪਰੰਮ ਗੁਰਦੇਵ ਜੀ ਕਿਤਨੇ ਪਿਆਰ ਤੇ ਹਿਰਦੇ ਦੀ ਲਿਵ ਤਾਰ ਨਾਲ ਆਖਦੇ ਹਨ:–

**ਨੇਮ ਨਿਬਾਹਿਓ ਸਤਿਗੁਰੂ, ਪ੍ਰਭਿ ਕਿਰਪਾ ਧਾਰੀ ॥**

ਦੁਨਿਆਵੀ ਜੀਵ ਥੋੜਾ ਜਿਹਾ ਪਦਾਰਥ ਪ੍ਰਾਪਤ ਕਰਕੇ ਆਪਣੇ ਆਪ ਵਿਚ ਫੂਲੇ ਹੋਏ ਨਹੀਂ ਸਮਾਉਂਦੇ ਅਰਥਾਤ ਕਪੜਿਆਂ ਤੋਂ ਬਾਹਰ ਹੋ ਜਾਂਦੇ ਹਨ ਪਰ ਵੇਖੋ ਧੰਨ ਹਨ ਨਾਮ ਦੇ ਨੇਮਧਾਰੀ ਸਤਿਗੁਰੂ ਜੀ ਆਪ ਧੀਰਜ, ਨਿਮਰਤਾ ਤੇ ਪ੍ਰੇਮ ਨਾਲ ਕਰਤਾ-ਪੁਰਖ ਜੀ ਦਾ ਜੋ ਧੰਨਵਾਦ ਕਰ ਰਹੇ ਹਨ ਉਹ ਬੇ-ਮਿਸਾਲ ਹੈ। ਤਰਸ ਪੈਣ ਤੇ ਸਤਿਗੁਰੂ ਦੀ ਮਿਹਰ ਹੋਈ ਮੇਰ-ਤੇਰ ਮੁਕ ਗਈ। ਨਾਮ ਦੀ ਲਿਲਕ ਲਗ ਗਈ।

ਅੰਤ ਵਿਚ 'ਨਾਨਕੁ ਨਾਮੁ ਮਿਲੈ ਤਾਂ ਜੀਵਾਂ' ਵਾਲੀ ਜੋ ਮੰਗ ਹੈ, ਇਹ ਵੀ ਸਿਰੇ ਦੀ ਹੈ। ਸਿਧਾਂਤ ਇਹ ਹੈ ਤਨੁ ਮਨੁ ਹਰਾ-ਭਰਾ ਰਖਣ ਲਈ ਨਾਮ ਦੀ ਲੋੜ ਹੈ। ਨਾਮ ਕਿਸੇ ਸੂਰਤ ਵਿਚ ਵੀ ਨਹੀਂ ਵਿਸਰਨਾ ਚਾਹੀਦਾ:–

੧. **ਨਾਨਕ, ਨਾਮੁ ਨ ਵੀਸਰਉ, ਕਰਿ ਅਪੁਨੀ ਹਰਿ ਮਇਆ ॥**

[ਸਿਰੀ ਰਾਗੁ ਮ. ੫, ਪੰਨਾ ੪੭

੨. **ਨਾਨਕ, ਨਾਮੁ ਨ ਵਿਸਰਉ ਇਕ ਘੜੀ, ਕਰਿ ਕਿਰਪਾ ਭਗਵੰਤ ॥**

[ਆਸਾ ਮ: ੫, ਪੰਨਾ ੪੫੯

ਆਓ, ਦੋਵੇਂ ਹਥ ਜੋੜ ਕੇ ਅਦਬ ਨਾਲ ਸੀਸ ਨਿਵਾ ਕੇ ਦੀਨ ਦਇਆਲੂ ਪਿਤਾ ਜੀ ਪਾਸੋਂ ਨਾਮ ਦੀ ਦਾਤਿ ਮੰਗੀਏ:–

੧. **ਅਬ ਤਬ ਅਵਰੁ ਨ ਮਾਗਉ ਹਰਿ ਪਹਿ, ਨਾਮੁ ਨਿਰੰਜਨ ਦੀਜੈ ਪਿਆਰਿ॥**
**ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ,**
**ਹਰਿ ਜਸੁ ਦੀਜੈ ਕਿਰਪਾ ਧਾਰਿ ॥** [ਪੰਨਾ ੫੦੪

੨. **ਮੇਰੇ ਪ੍ਰਭ ! ਕਿਰਪਾ ਜਲੁ ਦੇਵਹੁ ਹਰਿ ਨਾਈ ॥**
**ਹਉ ਅੰਤਰਿ ਨਾਮੁ ਮੰਗਾ ਦਿਨੁ ਰਾਤੀ,**
**ਨਾਮੇ ਹੀ ਸਾਂਤਿ ਪਾਈ ॥** [ਪੰਨਾ ੬੦੭

੩. **ਮੰਗਤ ਜਨ ਦੀਨ ਖਰੇ ਦਰਿ ਠਾਢੇ, ਅਤਿ ਤਰਸਨ ਕਉ ਦਾਨੁ ਦੀਜੈ ॥**
**ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ,**
**ਮੋਕਉ ਗੁਰਮਤਿ ਨਾਮੁ ਦ੍ਰਿੜੀਜੈ ॥੧॥** [ਪੰਨਾ ੧੩੨੫

੨. ਕਈ ਸਾਧਾਰਨ ਪਾਠਕ "ਨਾਨਕ ਨਾਮੁ ਮਿਲੈ ਤਾਂ ਜੀਵਾਂ..." ਵਾਲੀ ਸ਼ਬਦਾਵਲੀ ਵੇਖ ਕੇ ਇਹ ਪੁਛਦੇ ਹਨ ਕਿ ਸਤਿਗੁਰੂ ਨਾਮ ਕਿਉਂ ਮੰਗਦੇ ਹਨ? ਕੀ ਸਤਿਗੁਰੂ ਪਾਸ ਪਹਿਲਾਂ ਨਾਮ ਨਹੀਂ ਸੀ?। ਅਜਿਹੇ ਪਾਠਕਾਂ ਦੀ ਭਰਮ ਨਵਿਰਤੀ ਹਿਤ ਇਹ ਬੇਨਤੀ ਹੈ ਕਿ ਸਤਿਗੁਰੂ ਜੀ ਤਾਂ ਨਾਮ ਦੇ ਦਾਤੇ ਹਨ 'ਸਤਿਗੁਰ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ' (ਪੰਨਾ ੪੯)। ਆਪ ਜੀ ਦੇ ਹਿਰਦੇ ਵਿਚ ਨਾਮ ਦੀ ਇਤਨੀ ਭੁੱਖ ਹੈ ਕਿ ਨਾਮ ਭੰਡਾਰੇ ਦੇ ਕਰਤੇ ਧਰਤੇ ਹੁੰਦੇ ਹੋਏ ਵੀ ਨਾਮ ਦੀ ਮਸਤੀ ਵਿਚ ਪਪੀਹੇ ਵਾਂਗੂੰ 'ਪ੍ਰਿਉ ਪ੍ਰਿਉ' ਕਰਦੇ ਰਹਿੰਦੇ ਹਨ। ਗੁਰੂ ਪਿਆਰਿਓ ਤੇ ਸਵਾਰਿਓ ! ਸਾਡੇ ਲਈ ਪ੍ਰੀਤਮ ਦੇ ਦੇਸ ਜਾਣ ਹਿਤ ਇਹ ਸਲੋਕ ਜੀਵਨ-ਛਾਪ ਦਾ ਪ੍ਰਤੀਕ ਹੈ।



# ਰਾਗਮਾਲਾ- ਇਕ ਸਰਵੇਖਣ

**ਸਭੁ ਕੋ ਮੀਤੁ ਹਮ ਆਪਨ ਕੀਨਾ, ਹਮ ਸਭਨਾ ਕੇ ਸਾਜਨ ॥**
**ਦੂਰਿ ਪਰਾਇਓ ਮਨ ਕਾ ਬਿਰਹਾ, ਤਾ ਮੇਲੁ ਕੀਓ ਮੇਰੈ ਰਾਜਨ॥[ਧਨਾਸਰੀ ਮ: ੫**

ਰਾਗ ਪਦ ਦਾ ਅਰਥ ਹੈ- ਪ੍ਰੇਮ। ਜਿਸ ਨੂੰ ਸੁਣ ਕੇ ਹਰਖ, ਆਨੰਦ ਅਥਵਾ ਮਨ ਪ੍ਰੇਮ ਵਿਚ ਨਿਮਗਨ (ਪ੍ਰਸੰਨ) ਹੋ ਜਾਵੇ, ਉਹ ਸਹੀ ਅਰਥਾਂ ਵਿਚ 'ਰਾਗ' ਹੈ। ਪਰ ਗੁਰਮਤਿ ਵਿਚ ''ਰਾਗ ਨਾਦ ਸਬਦਿ ਸੋਹਣੇ, ਜਾ ਲਾਗੈ ਸਹਜਿ ਧਿਆਨੁ'' ਵਾਲਾ ਸਿਧਾਂਤ ਪ੍ਰਮਾਣੀਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਬਾਣੀ ਦਾ ਵਖ ਵਖ ਰਾਗਾਂ ਵਿਚ ਵਿਦਮਾਨ ਹੋਣਾ ਰਾਗ ਦੀ ਮਹੱਤਤਾ ਨੂੰ ਅੱਖੋਂ ਓਹਲੇ ਨਹੀਂ ਹੋਣ ਦਿੰਦਾ। ਗੁਰ-ਸ਼ਬਦ ਅਤੇ ਰਾਗ ਦਾ ਸੁਮੇਲ ਸਿਖ ਦੀ ਸੁਰਤਿ ਨੂੰ ਕਰਤਾਰੀ ਮੰਡਲਾਂ ਵਿਚ ਲੈ ਜਾਂਦਾ ਹੈ ਜਿਥੇ ਹਰਖ ਤੇ ਸੋਗ ਦਾ ਕੋਈ ਚਿੰਨ੍ਹ ਨਹੀਂ ਹੁੰਦਾ। ਪਿਤਾ ਸ੍ਰੀ ਗੁਰੂ ਅਮਰਦਾਸ ਜੀ ਗੁਰਸਿਖ ਪੁਤਰਾਂ ਨੂੰ ਹੇਠ ਲਿਖੀ ਸੇਧ ਪਰਦਾਨ ਕਰਦੇ ਹਨ:--

**ਰਾਗ ਨਾਦ ਛੋਡਿ ਹਰਿ ਸੇਵੀਐ, ਤਾ ਦਰਗਹ ਪਾਈਐ ਮਾਨੁ॥**
**ਨਾਨਕ, ਗੁਰਮੁਖਿ ਬ੍ਰਹਮੁ ਬੀਚਾਰੀਐ, ਚੂਕੈ ਮਨਿ ਅਭਿਮਾਨੁ॥੧॥[ਪੰਨਾ ੮੪੮**

ਜਿਥੋਂ ਤੱਕ 'ਰਾਗਮਾਲਾ' ਦਾ ਸੰਬੰਧ ਹੈ, ਇਸ ਦੇ ਨਾਂ ਤੋਂ ਸਾਰਾ ਸਿੱਖ ਜਗਤ ਚੰਗੀ ਤਰ੍ਹਾਂ ਜਾਣੂੰ ਹੈ ਕਿਉਂਕਿ ਇਹ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੪੨੯-੩੦ ਤੇ ਦਰਜ ਹੈ ਅਤੇ ਗੁਰਬਾਣੀ ਦੇ ਸਹਿਜ, ਸਪਤਾਹਕ ਅਤੇ ਅਖੰਡ ਪਾਠਾਂ ਦੀ ਸਮਾਪਤੀ ਵੇਲੇ ਇਸ ਦਾ ਉਚਾਰਨ ਕੀਤਾ ਜਾਂਦਾ ਹੈ। ਪ੍ਰੰਤੂ ਕੁਝ ਅਜਿਹੇ ਸਿਖ ਵੀ ਹਨ ਜੋ ਰਾਗ ਮਾਲਾ ਦਾ ਪਾਠ ਕੀਤੇ ਬਿਨਾ ਹੀ ਭੋਗ ਪਾਉਣਾ ਉਚਿਤ ਸਮਝਦੇ ਹਨ। ਇਸ ਤਰ੍ਹਾਂ ਇਹ ਰਚਨਾ ਲਗਪਗ ੧੫੦ ਸਾਲ ਤੋਂ ਵਾਦ-ਵਿਵਾਦ ਦਾ ਵਿਸ਼ਾ ਬਣੀ ਹੋਈ ਹੈ। ਸਚ ਪੁੱਛੋ ਤਾਂ ਇਸ ਰਚਨਾ ਬਾਰੇ ਵਿਰੋਧੀ ਅਤੇ ਪੱਖੀ ਦੋਵੇਂ ਧੜੇ ਹੀ ਇਸ ਦੀ ਅਸਲੀਅਤ ਤੋਂ ਚੰਗੀ ਤਰ੍ਹਾਂ ਜਾਣੂੰ ਨਹੀਂ ਹਨ। ਇਸ ਲਈ ਇਸ ਬਾਰੇ ਉਪਲਬਧ ਸਮਗਰੀ ਘੋਖ ਕੇ ਨਿਰਪੱਖ ਹੋ ਕੇ ਨਿਰਣਾਇਕ ਬ੍ਰਿਤੀ ਨਾਲ ਇਸ ਦੇ ਵਿਆਪਕ ਤੱਥ ਸੰਗਤਾਂ ਨਾਲ ਸਾਂਝੇ ਕੀਤਿਆਂ ਹੀ ਅਸਲੀਅਤ ਦਾ ਪਤਾ ਲਗ ਸਕਦਾ ਹੈ।

ਉਂਵ ਤਾਂ ਸਿਖ ਇਤਿਹਾਸ ਦੇ ਕਈ ਗ੍ਰੰਥ ਤੇ ਪੁਸਤਕਾਂ ਹਨ ਪਰ 'ਰਾਗ ਮਾਲਾ' ਬਾਰੇ ਕੇਵਲ ਦੋ ਇਤਿਹਾਸਕ ਗ੍ਰੰਥ ਹਨ ਜਿਨ੍ਹਾਂ ਵਿਚੋਂ ਲੋੜੀਂਦੀ ਜਾਣਕਾਰੀ ਪ੍ਰਾਪਤ ਹੁੰਦੀ ਹੈ:--

੧. ਗੁਰ ਬਿਲਾਸ ਛੇਵੀਂ ਪਾਤਿਸ਼ਾਹੀ ਰਚਨਾ ਕਾਲ-੧੭੭੫ ਬਿਕਰਮੀ
(ਕ੍ਰਿਤ ਸੋਹਨ ਕਵੀ, ਭਗਤ ਸਿੰਘ

੨. ਗੁਰ ਪ੍ਰਤਾਪ ਸੂਰਯ (ਸੂਰਜ ਪ੍ਰਕਾਸ਼) ਰਚਨਾ ੧੯੦੧ ਬਿਕਰਮੀ (ਕ੍ਰਿਤ ਭਾ. ਸ. ਸੰਤੋਖ ਸਿੰਘ ਜੀ

ਇਸ ਤੋਂ ਇਲਾਵਾ ਰਹਤਨਾਮਾ ਭਾ. ਚੌਪਾ ਸਿੰਘ ਅਤੇ 'ਪ੍ਰਾਚੀਨ ਬੀੜਾਂ' ਕ੍ਰਿਤ ਜੀ.ਬੀ. ਸਿੰਘ ਅਤੇ ਘੱਟੋ ਘੱਟ ੩੦ ਕੁ ਛੋਟੇ ਛੋਟੇ ਟ੍ਰੈਕਟ ਜਾਂ ਦੋ ਤਿੰਨ ਪੁਸਤਕਾਂ ਵੇਖਣ ਵਿਚ ਆਈਆਂ ਹਨ। ਆਓ, ਕ੍ਰਮਵਾਰ ਪੁਰਾਤਨ ਗ੍ਰੰਥਾਂ ਅਤੇ ਸਮੇਂ ਸਮੇਂ ਜੋ ਉਨ੍ਹਾਂ ਤੇ ਟੀਕਾ-ਟਿੱਪਣੀਆਂ ਹੋਈਆਂ ਹਨ, ਉਨ੍ਹਾਂ ਦੇ ਸੰਕੇਤ ਮਾਤਰ ਦਰਸ਼ਨ ਤੇ ਸਰਵੇਖਣ ਮਗਰੋਂ ਵਿਸ਼ਲੇਸ਼ਨ ਕਰੀਏ।

ਸਾਡੇ ਪਾਸ ਸਭ ਤੋਂ ਪਹਿਲਾ ਗ੍ਰੰਥ 'ਗੁਰ ਬਿਲਾਸ ਛੇਵੀਂ ਪਾਤਿਸ਼ਾਹੀ' ਹੈ ਜਿਸ ਵਿਚ ਰਾਗਮਾਲਾ ਪੜ੍ਹਨ ਦੀ ਪਰੰਪਰਾ ਅਤੇ ਆਦੇਸ਼ ਅੰਕਿਤ ਹਨ:

**ਰਾਗਨਿ ਬਿਨਤੀ ਸੁਨੀ ਗੁਰ ਅਰਜਨ ਸੁਖ ਖਾਂਨ ॥**
**ਰਾਗ ਮਾਲ ਤਬ ਹੀ ਲਿਖੀ ਭੋਗ ਤਾਂਹਿ ਪਰ ਠਾਂਨ ॥ ੨੮੯ ॥** [ਪੰਨਾ ੭੫

ਜਿਸ ਵੇਲੇ ਭਾਈ ਬੰਨੋ ਜੀ ਨੇ ਆਦਿ ਗ੍ਰੰਥ ਸਾਹਿਬ ਜੀ ਦੀ ਜਿਲਦ ਬੰਧਵਾਉਣ ਲਈ ਜਾਣ ਸਮੇਂ ਉਤਾਰਾ ਕੀਤਾ, ਓਦੋਂ ਵੀ ਰਾਗ ਮਾਲਾ ਲਿਖੀ ਹੋਈ ਸੀ:—

**ਰਾਹ ਮੁਕਾਮ ਕੀ ਸਾਖ ਲਿਖਾਈ॥ ਰਾਗ ਮਾਲ ਪਾਛੇ ਲਿਖ ਪਾਈ॥**
**ਦੂਹੂੰ ਗ੍ਰੰਥ ਕੀ ਜਿਲਦ ਬਨਾਈ ॥**
**ਚਲੇ ਗੁਰੂ ਪਹਿ ਦੇਰ ਨ ਲਾਈ ॥** [ਪੰਨਾ ੭੬

ਰਹਤਨਾਮਿਆਂ ਵਿਚ ਵੀ 'ਗੁਰ ਬਿਲਾਸ' ਵਿਚੋਂ ਕੁਝ ਦੋਹਰੇ ਅੰਕਿਤ ਹਨ:—

**ਦੋਹਰਾ॥ਗੁਰੂ ਗ੍ਰੰਥ ਕਲਜੁਗ ਭਯੋ ਸ੍ਰੀ ਗੁਰੂ ਰੂਪ ਮਹਾਨ ॥**
**ਦਸ ਪਤਿਸਾਹੀਆ ਰੂਪ ਇਹ ਗੁਰੂ ਗ੍ਰੰਥ ਜੀ ਜਾਨ ॥ ੪੧੨ ॥**
**ਗੁਰੂ ਦਰਸ ਜਿਹ ਦੇਖਨਾ, ਸ੍ਰੀ ਗ੍ਰੰਥ ਦਰਸਾਇ ॥**
**ਬਾਤ ਕਰਨਿ ਗੁਰ ਸੋਂ ਚਹੈ ਪੜੈ ਗ੍ਰੰਥ ਮਨ ਲਾਇ ॥ ੪੧੩ ॥**
**ਚੌਪਈ॥ਆਗਿਆ ਔਰ ਸੁਨੋ ਮਨ ਲਾਇ ॥ ਸਭ ਹੀ ਮਨ ਧਾਰੋ ਸੁਖ ਪਾਇ ॥**
**ਪਾਛੈ ਚਲੀ ਰੀਤ ਇਹ ਆਈ ॥ ਮਿਰਤਕ ਪਾਛੇ ਐਸ ਕਰਾਈ ॥**
**ਗਰੜ ਪੁਰਾਨ ਪਢਾਵਤ ਕੋਊ ॥ ਔਰ ਪੁਰਾਨ ਪੜ੍ਹਨ ਮਤ ਲੇਊ ॥**
**ਬੇਦ ਪਰਾਨ ਅਬ ਸਭ ਮਥ ਲੀਨੇ ॥ ਸਭ ਕਾ ਸਾਰ ਗ੍ਰੰਥ ਜੀ ਕੀਨੇ ॥**
**ਮ੍ਰਿਤ ਪਾਛੇ ਇਹ ਰੀਤ ਸੁ ਕਰੋ ॥ ਗੁਰੂ ਗ੍ਰੰਥ ਕਾ ਪਾਠ ਸੁ ਧਰੋ ॥**
**ਪਾਵੇ ਭੋਗ ਰਾਗ ਮਾਲਾ ਪੜ੍ਹ ॥**
**ਛਿਨ ਮਹਿ ਪਾਪ ਜਾਹਿ ਤਾਂ ਕੇ ਸੜ੍ਹ*॥** [ਪੰਨਾ ੭੭

---

***ਇਥੇ ਰਾਗਮਾਲਾ ਪੜ੍ਹ ਕੇ ਪਾਪ ਸੜਨ ਵਾਲੀ ਕੋਈ ਗੱਲ ਨਹੀਂ ਹੈ। ਇਥੇ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਪਾਠ ਰਾਗਮਾਲਾ ਸਹਿਤ ਪੜ੍ਹਨ ਤੋਂ ਹੈ ਕਿਉਂਕਿ ਗੁਰਬਾਣੀ ਹੀ ਮੁਕਤੀ ਦਾਤੀ ਹੈ:-**

ਗੁਰੁਮਤ ਸੁਧਾਕਰ ਵਿਚ ਭਾ. ਕਾਨ੍ਹ ਸਿੰਘ ਜੀ ਨੇ ਇਸ ਗ੍ਰੰਥ ਦਾ ਰਚਨ-ਕਾਲ ੧੭੭੫ ਬਿਕਰਮੀ ਦੱਸਣ ਮਗਰੋਂ ਨਾਲ ਇਹ ਲਿਖ ਦਿੱਤਾ ਹੈ ਕਿ ਇਹ ਰਚਨਾ ੧੮੯੦ ਬਿਕਰਮੀ ਵਿਚ ਆਰੰਭ ਹੋ ਕੇ ੧੯੦੦ ਬਿਕਰਮੀ ਵਿਚ ਸਮਾਪਤ ਹੋਈ। ਪਰ ਇਸ ਦੀ ਪੁਸ਼ਟੀ ਲਈ ਕੋਈ ਪ੍ਰਮਾਣੀਕ ਗਵਾਹੀ ਨਹੀਂ ਦਿੱਤੀ। ਹਾਂ, ਗ੍ਰੰਥ ਕਰਤਾ ਨੇ ਇਸ ਰਚਨਾ ਬਾਰੇ ਆਪ ਹੀ ਲਿੱਖ ਦਿੱਤਾ ਹੈ:--

**ਦੋਹਰਾ- ਸਤਰਾਂ ਸੈ ਬੀਤੇ ਤਬੈ ਬਰਖ ਪਝੱਤਰ ਜਾਨ ॥**
**ਸਾਵਨ ਮਾਸ ਇਕੀਸੇ ਦਿਨ ਗਯੋ ਸੁਖਦ ਪਹਿਚਾਨ ॥੪॥**
**ਸੁਦੀ ਪੱਖ ਦਿਨ ਪੰਚਮੀ ਸ੍ਰੀ ਗੁਰ ਕੇ ਪਰਸਾਦਿ ॥**
**ਪਾਇ ਭੋਗ ਗੁਰ ਗਾਥ ਕਾ ਕਰ ਕਵਿਤਾ ਅਹਿਲਾਦ ॥**

**[ਗੁਰ ਬਿਲਾਸ ਪਾ:੬, ਪ੍ਰਕਾਸ਼ਕ ਭਾਸ਼ਾ ਵਿਭਾਗ, ਪੰਜਾਬ ੧੯੭੦**

ਇਸੇ ਤਰ੍ਹਾਂ ਭਾ. ਕਾਨ੍ਹ ਸਿੰਘ ਜੀ ਨੇ ਗੁਰੁਮਤ ਸੁਧਾਕਰ ਦੇ ਪੰਨਾ ੩੫੩ ਉਤੇ ਲਿਖੇ ਫੁਟ ਨੋਟ ਵਿਚ ਗ੍ਰੰਥ ਕਰਤਾ ਉਤੇ ਆਪਣਾ ਨਾਮ ਗੁਪਤ ਰਖਣ ਦਾ ਦੋਸ਼ ਲਾਇਆ ਹੈ, ਜੋ ਸਰਾਸਰ ਝੂਠ ਹੈ। ਗੁਰ ਬਿਲਾਸ ਪਾ:੬ ਵਿਚ ਕਰਤਾ ਦਾ ਨਾਮ ਭ. ਭਗਤ ਸਿੰਘ ਤੇ ਸੋਹਨ ਕਵੀ ਅੰਕਿਤ ਹੈ। ਅਸਲ ਵਿਚ ਭਾਈ ਸਾਹਿਬ ਨੇ ਰਾਗ ਮਾਲਾ ਦੀ ਮਨੌਤ ਉਤੇ ਸੱਟ ਮਾਰਨ ਲਈ ਬਿਕਰਮੀ ਸੰਮਤ ਨੂੰ ਬਦਲਿਆ ਹੈ ਤਾਂ ਜੋ ਇਸ ਨੂੰ 'ਗੁਰ ਪ੍ਰਤਾਪ ਸੂਰਯ' ਕ੍ਰਿਤ ਭਾ. ਸੰਤੋਖ ਸਿੰਘ ਜੀ ਦੀ ਰਚਨਾ ਤੋਂ ਬਾਅਦ ਦਾ ਸਿੱਧ ਕੀਤਾ ਜਾਵੇ। ਵਿਦਵਾਨਾਂ ਨੂੰ ਅਜਿਹੀ ਚਾਲਾਕੀ ਕਰਨੀ ਸੋਭਾ ਨਹੀਂ ਦਿੰਦੀ।

**"ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥ ਜਿਨ ਪੀਤੀ ਤਿਸੁ ਮੋਖਦੁਆਰ॥"**

**(ਪੰਨਾ ੧੨੭੫)**

ਇਸ ਤੋਂ ਪਹਿਲਾਂ ਕੋਈ ਸਿੱਖ ਇਤਿਹਾਸਕ ਗ੍ਰੰਥ ਨਹੀਂ ਜਿਸ ਵਿਚ ਰਾਗਮਾਲਾ ਦੀ ਵਿਰੋਧਤਾ ਬਾਰੇ ਕੋਈ ਜ਼ਿਕਰ ਹੋਵੇ।

ਦੂਜਾ ਗ੍ਰੰਥ ਹੈ 'ਗੁਰ ਪ੍ਰਤਾਪ ਸੂਰਯ' ਕ੍ਰਿਤ ਭਾ.ਸ. ਸੰਤੋਖ ਸਿੰਘ ਜੀ ਜਿਸ ਵਿਚ ਰਾਗ ਮਾਲਾ ਬਾਰੇ ਇਉਂ ਦਰਜ ਹੈ:--

**ਰਾਗਮਾਲਾ ਸ੍ਰੀ ਗੁਰ ਕੀ ਕ੍ਰਿਤ ਨਹ**
**ਹੈ ਮੁੰਦਾਵਣੀ ਲਗ ਗੁਰ ਬੈਨ ॥**
**ਇਸ ਮਹਿ ਨਹਿ ਸੰਸੇ ਕੁਛ ਕਰੀਅਹੁ, ਜੇ ਸੰਸੈ ਅਵਲੋਕੇ ਨੈਨ ॥**
**ਮਾਧਵ ਨਲ ਆਲਮ ਕਵਿ ਕੀਨਸ, ਤਿਸ ਮਹਿ ਨਿਰਤਕਾਰੀ ਕਹਿ ਤੈਨ ॥**
**ਰਾਗ ਰਾਗਨੀ ਨਾਮ ਗਿਨੇ ਤਹਿ, ਯਾ ਤੇ ਸ੍ਰੀ ਅਰਜਨ ਕ੍ਰਿਤ ਹੈਨ॥੪੦॥**
**ਇਹ ਸੁਧਿ ਨਹਿ ਲਿਖੀ ਇਹ ਗੁਰ ਨੇ, ਕਿਧੌਂ ਸਿਖ ਕਾਹੂ ਲਿਖਿ ਦੀਨਿ॥**
**ਰਾਗ ਨਾਮ ਸਭਿ ਜਾਨਸਿ ਰਾਗੀ, ਇਹ ਕਾਰਨ ਲਿਖ ਦਈ ਪ੍ਰਬੀਨ ॥**

**ਸ੍ਰੀ ਗੁਰ ਗਿਰਾ ਨਾਮ ਹਰਿ ਕੇ ਬਿਨ, ਸੰਤਨ ਮਹਿਮਾ ਬਿਨ ਨਹਿ ਕੀਨਿ॥**
**ਭਯੋ ਮਹਦ ਫਲ ਪਠਿਬੇ, ਸੁਨਿਬੇ ਲਿਖਿਬੇ ਗੁਨਿਬੇ, ਚਹੈ ਸੁ ਲੇਹ॥੪੧॥**
**.[ਰਾਸ ੩, ਅੰਸੂ ੪੮੧**

ਜਿਸ ਕ੍ਰਿਤ ਦਾ ਚੂੜਾਮਣਿ ਕਵੀ ਜ਼ਿਕਰ ਕਰ ਰਿਹਾ ਹੈ, ਉਸ ਦੇ ਆਪਣੇ ਕਥਨ ਅਨੁਸਾਰ ਉਸ ਨੂੰ ਇਹ ਪਤਾ ਨਹੀਂ ਕਿ 'ਰਾਗਮਾਲਾ' ਗੁਰੂ ਜੀ ਨੇ ਲਿਖੀ ਹੈ ਜਾਂ ਕਿਸੇ ਸਿਖ ਨੇ ਲਿਖੀ ਹੈ, ਫਿਰ ਆਪ ਹੀ ਕਲਪਨਾ ਕਰੀ ਹੈ ਕਿ ਹੋ ਸਕਦਾ ਹੈ ਕਿ ਸਾਰੇ ਰਾਗੀ ਰਾਗਾਂ ਦੇ ਨਾਂ ਤੋਂ ਵਾਕਿਫ਼ ਹੋ ਜਾਣ, ਇਸ ਕਾਰਨ ਕਿਸੇ ਪ੍ਰਬੀਨ ਪੁਰਸ਼ ਨੇ ਇਹ ਰਚਨਾ ਲਿਖੀ ਹੋਵੇ। ਫਿਰ ਅੰਤਲੀ ਪੰਕਤੀ ਵਿਚ ਇਹ ਵੀ ਲਿਖਿ ਦਿੱਤਾ ਹੈ ਕਿ ਗੁਰੂ ਬਾਣੀ, ਹਰੀ ਨਾਮ ਅਤੇ ਸੰਤਾਂ ਦੀ ਮਹਿਮਾ ਤੋਂ ਬਿਨਾ ਨਹੀਂ। ਜੋ ਕਵੀ ਆਪ ਹੀ ਸੰਸੇ ਭਰਪੂਰ ਹੈ, ਉਸ ਦੀ ਰਚਨਾ ਨੂੰ ਕਿਸੇ ਵਿਦਵਾਨ ਦਾ ਮੰਨਣਾ ਤਾਂ ਇਕ ਪਾਸੇ ਰਹਿਆ, ਸਾਧਾਰਨ ਪਾਠਕ ਵੀ ਉਸ ਨੂੰ ਮੰਨਣ ਤੋਂ ਸਿਰ ਫੇਰ ਦਿੰਦਾ ਹੈ। ਅਜਿਹੀ ਰਚਨਾ ਨੂੰ ਕਿਸੇ ਮਸਲੇ ਦਾ ਆਧਾਰ ਬਣਾਉਣਾ ਬਹੁਤ ਹੀ ਹਾਸੋ-ਹੀਣੀ ਜਿਹੀ ਗੱਲ ਹੈ। ਭਾ.ਸ. ਸੰਤੋਖ ਸਿੰਘ ਜੀ ਦਾ 'ਰਾਗਮਾਲਾ ਸ੍ਰੀ ਗੁਰ ਕੀ ਕ੍ਰਿਤ ਨਹ'' ਲਿਖੇ ਜਾਣ ਦਾ ਕਾਰਨ ਲਭਦਿਆਂ ਜੋ ਪਿਛੋਕੜ ਮਿਲਦਾ ਹੈ, ਉਹ ਭਰੋਸੇ ਜੋਗ ਜਾਪਦਾ ਹੈ।

ਭਾ.ਸ. ਸੰਤੋਖ ਸਿੰਘ ਜੀ ਜਦੋਂ 'ਗੁਰਪ੍ਰਤਾਪ ਸੂਰਜ' ਗ੍ਰੰਥ ਕੈਂਥਲ ਵਿਖੇ ਤਿਆਰ ਕਰ ਰਹੇ ਸਨ, ਓਦੋਂ ਚੇਤਨ ਦਾਸ ਸਾਧੂ ਨੇ ਆਲਮ ਕਵੀ ਦੀ ਕ੍ਰਿਤ 'ਕਾਮ ਕੰਦਲਾ' ਵਾਲੀ ਪੋਥੀ ਭਾਈ ਸੋਭਾ ਸਿੰਘ ਸਾਧੂ ਨੂੰ ਵਿਖਾਈ। ਸਾਧੂ ਸੋਭਾ ਸਿੰਘ ਉਦੋਂ ਠਾਕੁਰ ਦਿਆਲ ਸਿੰਘ ਦੇ ਡੇਰੇ ਪਟਿਆਲਾ ਵਿਖੇ ਰਹਿ ਰਹੇ ਸਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਹੱਥ ਨਾਲ ਲਿਖਣ ਦੀ ਸੇਵਾ ਕਰਦੇ ਸਨ। ਸਾਧੂ ਸੋਭਾ ਸਿੰਘ ਨੇ ਜਦੋਂ 'ਕਾਮ ਕੰਦਲਾ' ਵਾਲੀ ਕਹਾਣੀ ਪੜ੍ਹੀ ਤਾਂ ਉਸਨੇ ਰਾਗਮਾਲਾ ਵਿਰੁੱਧ ਜ਼ੋਰਦਾਰ ਆਵਾਜ਼ ਉਠਾਈ। ਉਹ ਭਾ.ਸ. ਸੰਤੋਖ ਸਿੰਘ ਜੀ ਨੂੰ ਜਾ ਕੇ ਮਿਲੇ* ਅਤੇ ਭਾਈ ਸਾਹਿਬ ਨੂੰ ਰਾਗਮਾਲਾ ਦੇ ਵਿਰੁਧ ਲਿਖਣ ਲਈ ਪ੍ਰੇਰਿਆ। ਭਾਈ ਸਾਹਿਬ ਦੀ ਰਾਗਮਾਲਾ ਦੇ ਕਰਤਾ ਬਾਰੇ ਭਾਵੇਂ ਆਪਣੀ ਪੂਰੀ ਤਸੱਲੀ ਨਹੀਂ ਸੀ ਪਰ ਸੋਭਾ ਸਿੰਘ ਪਾਸੋਂ ਰਾਗ ਮਾਲਾ ਦੇ ਕਰਤੇ ਬਾਰੇ ਵੀ ਕੋਈ ਤਸੱਲੀ ਬਖਸ਼ ਉਤਰ ਨਾ ਮਿਲਿਆ। ਫਿਰ ਵੀ ਭਾਈ ਸਾਹਿਬ ਨੂੰ ਮਜਬੂਰ ਹੋ ਕੇ ਲਿਖਣਾ ਪਿਆ:

**ਇਹ ਸੁਧਿ ਨਹਿ ਲਿਖੀ ਇਹ ਗੁਰ ਨੇ, ਕਿਧੌਂ ਸਿਖ ਕਾਹੂ ਲਿਖ ਦੀਨ॥**

ਇਹ ਕੋਈ ਹੈਰਾਨੀ ਜਨਕ ਗੱਲ ਨਹੀਂ ਕਿਉਂਕਿ ਆਪ ਜੀ ਦੇ ਰਚਿਤ ਗ੍ਰੰਥ ਸੂਰਜ ਪ੍ਰਕਾਸ਼ ਵਿਚ ਕਈ ਗੁਰਮਤਿ ਵਿਰੋਧੀ ਅੰਸ਼ ਮਿਲਦੇ ਹਨ। ਜਿਵੇਂ:

੧. ਗੁਰੂ ਗੋਬਿੰਦ ਸਿੰਘ ਜੀ ਦਾ ਦੁਰਗਾ ਪੂਜਨ
੨. ਕੰਨਾ ਵਿਚ ਮੁੰਦਰਾ ਪਾਉਣੀਆਂ
੩. ਸੁਖਾ ਤੇ ਅਫ਼ੀਮ ਛਕਣੀ।

---

***ਨਿਰਗੁਣਿਆਰਾ' ੨੦ ਅਕਤੂਬਰ ੧੯੪੫**

ਅਜਿਹੇ ਤੱਥ ਉਕਤ ਗ੍ਰੰਥ ਵਿਚ ਪੜ੍ਹ ਸੁਣ ਕੇ ਸਿਖ ਮਿਸ਼ਨਰੀ ਤੇ ਹੋਰ ਵੀਰ ਤਰਲੋ ਮਛੀ ਹੁੰਦੇ ਹਨ ਪਰ 'ਰਾਗਮਾਲਾ' ਬਾਰੇ ਭਾਈ ਸਾਹਿਬ ਦੀ ਲਿਖਤ ਦਾ ਸਹਾਰਾ ਲੈ ਕੇ ਵਿਰੋਧ ਕਰਦੇ ਹਨ। ਕੀ ਇਹ ਨਿਆਇ ਹੈ?

ਮੁਕਦੀ ਗਲ ਭਾ. ਸਾਹਿਬ ਦਾ ਮੂਲ ਸ੍ਰੋਤ ਭਾ. ਸੋਭਾ ਸਿੰਘ ਸਾਧੂ ਸੀ ਜਿਸ ਨੇ ਆਪਣੇ ਮਨ ਵਿਚ ਰਾਗਮਾਲਾ ਦਾ ਵਿਰੋਧ ਕਰਨ ਲਈ ਪੱਕੀ ਠਾਨ ਲਈ ਸੀ। ਇਸੇ ਪ੍ਰਭਾਵ ਹੇਠ ਭਾ. ਸੋਭਾ ਸਿੰਘ ਨੇ ਬਿਨਾ ਰਾਗ ਮਾਲਾ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਲਿਖੀ ਜਿਸ ਤੋਂ ਪੰਥ ਵਿਚ ਬਹੁਤ ਰੋਸ ਉਠਿਆ ਅਤੇ ਤਖਤ ਅਕਾਲ ਬੁੰਗੇ ਵਿਚ ਭਾਰੀ ਦੀਵਾਨ ਹੋਇਆ ਜਿਸ ਵਿਚ ਗ੍ਰੰਥੀ ਭਾਈ ਜਵਾਹਰ ਸਿੰਘ, ਭਾਈ ਭਗਤ ਸਿੰਘ, ਭਾਈ ਭਗਵਾਨ ਸਿੰਘ, ਠਾਕਰ ਦਿਆਲ ਸਿੰਘ ਤੇ ਨਿਰਮਲ ਉਦਾਸੀ ਸੰਤ ਮਹੰਤ, ਨਿਹੰਗ ਸਿੰਘ ਅਤੇ ਪ੍ਰਤਿਸ਼ਠਤ ਸਜਣ ਸ਼ਾਮਲ ਹੋਏ। ਸੋਭਾ ਸਿੰਘ ਨੂੰ ਸਦਿਆ ਗਿਆ ਉਸ ਨੇ ਰਾਗਮਾਲਾ ਖੰਡਨ ਰੂਪ ਉਕਤੀਆਂ ਯੁਕਤੀਆਂ ਦੀਵਾਨ ਵਿਚ ਦੱਸੀਆਂ ਤੇ ਅੰਤ ਕਿਹਾ ਕਿ ਰਾਗਮਾਲਾ ਗੁਰਬਾਣੀ ਨਾ ਹੋਣ ਕਰਕੇ ਪੜ੍ਹਨੀ ਨਹੀਂ ਚਾਹੀਦੀ, ਜੋ ਇਸ ਦੇ ਨਾਂ ਪੜ੍ਹਨ ਦਾ ਕੋਈ ਪਾਪ ਹੋਵੇ ਤਾਂ ਓਹ ਸਭ ਉਸ ਜੁਮੇਂ ਲਾਇਆ ਜਾਵੇ*।

ਦੀਵਾਨ ਵਿਚ ਬੈਠੇ ਪੰਥ ਮੁਖੀਆਂ ਨੇ ਵੀਚਾਰ ਕੀਤੀ ਤੇ ਫੈਸਲਾ ਕਰਕੇ ਅੰਤ ਅਰਦਾਸਾ ਸੋਧਿਆ ਕਿ 'ਹੇ ਦੀਨ ਦਿਆਲ ਜੇ ਤਾਂ ਰਾਗਮਾਲਾ ਗੁਰਬਾਣੀ ਹੈ ਤਾਂ ਸੋਭਾ ਸਿੰਘ ਜੋ ਇਸਦੀ ਨਿੰਦਾ ਕਰਦਾ ਹੈ ਇਸ ਦੀ ਜ਼ਬਾਨ ਬੰਦ ਹੋ ਜਾਏ ਤੇ ਦੁਖੀ ਹੋਕੇ ਮਰੇ ਤੇ ਜੇ ਗੁਰਬਾਣੀ ਨਹੀਂ, ਆਲਮ ਕ੍ਰਿਤ ਹੈ, ਤਾਂ ਇਸ ਦੀ ਦੇਹ ਅਰੋਗ ਰਹੇ, ਇਕ ਬਰਸ ਤੋਂ ਬਾਦ ਜੇ ਇਸ ਦੀ ਦੇਹ ਅਰੋਗ ਰਹੀ ਤਾਂ ਅਸੀਂ ਰਾਗਮਾਲਾ ਪੜ੍ਹਨੀ ਬੰਦ ਕਰ ਦਿਆਂਗੇ।' ਇਸ ਅਰਦਾਸੇ ਨੂੰ ਅਜੇ ਥੋੜੇ ਹੀ ਦਿਨ ਹੋਏ ਸਨ ਕਿ ਭਾਈ ਸੋਭਾ ਸਿੰਘ ਸਖ਼ਤ ਬੀਮਾਰ ਹੋ ਗਏ, ਜ਼ੁਬਾਨ ਬੰਦ ਹੋ ਗਈ। ਜਦ ਅਤਿ ਦੁਖੀ ਹੋ ਗਏ ਤਾਂ ਕਾਗਜ਼ ਤੇ ਲਿਖ ਕੇ ਦਸਿਆ ਕਿ ਜੋ ਸਾਧ ਸੰਗਤ ਨੇ ਮੇਰੇ ਨਾਮ ਦਾ ਅਰਦਾਸਾ ਕੀਤਾ ਸੀ ਉਸਦਾ ਸਬੂਤ ਪ੍ਰਤੱਖ ਦੇਖ ਲਿਆ, ***ਰਾਗਮਾਲਾ ਗੁਰਬਾਣੀ ਹੀ ਹੈ, ਆਲਮ ਕ੍ਰਿਤ ਨਹੀਂ,*** ਹੁਣ ਮੇਰੀ ਤਰਫੋਂ ਮਾਫੀ ਦਾ ਅਰਦਾਸਾ ਸੋਧਿਆ ਜਾਏ ਤੇ ਮੈਂ ਗੁਰੂ ਦਰੋਂ ਮਾਫ ਹੋ ਕੇ ਪਰਲੋਕ ਨੂੰ ਜਾਵਾਂ। ਦੱਸਿਆ ਜਾਂਦਾ ਹੈ ਕਿ ਇਸੇ ਤਰ੍ਹਾਂ ਹੋਇਆ ਤੇ ਸੋਭਾ ਸਿੰਘ ਨੇ ਮਾਫੀ ਮੰਗੀ**,ਰਾਗਮਾਲਾ ਗੁਰੂ ਕ੍ਰਿਤ ਮੰਨੀ, ਆਪਣਾ ਅਪ੍ਰਾਧ ਖਿਮਾਂ ਕਰਵਾਇਆ ਤੇ ਜਿਹੜੀ ਬੀੜ ਤਦੋਂ ਉਸ ਦੇ ਪਾਸ ਰਾਗਮਾਲਾ ਤੋਂ

---

* **ਵੇਖੋ ਗੁਰ ਗਿਰਾ ਰਾਗ ਮਾਲਾ ਮੰਡਨ ਪ੍ਰਬੋਧ ਕਰਤਾ ਸੰਤ ਟਹਿਲ ਸਿੰਘ**

** **ਗਿ. ਗੁਰਬਚਨ ਸਿੰਘ ਖ਼ਾਲਸਾ, ਦਮਦਮੀ ਟਕਸਾਲ ਵਾਲਿਆਂ ਨੇ ਇਸ ਪੋਥੀ ਦੇ ਟੀਕਾਕਾਰ ਨੂੰ ਗੁਰਦੁਆਰਾ ਨਾਭਾ ਸਾਹਿਬ, ਨਜ਼ਦੀਕ ਜ਼ੀਰਕਪੁਰ (ਚੰਡੀਗੜ੍ਹ) ਆਪ ਦਸਿਆ ਸੀ ਕਿ ਸੋਭਾ ਸਿੰਘ ਦੀ ਜ਼ੁਬਾਨ ਬੰਦ ਹੋਣ ਅਤੇ ਉਸ ਦਾ ਲਿਖਤੀ ਮੁਆਫ਼ੀ ਨਾਮਾ, ਉਨ੍ਹਾਂ ਆਪਣੀ ਅਖੀਂ ਡਿਠਾ ਸੀ ਜੋ ਅਕਾਲ ਬੁੰਗੇ ਦੇ ਰਿਕਾਰਡ ਵਿਚ ਮੌਜੂਦ ਸੀ।**

ਬਿਨਾਂ ਉਸਦੀ ਆਪਣੀ ਲਿਖੀ ਹੋਈ ਮੌਜੂਦ ਸੀ ਉਸ ਵਿਚ ਮੁੜ ਰਾਗਮਾਲਾ ਲਿਖ ਕੇ ਪਾਈ।

(ਪੁਸਤਕ ਰਾਗਮਾਲਾ ਵਿਰੋਧੀਆਂ ਦੇ ਗੁਮਰਾਹਕੁਨ ਟਪਲਿਆਂ ਦੇ ਉਤਰ ਵਿਚੋਂ)

ਇਸੇ ਤਰ੍ਹਾਂ ਦੀ ਹਾਲਤ ਪੰਡਤ ਤਾਰਾ ਸਿੰਘ ਨਰੋਤਮ ਦੀ ਹੋਈ, ਜਿਸਦਾ ਜ਼ਿਕਰ 'ਗੁਰ ਗਿਰਾ ਰਾਗਮਾਲਾ ਮੰਡਨ ਪ੍ਰਬੋਧ' ਨਾਮੇ ਪੁਸਤਕ ਦੇ ਪੰਨਾ ੭੯ ਤੇ ਇਉਂ ਅੰਕਿਤ ਹੈ:-

''ਸ੍ਰੀਮਾਨ ਪੰਡਤ ਤਾਰਾ ਸਿੰਘ ਜੀ ਦਾ ਸਰੀਰ ਅੰਤ ਮੇਂ ਜੋ ਹਾਲ ਉਨ ਕਾ ਹੂਆ ਥਾ ਉਹਨਾਂ ਨੇ ਕਲਮ ਦਵਾਤ ਮੰਗਵਾ ਕਾਗਜ਼ ਪਰ ਲਿਖ ਕੇ ਸ੍ਰੀ ਮਾ: ਨਿਹਾਲ ਸਿੰਘ ਜੀ ਬਰਨਾਲੇ ਵਾਲੇ ਕੋ ਜੋ ਦਰਬਾਜਾ ਨਾਭਾ ਡੇਰਾ ਬਾਬਾ ਗਾਂਧਾ ਸਿੰਘ ਜੀ ਪਟਿਆਲਾ ਮੇਂ ਹੈਂ ਦਸਿਆ, ਜੋ ਅਸਾਡੀ ਜ਼ੁਬਾਨ ਦਾ ਬੰਦ ਹੋਣਾ ਅਤੇ ਇਤਨਾ ਕਸ਼ਟ ਪਾਉਣਾ ਅਤੇ ਸੁਪਨ ਆਦਿ ਮੇਂ ਪ੍ਰਤੀਤ ਹੋਣਾ ਰਾਗਮਾਲਾ ਦੇ ਖੰਡਨ ਕਰਨ ਦਾ ਹੀ ਕਾਰਨ ਹੈ। ਸੋ ਅਬ ਸਰਬ ਸੰਤ ਮੇਰੀ ਤਰਫ਼ੋਂ ਅਰਦਾਸਾ ਸੋਧੋ ਸ੍ਰੀ ਗੁਰੂ ਜੀ ਸੇ ਮਾਫੀ ਮਾਂਗੋ ਜੋ ਸਰੀਰ ਛੁਟ ਜਾਵੇ, ਇਹ ਤਕਲੀਫ਼ ਮਿਟ ਜਾਵੇ ਸੋ ਉਕਤ ਮਹੰਤ ਜੀ ਅਤੇ ਬਾਬਾ ਜੋਧ ਸਿੰਘ ਜੀ ਚੇਲਾ ਬਾਬਾ ਖੁਦਾ ਸਿੰਘ ਜੀ ਪਟਿਆਲੇ ਅਭੀ ਮੌਜੂਦ ਹੈਂ, ਸਜਣ ਜਨ ਦਰਆਫਤ਼ ਕਰ ਲੇਂ ਇਤੀ।''

ਭਾ. ਸ. ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਯ ਦੀ ੧੯੦੧ ਵਿਚ ਸਮਾਪਤੀ ਕਰਕੇ ਜਲਦੀ ਹੀ ਅਕਾਲ ਚਲਾਣਾ ਕਰ ਗਏ ਜਿਸ ਕਰਕੇ ਉਪਰੋਕਤ ਘਟਨਾ ਨੂੰ ਕਲਮਬੰਦ ਨਹੀਂ ਕਰ ਸਕੇ ਅਤੇ ਰਾਗ ਮਾਲਾ ਦਾ ਪਠਨ ਪਾਠਨ ਨਿਰਸੰਦੇਹ ਗੁਰੂ ਕਾਲ ਵਾਂਗੂੰ ਪੰਥ ਵਿਚ ਪ੍ਰਚਲਤ ਰਿਹਾ। ਇਸ ਮਗਰੋਂ ਸ਼ੰਕਾ ਕਰਨ ਵਾਲੇ ਬਾਬੂ ਤੇਜਾ ਸਿੰਘ ਭਸੌੜ ਨੇ ਰਾਗ ਮਾਲਾ ਵਿਰੁੱਧ ਲਹਿਰ ਚਲਾਈ। ਜਿਸ ਕਾਰਨ ਪੰਥ ਵਿਚ ਦੋ ਧੜੇ ਆਹਮੋ ਸਾਹਮਣੇ ਮਲ ਅਖਾੜੇ ਵਿਚ ਆ ਉਤਰੇ। ਇਕ ਪਾਸੇ ਬਾਬੂ ਤੇਜਾ ਸਿੰਘ ਪੰਚ ਖਾਲਸਾ ਪਾਰਲੀਮੈਂਟ ਭਸੌੜ ਤੇ ਦੂਜੇ ਪਾਸੇ ਚੀਫ਼ ਖ਼ਾਲਸਾ ਦੀਵਾਨ, ਅੰਮ੍ਰਿਤਸਰ ਅਤੇ ਹੋਰ ਸਿੱਖ ਸੰਪਰਦਾਵਾਂ।

ਇਥੇ ਹੀ ਬਸ ਨਹੀਂ, 'ਰਾਗਮਾਲਾ ਖੰਡਨ ਸਭਾ' ਪੰਡਿਤ ਕਰਤਾਰ ਸਿੰਘ ਦਾਖੇ ਦੀ ਪ੍ਰਧਾਨਗੀ ਹੇਠ ਮਿਤੀ ੨੪-੧੨-੧੯੪੫ ਨੂੰ ਲਾਹੌਰ ਵਿਚ ਬਣਾਈ ਗਈ। ਹੇਠ ਲਿਖੇ ਸਜਣ ਸਭਾ ਦੇ ਔਹਦੇਦਾਰ ਬਣੇ:--

| | | |
|---|---|---|
| (੧) | ਪੰ. ਕਰਤਾਰ ਸਿੰਘ ਦਾਖਾ | ਪ੍ਰਧਾਨ |
| (੨) | ਗਿ. ਅਰਜਨ ਸਿੰਘ ਮੰਡੀ ਬਹਾਦਰਗੜ੍ਹ | ਮੀਤ ਪ੍ਰਧਾਨ |
| (੩) | ਗਿ. ਨਾਹਰ ਸਿੰਘ ਗੁਜਰਵਾਲ | ਜਨਰਲ ਸਕੱਤਰ |
| (੪) | ਪ੍ਰੋ. ਹਰਮਿੰਦਰ ਸਿੰਘ | ਸਕੱਤਰ |

ਉਪਰੋਕਤ ਸਾਰੇ ਸਜਣ ਬਾਬੂ ਤੇਜਾ ਸਿੰਘ ਭਸੌੜ ਤੇ ਭਾ. ਸ. ਰਣਧੀਰ ਸਿੰਘ ਜੀ ਨਾਰੰਗਵਾਲ ਨਾਲ ਜੁੜੇ ਹੋਏ ਸਨ। ਗਿ. ਗੁਰਦਿੱਤ ਸਿੰਘ ਵੀ ਵਿਸ਼ੇਸ਼ ਤੌਰ ਤੇ ਇਸੇ ਸਭਾ ਦੇ ਮੋਹਰੀ ਕਾਰਕੁਨਾਂ ਚੋਂ

ਸਨ ਕਿਉਂਕਿ ਇਨ੍ਹਾਂ ਨੇ ਜੋ 'ਰਾਗਮਾਲਾ ਦੀ ਅਸਲੀਅਤ' ਪੁਸਤਕ ਲਿਖੀ, ਜਿਸ ਵਿਚ ਗਿ. ਅਰਜਨ ਸਿੰਘ ਜੋ ਰਾਗਮਾਲਾ ਨਿਰਣੈ ਕਮੇਟੀ ਦੇ ਜਨਰਲ ਸਕੱਤਰ ਸਨ ਨੇ ੩੧-੮-੧੯੪੫ ਨੂੰ ਗਿ. ਗੁਰਦਿੱਤ ਸਿੰਘ ਜੀ ਦੀ ਭਰਪੂਰ ਸ਼ਲਾਘਾ ਕੀਤੀ ਕਿਉਂਕਿ ਆਪ ਸਭਾ ਦੀਆਂ ਇਕਤਰਤਾਵਾਂ ਵਿਚ ਮੁਹਰੀ ਬੁਲਾਰੇ ਰਹੇ।

ਬਾਬੂ ਤੇਜਾ ਸਿੰਘ ਭਸੌੜ ਅਤੇ ਭਾ. ਕਾਨ੍ਹ ਸਿੰਘ ਨਾਭਾ ਬਾਰੇ ਜੋ ਅਸਲੀਅਤ ਮਹੰਤ ਕਲਿਆਨ ਦਾਸ ਜੀ ਵੈਦ, ਨਾਭਾ ਨਿਵਾਸੀ, ਨੇ ਆਪਣੀ ਪੁਸਤਕ ਵਿਚ ਪ੍ਰਗਟਾਈ ਹੈ, ਉਹ ਇਸ ਪ੍ਰਕਾਰ ਹੈ:–

''ਕੁਛ ਮਨ ਮਤੀ ਸਿਖ ਇਹ ਸੁਆਲ ਕਰਦੇ ਨੇ ਕੇ ਰਾਗਮਾਲਾ ਗੁਰੂ ਕ੍ਰਿਤ ਨਹੀਂ ਹੈ ਇਹ ਝਗੜਾ ਸਿਖਾਂ ਵਿਚ ਮੈਕਾਲਿਫ ਅੰਗਰੇਜ਼ ਨੇ ਸ਼ੁਰੂ ਕਰਾਇਆ ਸੀ ਜੋ ਕੇ ਅਗੇ ਲਿਖੇ ਤੋਂ ਪਤਾ ਲਗਦਾ ਹੈ ਮੈਂ ੪੭੬ ਸੰਮਤ ਗੁਰੂ ਨਾਨਕ ਸ਼ਾਹੀ ਵਿਚ ਗੁਰਦੁਆਰੇ ਦੂਖ ਨਿਵਾਰਨ ਸਾਹਿਬ ਪਟਿਆਲੇ ਕਥਾ ਕਰਦਾ ਸਾਂ ਅਸੂ ਦੇ ਮਹੀਨੇ ਵਿਚ ਤੇ ਏਥੇ ਏਸ ਵੇਲੇ ਸ. ਰਾਮ ਸਿੰਘ ਗਿੱਲ ਸਪੁੱਤਰ ਸ. ਨਿਹਾਲ ਸਿੰਘ ਪਿੰਡ ਧਮੋਟ ਜਿਲਾ ਪਟਿਆਲਾ ਵਾਲੇ ਦੂਖ ਨਿਵਾਰਨ ਸਾਹਿਬ ਮੈਨੇਜਰ ਸਨ ਏਨਾ ਨੇ ਦਸਿਆ ਕੇ ਮੈਂ ਸੰਨ ੧੯੧੩,੧੪, ੧੫ ਈ: ਵਿਚ ਕੰਨਿਆ ਹਾਈ ਸਕੂਲ ਦਾ ਹੈਡ ਮਾਸਟਰ ਸਾਂ ਤੇ ਬਾਬੂ ਤੇਜਾ ਸਿੰਘ ਇਨਚਾਰਜ ਸੀ ਅਤੇ ੪ ਹਜ਼ਾਰ ਰੁਪਯਾ ਮੈਂਕਾਲਿਫ ਭੇਜਦਾ ਸੀ ਮਹੀਨੇ ਦਾ ਤੇ ਏਸ ਵਾਰੇ ਮੈਂ ਲਿਖ ਕੇ ਚਿਠੀ ਭੇਜਦਾ ਸਾਂ ਭਾਈ ਕਾਹਨ ਸਿੰਘ ਨੂੰ ਅਤੇ ਏਸ ਰੁਪੈ ਦੇ ਬਾਬੂ ਤੇਜਾ ਸਿੰਘ ਭਾਈ ਤਖ਼ਤ ਸਿੰਘ ਫੀਰੋਜ਼ਪੁਰ ਸ: ਗਜਨ ਸਿੰਘ ਵਕੀਲ ਲੁਧਿਆਨਾ ਤੇ ਭਾਈ ਕਾਹਨ ਸਿੰਘ ਨਾਭਾ ਚਾਰ ਹਿੱਸੇ ਦਾਰ ਸਨ ਤੇ ਜਦੋਂ ਰੁਪੈਯਾ ਆ ਜਾਂਦਾ ਸੀ ਤਾਂ ਰਾਗ ਮਾਲਾ ਦੇ ਖਿਲਾਫ ਪ੍ਰਚਾਰ ਸ਼ੁਰੂ ਹੋ ਜਾਂਦਾ ਸੀ ਤੇ ਜ਼ਦੋਂ ਰੁਪੈਯਾ ਨਹੀਂ ਸੀ ਆਉਂਦਾ ਉਦੋਂ ਰਾਗਮਾਲਾ ਦਾ ਪ੍ਰਚਾਰ ਬੰਦ ਹੋ ਜਾਂਦਾ ਸੀ ਕਿਉਂਕਿ ਰਾਗਮਾਲਾ ਦੇ ਖਿਲਾਫ ਝਗੜਾ ਮੈਕਾਲਫ ਕਰਾ ਰਿਹਾ ਸੀ ਅਤੇ ਇਹ ਮੈਂ ਸੋਚਦਾ ਸਾਂ ਕੇ ਕੀ ਸ. ਰਾਮ ਸਿੰਘ ਜੀ ਦੀ ਇਹ ਗਲ ਸਚੀ ਹੈ ਕੇ ਰਾਗ ਮਾਲਾ ਖੰਡਨ ਕਰਾਉਨ ਦਾ ਝਗੜਾ ਮੈਕਾਲਫ ਨੇ ਕਰਾਇਆ ਸੀ।''

''ਭਾਈ ਸਾਹਿਬ ਜੀ ਨੇ 'ਗੁਰੁਮਤ ਸੁਧਾਕਰ' ਦੀਆਂ ਤਿੰਨ ਹੀ ਐਡੀਸ਼ਨਾਂ ਵਿਚ ਰਾਗਮਾਲਾ ਦਾ ਖੰਡਨ ਕੀਤਾ ਹੈ ਅਤੇ ਇਸ ਨੂੰ **ਗੁਰਬਾਣੀ ਨਾ ਹੋਣ** ਤੋਂ ਭਿੰਨ ਗੁਰਮਤ ਵਿਰੁਧ ਅਤੇ ਆਲਮ ਕ੍ਰਿਤ ਦਸਿਆ ਹੈ ਅਤੇ ਲਿਖਿਆ **ਹੈ ਕਿ ਆਲਮ** ਕਵੀ ਅਕਬਰ ਦੇ ਸਮੇਂ ਹੋਇਆ ਹੈ। ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ **ਦੀ ਬੀੜ ਬਝਣ ਤੋਂ** ਵੀਹ ਵਰ੍ਹੇ ਪਹਿਲਾਂ ਇਕ ਪੁਸਤਕ ਮਾਧਵਾ ਨਲ ਸੰਗੀਤ ਲਿਖੀ ਹੈ ਜਿਸ ਵਿਚੋਂ **ਰਾਗ ਮਾਲਾ ਭਾਈ** ਗੁਰਦਾਸ ਨੇ ਅਥਵਾ ਕਿਸੇ ਹੋਰ ਸਿਖ ਨੇ ਬੀੜ ਵਿਚ ਚੜ੍ਹਾ ਦਿਤੀ ਹੈ। ਅਗੇ ਹੈ ਰਾਗ ਮਾਲਾ ਦਾ ਸੁਆਲ ਸਫੇ ੨੮ ਤੋਂ ਸ਼ੁਰੂ ਕਰਕੇ ਸਫ਼ੇ ੩੪ ਤੇ ਇਹ ਜਾ ਕੇ ਲਿਖਿਆ ਹੈ। ਦਿਵ ਨਵ ਚੰਦਰ ਮਿਤੇਅਬਰੇ ਪਾਵਨੇ

ਭਾਖਤੇ ਕਥ ।੭। ਅਰਥ ਦੋ ਨਾਏ ਤੇ ਇਕ ਏਕਾ ੯੯੧ ਵਿਚ ਮੈਂ ਇਹ ਪਾਵਨ ਕਥਾ ਕਥਨ ਕੀਤੀ ਹੈ। ਇਹ ਪੁਸਤਕ ਸ਼ਹਿਰ ਨਾਭੇ ਵਿਚ ਦੁਰਗਾ ਪ੍ਰੈਸ ਦੇ ਮਾਲਕ ਸ੍ਰ. ਪ੍ਰੇਮ ਸਿੰਘ ਜੀ ਪਾਸ ਮੌਜੂਦ ਹੈ ਅਤੇ ਏਸ ਵਿਚ ਰਾਗਮਾਲਾ ਨਹੀਂ ਹੈ। ਸਫ਼ਾ ੩੬। ੧ ਰਾਗਮਾਲਾ ਆਲਮ ਕਵੀ ਦੀ ਰਚਨਾ ਹੈ ਜੋ ਅਕਬਰ ਦੇ ਸਮੇਂ ਹੋਇਆ। ***ਮੈਂ ਭਾਈ ਸਾਹਿਬ ਨੂੰ ਚੈਲਿੰਜ ਕਰਦਾ ਹਾਂ ਕਿ ਜੇ ਉਨ੍ਹਾਂ ਦੇ ਪਲੇ ਕੋਈ ਭੀ ਸਚਾਈ ਹੈ ਤੇ ਜੇ ਉਹ ਕੁਝ ਭੀ ਵਿਦਵਤਾ ਰਖਦੇ ਹਨ ਤਾਂ ਇਹ ਸਾਬਤ ਕਰਨ ਕਿ ਅਕਬਰ ਦੇ ਸਮੇਂ ਆਲਮ ਨਾਮ ਦਾ ਕਵੀ ਹੋਇਆ ਹੈ ਜਿਸ ਨੇ ਮਾਧਵਾਨਲ ਸੰਗੀਤ ਨਾਮੇ ਪੁਸਤਕ ਲਿਖੀ ਯਾ ਕਿਸੇ ਹੋਰ ਪੁਸਤਕ ਦਾ ਨਾਮ ਦਸਨ ਜਿਹੜੀ ਕਿ ਬੀੜ ਬਝਣ ਤੋਂ ਪਹਿਲਾਂ ਲਿਖੀ ਹੋਵੇ ਤੇ ਉਸ ਵਿਚ ਬੀੜ ਵਾਲੀ ਰਾਗਮਾਲਾ ਹੋਵੇ।''***

ਸੋ ਭਾਈ ਸਾਹਿਬ ਜੀ ਨੂੰ ਆਲਮ ਕ੍ਰਿਤ ਦਾ ਹਠ ਛੱਡ ਦੇਣਾ ਚਾਹੀਦਾ ਹੈ ਯਾ ਵਿਚਾਰ ਦੇ ਮਦਾਨ ਵਿਚ ਉਤਰਨਾ ਚਾਹੀਦਾ ਹੈ ਅਤੇ ਏਸ ਬਾਰੇ ਮੈਂ ਅਦਬ ਨਾਲ ਬੇਨਤੀ ਕਰਕੇ ਸੰਸੇ ਨਵਿਰਤ ਕਰਨੇ ਚਾਹੇ ਤਾਂ ਆਪ ਨੇ ਲਿਖਿਆ ਕਿ ਚਿਠੀਆਂ ਦੀ ਰਾਹੀਂ ਮੈਂ ਉਤਰ ਨਹੀਂ ਦਿਆਂਗਾ। ਜੇ ਪ੍ਰੈਸ ਵਿਚ ਇਹ ਲੇਖ ਗਿਆ ਤਦ ਵੀ ਜਬਾਬ ਵਿਚ ਕੁਝ ਨਹੀਂ ਲਿਖਾਂਗਾ। ਸੋ ਭਾਈ ਕਾਹਨ ਸਿੰਘ ਜੀ ਤਾਂ ਉਤਰ ਨਹੀਂ ਦੇ ਸਕੇ ਪਰ ਬਾਬੂ ਤੇਜਾ ਸਿੰਘ ਫੇਰ ਵੀ ਚੁਪ ਨਹੀਂ ਹੋਇਆ ਤੇ ਉਹ ਰਾਗਮਾਲਾ ਦੇ ਖਿਲਾਫ਼ ਪ੍ਰਚਾਰ ਕਰਦਾ ਰਿਹਾ ਤੇ ਏਸ ਵਾਰੇ ***ਮੈਂ ਸ. ਬਹਾਦਰ ਭਾਈ ਕਾਹਨ ਸਿੰਘ ਜੀ ਦੇ ਨਾਮ ਤੇ ਛਪੇ ਗ੍ਰੰਥ ਦੇਖੇ ਹਨ ਜਿਸ ਤੋਂ ਮੈਂ ਇਸ ਨਤੀਜੇ ਪਰ ਪੁਜ ਗਿਆ ਹਾਂ ਕਿ ਭਸੌੜ ਆਪਣੇ ਆਪ ਵਿਚ ਕੁਛ ਚੀਜ਼ ਨਹੀਂ ਸੀ ਜੋ ਕੁਝ ਉਹ ਕੰਮ ਕਰ ਰਹੇ ਸਨ ਅਸਲ ਵਿਚ ਸਰਦਾਰ ਕਾਹਨ ਸਿੰਘ ਜੀ ਹੀ ਉਨ੍ਹਾਂ ਤੋਂ ਕਰਾ ਰਹੇ ਸਨ*** ਅਤੇ ਜੋ ਅਰਦਾਸ ਗੁਰਮਤ ਸੁਧਾਕਰ ਦੀ ਤੀਜੀ ਐਡੀਸ਼ਨ ਵਿਚ ਅਸਲੀ ਦਸੀ ਗਈ ਹੈ ਤੇ ਜੋ ਬਾਬੂ ਤੇਜਾ ਸਿੰਘ ਨੇ ਪ੍ਰਚਲਤ ਕੀਤੀ ਹੈ ਭਾਈ ਸਾਹਿਬ ਨੇ ਆਪਣੇ ਪੱਖ ਵਿਚ ਉਕਾ ਹੀ ਕੋਈ ਸਬੂਤ ਨਹੀਂ ਦਿੱਤਾ।''

ਮਹੰਤ ਕਲਿਆਨ ਦਾਸ ਜੀ ਗੁਰਬਾਣੀ ਦੇ ਕਥਾ ਵਾਚਕ ਸਨ, ਜਿਨ੍ਹਾਂ ਨੇ ਕਈ ਪੁਸਤਕਾਂ ਵੀ ਲਿਖੀਆਂ। ਖ਼ਾਸ ਕਰਕੇ ਮੂਲ ਮੰਤ੍ਰ, ਗੁਰਮੁਖੀ ਲਿਪੀ ਬਾਰੇ। ਨਾਭਾ ਨਿਵਾਸੀ ਹੋਣ ਕਾਰਨ ਉਹ ਭਾ. ਕਾਨ੍ਹ ਸਿੰਘ ਨਾਭਾ ਦੇ ਕਿਰਦਾਰ ਤੋਂ ਚੰਗੀ ਤਰ੍ਹਾਂ ਜਾਣੂੰ ਸਨ। ਸੋ ਇਹ ਕਹਾਵਤ ਠੀਕ ਢੁਕਦੀ ਹੈ ਕਿ ''ਘਰ ਦਾ ਭੇਦੀ ਲੰਕਾ ਢਾਏ'' ।

ਡਾ. ਬਲਬੀਰ ਸਿੰਘ ਜੀ 'ਰਾਗਮਾਲਾ ਦਾ ਸੁਆਲ' ਪੁਸਤਕ ਵਿਚ ਲਿਖਦੇ ਹਨ:—

''ਬਾਬੂ ਤੇਜਾ ਸਿੰਘ ਨੇ ਜਿਸ ਵੇਲੇ ਕਿਹਾ: 'ਭਾਈ ਜੀ ਸੋਚੋ, ਰਾਗ ਕਿਸੇ ਜਾਨਦਾਰ ਚੀਜ਼ ਦਾ ਨਾਉਂ ਨਹੀਂ' ਤਦ ਉਹ ਠੀਕ ਕਹਿ ਰਿਹਾ ਸੀ ਕਿ ਰਾਗ ਜਾਨਦਾਰ ਨਹੀਂ। ਪਰ

ਉਹ ਏਸ ਗੱਲ ਨੂੰ ਅਨੁਭਵ ਵਿਚ ਨਹੀਂ ਸੀ ਲੈ ਰਿਹਾ ਕਿ ਰਾਗ ਬੇਜਾਨ ਵੀ ਨਹੀਂ ਹੈ। ਕਿਉਂਕਿ ਰਾਗੁ ਖ਼ੁਦ ਜਾਨ ਹੈ। ਇਹ ਵਿਸ਼ਵ ਆਤਮਾ ਹੈ, ਇਹ ਨਾਦ ਬ੍ਰਹਮ ਹੈ, ਇਹ ਆਤਮ ਸ੍ਵਰੂਪ ਅਨੁਰਾਗ ਰੂਪ ਹੋ ਕੇ 'ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ' ਹੈ।

ਪਰ ਬਾਬੂ ਤੇਜਾ ਸਿੰਘ ਇਨ੍ਹਾਂ ਗੱਲਾਂ ਨੂੰ ਵਿਚਾਰਦਾ ਨਹੀਂ ਸੀ। ਉਸ ਲਈ ਰਾਗ ਦਾ ਵਿਰੋਧ, ਰਾਗ ਦਾ ਵਿਰੋਧ ਨਹੀਂ, ਇਹ ਸਾਧਨ ਸੀ ਰਾਗ ਮਾਲਾ ਦੇ ਵਿਰੋਧ ਦਾ। ਉਹ ਰਾਗ-ਮਾਲਾ ਦਾ ਵਿਰੋਧੀ ਰਾਗ ਮਾਲਾ ਕਰਕੇ ਨਹੀਂ ਸੀ, ਰਾਗ ਮਾਲਾ ਦਾ ਵਿਰੋਧ ਉਸ ਲਈ ਸਾਧਨ ਸੀ ਭੱਟ ਬਾਣੀ ਦੇ ਵਿਰੋਧ ਦਾ। ਉਹ ਭੱਟ ਬਾਣੀ ਦਾ ਵਿਰੋਧੀ ਭੱਟ ਬਾਣੀ ਕਰਕੇ ਨਹੀਂ ਸੀ, ਉਸ ਲਈ ਇਹ ਸਾਧਨ ਸੀ ਭਗਤ ਬਾਣੀ ਦੇ ਵਿਰੋਧ ਦਾ। ਉਹ ਭਗਤ ਬਾਣੀ ਦਾ ਵਿਰੋਧੀ ਭਗਤ ਬਾਣੀ ਕਰਕੇ ਨਹੀਂ ਸੀ ਉਸ ਲਈ ਇਹ ਸਾਧਨ ਸੀ ਬੀੜ ਨੂੰ ਖੰਡਨ ਕਰਨ ਦਾ। ਉਹ ਬੀੜ ਦਾ ਖੰਡਨ ਕੇਵਲ ਖੰਡਨ ਦੀ ਖਾਤਰ ਨਹੀਂ ਸੀ ਕਰਦਾ, ਉਹ ਬੀੜ ਵਿਚ ਆਦਿ ਬੀੜ ਤੋਂ ਬਾਹਰ ਦੀਆਂ ਬਾਣੀਆਂ ਚੜ੍ਹਾਉਣਾ ਚਾਹੁੰਦਾ ਸੀ। ਇਸ ਤਰ੍ਹਾਂ ਦੀ ਘਟਾ ਵਧਾ ਕੇ ਬਣਾਈ ਹੋਈ ਬੀੜ ਨੂੰ ਉਹ ਹਜੂਰੀ ਬੀੜ ਕਹਿੰਦਾ ਸੀ, ਉਹ ਉਸ ਬੀੜ ਦਾ ਬਣਾਉਣਹਾਰਾ ਤੇ ਪ੍ਰਚਾਰਕ ਸੀ। ਉਸ ਨੇ ਰਾਗ ਮਾਲਾ ਦਾ ਵਿਰੋਧ ਤਾਂ ਜ਼ਾਹਿਰਾ ਕੀਤਾ ਪਰ ਬੀੜ ਦਾ ਖੰਡਨ ਬੜੇ ਲੁਕਵੇਂ ਤਰੀਕੇ ਨਾਲ। ਉਸ ਨੂੰ ਪਤਾ ਸੀ ਕਿ ਰਾਗ ਮਾਲਾ ਬੀੜ ਵਿਚੋਂ ਕੱਢਣ ਨਾਲ ਇਸ ਸਵਾਲ ਨੇ ਮੁੜ ਉਹ ਸ਼ਕਲ ਧਾਰਨ ਕਰਨੀ ਹੈ ਜੋ ਭਾਈ ਸੋਭਾ ਸਿੰਘ ਵੇਲੇ ਪੈਦਾ ਹੋ ਗਈ ਸੀ, ਉਸ ਨੇ ਆਪਣਾ ਪ੍ਰੋਗਰਾਮ ਏਸ ਕਰਕੇ ਨਵੇਂ ਢੰਗ ਦਾ ਬਣਾਇਆ। ਉਸ ਨੇ ਜੋ ਕਾਰਵਾਈ ਕੀਤੀ ਉਹ ਇਤਨੀ ਚੁਪਚਾਪ ਸੀ ਕਿ ਦੋ ਵਰ੍ਹੇ ਤਕ ਕਿਸੇ ਨੂੰ ਪਤਾ ਨਾ ਲਗਾ। ਸੰਤ ਖਾਲਸਾ ਅਵਤਾਰ ਸਿੰਘ ਵਹੀਰੀਆ ਲਿਖਦਾ ਹੈ:–

'ਜਿਤਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਬ ਤੱਕ ਛਾਪੇ ਮੈਂ ਛਪੇ ਹੈਂ ਰਾਗ ਮਾਲਾ ਸਹਿਤ ਹੀ ਛਪੇ ਹੈਂ। ਇਨ ਮੈਂ ਸੇ ਹੀ ਸੌ ਕੇ ਕਰੀਬ ਜਿਲਦੇਂ ਖਰੀਦ ਕਰ ਤਖਤ ਸਾਹਿਬੋਂ, ਗੁਰਦੁਆਰਿਓਂ, ਪੰਥ ਕੀ ਮੁਖੀਓਂ, ਮਹੰਤੋਂ, ਸੰਤੋਂ, ਆਸ਼੍ਰਮ ਧਾਰੀਓਂ, ਗਿਆਨੀਓਂ, ਵਿਦਵਾਨੋਂ ਕੀ ਬਿਨਾ ਸਲਾਹ ਵ ਮਨਜ਼ੂਰੀ ਲੀਏ ਅਥਵਾ ਖਬਰ ਤਕ ਕੀਏ ਰਾਗ ਮਾਲਾ ਕੇ ਪਤਰੇ ਕਾਟ, ਜੁਦਾ ਕਰਕੇ ਜਿਲਦੇਂ ਬਣਵਾ ਦੂਰ ਦੇਸ ਟਾਪੂਓਂ ਮੈਂ ਖੰਡਨ ਬੀੜ ਕੀ ਤਜਾਰਤ ਆਪਣੇ ਖਿਆਲੋਂ ਮੈਂ ਤਿਆਰ ਕੀਏ ਹੂਏ ਸਾਦਰ ਲੋਗੋਂ ਮੈਂ ਫੈਲਾਏ ਦੀ। ਇਸ ਕਾਰਵਾਈ ਕਾ ਦੋ ਸਾਲ ਤਕ ਪੰਜਾਬ ਮੈਂ ਧੂੰ ਬੀ ਨਾ ਨਿਕਲਨੇ ਦੀਆ। ਸਭ ਕਾਰਵਾਈ ਚੋਰੀ ਸੇ ਹੀ ਗੁਪਤ ਹੂਈ। ਪਰੰਤੂ ਲਸਨ ਕੀ ਬਦਬੂ ਕਬ ਤਕ ਢਕੀ ਰਹਿ ਸਕਤੀ ਹੈ। ਆਖ਼ਰਕਾਰ ਈਪੂ ਨਾਮ ਟਾਪੂ ਨਿਵਾਸੀ ਤੇਜਾ ਸਿੰਘ ਕੇ ਏਜੰਟ ਕਾ ਇਸ਼ਤਿਹਾਰੀ ਲੇਖ ਅਖ਼ਬਾਰ 'ਪੰਥ ਸੇਵਕ' ਮੇਂ ਨਿਕਲਾ ਕਿ ਭਸੌੜ ਸੇ ਰਾਗ ਮਾਲਾ ਕੇ ਬਿਨਾਂ ਬਹੁਤ ਸੇ ਗੁਰੂ ਗ੍ਰੰਥ ਸਾਹਿਬ ਹਮਾਰੇ ਪਾਸ ਆਏ ਹੈਂ, ਟਾਪੂਓਂ ਮੈਂ ਜਿਨ ਕੋ ਜ਼ਰੂਰਤ ਹੈ ਹਮ ਸੇ

ਮੰਗਵਾ ਲੇ। ਇਸ ਲੇਖ ਕੇ ਪੜਤੇ ਹੀ ਹੈਰਾਨੀ ਪੈਦਾ ਹੋ ਗਈ। ਇਸ ਕੀ ਬਾਬਤ ਪ੍ਰਥਮੈ ਏਕ ਲੇਖ ਪੰਜਾਬ ਦਰਪਨ ਮੈਂ ਪੜਤਾਲੀਏ ਕਾ ਨਿਕਲਾ। ਪੀਛੇ ਅਖਬਾਰ 'ਖਾਲਸਾ ਸਮਾਚਾਰ' ਨੇ ਸਰਬ ਪੰਥ ਕੋ ਇਸ ਉਪਦ੍ਰਵੀ ਚੋਰੀ ਕੋ 'ਖਤਰੇ ਕਾ ਅਲਾਰਮ' ਆਦਿ ਕਈ ਲੇਖੋਂ ਸੇ ਪ੍ਰਗਟ ਕਰਕੇ ਸੁਚੇਤ ਕੀਆ, ਜਿਸ ਸੇ ਤਮਾਮ ਸ੍ਰੀ ਗੁਰੂ ਨਾਨਕ ਪੰਥੀਓਂ ਕੇ ਹਿਰਦੇ ਇਸ ਉਪਦ੍ਰਵ ਕੋ ਸੁਨ ਦੁਖੀ ਹੂਏ।'

ਸਾਰੇ ਪੰਥ ਵਿਚ ਬੀੜ ਨੂੰ ਅਖੰਡਤ ਰਖਣ ਦਾ ਇਕ ਭਾਰੀ ਜਜ਼ਬਾ ਪੈਦਾ ਹੋ ਗਿਆ। ਚਿੱਠੀਆਂ, ਤਾਰਾਂ, ਗੁਰਮਤੇ, ਸਪੀਚਾਂ ਤੇ ਮੀਟਿੰਗਾਂ ਦੀ ਭਰਮਾਰ ਮਚ ਗਈ। ਪਬਲਿਕ ਹਲਚਲੀ ਤੋਂ ਇਲਾਵਾ ਬਾਬੂ ਤੇਜਾ ਸਿੰਘ ਦੇ ਮਿੰਨਤਾਂ ਤਰਲੇ ਪ੍ਰਾਈਵੇਟ ਤੌਰ ਉਪਰ ਵੀ ਹੋਣ ਲਗੇ। ਇਸ ਕਿਸਮ ਦੀ ਇਕ ਚਿਠੀ ਜੋ ਰਾਵਲਪਿੰਡੀ ਤੋਂ ਬਾਬੂ ਤੇਜਾ ਸਿੰਘ ਨੂੰ ਘੱਲੀ ਗਈ, ਇਕ ਆਪਣੀ ਹੀ ਦਿਲਚਸਪੀ ਰਖਦੀ ਹੈ, ਉਸ ਦੀ ਨਕਲ ਇਹ ਹੈ:–

ੴ ਸਤਿਗੁਰ ਪ੍ਰਸਾਦਿ ॥

ਜਿਤਨੀਆਂ ਸੰਸਾਰ ਭਰ ਦੀਆਂ ਵਡਿਆਈਆਂ ਸੋਭਾ ਅਤੇ ਉਪਮਾ ਦੇਣੀਆਂ ਯੋਗ ਹਨ ਸਭਨਾਂ ਨੂੰ ਯਾਦ ਕਰਕੇ ਬਾਬੂ ਸਾਹਿਬ ਬਾਬੂ ਤੇਜਾ ਸਿੰਘ ਜੀ ਹੋਰਾਂ ਜੋਗ ਸ੍ਰੀ ਵਾਹਿਗੁਰੂ ਜੀ ਕੀ ਫਤਹ ਬੋਲਾਇ ਕਰ ਅਸੀਂ ਵੱਡਿਆਂ ਤਰਲਿਆਂ ਵਿੜਤਿਆਂ ਅਤੇ ਹਾੜਿਆਂ ਦੇ ਨਾਲ ਹੱਥ ਜੋੜ ਕੇ ਬੇਨਤੀਆਂ, ਅਰਜ਼ਾਂ ਗੁਜ਼ਾਰਸ਼ਾਂ ਕਰਦੇ ਹਾਂ ਕਿ ਆਪ ਦਇਆ ਦੇ ਘਰ ਵਿਚ ਆ ਕੇ ਸ੍ਰੀ ਗੁਰੂ ਨਾਨਕ ਪੰਥੀਆਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰੇਮੀਆਂ ਦੀ ਚਾਰ ਕਰੋੜ ਆਬਾਦੀ ਦਾ ਜੇਕਰ ਕੋਈ ਕਸੂਰ ਹੈ ਤਾਂ ਮੁਆਫ਼ ਕਰੋ ਅਰ ਅਕਾਲ ਪੁਰਖ ਜੀ ਦਾ, ਤਥਾ ਸ੍ਰੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦਾ ਅਤੇ ਤੁਹਾਡੇ ਆਪਨੇ ਵੱਡੇ ਵਡੇਰਿਆਂ ਦਾ ਵਾਸਤਾ ਤਥਾ ਦੁਹਾਈ ਅਸੀਂ ਦੇਂਦੇ ਹਾਂ, ਜੇ ਮੰਨ ਕੇ ਜਿਤਨੇ ਸ੍ਰੀ ਗੁਰੂ ਗ੍ਰੰਥ ਸਾਹਿਬਾਂ ਵਿਚੋਂ ਰਾਗ ਮਾਲਾ ਕਢੀ ਜੇ, ਜਿਸ ਕਰ ਸਾਰੇ ਨਾਨਕ ਪੰਥੀਆਂ ਦੇ ਹਿਰਦੇ ਵੇਦਨ ਹੋ ਕਰ ਹਲਚਲੀ ਮਚ ਰਹੀ ਹੈ, ਮੁੜ ਰਾਗ ਮਾਲਾ ਦੇ ਪਤਰੇ ਸ਼ਾਮਲ ਕਰਕੇ ਜਿਉਂ ਦੀ ਤਿਉਂ ਬੀੜ ਸੰਪੂਰਨ ਕਰਕੇ ਫਸਤਾ ਮਿਟਾਇ ਦੇਵੋ। ਕੈਸਰ ਜਰਮਨ ਵਾਲੀ ਬਹੁਤ ਜ਼ੋਰ ਅਜ਼ਮਾਈ ਕਰਕੇ ਨਾ ਸਾਰੇ ਨਾਨਕ ਪੰਥੀਆਂ ਨੂੰ ਅਰ ਨਾ ਰਿਆਸਤ ਪਟਿਆਲਾ ਅਤੇ ਨਾ ਗੌਰਮਿੰਟ ਨੂੰ ਤਕਲੀਫ਼ ਦੇਵੋ ਅਤੇ ਨਾ ਆਪਣੀ ਬਚੈਨੀ ਨੂੰ ਪੈਦਾ ਕਰੋ। ਆਸ ਕੀਤੀ ਜਾਂਦੀ ਹੈ ਕਿ ਗੁਰਮੁਖੀ ਦੇ 'ਭ' ਅਤੇ 'ਲ' ਦੋਹਾਂ ਅਖਰਾਂ ਨੂੰ ਸਾਹਮਣੇ ਰਖ ਕੇ ਉਤੇ ਪਾਏ ਵਾਸਤਿਆਂ ਨੂੰ ਮੰਨ ਕੇ ਏਸ ਉਪਦ੍ਰਵ ਨੂੰ ਮੇਟ ਕਰ ਸਰਬਤ ਨੂੰ ਸ਼ਾਂਤੀ ਪ੍ਰਦਾਨ ਕਰਕੇ ਨਿਹਾਲ ਕਰੋਗੇ ਅਰ ਆਪ ਬੀ ਨਿਹਾਲ ਹੋਵੋਗੇ। ਮਾਘੀ ਤਕ ਉਤਰ ਬਖਸ਼ੋ॥ ਸ੍ਰੀ ਗੁਰੂ ਜੀ ਦੇ ਪ੍ਰੇਰਿਆਂ ਹੋਇਆਂ ਹੇਠਾਂ ਦਸਖਤ ਕਰਨ ਵਾਲਿਆਂ ਪੰਜਾਂ ਪਿਆਰਿਆਂ ਵਲੋਂ :– (੧) ਸਹੀ ਚੌਧਰੀ ਕਰਮ ਸਿੰਘ, (੨) ਸਹੀ ਭਾਈ ਅਤਰ ਸਿੰਘ ਗ੍ਰੰਥੀ, (੩) ਸਹੀ ਭਾਈ

ਸੁਰਜਨ ਸਿੰਘ, (੪) ਸਹੀ ਭਾਈ ਮਹਾਂ ਸਿੰਘ, (੫) ਸਹੀ ਭਾਈ ਲਹਿਣਾ ਸਿੰਘ।

ਇਸ ਦਾ ਕੋਈ ਉਤਰ ਨਹੀਂ ਆਇਆ, ਪਰ ਏਸ ਸਾਰੀ ਐਜੀਟੇਸ਼ਨ ਦਾ ਇਕ ਨਤੀਜਾ ਪੱਲੇ ਪਿਆ। ਮਹਾਰਾਜਾ ਸਾਹਿਬ ਪਟਿਆਲਾ ਨੇ ਇਕ ਹੁਕਮ ਜਾਰੀ ਕੀਤਾ, ਜਿਸ ਵਿਚ ਲਿਖਿਆ ਸੀ:—

**(ਉਤਾਰਾ ਹੁਕਮ ਇਜਲਾਸ ਖਾਸ, ਤ੍ਰੀਕ ੨੦-੫-੧੯੧੮ ਈ:)**

''ਸਾਨੂੰ ਬਹੁਤ ਸਾਰੀਆਂ ਤਾਰਾਂ ਅਤੇ ਚਿਠੀਆਂ ਪੁਜੀਆਂ ਹਨ ਜਿਨ੍ਹਾਂ ਵਿਚ ਤੇਜਾ ਸਿੰਘ ਭਸੌੜ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਨਾਂ ਰਾਗ ਮਾਲਾ ਦੇ ਛਾਪਣ ਦੇ ਵਿਰੁੱਧ ਸ਼ਿਕੈਤ ਕੀਤੀ ਗਈ ਹੈ। ਸਾਨੂੰ ਇਹ ਗਲ ਬਹੁਤ ਅਯੋਗ ਪ੍ਰਤੀਤ ਹੋਈ ਹੈ, ਕਿਉਂਕਿ ਇਸ ਥੀ ਸਿਖ ਕੌਮ ਕੇ ਅੱਡੋ-ਅੱਡੀ (ਮੁਖ਼ਤਲਿਫ) ਜੱਥਿਆਂ ਵਿਚ ਆਵਸ਼ਯਕ ਵੈਰ ਪੈ ਜਾਵੇਗਾ ਅਤੇ ਇਸ ਨਾਲ ਅਮਨ ਵਿਚ ਭਾਰੀ ਵਿਗਾੜ ਪੈ ਜਾਵੇਗਾ ਜੋ ਆਮ ਤੌਰ ਤੇ ਏਸ ਕੌਮ ਵਿਚ ਫੈਲਿਆ ਹੋਇਆ ਹੈ; ਇਕ ਵਾਰ ਦਾ ਵੈਰ ਪੈਦਾ ਹੋਇਆ ਹੋਇਆ ਬਹੁਤ ਬੁਰੇ ਨਤੀਜੇ ਪੈਦਾ ਕਰਨ ਅਤੇ ਆਮ ਅਮਨ ਵਿਚ ਖਲਲ ਪਾਉਣ ਦਾ ਕਾਰਨ ਹੋ ਜਾਂਦਾ ਹੈ। ਅਸੀਂ ਏਸ ਗੱਲ ਦੀ ਬਹਿਸ ਵਿਚ ਨਹੀਂ ਪੈਣਾ ਚਾਹੁੰਦੇ ਕਿ ਰਾਗ ਮਾਲਾ ਗੁਰਬਾਣੀ ਹੈ ਯਾ ਨਹੀਂ, ਪਰ ਸਾਡਾ ਪੱਕਾ ਵਿਸ਼ਵਾਸ਼ ਹੈ ਕਿ ਪਵਿੱਤਰ ਪੁਸਤਕ ਦਾ ਕੋਈ ਅੰਗ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਵਿਚੋਂ ਕਢਿਆ ਨਹੀਂ ਜਾ ਸਕਦਾ, ਏਸ ਲਈ ਅਸੀਂ ਹੁਕਮ ਦੇਂਦੇ ਹਾਂ ਕਿ ਤੇਜਾ ਸਿੰਘ ਰਾਗ ਮਾਲਾ ਦੀਆਂ ਉਨੀਆਂ ਕਾਪੀਆਂ ਛਪਾਵੇ ਜਿੰਨੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਛਪਾਏ ਹਨ ਅਤੇ ਉਨ੍ਹਾਂ ਸਾਰਿਆਂ ਪੁਰਖਾਂ ਵਿਚ ਵੰਡ ਦੇਵੇ ਜਿਨਾਂ ਨੇ ਉਸ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਖ੍ਰੀਦੇ ਹਨ, ਅਰ ਉਹ ਐਸਾ ਕਰਕੇ ਯੋਗ ਤੌਰ ਪਰ ਰਪੋਟ ਪੇਸ਼ ਕਰੇ ਕਿ ਉਸ ਨੇ ਏਸ ਹੁਕਮ ਦੀ ਪਾਲਣਾ ਕਰ ਦਿੱਤੀ ਹੈ।... ।''

[ਪਟਯਾਲਾ ਗੌਰਮਿੰਟ ਗਜ਼ਟ, ੨੩ ਜੇਠ ਸੰ: ੧੯੭੫, ਗੁ: ਨਾ: ਸ਼ਾ: ੪੪੯,
੫ ਜੂਨ ੧੯੧੮ ਈ:

ਏਸ ਪਬਲਿਕ ਐਜੀਟੇਸ਼ਨ ਦਾ ਕੁਝ ਅਸਰ ਹੋਇਆ। ਬੀੜਾਂ ਨੂੰ ਖੰਡਨ ਦੀ ਕੁਚਾਲ਼ ਕੁਝ ਢਿੱਲੀ ਪੈ ਗਈ। ਬਹੁਤਾ ਏਸ ਕਰਕੇ ਕਿ ਕਿਸੇ ਵੀ ਛਾਪੇਖਾਨੇ ਨੇ ਹੋਰ ਐਸੀਆਂ ਬੀੜਾਂ ਜੋ ਰਾਗ ਮਾਲਾ ਦੇ ਬਗ਼ੈਰ ਹੋਣ, ਛਾਪਣ ਦੀ ਦਲੇਰੀ ਨਾ ਕੀਤੀ। ਪਰ ਬਾਬੂ ਤੇਜਾ ਸਿੰਘ ਦੀ ਕਾਰਵਾਈ ਨੇ ਹੋਰ ਤਰੀਕਾ ਅਖ਼ਤਿਆਰ ਕੀਤਾ। ਇਹ ਸੀ ਆਪਣੀ ਮਰਜ਼ੀ ਮੁਤਾਬਕ ਇਕ ਖੰਡਿਤ ਬੀੜ ਨੂੰ ਗੁਰਮੁਖੀ ਕੋਰਸ ਦਾ ਨਾਮ ਰਖ ਕੇ ਛਾਪਣ ਦਾ। ਗੁਰਮੁਖੀ ਕੋਰਸ ਦੀਆਂ ਪੰਜ ਸੈਂਚੀਆਂ ਬਣਾਈਆਂ ਗਈਆਂ, ਇਨ੍ਹਾਂ ਸੈਂਚੀਆਂ ਦੇ ਨਾਮ ਰਖੇ ਗਏ: ਓ, ਅ, ੲ, ਸ, ਹ। ਇਨ੍ਹਾਂ ਪੰਜ ਸੈਂਚੀਆਂ ਵਿਚ ਇਹ ਕੁਛ ਸੀ:

(੧) ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਜਿਸ ਵਿਚੋਂ ਇਹ ਬਾਣੀਆਂ ਛਡ ਦਿਤੀਆਂ ਗਈਆਂ:

(ੳ) ਰਾਗ ਮਾਲਾ (ਅ) ਭਟਾਂ ਦੇ ਸਵੱਯੇ

ਇਸ ਤੋਂ ਬਿਨਾ ਜੋ ਬਾਣੀ ਵਿਚ ਤਬਦੀਲੀ ਕੀਤੀ ਗਈ ਓਹ ਇਹ ਸੀ:–

(੧) ਵਾਰਾਂ ਉਤੇ ਧੁਨਾਂ ਨਹੀਂ ਲਾਈਆਂ, (੨) ਕੀਰਤਨ ਸੋਹਿਲਾ ਵਿਚ ਦੋ ਸ਼ਬਦ ਵਧ ਪਾਏ,

ਮੁੰਦਾਵਣੀ ਮ: ੫ ਤੇ ਸਲੋਕ ਮ: ੫, 'ਤੇਰਾ ਕੀਤਾ ਜਾਤੋ ਨਾਹੀ॥''

(੨) ਇਨ੍ਹਾਂ ਪੰਜਾਂ ਸੈਂਚੀਆਂ ਵਿਚ ਫੇਰ ਕੁਛ ਬਾਣੀ ਦਸਮ ਗ੍ਰੰਥ ਵਿਚ ਦੀ ਵਿਚ ਵਿਚ ਨਾਲ ਸ਼ਾਮਲ ਕੀਤੀ ਗਈ ਜਿਸ ਦਾ ਵੇਰਵਾ ਇਹ ਹੈ:–

ਜਾਪੁ ਸਾਹਿਬ, ਸ਼ਬਦ (ਹਜ਼ਾਰੇ) ਪਾਤਸ਼ਾਹੀ ੧੦ (ਸਾਰੇ ਸ਼ਬਦਾਂ ਵਿਚੋਂ ੯ ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ ਛੱਡ ਕੇ) ਸੁਧਾ ਸਵੱਯੇ, ਅਕਾਲ ਉਸਤਤਿ, ਗਿਆਨ ਪ੍ਰਬੋਧ, ਤੇਤੀ ਸਵੱਯੇ, ਬੇਨਤੀ ਚੌਪਈ ਪਾਤਸ਼ਾਹੀ ੧੦ ਜੋ ਰਹਿਰਾਸ ਦੇ ਨਾਲ ਮੇਲੀ ਗਈ।'' ਇਹ ਕਾਰਵਾਈ ਸੰਨ ੧੯੨੭ ਈ: ਦੀ ਹੈ, ਗੋਯਾ ਦਸ ਯਾਰਾਂ ਸਾਲ ਬਾਅਦ ਜਦੋਂ ਰਾਗਮਾਲਾ ਦੇ ਬਗੈਰ ਬੀੜਾਂ ਨੂੰ ਟਾਪੂਆਂ ਵਿਚ ਘੱਲਿਆ ਗਿਆ।

ਇਹ ਪੰਜ ਸੈਂਚੀਆਂ ਗੁਰਮੁਖੀ ਕੋਰਸ ਦੇ ਨਾਮ ਹੇਠ ਬਾਬੂ ਤੇਜਾ ਸਿੰਘ ਦੀ ਮਨਬਾਂਛਤ ਹਜ਼ੂਰੀ ਬੀੜ ਦਾ ਪਹਿਲਾ ਰੂਪਾਂਤਰ ਸੀ। ਇਹ ਹਮਲਾ ਸਿਰਫ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਹੀ ਨਹੀਂ ਸੀ ਪਰੰਤੂ ਦਸਮ ਪਾਤਸ਼ਾਹ ਦੀ ਬਾਣੀ ਉਪਰ ਸੀ। ਗੁਰਮੁਖੀ ਕੋਰਸਾਂ ਤੋਂ ਬਾਹਰ ਜਿਤਨੀ ਦਸਮ ਗ੍ਰੰਥ ਦੀ ਬਾਣੀ ਹੋਰ ਸੀ ਉਸ ਨੂੰ ਹਜ਼ੂਰੀ ਬੀੜ ਵਾਲਿਆਂ ਤਿਲਾਂਜਲੀ ਦੇ ਦਿੱਤੀ।

ਇਹ ਗੱਲ ਕੌਮ ਨੇ ਮਨਜ਼ੂਰ ਨਾ ਕੀਤੀ, ਫੇਰ ਪਬਲਿਕ ਐਜੀਟੇਸ਼ਨ ਸ਼ੁਰੂ ਹੋ ਗਈ ਜੋ ਬਹੁਤ ਜ਼ੋਰ ਪਕੜ ਗਈ। ਏਸ ਐਜੀਟੇਸ਼ਨ ਨੂੰ ਘਟਾਉਣ ਲਈ ਬਾਬੂ ਤੇਜਾ ਸਿੰਘ ਨੇ ਗੁਰਮੁਖੀ ਕੋਰਸ ਦੀ ਇਕ ਜਿਲਦ ਹੋਰ ਛਾਪੀ ਜਿਸ ਦਾ ਨਾਮ ਰਖਿਆ 'ਸਪੈਸ਼ਲ ਗੁਰਮੁਖੀ ਕੋਰਸ।' ਏਸ ਵਿਚ ਇਹ ਬਾਣੀਆਂ ਦਰਜ ਕਰ ਦਿਤੀਆਂ:–

(੧) ਭਟਾਂ ਦੇ ਸਵੱਯੇ (੨) ਬਚਿਤ੍ਰ ਨਾਟਕ (੧੩ ਅਧਯਾਯ) (੩) ਚੌਬੀਸ ਅਵਤਾਰ (੪) ਖਾਲਸਾ ਮਹਿਮਾ (੫) ਜ਼ਫ਼ਰਨਾਮਾ।

ਇਹ ਸਪੈਸ਼ਲ ਕੋਰਸ਼ ਕੌਮ ਨੂੰ ਸੁਨੇਹਾ ਸੀ ਬਾਬੂ ਤੇਜਾ ਸਿੰਘ ਵਲੋਂ ਕਿ ***ਜੇ ਤੁਸੀਂ ਬੀੜ ਵਿਚੋਂ ਰਾਗਮਾਲਾ ਕਢੀ ਜਾਣੀ ਮੰਨ ਲਵੋ ਤਾਂ ਮੈਂ ਵੀ ਮੰਨ ਲੈਂਦਾ ਹਾਂ ਕਿ ਭੱਟਾਂ ਦੇ ਸਵੱਯੇ ਨਾ ਕਢੇ ਜਾਣ*** ਪਰ ਇਹ ਇਕ ਮਾਇਆਵੀ ਜਾਲ ਸੀ, ਕੌਮ ਏਸ ਧੋਖੇ ਵਿਚ ਨਾ

ਆਈ।

ਉਸ ਵੇਲੇ ਇਸ ਮਾਮਲੇ ਉਪਰ ਵਿਚਾਰ ਕਰਨ ਲਈ ਪੰਥ ਦਾ ਇਕ ਸਾਂਝਾ ਇਕੱਠ ਸੱਦਿਆ ਗਿਆ। ੧੫ ਜੁਲਾਈ, ੧੯੨੮, ਨੂੰ ਸ੍ਰੀ ਅਕਾਲ ਤਖਤ ਸਾਹਿਬ ਦੀ ਉਪਰਲੀ ਮੰਜ਼ਿਲ ਤੇ ਦੀਵਾਨ ਸਜਿਆ। ਬਾਬੂ ਤੇਜਾ ਸਿੰਘ ਦੀ ਏਸ ਕਾਰਵਾਈ ਨੂੰ ਮਹਾਂ ਅਯੋਗ ਕਰਾਰ ਦਿਤਾ ਗਿਆ, ਜਿਸ ਤੇ ਸ੍ਰੀ ਅਕਾਲ ਤਖਤ ਸਾਹਿਬ ਵਲੋਂ ਇਹ ਹੁਕਮਨਾਮਾ ਜਾਰੀ ਹੋਇਆ:--

**੧ੴ ਵਾਹਿਗੁਰੂ ਜੀ ਕੀ ਫਤਹ ॥ ਸ੍ਰੀ ਅਕਾਲ ਜੀ ਸਹਾਇ ।**

**ਹੁਕਮਨਾਮਾ ਵਲੋਂ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ**

**ਪੰਚ ਖਾਲਸਾ ਦੀਵਾਨ (ਪੰਚਖੰਡ) ਭਸੌੜ ਨੇ ਗੁਰਮੁਖੀ ਕੋਰਸ ਨਾਮੇ ਪੁਸਤਕਾਂ ਛਾਪ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਦਲਾ ਬਦਲੀ ਤੇ ਵਾਧਾ ਘਾਟਾ ਕਰਕੇ ਗੁਰਬਾਣੀ ਤੇ ਉਸ ਦੇ ਕ੍ਰਮ ਨੂੰ ਭੰਗ ਕੀਤਾ ਹੈ ਅਤੇ ਗੁਰਮੰਤ੍ਰ ਅਰਦਾਸੇ ਤੇ ਅੰਮ੍ਰਿਤ ਮਰਿਆਦਾ ਵਿਚ ਅਦਲਾ ਬਦਲੀ ਕਰਨ ਦੀਆਂ ਗੁਰਮਤ ਵਿਰੁਧ ਕਾਰਵਾਈਆਂ ਕੀਤੀਆਂ ਹਨ।**

**ਇਸ ਲਈ ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਨ ਕੌਰ ਨੂੰ ਪੰਥ ਵਿਚੋਂ ਖਾਰਜ਼ ਕੀਤਾ ਜਾਂਦਾ ਹੈ ਅਤੇ ਪੰਚ ਖਾਲਸਾ ਦੀਵਾਨ ਦੇ ਬਾਕੀ ਮੈਂਬਰਾਂ ਦਾ ਸ੍ਰੀ ਅਕਾਲ ਤਖਤ ਸਾਹਿਬ ਤੇ ਹੋਰ ਗੁਰਦੁਆਰੇ ਸਾਹਿਬਾਨ ਵਿਚ ਅਰਦਾਸਾ ਬੰਦ ਕੀਤਾ ਜਾਂਦਾ ਹੈ।**

**ਕੋਈ ਸਿੱਖ ਪੰਚ ਖਾਲਸਾ ਦੀਵਾਨ ਵਲੋਂ ਛਪੇ ਗੁਰਮੁਖੀ ਕੋਰਸਾਂ ਨੂੰ ਨਾ ਖਰੀਦੇ, ਨਾ ਆਪਣੇ ਪਾਸ ਰਖੇ, ਇਹ ਪੁਸਤਕਾਂ ਪੰਚ ਖਾਲਸਾ ਦੀਵਾਨ ਯਾ ਹੋਰ ਜਿਸ ਕਿਸੇ ਪਾਸ ਹੋਣ ਉਹ ਸ੍ਰੀ ਅਕਾਲ ਤਖਤ ਸਾਹਿਬ ਘਲ ਦੇਣ।**

**(੨੬ ਸਾਵਣ ਨਾ:ਸ਼ਾ:੪੫੯, ੨੬ ਸਾਵਣ ਬਿ: ੧੯੮੫, ੬ ਅਗਸਤ ਸੰ: ਈ: ੧੯੨੮)**

**ਮੋਹਰ ਸ੍ਰੀ ਅਕਾਲ ਤਖਤ ਸਾਹਿਬ''**

ਉਤਲੀ ਘਟਨਾ ਤੋਂ ਭਲੀ ਭਾਂਤ ਸਿਧ ਹੁੰਦਾ ਹੈ ਕਿ ਰਾਗ ਮਾਲਾ ਦੇ ਵਿਰੋਧੀ ਸਜਨ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ ਲਿਖਤ ਪੁਰਾਤਨ ਸਰੂਪ ਰਾਗ ਮਾਲਾ ਤੋਂ ਬਿਨਾ ਦਸੇ ਜਾਂਦੇ ਹਨ, ਉਹ ਇਨ੍ਹਾਂ ਦੀ ਹੀ ਕੁਟਿਲ ਨੀਤੀ ਦਾ ਸਿੱਟਾ ਸੀ। ਦਾਨਿਆ ਪਾਸੋਂ ਹੋਰ ਸੁਣਨ ਵਿਚ ਆਇਆ ਹੈ ਕਿ ਬਾਬੂ ਤੇਜਾ ਸਿੰਘ ਨੇ ਰਾਗ ਮਾਲਾ ਦਾ ਪਤਰਾ ਫਾੜ ਕੇ ਇਕ ਪਾਵਨ ਸਰੂਪ ਪੁਰਾਤਨ ਸਿਧ ਕਰਨ ਹਿਤ ਤੂੜੀ ਦੇ ਕੋਠੇ ਵਿਚ ਦਬਾ ਦਿਤਾ। ਪਰ ਖੁਸ਼ਕਿਸਮਤੀ ਨਾਲ ਲੋਕ-ਜਾਗ੍ਰਿਤੀ ਕਾਰਨ ਇਸ ਭੂੰਡੀ ਚਾਲ ਦਾ ਪਤਾ ਲਗ ਗਿਆ ਤੇ ਉਸ ਦਾ ਪਾਜ ਉਘੜ ਗਿਆ। ਇਹ ਵੀ ਸੁਣਿਆ ਹੈ ਕਿ ਬਾਬੂ ਜੀ ਦੇ ਦਿਲ ਵਿਚ ਪਾਵਨ ਬੀੜ ਦਾ ਸਤਿਕਾਰ ਨਹੀਂ ਸੀ ਕਿਉਂਕਿ ਆਪ ਭਗਤਬਾਣੀ, ਭਟ ਬਾਣੀ ਅਤੇ ਅਜਿਹੀ ਹੋਰ ਰਚਨਾ ਦੇ ਵਿਰੁੱਧ ਸਨ। ਇਥੋਂ

ਤਕ ਕਿ ਉਹ ਮਹਾਰਾਜ ਦੇ ਪਲੰਘ ਹੇਠ ਲਤਾਂ ਪਸਾਰ ਕੇ ਬੈਠਦੇ ਸਨ ਅਤੇ ਮੂਲ ਸਰੂਪ ਉਤੇ ਆਪਣੀ ਕਲਪਨਾ ਅਨੁਸਾਰ, ਕਲਮ ਨਾਲ ਵਾਧੇ ਘਾਟੇ ਤੇ ਨੋਟ ਲਿਖਦੇ ਰਹਿੰਦੇ ਸਨ।

ਹੁਣ ਭਾਈ ਕਾਨ੍ਹ ਸਿੰਘ ਜੀ ਦੀ ਗਾਥਾ ਸੁਣੋ। ਆਪ ਨੇ ਹੀ ਮਹਾਨ ਕੋਸ਼ ਵਿਚ ਲਿਖਿਆ ਹੈ ਕਿ ਭਾ: ਚੌਪਾ ਸਿੰਘ ਦਸਮੇਸ਼ ਦਾ ਖਿਡਾਵਾ ਅਤੇ ਸਤਿਗੁਰੂ ਦਾ ਅੰਨਨ ਸਿਖ ਸੀ। ਇਸ ਦਾ ਬਣਾਇਆ ਰਹਤਨਾਮਾ, ਅਗਿਆਨੀ ਸਿਖਾਂ ਨੇ ਬਹੁਤ ਅਸ਼ੁੱਧ ਕਰ ਦਿਤਾ ਹੈ। ਪਰ ਆਪ ਨੇ ਉਸੇ ਅਸ਼ੁੱਧ ਰਹਿਤਨਾਮੇ ਨੂੰ ਅਧਾਰ ਬਣਾ ਕੇ ਗੁਰਮਤ ਸੁਧਾਕਰ ਦੇ ਪੰਨਾ ੪੬੭-੬੯ (ਪ੍ਰਕਾਸ਼ਤ ਸਾਲ ਸੰਨ ੧੯੨੨) ਉਤੇ ਹੇਠ ਲਿਖੇ ਵਿਚਾਰ ਪ੍ਰਗਟਾਏ ਹਨ:

''ਗੁਰੂ ਗ੍ਰੰਥ ਸਾਹਿਬ ਦਾ ਭੋਗ ਨੌਮੇਂ ਬਾਦਸ਼ਾਹ ਦੇ ਸਲੋਕਾਂ ਪਰ ਪਾਵੇ, ਮੁੰਦਾਵਣੀ ਦਾ ਇਸ ਲਈ ਜ਼ਿਕਰ ਨਹੀਂ ਕੀਤਾ ਕਿ ਮੁੰਦਾਵਣੀ ਭੋਗ ਦੀ ਮੋਹਰ ਹੈ ਜਿਸਦਾ ਪੜ੍ਹਨਾਂ ਇਸ ਤਰਾਂ ਜਰੂਰੀ ਹੈ ਜਿਸ ਤਰਾਂ ਸ਼ਾਹੀ ਫ਼ਰਮਾਨ ਪੜ੍ਹਕੇ ਮੁਹਰ ਦੀ ਇਬਾਰਤ ਅਵਸ਼ਯ ਪੜ੍ਹੀ ਜਾਂਦੀ ਹੈ, ਇਸ ਤੋਂ ਛੁੱਟ ਮੁੰਦਾਵਣੀ ਗੁਰੂ ਗ੍ਰੰਥ ਸਾਹਿਬ ਦਾ ਮਹਾਤਮ ਅਤੇ ਅੰਤਮ ਪ੍ਰਾਰਥਨਾ ਹੈ, ਜਿਸ ਦਾ ਪਾਠ ਦੀ ਸਮਾਪਤੀ ਪਰ ਪੜ੍ਹਨਾ ਜ਼ਰੂਰੀ ਹੈ।

ਬਹੁਤ ਲੋਕ ਭੋਗ ਰਾਮਾਲਾ ਉਤੇ ਪਾਉਂਦੇ ਹਨ, ਪਰ ਰਾਗਮਾਲਾ ਗੁਰਬਾਂਣੀ ਨਹੀਂ, ਏਹ ਆਲਮ ਕਵੀ ਨੇ ਬਾਦਸ਼ਾਹ ਅਕਬਰ ਦੇ ਵੇਲੇ ਸਨ ੯੯੧ ਹਿਜਰੀ (ਬਿ: ੧੬੪੧) ਵਿਚ (ਗੁਰੂ ਗ੍ਰੰਥ ਸਾਹਿਬ ਦੀ ਬੀੜ ਬੱਝਣ ਤੋਂ ਵੀਹ ਵਰ੍ਹੇ ਪਹਿਲਾਂ) ਬਣਾਈ ਹੈ, ਜੇਹਾ ਕਿ ਆਲਮ ਦੇ ਸੰਗੀਤ ਤੋਂ ਮਲੂਮ ਹੁੰਦਾ ਹੈ:–

''ਸਨ ਨੌ ਸੈ ਏਕਾਨਵ ਆਹੀ, ਕਰੋਂ ਕਥਾ ਅਬ ਬੋਲੌਂ ਤਾਹੀ ।
ਕਹੌਂ ਬਾਤ ਸੁਨਹੋ ਸਭਿ ਲੋਗਾ, ਕਰੌਂ ਕਥਾ ਸਿੰਗਾਰ ਵਿਯੋਗਾ।
ਕਾਮੀ ਰਿਸਕ ਪੁਰਸ਼ ਜੋ ਸੁਨਹੀਂ, ਤੇ ਯਹਿ ਕਥਾ ਰੈਨਦਿਨ ਗੁਨਹੀਂ।''

ਸੈਦ ਮੁਹੰਮਦ (ਗੌਂਸ ਕੁਤਬ ਕਾਦਰੀ) ਦੇ ਚੇਲੇ ਆਲਮ ਕਵੀ ਨੇ ਮਾਧਵਾਨੰਲ ਅਤੇ ਕਾਮਕੰਦਲਾ ਦਾ ਚਰਿਤ੍ਰ ਭਾਸ਼ਾਕਾਵਯ ਵਿਚ ਲਿਖਿਆ ਹੈ, ਜਿਸਦਾ ਨਾਂਉਂ 'ਮਾਧਵਾਨਲਸੰਗੀਤ' ਹੈ, ਇਸ ਗ੍ਰੰਥ ਦੇ ਸਾਰੇ ਛੰਦ ੩੫੩ ਹੈਨ। ਰਾਗਮਾਲਾ ੬੩ਵੇਂ ਅੰਗ ਤੋਂ ਲੇਕੇ ੭੨ਵੇਂ ਅੰਗ ਉਤੇ ਸਮਾਪਤ ਹੋਂਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਰਾਗਮਾਲਾ ਅਤੇ ਇਸ ਪੁਸਤਕ ਦੀ ਰਾਗ ਮਾਲਾ ਦੇ ਕੇਵਲ ਇਕ ਦੋ ਪਾਠਾਂ ਵਿਚ ਭੇਦ ਹੈ ਯਥਾ:–

''ਲਲਿਤ ਬਿਲਾਵਲ ਗਾਵਹੀ ਅਪਨੀ ਅਪਨੀ ਭਾਂਤ,
ਅਸਟਪੁਤ੍ਰ ਭੈਰੱਵ ਕੇ ਗਾਵਹਿ ਗਾਯਨ ਪ੍ਰਾਤ॥'' ਆਦਿਕ

ਵਯਾਕਰਣ ਵਿਰੋਧੀ ਸਾਡੇ ਕਈ ਭਾਈ ਰਾਗਮਾਲਾ ਦੇ ਏਹ ਪਾਠ-'ਪ੍ਰਥਮ ਰਾਗ ਭੈਰਉ ਵੈ ਕਰਹੀ,--ਖਸਟ ਰਾਗ ਉਨ ਗਾਏ,' - ਦੇਖਕੇ ਭੀ ਹਠ ਕਰਦੇ ਹਨ ਕਿ ਰਾਗਮਾਲਾ

ਮਾਧਵਾਨਲਸੰਗੀਤ ਵਿਚੋਂ ਨਹੀਂ ਲਈ ਗਈ। ਓਹ ਇਤਨਾ ਨਹੀਂ ਸਮਝਦੇ ਕਿ ਰਾਗਮਾਲਾ ਦੀ ਰਚਨਾ ਕਿਸੇ ਉਪਰ ਚੱਲੇ ਪ੍ਰਸੰਗ ਨਾਲ ਸੰਬੰਧ ਰਖਦੀ ਹੈ,.ਔਰ 'ਵੈ' ਤਥਾ 'ਉਨ' ਸਰਵਨਾਮਾਂ ਦੇ ਨਾਮ, ਚੱਲੇ ਹੋਏ ਪ੍ਰਕਰਣ ਵਿਚ ਪਹਿਲਾਂ ਆ ਚੁਕੇ ਹਨ।

ਗੁਰੁਬਾਣੀ ਨਾ ਹੋਣ ਤੋਂ ਭਿੰਨ, ਰਾਗਮਾਲਾ ਗੁਰੁਮਤ ਵਿਰੁੱਧ ਹੈ, ਕਯੋਂਕਿ ਇਸ ਵਿਚ ਕਰਤਾਰ ਦਾ ਨਾਮ ਭਗਤਿ ਗਯਾਨ ਵੈਰਾਗ ਆਦਿਕ ਦਾ ਜ਼ਿਕਰ ਨਹੀਂ। ਗੁਰੂ ਗ੍ਰੰਥ ਸਾਹਿਬ ਦੇ ਰਾਗ ਸ੍ਰੀਰਾਗ ਤੋਂ ਆਰੰਭ ਹੁੰਦੇ ਹਨ, ਅਰ ਗੁਰੁਵਾਕ ਹੈ--'ਰਾਗਾਂ ਵਿਚ ਸ੍ਰੀ ਰਾਗ ਹੈ।' ਜਿਸਦੀ ਪੁਸ਼ਟੀ ਭਾਈ ਗੁਰਦਾਸ ਜੀ ਕਰਦੇ ਹਨ--ਰਾਗਨ ਮੇ ਸਿਰੀਰਾਗ।' ਅਰ ਰਾਗਮਾਲਾ ਭੈਰਵ ਤੋਂ ਰਾਗ ਆਰੰਭ ਕਰਦੀ ਹੈ। ਜੋ ਰਾਗ ਗੁਰੂ ਗ੍ਰੰਥ ਸਾਹਿਬ ਵਿਚ ਹਨ, ਓਹ ਸਾਰੇ ਰਾਗਮਾਲਾ ਵਿਖੇ ਨਹੀਂ, ਅਤੇ ਰਾਗਮਾਲਾ ਦੇ ਸਮਗ੍ਰ ਰਾਗ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ।

ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਵਿਖੇ ਲੇਖ ਹੈ, ਸਾਰੇ ਪਤ੍ਰੇ ਗੁਰੁ ਬਾਬੇ ਕੇ ੯੭੪।' ਸੋ ਮੁੰਦਾਵਣੀ ੯੭੩ ਵੇਂ ਪਤ੍ਰ ਪਰ ਹੈ। ਅਰ ੯੭੪ ਵਾਂ ਪਤ੍ਰ ਖਾਲੀ ਹੈ।

ਕਿਸੇ ਸਿੱਖ ਨੇ ਰਾਗਮਾਲਾ ਉਸੇ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਾਧੂ ਪਤ੍ਰੇ ਉਤੇ ਲਿਖ ਦਿਤੀ ਹੈ, ਜਿਸ ਤਰ੍ਹਾਂ ਭਾਈ ਬੰਨੋ ਨੇ ਸਤਗੁਰਾਂ ਦੀ ਆਗਯਾ ਬਿਨਾ ਕਈ ਸ਼ਬਦ ਅਤੇ ਸੰਗਲਾਦੀਪ ਦੀ ਸਾਖੀ ਆਦਿਕ ਲਿਖ ਦਿਤੇ ਹਨ, ਅਰ ਕਈਆਂ ਨੇ ਸਿਆਹੀ ਦੀ ਵਿਧਿ ਤਥਾ ਜੋਤੀ ਜੋਤਿ ਸਮਾਵਨੇ ਦਾ ਚਰਿਤ੍ਰ ਦਰਜ ਕਰ ਦਿੱਤਾ ਹੈ।

ਕਈ ਅਗਯਾਨੀ ਖ਼ਯਾਲ ਕਰਦੇ ਹਨ ਕਿ ਰਾਗਮਾਲਾ ਦਾ ਵਿਰੋਧ ਸਿੰਘ ਸਭਾ ਦੀ ਕਾਯਮੀ ਤੋਂ ਹੋਯਾ ਹੈ, ਪਰ ਏਹ ਅਸਤਯ ਹੈ, ਕਯੋਕਿ ਅਨੇਕ ਬਹੁਤ ਪ੍ਰਾਚੀਨ ਗੁਰੂ ਗ੍ਰੰਥ ਸਾਹਿਬ, ਬਾਬਾ ਆਲਾ ਸਿੰਘ ਜੀ ਦੇ ਬੁਰਜ, ਪਟਿਆਲੇ ਅਰ ਸ੍ਰੀ ਅਵਿਚਲ ਨਗਰ ਆਦਿਕ ਗੁਰੁਦ੍ਵਾਰਿਆਂ ਵਿਚ ਮੌਜੂਦ ਹਨ ਜਿਨਾਂ ਵਿਖੇ ਰਾਗਮਾਲਾ ਨਹੀਂ, ਅਰ ਗੁਰੁਪ੍ਰਤਾਪਸੂਰਯ ਦੇ ਕਰਤਾ ਭਾਈ ਸੰਤੋਖ ਸਿੰਘ ਜੀ ਨੇ ਸਾਲ ੧੯੦੦ ਤੋਂ ਪਹਿਲਾਂ ਰਾਗਮਾਲਾ ਵਿਸ਼ਯ ਐਸਾ ਲਿਖਿਆ ਹੈ:--

ਰਾਗਮਾਲ ਸਤਗੁਰੁ ਕੀ ਕ੍ਰਿਤ ਨਹਿ, ਹੈਂ ਮੁੰਦਾਵਣੀ ਲਗ ਗੁਰੁ ਬੈਨ,<br>
ਇਸ ਮਹਿ ਨਹਿ ਸੰਸੇ ਕਛੁ ਕਰੀਅਹਿ, ਜੇ ਸੰਸੈ ਅਵਿਲੋਕੋ ਨੈਨ,<br>
ਮਾਧਵਨਲ ਆਲਮਕਵਿ ਕੀਨਸ, ਤਿਸ ਮਹਿ ਨ੍ਰਿਤਕਾਰੀ ਕਹਿ ਤੈਨ,<br>
ਰਾਗ ਰਾਗਨੀ ਨਾਮ ਗਨੇ ਤਿੰਹ, ਯਾਂਤੇ ਸ੍ਰੀ ਅਰਜਨ ਕ੍ਰਿਤ ਹੈਨ।

[੩੯(ਰਾਸਿ੩, ਅ. ੪੭)''

ਇਥੇ ਹੀ ਬਸ ਨਹੀਂ, ਆਪ ਜੀ ਨੇ ਸ੍ਰੀ ਕਰਤਾਰਪੁਰੀ ਪਾਵਨ ਬੀੜ, ਜੋ ਇਤਿਹਾਸਕ ਗੌਰਵਤਾ ਰਖਦੀ ਹੈ, ਤੇ ਜਿਸ ਵਿਚ ਰਾਗਮਾਲਾ ਉਸੇ ਕਲਮ ਅਤੇ ਸਿਆਹੀ ਨਾਲ ਲਿਖੀ ਮੌਜੂਦ ਹੈ ਜਿਸ ਨਾਲ

ਪਹਿਲਾਂ ਗੁਰਬਾਣੀ ਲਿਖੀ ਹੋਈ ਹੈ, ਤੇ ਵੀ ਗਲਤ ਬਿਆਨੀ ਕਰਨ ਤੋਂ ਸੰਕੋਚ ਨਹੀਂ ਕੀਤਾ। ਇਸ ਸਬੰਧੀ ਜੋ ਅਸਲੀਅਤ ਭਾਈ ਜੋਧ ਸਿੰਘ, ਐਮ. ਏ. ਡੀ. ਲਿਟ. ਨੇ ਆਪਣੀ ਪੁਸਤਕ 'ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ' (ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ) ਵਿਚ ਅੰਕਿਤ ਕੀਤੀ ਹੈ; ਇਸ ਪ੍ਰਕਾਰ ਹੈ:–

''ਇਹ ਪੁਸਤਕ ਪ੍ਰਕਾਸ਼ਤ ਕਰਨ ਦਾ ਕਾਰਨ ਸ੍ਰੀ ਕਰਤਾਰਪੁਰ ਵਾਲੀ ਆਦਿ ਬੀੜ ਬਾਬਤ ਪਏ ਭੁਲੇਖਿਆਂ ਨੂੰ ਦੂਰ ਕਰਨ ਦਾ ਹੈ। ਇਹ ਭੁਲੇਖੇ ਭਾਈ ਕਾਹਨ ਸਿੰਘ ਜੀ ਨਾਭਾ ਦੀ ਇਕ ਚਿਠੀ ਤੋਂ ਪਏ ਜੋ ਉਨ੍ਹਾਂ ਮਿਤੀ ੨੩-੧-੧੯੧੮ ਦੇ ''ਪੰਥ ਸੇਵਕ'' ਵਿਚ ਛਪਵਾਈ। ਉਸ ਦੀ ਨਕਲ ਹੇਠਾਂ ਦਿਤੀ ਜਾਂਦੀ ਹੈ:– ''ਆਪ ਦੇ ੧੨ ਦਸੰਬਰ ਦੇ ਪਰਚੇ ਵਿਚ, 'ਭਾਈ ਕਾਹਨ ਸਿੰਘ ਜੀ ਦੀ ਗੁਪਤ ਚਿੱਠੀ' ਨਾਮਕ ਸਿਰਨਾਵੇਂ ਹੇਠ ਲਿਖੀ ਇਬਾਰਤ ਪੜ੍ਹ ਕੇ ਮੇਰੇ ਪਾਸ ਬਹੁਤ ਚਿਠੀਆਂ ਆਈਆਂ ਹੈਨ; ਜਿਨ੍ਹਾਂ ਵਿਚ ਲੋਕ ਮੈਥੋਂ ਪੁਛਦੇ ਹਨ ਕਿ ਮੈਂ 'ਰਾਗਮਾਲਾ' ਸਬੰਧੀ ਆਪਣੀ ਰਾਇ 'ਗੁਰਮਤ ਸੁਧਾਕਰ' ਦੇ ਵਿਰੁਧ ਕਿਉਂ ਬਦਲੀ ਹੈ। ਮੈਨੂੰ ਕੋਸ਼ ਦੇ ਕੰਮ ਤੋਂ ਵਿਹਲ ਨਹੀਂ, ਜੋ ਮੈਂ ਲੋਕਾਂ ਨੂੰ ਉਤਰ ਦੇ ਸਕਾਂ, ਪਰ ਪਬਲਿਕ ਨੂੰ ਨਿਰਸੰਦੇਹ ਕਰਨ ਵਾਸਤੇ ਇਹ ਚਿਠੀ ਲਿਖਦਾ ਹਾਂ।

ਜਿਸ ਚਿੱਠੀ ਦਾ ਜ਼ਿਕਰ ਖ਼ਾਲਸਾ ਸਮਾਚਾਰ ਵਿਚ ਹੈ, ਉਹ ਮੈਂ ਚੀਫ਼ ਖ਼ਾਲਸਾ ਦੀਵਾਨ ਦੇ ਪ੍ਰਸ਼ਨਾਂ ਦੇ ਉਤਰ ਵਿਚ ਲਿਖੀ ਸੀ, ਜਿਸ ਦਾ ਭਾਵ ਇਹ ਸੀ ਕਿ ਮੈਂ ਇਹ ਸੁਣਕੇ ਹੈਰਾਨ ਹੋਇਆ ਹਾਂ ਕਿ ਬਾਬੂ ਤੇਜਾ ਸਿੰਘ ਜੀ ਨੇ 'ਰਾਗ ਮਾਲਾ' ਕਢ ਦਿਤੀ ਹੈ, ਕਿਉਂਕਿ ਰਾਗਮਾਲਾ ਤਾਂ ਚਿਰ ਤੋਂ ਗੁਰੂ ਗਰੰਥ ਸਾਹਿਬ ਵਿਚੋਂ ਕਢੀ ਜਾ ਚੁਕੀ ਹੈ। ਅਨੇਕ ਪੁਰਾਣੇ ਲਿਖੇ ਹੋਏ ਗਰੰਥ ਸਾਹਿਬਾਨ ਬਿਨਾ ਰਾਗ ਮਾਲਾ ਮੌਜੂਦ ਹੈਨ।......ਰਾਗ ਮਾਲਾ ਇਤਨੀ ਦੁਖਦਾਈ ਵਸਤੂ ਨਹੀਂ, ਉਸ ਤੋਂ ਵੀ ਵਧੀਕ ਬੁਰੇ ਲੇਖ ਕਈ ਗਰੰਥ ਸਾਹਿਬਾਂ ਵਿਚ ਪਾਏ ਜਾਂਦੇ ਹਨ, ਇਤਿ ਆਦਿ।

ਇਸ ਪ੍ਰਸੰਗ ਵਿਚ ਮੈਂ ਇਹ ਕਹੇ ਬਿਨਾ ਨਹੀਂ ਰਹਿ ਸਕਦਾ ਕਿ ਸਿਖਾਂ ਨੂੰ ਆਪਣੇ ਧਰਮ ਪੁਸਤਕਾਂ ਦੀ ਬਹੁਤ ਘੱਟ ਵਾਕਫ਼ੀਅਤ ਹੈ, ਕੋਈ ਖੋਜ ਭਾਲ ਦਾ ਯਤਨ ਨਹੀਂ ਕਰਦਾ, ਸੁਣੀਆਂ ਗੱਲਾਂ ਪੁਰ ਯਕੀਨ ਕਰ ਬੈਠਦੇ ਹਨ। ਮੈਂ ਗੁਰੂ ਗਰੰਥ ਸਾਹਿਬ ਦੀਆਂ ਬੀੜਾਂ ਦਾ ਨਿਰਣਯ 'ਗੁਰੂ ਗਿਰਾ ਕਸੌਟੀ'*

---

*ਭਾਈ ਕਾਹਨ ਸਿੰਘ ਜੀ ਰਚਿਤ 'ਗੁਰ ਸ਼ਬਦ ਰਤਨਾਕਰ' (ਪਹਿਲੀ ਛਾਪ) ਦੇ ਪੰਨੇ ੧੨੫੪ ਪੁਰ ਇਹ ਦਰਜ ਹੈ ''ਗੁਰੂ ਗਿਰਾ ਕਸੌਟੀ' ਗੁਰਬਾਣੀ ਰੂਪ ਘਸਵੱਟੀ ਇਸ ਨਾਮ ਦਾ ਮੇਰਾ ਲਿਖਿਆ ਇਕ ਗਰੰਥ ਜਿਸ ਵਿਚ ਸਿੱਖ ਇਤਿਹਾਸ ਅਥਵਾ ਧਰਮ ਸਬੰਧੀ ਪੁਸਤਕਾਂ ਦੇ ਲੇਖਾਂ ਨੂੰ ਗੁਰਬਾਣੀ ਦੀ ਘਸਵੱਟੀ ਤੇ ਪਰਖਿਆ ਗਿਆ ਹੈ। ਜਿਵੇਂ ਖੋਟੇ ਖਰੇ ਸੋਨੇ ਦੀ ਪਰੀਖਿਆ ਕਸੌਟੀ ਨਾਲ ਹੁੰਦੀ ਹੈ। ਇਵੇਂ ਹੀ ਹਰ ਇਕ ਲੇਖ ਗੁਰਬਾਣੀ ਨਾਲ ਮਿਲਾ ਕੇ ਪਰਖਣ ਤੋਂ ਯੋਗਯ ਅਥਵਾ ਅਯੋਗਯ ਜਾਣੇ ਜਾਂਦੇ ਹਨ।''

ਵਿਚ ਵਿਸਥਾਰ ਨਾਲ ਕੀਤਾ ਹੈ। ਪਰ ਇਹ ਪੋਥੀ ਮਸੰਦਾਂ ਤੇ ਬੁਰਛਿਆਂ ਦੇ ਉਪਦ੍ਰਵ ਤੇ ਭਯ ਤੋਂ ਹੁਣ ਤੋੜੀ ਪ੍ਰਕਾਸ਼ਤ ਨਹੀਂ ਕੀਤੀ। ਪਾਠਕਾਂ ਨੂੰ ਨਿਸ਼ਚੇ ਰਹੇ ਕਿ ਮੈਂ ਆਪਣੀ ਹਾਨੀ ਦੇ ਭਯ ਤੋਂ ਕਦੇ ਵੀ ਨਹੀਂ ਡਰਿਆ। ਮੈਨੂੰ ਸਚ ਦੇ ਪਰਗਟ ਕਰਨ ਵਿਚ ਕਦੇ ਵੀ ਸੰਕੋਚ ਨਹੀਂ, ਪਰ ਡਰ ਕੇਵਲ ਇਹ ਹੈ ਕਿ 'ਗੁਰੂ ਗਿਰਾ ਕਸੌਟੀ' ਦਾ ਦਰਸ਼ਨ ਹੁੰਦਿਆਂ ਹੀ ਅਨੇਕ ਵਿਸ਼ਿਆਂ ਪੁਰ ਰੋਸ਼ਨੀ ਪੈ ਜਾਣੀ ਹੈ, ਅਤੇ ਰਾਗ ਮਾਲਾ ਤੋਂ ਵਧੀਕ ਜੰਗ ਛਿੜ ਪੈਣਾ ਹੈ, ਜਿਸ ਤੋਂ ਅਨੇਕ ਸੁਧਾਰ ਦੇ ਮੁਆਮਲੇ ਪਿਛੇ ਪੈ ਜਾਣਗੇ, ਅਰ ਵਿਤੰਡਾ ਵਾਦ ਆਰੰਭ ਹੋ ਜਾਊ, ਕਿਉਂਕਿ ਗੁਣ ਅਤੇ ਸਤਯ ਦੇ ਗ੍ਰਾਹਕ ਵਿਰਲੇ ਹੈਨ।

ਅਜ ਕਲ ਅਖਬਾਰਾਂ ਵਿਚ ਕਰਤਾਰ ਪੁਰ ਵਾਲੇ ਗੁਰੂ ਗਰੰਥ ਸਾਹਿਬ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ, ਅਤੇ 'ਰਾਗ ਮਾਲਾ' ਨੂੰ ਗੁਰਬਾਣੀ ਸਿਧ ਕਰਨ ਵਾਲੇ ਉਸਦਾ ਪ੍ਰਮਾਨ ਪੇਸ਼ ਕਰਦੇ ਹਨ, ਪਰ ਮੈਂ ਬਹੈਸੀਅਤ 'ਖੋਜੀ' ਦੇ ਉਹਨਾਂ ਭਾਈਆਂ ਨੂੰ ਸਲਾਹ ਦੇਂਦਾ ਹਾਂ ਕਿ ਉਹ ਐਸਾ ਕਰਨ ਤੋਂ ਸੰਕੋਚ ਕਰਨ, ਕਿਉਂਕਿ ਕਰਤਾਰਪੁਰ ਵਾਲੇ ਗਰੰਥ ਸਾਹਿਬ ਵਿਚ ਰਾਗ ਮਾਲਾ ਦੇ ਖੰਡਣ ਦਾ ਇਕ ਵੱਜਰ ਰੂਪ ਪ੍ਰਮਾਨ ਹੈ।

ਪ੍ਰੇਮੀ ਸਜਣੋ! ਜ਼ਰਾ ਧਿਆਨ ਨਾਲ ਸੁਣੋ, ਸਤਿਗੁਰਾਂ ਦੇ ਜ਼ਮਾਨੇ ਵਿਚ ਜੋ ਹੁਕਮਨਾਮੇ ਸੰਗਤਾਂ ਦੇ ਨਾਉਂ ਜਾਰੀ ਕੀਤੇ ਜਾਂਦੇ ਸਨ, ਉਸ ਦੇ ਹੇਠ ਸਤਿਗੁਰਾਂ ਦੇ ਦਸਤਖ਼ਤਾਂ ਤੋਂ ਉਪਰ ਹੁਕਮਨਾਮੇ ਦੀਆਂ ਸਤਰਾਂ ਦੀ ਗਿਣਤੀ ਅਖਰੀਂ ਲਿਖੀ ਜਾਂਦੀ ਸੀ, ਤਾਂਕਿ ਦਸਤਖਤ ਹੋਣ ਪਿਛੋਂ ਕੋਈ ਲਿਖਾਰੀ ਸਤਰਾਂ ਨਾ ਵਧਾ ਸਕੇ। ਐਸੇ ਹੀ ਨੌਵੇਂ ਸਤਿਗੁਰਾਂ ਦੇ ਅਹਿਦ ਤਕ ਇਹ ਰੀਤੀ ਰਹੀ ਕਿ ਜੋ ਕਾਪੀ ਗੁਰੂ ਗਰੰਥ ਸਾਹਿਬ ਦੀ ਹੁੰਦੀ, ਉਸ ਦੇ ਪਤਰਿਆਂ ਦੀ ਗਿਣਤੀ ਤਤਕਰੇ ਦੇ ਅੰਤ ਵਿਚ ਦਰਜ ਕੀਤੀ ਜਾਂਦੀ। ਇਸ ਨਿਯਮ ਅਨੁਸਾਰ ਕਰਤਾਰ ਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ਤਤਕਰੇ ਦੇ ਅੰਤ ਇਹ ਲਿਖਿਆ ਗਿਆ ਹੈ--

''ਸੰਮਤ ੧੬੬੧ ਮਿਤੀ ਭਾਦੋਂ ਵਦੀ ੧ ਪੋਥੀ ਲਿਖਿ ਪਹੁੰਚੇ। ਸਾਰੇ ਪਤਰੇ ਗੁਰੂ ਬਾਬੇ ਦੇ ੯੭੪''

'ਪੋਥੀ ਲਿਖਿ ਪਹੁਚੇ' ਏਸ ਦਾ ਨਿਰਨਾ ਤਾਂ 'ਗੁਰੂ ਗਿਰਾ ਕਸੌਟੀ' ਵਿਚ ਕੀਤਾ ਗਿਆ ਹੈ, ਪਰ ਏਸ ਥਾਂ ਪ੍ਰਕਰਣ ਅਨੁਸਾਰ ਦਸਦਾ ਹਾਂ ਕਿ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਦੇ ੯੭੩ਵੇਂ ਪਤਰੇ ਪਰ 'ਮੁੰਦਾਵਣੀ' ਹੈ, ਅਰ ੯੭੪ਵਾਂ ਪਤ੍ਰਾ (ਜਿਸ ਪਰ ਅੰਗ ੯੭੪ ਮੌਜੂਦ ਹੈ) ਕੋਰਾ ਪਿਆ ਹੈ। ਏਸ ਤੋਂ ਸਾਫ਼ ਪਾਇਆ ਜਾਂਦਾ ਹੈ ਕਿ ਗੁਰੂ ਬਾਬੇ ਦੇ ਸਾਰੇ ਪਤਰੇ ੯੭੪' ਦੀ ਗਿਣਤੀ ਤੋਂ ਬਾਹਰ ਜੋ ਕੁਛ ਹੈ ਉਹ ਗੁਰੂ ਬਾਬੇ ਦਾ ਅੰਗ ਨਹੀਂ।

ਆਦਿ ਅੰਤ ਦੇ ਵਾਧੂ ਪਤ੍ਰਿਆਂ ਪਰ ਕਰਤਾਰਪੁਰ ਵਾਲੇ ਗੁਰੂ ਗ੍ਰੰਥ ਸਾਹਿਬ ਵਿਖੇ ਕੇਵਲ ਰਾਗਮਾਲਾ ਹੀ ਨਹੀਂ ਕਿੰਤੂ ਰਤਨਮਾਲਾ ਹੈ, ਰਾਹ ਮੁਕਾਮ ਕੀ ਸਾਖੀ ਹੈ, ਅਰ ਐਸੇ ਲੇਖ ਭੀ ਹਨ:--

'ਸੰਮਤ ੧੬੫੫ ਜਹਾਂਗੀਰ ਪਾਤਸ਼ਾਹ ਨੇ ਗੁਰੂ ਅਰਜਨ ਜੀ ਨੂੰ ਰਕਬਾ ਕਰਤਾਰਪੁਰ ਦਿਤਾ ਧਰਮਸਾਲ ਨੂੰ ੮੯੬੪ ਘੁਮਾਂ ਕਨਾਲ ੭ ਮਰਲੇ ੧੫।'

ਅਤੇ ਚਲਿਤ੍ਰ ਜੋਤੀ ਜੋਤ ਸਮਾਉਣ ਇਉਂ ਹੈ:--

੧ਓ ਸਤਿਗੁਰ ਪ੍ਰਸਾਦਿ ॥

ਸੰਮਤ ੧੫੯੬ ਅਸੂ ਵਦੀ ੧੦ ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ।

ਸੰਮਤ ੧੬੦੬ ਚੇਤ ਸੁਦੀ ੪, ਸ੍ਰੀ ਸਤਿਗੁਰ ਅੰਗਦ ਜੀ ਸਮਾਣੇ ।

ਸੰਮਤ ੧੬੩੧ ਭਾਦਉਂ ਸੁਦੀ ੩, ਸ੍ਰੀ ਸਤਿਗੁਰੂ ਅਮਰਦਾਸ ਜੀ ਸਮਾਣੇ।

ਸੰਮਤ ੧੬੩੮ ਭਾਦਉਂ ਸੁਦੀ ੩, ਸ੍ਰੀ ਸਤਿਗੁਰੂ ਰਾਮਦਾਸ ਜੀ ਸਮਾਣੇ ।

ਸੰਮਤ ੧੬੬੩ ਜੇਠ ਸੁਦੀ ੪, ਸ਼ੁਕਰਵਾਰ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਸਮਾਣੇ।

ਸੰਮਤ ੧੬੯੫ ਚੇਤ ਸੁਦੀ ੧੦ ਸਤਿਗੁਰੂ ਬਾਬਾ ਜੀ ਸਮਾਣੇ ਕੀਰਤਿਪੁਰ ।

(ਭਾਵ ਬਾਬਾ ਗੁਰਦਿੱਤਾ ਜੀ। ਜੀ. ਬੀ. ਐਸ.)

ਸੰਮਤ ੧੭੦੧ ਚੇਤ ਸੁਦੀ ੫, ਐਤਵਾਰ ਨਉ ਘੜੀਆਂ ਰਾਤ ਜਾਦੀ ਨੂੰ ਸਤਿਗੁਰੂ ਕਰਣ ਕਾਰਣ ਸਮਰੱਥ ਕਰਤਾ ਪੁਰਖ ਨਿਰਵੈਰ ਅਕਾਲ ਮੂਰਤਿ ਸ੍ਰੀ ਹਰਿਗੋਬਿੰਦ ਜੀ ਸਮਾਣੇ ਕੀਰਤਿ ਪੁਰ।

ਇਨ੍ਹਾਂ ਵਾਧੂ ਪਤਰਿਆਂ ਵਿਚ ਨਿਰੰਜਨ ਰਾਇ ਜੀ ਦੀ, ਜੋ ਧੀਰਮਲ ਜੀ ਦੇ ਪੜੋਤੇ ਸੀ, ਬਹੁਤ ਮਹਿਮਾ ਗਾਈ ਹੈ, ਜਿਸ ਵਿਚ ਲਿਖਿਆ ਹੈ ਕਿ.....

"ਕਰਤਾਰ ਪੁਰ, ਹਰਗੋਬਿੰਦਪੁਰਾ, ਸੰਗਤ ਸਾਹਿਬ, ਨਿਰੰਜਨ ਰਾਇ ਨੂੰ ਸਭ ਕੁਝ ਦਿਤਾ, ਇਸ ਕਾ ਸਰੀਰਕ ਕੋਈ ਨਾਹੀਂ। ਮੇਰਾ ਵਰ ।"

ਏਸ ਤੋਂ ਛੁਟ ਅਨੇਕਾਂ ਤਾਰੀਖੀ ਬਾਤਾਂ ਵੀ ਹਨ, ਜਿਨ੍ਹਾਂ ਵਿਚ ਇਹ ਵੀ ਹੈ ਕਿ :--

"੧੮੧੪-ਕਰਤਾਰ ਪੁਰ ਮੇਂ ਅੱਗ ਲਗੀ ।"

"੧੮੮੮-ਫਾਗਨ ਮੇਂ ਰਣਜੀਤ ਸਿੰਘ ਕਰਤਾਰਪੁਰ ਆਇਆ ।"

"ਇਤਿਆਦਿ ਅਨੇਕ ਪ੍ਰਕਰਣ ਹਨ, ਜਿਨ੍ਹਾਂ ਦੀ ਏਥੇ ਲਿਖਣ ਦੀ ਲੋੜ ਨਹੀਂ।

ਅੰਤ ਵਿਚ ਕੌਮ ਦੇ ਦਰਦੀਆਂ ਅਗੇ ਬੇਨਤੀ ਹੈ ਕਿ ਇਹ ਜ਼ਮਾਨਾ ਪ੍ਰਸਪਰ ਪ੍ਰੇਮ ਨਾਲ ਉਨਤੀ ਕਰਨ ਦਾ ਹੈ, ਦੇਖੋ ਪੜੋਸੀ ਭਾਈ ਆਪਣੇ ਹਕਾ ਦੀ ਰਾਖੀ ਲਈ ਕੀਹ ਕਰ ਰਹੇ ਹਨ, ਸੁਧਾਰ ਦੇ ਉਪਰਾਲੇ ਵਿਚ ਲਗੇ ਹੋਏ ਹਨ, ਪਰ ਸਾਡੀ 'ਰਾਗਮਾਲਾ' ਦੀ ਆਰੋਹੀ ਤਾਨ ਕੰਨ ਪਈ ਸੁਣਨ ਨਹੀਂ ਦੇਂਦੀ। ਕਿਰਪਾ ਕਰੋ, ਤਰਸ ਕਰੋ, ਸ਼ਾਂਤਿ ਕਰੋ, ਧੀਰਜ ਕਰੋ, ਖੋਜੀ ਬਣ ਕੇ ਵਿਚਾਰੋ, ਵਾਦੀ ਦੀ ਪਦਵੀ ਨਾ ਲਉ।

ਕਬਿਤ-ਕਰਤ ਸਮਾਜ ਕਾ ਉਧਾਰ ਹੈ ........

ਐਸੇ ਸਮੇਂ ਉਨਤੀ ਕੇ ਬੀਚ, ਗੁਰਸਿਖਨ ਕੇ,
ਯਮ ਫਾਸਿ ਹ੍ਵੈਕੇ ਗਲ ਪਰੀ ਰਾਗਮਾਲ ਹੈ।

ਪਾਠਕੋ! ਮੇਰੀ ਏਸ ਚਿਠੀ ਨੂੰ ਪੜ੍ਹ ਕੇ ਮੇਰੇ ਨਾਲ ਕੋਈ ਸਜਣ ਪਤਰ ਵਿਵਹਾਰ ਕਰਨ ਦੀ ਖੇਚਲ ਨਾ ਕਰੇ, ਕਿਉਂਕਿ ਮੈਂ ਆਪਣੇ ਨੀਯਤ ਸਮੇਂ ਵਿਚੋਂ ਇਕ ਮਿੰਟ ਵੀ ਨਹੀਂ ਕਢ ਸਕਦਾ।

ਪੰਥ ਦਾ ਸੇਵਕ
ਕਾਨ੍ਹ ਸਿੰਘ''

ਉਪਰੋਕਤ ਚਿੱਠੀ ਵਿਚ ਭਾਵੇਂ ਭਾਈ ਕਾਹਨ ਸਿੰਘ ਜੀ ਨੇ ਰਾਗਮਾਲਾ ਬਾਰੇ ਭੱਦੀ ਭਾਸ਼ਾ ਲਿਖਣ ਤੋਂ ਸੰਕੋਚ ਨਹੀਂ ਕੀਤਾ ਪ੍ਰੰਤੂ ਭਾ. ਜੋਧ ਸਿੰਘ ਜੀ ਨੇ ਇਸ ਚਿਠੀ ਵਿਚ ਮੂਲਿਕ ਤੱਥਾਂ ਦੇ ਵਿਰੁਧ ਕੀਤੀ ਗ਼ਲਤ ਬਿਆਨੀ ਨੂੰ ਬੜੀ ਸਿਆਣਪ ਤੇ ਠਰੰਮੇ ਨਾਲ ਇਉਂ ਉਜਾਗਰ ਕੀਤਾ ਹੈ:—

ਰਾਗਮਾਲਾ ਬਾਬਤ ਵਾਦ-ਵਿਵਾਦ ਬਹੁਤ ਚਿਰ ਤੀਕ ਜਾਰੀ ਰਹਿਆ। ਸ਼੍ਰੋਮਣੀ ਗੁਰਦੁਆਰਾ ਕਮੇਟੀ ਦੀ ਧਾਰਮਿਕ ਸਲਾਹਕਾਰ ਕਮੇਟੀ ਨੇ ਆਪਣੇ ਮਿਤੀ ੨੭ ਮਈ ੧੯੪੫ ਦੇ ਇਕ ਮਤੇ ਅਨੁਸਾਰ ਚਾਰ ਸਜਣਾਂ ਦੀ ਇਕ ਕਮੇਟੀ ਬਣਾਈ ਜੋ ਕਰਤਾਰ ਪੁਰ ਜਾ ਕੇ ਸ੍ਰੀ ਆਦਿ ਬੀੜ ਦੇ ਦਰਸ਼ਨ ਕਰਕੇ ਆਪਣੀ ਰਪੋਟ ਦੇਵੇ। ਉਸ ਕਮੇਟੀ ਦੀ ਰਪੋਟ ਹੇਠਾਂ ਦਰਜ ਕੀਤੀ ਜਾਂਦੀ ਹੈ ਜਿਸ ਤੋਂ ਪਾਠਕਾਂ ਨੂੰ ਹੈਰਾਨੀ ਹੋਵੇਗੀ ਕਿ ਭਾਈ ਕਾਨ੍ਹ ਸਿੰਘ ਵਰਗੇ ਵਿਦਵਾਨ ਖੋਜੀ ਨੇ ਇਹ ਚਿਠੀ ਕਿਸ ਤਰ੍ਹਾਂ ਲਿਖ ਦਿੱਤੀ। ਸ੍ਰੀ ਆਦਿ ਬੀੜ ਵਿਚ ਸਭ ਪੁਰਾਣੀਆਂ ਬੀੜਾਂ ਵਾਂਗ ਪੰਨੇ ਨਹੀਂ ਦਿੱਤੇ, ਪਤ੍ਰਿਆਂ ਦੇ ਅੰਕ ਦਿੱਤੇ ਹਨ ਤੇ ਅੰਕ ੯੭੪ ਜੋ ਖਾਲੀ ਪੰਨੇ ਪੁਰ ਹੈ, ਵਿਚ ਉਹ ਪੰਨਾ ਜਿਸ ਪੁਰ ਰਾਗਮਾਲਾ ਲਿਖੀ ਹੈ, ਵੀ ਸ਼ਾਮਿਲ ਹੈ। ਰਪੋਟ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਰਾਗਮਾਲਾ ਜਿਸ ਵੇਲੇ ਬੀੜ ਸਮਾਪਤ ਹੋਈ ਉਦੋਂ ਨਾਲ ਹੀ ਲਿਖੀ ਗਈ। ਲਿਖਾਰੀ ਰਾਗਮਾਲਾ ਦਾ ਵੀ ਉਹੋ ਹੈ ਜਿਸ ਦੇ ਹਥੋਂ ਬੀੜ ਲਿਖਾਈ ਗਈ।

''ਸ਼੍ਰਮੋਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਕ ਸਲਾਹਕਾਰ ਕਮੇਟੀ ਨੇ ਆਪਣੇ ੨੭ ਮਈ ੧੯੪੫ ਦੇ ਮਤੇ ਅਨੁਸਾਰ ਜੋ ਚੌਹਾਂ ਮੈਂਬਰਾਂ ਦੀ ਸਬ-ਕਮੇਟੀ ਬਣਾਈ ਸੀ, ਉਨ੍ਹਾਂ ਵਿਚੋਂ ਅਸੀਂ ਤਿੰਨ ਮੈਂਬਰ ੭ ਅਕਤੂਬਰ ੧੯੪੫ ਨੂੰ ਸ੍ਰੀ ਕਰਤਾਰਪੁਰ ਪੁਜੇ, ਅਤੇ ਬਾਰਾਂ ਵਜੇ ਦੋਪਹਰ ਤੋਂ ਲੈ ਕੇ ਪੋਣੇ ਛੇ ਬਜੇ ਸ਼ਾਮ ਤਕ ਸ੍ਰੀ ਗੁਰੂ ਗਰੰਥ ਸਾਹਿਬ ਦੀ ਬੀੜ ਦੇ ਦਰਸ਼ਨ ਕਰਦੇ ਰਹੇ।

ਸਭ ਤੋਂ ਪਹਿਲਾਂ ਅਸੀਂ ਮੈਨੇਜਰ ਸਾਹਿਬ ਕੋਰਟ ਆਫ਼ ਵਾਰਡ ਸ੍ਰੀ ਕਰਤਾਰਪੁਰ ਐਸਟੇਟ ਨੂੰ ਬੇਨਤੀ ਕੀਤੀ ਕਿ ਸਾਨੂੰ ਦਸਿਆ ਗਿਆ ਹੈ ਕਿ ਆਪ ਜੀ ਦੇ ਪਾਸ ਕਈ ਪੁਰਾਤਨ ਬੀੜਾਂ ਹਨ, ਸਾਨੂੰ ਉਸੇ ਬੀੜ ਦੇ ਦਰਸ਼ਨ ਕਰਾਉਣੇ ਜੋ ਅਸਲੀ ਆਦਿ ਬੀੜ ਹੈ। ਉਨ੍ਹਾਂ ਨੇ

ਕਿਹਾ ਕਿ ਜੋ ਬੀੜ ਇਥੇ ਪ੍ਰਕਾਸ਼ ਕੀਤੀ ਹੈ ਇਹੋ ਪੁਰਾਤਨ ਬੀੜ ਪ੍ਰਸਿੱਧ ਹੈ, ਇਸੇ ਦੇ ਨਾਲ ਜਾਗੀਰਾਂ ਹਨ, ਅਤੇ ਇਸੇ ਦੇ ਦਰਸ਼ਨ ਲੋਕੀ ਦੂਰੋਂ ਆ ਕੇ ਕਰਦੇ ਹਨ।

ਜਿਸ ਬੀੜ ਦੇ ਅਸੀਂ ਦਰਸ਼ਨ ਕੀਤੇ ਉਸ ਤੋਂ ਅਸੀਂ ਕਈ ਨੋਟ ਵਿਸਥਾਰ ਨਾਲ ਲਏ ਜੋ ਅਸੀਂ ਧਾਰਮਕ ਸਲਾਹਕਾਰ ਕਮੇਟੀ ਪਾਸ ਭੇਜ ਦਿਤੇ ਹਨ। ਸਭ ਤੋਂ ਜ਼ਰੂਰੀ ਨੋਟ ਇਹ ਗਲ ਕੀਤੀ ਗਈ ਕਿ ਇਸ ਬੀੜ ਦੇ ਅੰਤ ਵਿਚ ਰਾਗਮਾਲਾ ਹੈ ਅਤੇ ਇਹ ਉਨ੍ਹਾਂ ਹੀ ਦਸਤਖ਼ਤਾਂ ਤੇ ਉਸੇ ਲਿਖਤ ਵਿਚ ਹੈ ਜਿਸ ਨਾਲ ਰਾਗਮਾਲਾ ਤੋਂ ਪਹਿਲਾਂ ਆਉਣ ਵਾਲੇ ਕਈ ਸਫ਼ੇ ਲਿਖੇ ਹੋਏ ਹਨ। ਮੁੰਦਾਵਣੀ ਤੇ ਸਲੋਕ ਮਹਲਾ ੫, ੯੭੩ ਸਫ਼ੇ ਦੇ ਆਰੰਭ ਵਿਚ ਹਨ, ਬਾਕੀ ਸਾਰਾ ਸਫ਼ਾ ਖ਼ਾਲੀ ਪਿਆ ਹੈ। ਇਸ ਸਫ਼ੇ ਦੇ ਸਾਹਮਣੇ ਵਾਲਾ ਸਫ਼ਾ ਭੀ ਖਾਲੀ ਹੈ। ਜਿਸ ਉਤੇ ਅੰਕ ੯੭੪ ਲਗਾ ਹੋਇਆ ਹੈ। ਉਹ ਸਫ਼ਾ ਭੀ ਸਾਰਾ ਖ਼ਾਲੀ ਹੈ। ਉਸਦੇ ਸਾਹਮਣੇ ਵਾਲੇ ਸਫ਼ੇ ਉਤੇ 'ਰਾਗਮਾਲਾ' ਹੈ। ਇਸ ਤੋਂ ਉਪਰੰਤ ਦੂਜੇ ਪਾਸੇ ਕੋਈ ਅੰਕ ਨਹੀਂ ਤੇ ਨਾ ਕੋਈ ਹੋਰ ਲਿਖਤ ਹੈ, ਜਿਹਾ ਕਿ ਤਤਕਰੇ ਵਿਚ ਆਉਂਦਾ ਹੈ 'ਰਾਗਮਾਲਾ ਤਥਾ ਸਿੰਘਲ ਦੀਪ ਕੀ ਰਾਜੇ ਸ਼ਿਵਨਾਭ ਕੀ ਬਿਧਿ''। ਬੀੜ ਵਿਚ ਭੀ ਕਈ ਥਾਂ ਕਈ ਕਈ ਪਤਰੇ ਖਾਲੀ ਆਉਂਦੇ ਹਨ, ਜਿਨ੍ਹਾਂ ਉਤੇ ਇਨ੍ਹਾਂ ਖਾਲੀ ਪਤ੍ਰਿਆਂ ਵਾਂਗ ਅੰਕ ਲਗੇ ਹੋਏ ਹਨ।

ਇਸ ਬੀੜ ਵਿਚ ਕਿਧਰੇ ਵੀ ਹੇਠ ਲਿਖੀਆਂ ਗਲਾਂ ਨਹੀਂ ਆਈਆਂ:—

੧. ਗੁਰੂ ਬਾਬੇ ਦੇ ਕੁਲ ਪਤਰੇ ੯੭੪ । ੨. ਸਿਆਹੀ ਕੀ ਬਿਧਿ । ੩. ਹਕੀਕਤ ਰਾਹ ਮੁਕਾਮ। ੪. ਰਤਨ ਮਾਲਾ। ੫. ਸਲੋਕ ਬਾਇ ਆਤਿਸ਼ ਆਬ। ੬. ਜਿਤ ਦਰ ਲਖ ਮੁਹੰਮਦਾ ।

ਅਸੀਂ ਸਾਰੇ ਪਤਰੇ ਪਰਤ ਕੇ ਦੇਖੇ ਹਨ, ਅਤੇ ਪਤਰੇ ਦੇ ਅੰਕ ਲਾਉਣ ਦਾ ਢੰਗ ਇਹ ਸਹੀ ਕੀਤਾ ਹੈ ਕਿ ਪਤਰੇ ਦੇ ਦੋਵੇਂ ਪਾਸੇ ਨਹੀਂ ਲਏ ਗਏ ਸਗੋਂ ਅੰਕ ਵਾਲਾ ਸਫ਼ਾ ਅਤੇ ਉਹਦੇ ਸਾਹਮਣੇ ਦੂਸਰੇ ਪਤਰੇ ਦਾ ਪਹਿਲਾ ਪੰਨਾ ਰਲਕੇ ਇਕ ਬਣਦਾ ਹੈ। ਇਸ ਢੰਗ ਅਨੁਸਾਰ ਪੜਤਾਲਿਆਂ ਤਤਕਰੇ ਅਤੇ ਬੀੜ ਵਿਚ ਦਿਤੇ ਅੰਕਾਂ ਦੇ ਕੇਵਲ ਤਿੰਨ ਅਣਮੇਲ ਲਭੇ ਹਨ।

''ਜੋਤੀ ਜੋਤ ਸਮਾਵਣੇ ਕਾ ਚਲਿਤ੍ਰ'' (ਜਿਸਦਾ ਪਤ੍ਰਾ-ਅੰਕ ਤਤਕਰੇ ਵਿਚ ੪੧ ਹੈ, ਪਰ ਬੀੜ ਵਿਚ ੨੫ ਹੈ) ''ਨੀਸਾਣ ਗੁਰੂ ਜੀਉ ਕੇ ਦਸਖਤ ਮ: ੫'' (ਜਿਸਦਾ ਪਤਰਾ-ਅੰਕ ਤਤਕਰੇ ਵਿਚ ੪੫ ਹੈ, ਪਰ ਬੀੜ ਵਿਚ ੨੯ ਹੈ), ਅਤੇ ਜਪੁਜੀ ਸਾਹਿਬ ਦਾ ਪਤ੍ਰਾ-ਅੰਕ ਤਤਕਰੇ ਵਿਚ ੪੬ ਹੈ, ਪਰ ਬੀੜ ਵਿਚ ੪੫ ਹੈ।

ਉਪਰ ਦਸੇ ਢੰਗ ਮੁਤਾਬਕ ਰਾਗਮਾਲਾ ਦਾ ਪਤਰਾ—ਅੰਕ ਤਤਕਰੇ ਵਿਚ ੯੭੪ ਹੈ, ਤੇ ਬੀੜ ਵਿਚ ਵੀ ਇਹ ਅੰਕ ੯੭੪ ਹੈ। ਤਤਕਰੇ ਵਿਚ ਅੰਕ ੯੭੪ ਤੇ ਰਾਗਮਾਲਾ ਦਾ ਜ਼ਿਕਰ ਇਉਂ ਹੈ:-

੯੭੪ ਰਾਗਮਾਲਾ ਤਥਾ ਸਿੰਘਲ ਦੀਪ ਕੀ ਰਾਜੇ ਸ਼ਿਵਨਾਭ ਕੀ ਬਿਧਿ ।

| | | |
|---|---|---|
| ਗੰਗਾ ਸਿੰਘ | ਤੇਜਾ ਸਿੰਘ | ਜੋਧ ਸਿੰਘ |
| ਪ੍ਰਿੰਸੀਪਲ ਸ਼ਹੀਦ ਸਿਖ | ਪ੍ਰੋਫੈਸਰ, ਖ਼ਾਲਸਾ ਕਾਲਜ, | ਪ੍ਰਿੰਸੀਪਲ, ਖ਼ਾਲਸਾ ਕਾਲਜ, |
| ਸ਼ਹੀਦ ਸਿਖ ਮਿਸ਼ਨਰੀ ਕਾਲਜ | ਸ੍ਰੀ ਅੰਮ੍ਰਿਤਸਰ, ਜੀ | ਸ੍ਰੀ ਅੰਮ੍ਰਿਤਸਰ ਜੀ |
| ਸ੍ਰੀ ਅੰਮ੍ਰਿਤਸਰ ਜੀ | ੧੧-੧੦-੧੯੪੫ | ੧੧-੧੦-੧੯੪੫ |
| ੧੧-੧੦-੧੯੪੫ | | |

ਇਸੇ ਪੁਸਤਕ ਵਿਚ ਸ: ਜੀ.ਬੀ. ਸਿੰਘ ਵਲੋਂ ਪਾਏ ਭੁਲੇਖਿਆਂ ਦੀ ਘੁੰਡੀ ਇਸ ਪ੍ਰਕਾਰ ਖੋਹਲੀ ਹੈ:—

"ਜਨਵਰੀ ੧੯੪੪ ਵਿਚ ਸ.ਜੀ.ਬੀ. ਸਿੰਘ ਨੇ ਇਕ ਪੁਸਤਕ ਛਪਵਾਈ ਜਿਸ ਦਾ ਨਾਮ 'ਪ੍ਰਾਚੀਨ ਬੀੜਾਂ' ਹੈ। ਭਾਈ ਕਾਨ੍ਹ ਸਿੰਘ ਸਾਹਿਬ ਦੀ ਚਿਠੀ ਦੇ ਆਧਾਰ ਤੇ ਅਤੇ ਕੁਝ ਆਪਣੇ ਕੋਲੋਂ ਯੁਕਤੀਆ ਘੜ ਕੇ ਉਨ੍ਹਾਂ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਇਹ ਬੀੜ ਉਹ ਨਹੀਂ ਜੋ ਗੁਰੂ ਅਰਜਨ ਸਾਹਿਬ ਨੇ ਤਿਆਰ ਕਰਵਾਈ। ਉਸਦਾ ਪੂਰਨ ਉਤਰ ਤਾਂ ਮੈਂ ਅਗੇ ਆਪਣੀ ਪੁਸਤਕ "ਪ੍ਰਾਚੀਨ ਬੀੜਾਂ ਬਾਰੇ" ਜੋ ਲਾਹੌਰ ਬੁਕ ਸ਼ਾਪ ਲੁਧਿਆਣਾ ਨੇ ੧੯੪੭ ਵਿਚ ਪ੍ਰਕਾਸ਼ਿਤ ਕੀਤੀ, ਦੇ ਚੁਕਿਆ ਹਾਂ। ਉਸ ਉਤਰ ਨੂੰ ਤਿਆਰ ਕਰਨ ਲਈ ਮੈਂ ਦੋ ਵਾਰ ਫਿਰ ਬੀੜ ਦੇ ਦਰਸ਼ਨ ਕੀਤੇ। ਇਕ ੧੧ ਨਵੰਬਰ ੧੯੪੫ ਨੂੰ ਲਗਪਗ ਸਾਢੇ ੬ ਘੰਟੇ ਲਈ, ਜਦੋਂ ਪ੍ਰੋਫੈਸਰ ਸਾਹਿਬ ਸਿੰਘ, ਮਾਸਟਰ ਕੇਹਰ ਸਿੰਘ ਜੀ ਡਰਾਇੰਗ ਮਾਸਟਰ ਕਾਲਜੀਏਟ ਸਕੂਲ, ਸ੍ਰੀ ਅੰਮ੍ਰਿਤਸਰ ਤੇ ਮਾਸਟਰ ਕਰਮ ਸਿੰਘ ਜੀ ਗੰਗਾਵਾਲੀਆ ਮੇਰੇ ਨਾਲ ਸਨ। ਦੂਜੀ ਵਾਰ ਫਿਰ ਅਗਸਤ ੧੯੪੬ ਵਿਚ ਪੰਜ ਦਿਨ ਰਹ ਕੇ ਦਰਸ਼ਨ ਕੀਤੇ। ਮੇਰੇ ਨਾਲ ਖ਼ਾਲਸਾ ਸਮਾਚਾਰ ਦੇ ਐਡੀਟਰ ਭਾਈ ਮਹਾਂ ਸਿੰਘ ਜੀ ਗਿਆਨੀ ਸਨ ਤੇ ***ਪਤਰੇ ਵਾਰ ਵੇਰਵਾ ਜੋ ਹੁਣ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਜਾ ਰਹਿਆ ਹੈ ਤਿਆਰ ਕੀਤਾ। ਜਿਸ ਤੋਂ ਪਾਠਕਾਂ ਨੂੰ ਪੂਰਨ ਨਿਸਚਾ ਹੋ ਜਾਵੇਗਾ ਕਿ ਈਹੋ ਹੀ ਅਸਲ ਬੀੜ ਹੈ ਜੋ ਪੰਚਮ ਪਾਤਸ਼ਾਹ ਨੇ ਤਿਆਰ ਕਰਵਾਈ।***

ਸ: ਜੀ.ਬੀ.ਸਿੰਘ ਨੇ ਆਪਣੀ ਪੁਸਤਕ ਵਿਚ ਤਿੰਨ ਨਿਸ਼ਾਨੀਆਂ ਅਸਲ ਬੀੜ ਦੀਆਂ ਮਿਥੀਆਂ ਸਨ। ਇਕ ਇਹ ਕਿ ਅਸਲ ਬੀੜ ਵਿਚ ਜਪੁਜੀ ਦੀ ਪ੍ਰਤੀਕ ਤਤਕਰੇ ਵਿਚ 'ਜਪੁ ਨੀਸਾਣ' ਨਹੀਂ ਹੋਣੀ ਚਾਹੀਦੀ। ਇਹ ਪ੍ਰਤੀਕ ਇਹ ਹੋਣੀ ਚਾਹੀਦੀ ਹੈ "ਜਪੁ ਗੁਰੂ ਰਾਮਦਾਸ ਜੀਉ ਕਿਆ ਦਸਖਤਾਂ ਕਾ ਨਕਲੁ"। ਜੋ ਪੁਰਾਤਨ ਬੀੜ ਉਸ ਤੋਂ ਨਕਲ ਹੋਈ ਉਸ ਵਿਚ ਇਹ ਪ੍ਰਤੀਕ ਇਸ ਪ੍ਰਕਾਰ ਹੈ "ਜਪੁ ਗੁਰੂ ਰਾਮਦਾਸ ਜੀਉ ਕਿਆ ਦਸਖਤਾਂ ਕਾ ਨਕਲ ਕਾ ਨਕਲ" ਫਿਰ ਜੋ ਬੀੜ ਇਸ ਤੋਂ ਨਕਲ ਹੋਈ, ਉਸ ਵਿਚ 'ਕਾ ਨਕਲ' ਸ਼ਬਦ ਇਕ ਵਾਰੀ ਹੋਰ ਵਧਾਏ ਗਏ। ***ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਹ ਪ੍ਰਤੀਕ ਸ: ਜੀ ਬੀ. ਸਿੰਘ ਦੇ ਮਿਥੇ ਅਨੁਸਾਰ ਹੈ।*** ਦੂਜੀ ਨਿਸ਼ਾਨੀ ਉਨ੍ਹਾਂ ਇਹ ਲਿਖੀ ਕਿ 'ਜੋਤੀ ਜੋਤਿ ਸਮਾਉਣੇ ਕਾ ਚਲਿਤ੍ਰ' ਪ੍ਰਤੀਕ ਹੇਠਾਂ ਜੋ ਸੰਮਤ ਦਿਤੇ ਗਏ ਹਨ ਉਹ ਪੰਜਵੀਂ ਪਾਤਸ਼ਾਹੀ ਤੀਕ ਤਾਂ ਭਾਈ ਗੁਰਦਾਸ ਜੀ

ਨੇ ਆਪ ਲਿਖੇ। ਪਰੰਤੂ ਬਾਬਾ ਗੁਰਦਿੱਤਾ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਦਾ ਸੰਮਤ ਅਤੇ ਤਿਥਿ ਅਠਵੀਂ ਪਾਤਸ਼ਾਹੀ ਦੀ ਹਥੀਂ ਚੜ੍ਹੇ। ਪੁਰਾਣੀਆਂ ਬੀੜਾਂ ਜੋ ਨਕਲ ਹੋਈਆਂ ਉਨ੍ਹਾਂ ਵਿਚ ਟਿਪਣੀ (Colophone) ਨਾਲ ਲਿਖੀ ਹੈ "ਮਹਲਾ ੮ ਅਠਵੇਂ ਜੀ ਕਾ ਨਕਲ ਹੈ, ਖਾਸ ਕਲਮ ਆਪਣੀ ਹਥੀਂ ਲਿਖਿਆ ਕਰਤੇ ਪੁਰਖੁ।" ਇਹ ਟਿਪਣੀ ਅਸਲ ਬੀੜ ਵਿਚ ਨਹੀਂ ਹੋਣੀ ਚਾਹੀਦੀ। ***ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਇਹ ਲਿਖਤ ਜੋਤੀ ਜੋਤਿ ਦੇ ਸੰਮਤਾਂ ਬਾਬਤ ਮੌਜੂਦ ਹੈ। ਪਰ ਟਿਪਣੀ ਕੋਈ ਨਹੀਂ! ਨਾਲ ਹੀ ਇਹ ਲਿਖਤ ਅਜੇਹੇ ਅਖਰਾਂ ਵਿਚ ਹੈ ਜੋ ਭਾਈ ਸਾਹਿਬ ਦੇ ਉਪਰ ਲਿਖੇ ਪੰਜਾਂ ਪਾਤਸ਼ਾਹੀਆਂ ਦੇ ਅਖਰਾਂ ਨਾਲੋਂ ਸਪਸ਼ਟ ਤੌਰ ਪਰ ਭਿੰਨ ਪਏ ਦਿਸਦੇ ਹਨ।*** ਤੀਜੀ ਗਲ ਉਨ੍ਹਾਂ ਇਹ ਲਿਖੀ ਕਿ ਗੁਰੂ ਅਰਜਨ ਦੇਵ ਭਾਈ ਜੀ ਦੀ ਲਿਖੀ ਕਾਪੀ ਪੁਰ 'ਸੁਧੁ' ਜਾਂ 'ਸੁਧੁ ਕੀਚੈ' ਆਪਣੀ ਹਥੀਂ ਲਿਖ ਦੇਂਦੇ ਸਨ, ਜਿਵੇਂ ਰਾਗ ਗਉੜੀ ਦੀ ਵਾਰ ਵਿਚ। ਜੇਕਰ ਕਰਤਾਰ ਪੁਰ ਵਾਲੀ ਬੀੜ ਅਸਲੀ ਭਾਈ ਗੁਰਦਾਸ ਵਾਲੀ ਬੀੜ ਹੋਵੇ, ਤਦ ਇਹ ਹਦਾਇਤਾਂ ਗੁਰੂ ਸਾਹਿਬ ਦੀ ਦਸਤਖਤੀ, ਅਤੇ ਗਲਤੀਆਂ ਦੀ ਦਰੁਸਤੀ ਭਾਈ ਗੁਰਦਾਸ ਦੇ ਹਥਾਂ ਦੀ ਹੋਈ ਉਸ ਬੀੜ ਵਿਚ ਮੌਜੂਦ ਹੋਣੀ ਚਾਹੀਏ। ਸਭ ਪ੍ਰਾਚੀਨ ਬੀੜਾਂ ਵਿਚ ਅਤੇ ਏਸੇ ਤਰ੍ਹਾਂ ਛਾਪੇ ਗ੍ਰੰਥਾਂ ਵਿਚ ਵੀ ਇਹ ਲਫ਼ਜ਼ ਮੌਜੂਦ ਹਨ। ***ਪਾਠਕ ਜਨ ਜਦੋਂ ਇਸ ਪੁਸਤਕ ਦੇ ਪਤਰੇ ਉਲਟਣਗੇ ਤਾਂ ਉਨ੍ਹਾਂ ਨੂੰ ਪਤਾ ਲਗੇਗਾ ਕਿ 'ਸੁਧੁ' ਅਤੇ 'ਸੁਧੁ ਕੀਚੈ' ਸ਼ਬਦ ਇਸ ਬੀੜ ਵਿਚ ਪੰਚਮ ਪਾਤਸ਼ਾਹ ਦੇ ਹਥਾਂ ਦੇ ਲਿਖੇ ਮੌਜੂਦ ਹਨ। ਇਹ ਪਦ ਜਿਥੇ ਵਾਰ ਖਤਮ ਹੁੰਦੀ ਹੈ ਉਸ ਸਫ਼ੇ ਦੀਆਂ ਹਾਸ਼ੀਏ ਦੀਆਂ ਲਕੀਰਾਂ ਤੋਂ ਬਾਹਰ ਹੇਠਲੇ ਉਤਲੇ ਦਾ (ਜੇਹਾ ਕਿ ਸੁਧੁ) ਲਿਖੇ ਹੋਏ ਹਨ। ਨਕਲ ਕਰਨ ਵਾਲਿਆਂ ਖਬਰੇ ਕਿਉਂ ਇਹ ਪਾਠ ਵਿਚ ਰਲਾ ਦਿਤੇ ਹਨ। ਨਿਰੇ ਇਹ ਸ਼ਬਦ ਨਹੀਂ, ਹੋਰ ਕਈ ਹਦਾਇਤਾਂ ਇਕੁਰ ਹੀ ਤਤਕਰੇ ਵਿਚ ਅਤੇ ਅੰਦਰ ਪਾਠ ਵਿਚ ਹਾਸ਼ੀਏ ਦੀਆਂ ਲਕੀਰਾਂ ਤੋਂ ਬਾਹਰ ਲਿਖੀਆਂ ਹੋਈਆਂ ਹਨ।*** ਸ. ਗੁਰਬਖ਼ਸ਼ ਸਿੰਘ ਦੀਆਂ ਆਪ ਨਿਯਤ ਕੀਤੀਆਂ ਤਿੰਨੇ ਨਿਸ਼ਾਨੀਆਂ ਇਸ ਬੀੜ ਵਿਚ ਮਿਲਦੀਆਂ ਹਨ। ***ਇਸ ਲਈ ਉਸ ਦੇ ਆਪਣੇ ਕਥਨ ਅਨੁਸਾਰ ਇਹ ਬੀੜ ਅਸਲੀ ਸਿੱਧ ਹੋਈ।"***

"ਪ੍ਰਾਚੀਨ ਬੀੜਾਂ" ਦੇ ਕਰਤਾ ਸ੍ . ਜੀ.ਬੀ. ਸਿੰਘ ਨੇ ਤਾਂ ਪੁਰਾਤਨ ਬੀੜਾਂ ਬਾਰੇ ਗਲਤ ਬਿਆਨੀ ਕਰਨ ਵਿਚ ਕੋਈ ਕਸਰ ਨਹੀਂ ਛੱਡੀ। ਇਹ ਪੁਸਤਕ ਨਿਰਾ ਝੂਠ ਦਾ ਪਲੰਦਾ ਹੈ। ਜੇ ਵਖੋ-ਵੱਖਰੀ ਗਲਤ ਬਿਆਨੀ ਦਾ ਵੇਰਵਾ ਵੇਖਣਾ ਹੋਵੇ ਤਾਂ ਭਾ. ਜੋਧ ਸਿੰਘ ਦੀ ਪੁਸਤਕ "ਪ੍ਰਾਚੀਨ ਬੀੜਾਂ ਬਾਰੇ" ਵੇਖੀ ਜਾ ਸਕਦੀ ਹੈ। ਇਥੇ ਲਿਖਣ ਦੀ ਜ਼ਰੂਰਤ ਨਹੀਂ ਜਾਪਦੀ।

ਭਾਈ ਸਾਹਿਬ ਰਣਧੀਰ ਸਿੰਘ, ਨਾਰੰਗਵਾਲ ਵਾਲੇ, ਜੋ ਆਪਣੇ ਜੀਵਨ ਕਾਲ ਵਿਚ ਆਪਣੇ

ਅਨੁਆਈਆਂ ਨੂੰ ਰਾਗ ਮਾਲਾ ਪੜ੍ਹਨ ਤੋਂ ਵਰਜਦੇ ਰਹੇ ਪਰ ਆਪ ਨੂੰ ਰਾਗ ਮਾਲਾ ਵਿਰੁੱਧ ਲਿਖਣ ਦਾ ਹੀਆ ਨਹੀਂ ਪਿਆ ਭਾਵੇਂ ਕਿ ਆਪ ਜੀ ਨੇ ਦੋ ਦਰਜਨਾ ਦੇ ਕਰੀਬ ਪੁਸਤਕਾਂ ਲਿਖੀਆਂ। ਹਾਂ, ਆਪ ਜੀ ਨੇ ''ਗੁਰਬਾਣੀ ਲਗਾਂ ਮਾਤ੍ਰਾਂ ਦੀ ਵਿਲੱਖਣਤਾ'' ਨਾਮ ਪੁਸਤਕ ਵਿਚ ਮੰਦਾਵਣੀ ਤਕ ਹੀ ਗੁਰਬਾਣੀ ਨੂੰ ਮੰਨਿਆ ਹੈ। ਮੁੰਦਾਵਣੀ ਅਖਰ ਬਾਰੇ ਜੋ ਉਨ੍ਹਾਂ ਨਿਰਣਾ ਕੀਤਾ ਹੈ, ਉਹ ਠੀਕ ਨਹੀਂ। ਇਸ ਬਾਰੇ ਦੇਖੋ ਇਸ ਪੋਥੀ ਦੇ ਪੰਨਾ ੫੯੨ ਤੇ ''ਅਰਥ ਭੇਦ ਅਤੇ ਨਿਰਣੈ''।

ਆਧੁਨਿਕ ਸਮੇਂ ਵਿਚ ਵੀ ਕੁਝ ਇਕ ਐਸੇ ਵਿਦਵਾਨ ਆਪਣੇ ਆਪ ਨੂੰ ਸਾਹਿਤਕਾਰ ਸਦਾਉਣ ਵਾਲੇ ਅਸਲੀਅਤ ਨੂੰ ਛੁਪਾਉਣ ਦਾ ਕੋਝਾ ਯਤਨ ਕਰ ਰਹੇ ਹਨ। ਉਦਾਹਰਣ ਵਜੋਂ ਪੁਸਤਕ 'ਰਾਗਾ ਮਾਲਾ ਨਿਰਣਯ' ਰਚਿਤ ਗਿ. ਅਰਜਨ ਸਿੰਘ, ਮੰਡੀ ਬਹਾਦਰਗੜ੍ਹ ਜਿਲਾ ਲੁਧਿਆਣਾ, ਦਾ 'ਪ੍ਰਵੇਸ਼' ਪ੍ਰੋ. ਪਿਆਰਾ ਸਿੰਘ ਪਦਮ ਸਿਖ ਮਿਸ਼ਨਰੀ ਕਾਲਿਜ, ਅੰਮ੍ਰਿਤਸਰ, ਨੇ ਲਿਖਿਆ ਅਤੇ ਇਸ ਵਿਚ ਇਕ ਪਾਸੇ ਰਾਗ ਮਾਲਾ ਦੀ ਰੱਜ ਕੇ ਵਿਰੋਧਤਾ ਕੀਤੀ ਪਰ ਦੂਜੇ ਪਾਸੇ ਆਪਣੀ ਹੀ ਪੁਸਤਕ ''ਗੁਰੂ ਗ੍ਰੰਥ ਸੰਕੇਤ ਕੋਸ਼'' (ਪ੍ਰਕਾਸ਼ਕ ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੭) ਵਿਚ ਰਾਗ ਮਾਲਾ ਦਾ ਨਾਮ ਤਕ ਵੀ ਦਰਜ ਨਹੀਂ ਕੀਤਾ ਜਿਵੇਂ ਕਿ ਇਹ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੀ ਨਹੀਂ। ਕੀ ਇਹ ਈਰਖਾਵਾਦੀ ਰੁੱਚੀ ਦਾ ਨਮੂੰਨਾ ਨਹੀਂ? ਸਾਹਿਤਕਾਰ ਸਾਰੇ ਸਮਾਜ ਨੂੰ ਨਰੋਈ ਸੇਧ ਦੇਣ ਦੇ ਸਾਂਝੀਵਾਲ ਹੁੰਦੇ ਹਨ ਇਸ ਲਈ ਉਨ੍ਹਾਂ ਨੂੰ ਇਕ ਪੱਖੀ ਹੋ ਕੇ ਕਲਮ ਚਲਾਉਣੀ ਸ਼ੋਭਾ ਨਹੀਂ ਦਿੰਦੀ।

ਲਗ ਪਗ ਤਿਨ ਕੁ ਸਾਲ ਹੋਏ ਅਖੰਡ ਕੀਰਤਨੀ ਜੱਥੇ ਦੇ ਜਥੇਦਾਰ ਭਾਈ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਆਪਣੇ ਹਥੀ ਬਿਨਾ ਰਾਗ ਮਾਲਾ ਤੋਂ ਲਿਖਣ ਦਾ ਉਦਮ ਕੀਤਾ। ਪੰਥ ਵਿਚ ਇਸ ਬਾਰੇ ਫਿਰ ਰੋਸ ਚਲਿਆ ਤੇ ਭਾਈ ਰਾਮ ਸਿੰਘ ਨੂੰ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ, ਨੇ ਬੁਲਾਇਆ ਗਿਆ ਕਿਉਂਕਿ ਇਸ ਗਲ ਦੀ ਚਰਚਾ ਅਖ਼ਬਾਰਾਂ ਵਿਚ ਵੀ ਬਹੁਤ ਹੋਈ, ਤੇ ਉਸ ਨੂੰ 'ਸਿੱਖ ਰਹਿਤ ਮਰਯਾਦਾ' ਵਿਚ ਅੰਕਿਤ ਪਹਿਲੇ ਫੈਸਲੇ ਦੀ ਰੋਸ਼ਨੀ ਵਿਚ ਰਾਗ ਮਾਲਾ ਲਿਖਣ ਦਾ ਆਦੇਸ਼ ਦਿੱਤਾ ਜਿਸ ਦੀ ਪਾਲਨਾ ਕਰਦੇ ਹੋਏ ਜਥੇਦਾਰ ਜੀ ਨੂੰ ਰਾਗ ਮਾਲਾ ਮੁੜ ਲਿਖਣੀ ਪਈ।

## ਰਾਗ ਮਾਲਾ ਦੇ ਕਰਤਾ ਬਾਰੇ

ਭਾਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਮਾਲਾ ਦੀ ਰਚਨਾ ਤੋਂ ਕਿਸੇ ਗੁਰੂ, ਭਗਤ, ਭੱਟ ਜਾਂ ਸਿੱਖ ਕਵੀ ਦਾ ਸੰਕਤੇ ਨਹੀਂ ਮਿਲਦਾ ਪਰੰਤੂ ਰਾਗ ਮਾਲਾ ਦੇ ਖੋਜੀਆਂ ਅਤੇ ਸਾਖੀਕਾਰਾਂ ਨੇ ਇਸ ਨੂੰ ਭਾ. ਗੁਰਦਾਸ ਜੀ, ਧੀਰਮਲ ਅਤੇ ਆਲਮ ਕਵੀ ਦੀ ਰਚਨਾ ਦਸਣ ਦਾ ਨਿਰਮੂਲ ਯਤਨ ਕੀਤਾ ਹੈ। ਇਸ ਵਿਚ ਸੰਦੇਹ ਨਹੀਂ ਕਿ ਸ੍ਰੀ ਕਰਤਾਰਪੁਰ ਸਾਹਿਬ ਦੇ ਪਾਵਨ ਸਰੂਪ ਦੇ ਲਿਖਾਰੀ ਭਾ.ਸ. ਗੁਰਦਾਸ ਜੀ ਸਨ ਪਰੰਤੂ ਆਪ ਜੀ ਦੀ ਕੋਈ ਰਚਨਾ ਪਾਵਨ ਸਰੂਪ ਵਿਚ ਦਰਜ ਨਹੀਂ ਜਿਸ ਤੋਂ ਉਨ੍ਹਾਂ ਨੂੰ ਰਾਗ ਮਾਲਾ ਦਾ ਕਰਤਾ ਮੰਨਿਆ ਜਾਵੇ। ਜੇ ਇਹ ਉਨ੍ਹਾਂ ਦੀ ਰਚਨਾ ਹੁੰਦੀ ਤਾਂ ਕੀ ਉਹ ਆਪਣੀ ਰਚਿਤ ਵਾਰਾਂ ਅਤੇ

ਕਵਿਤ-ਸਵੱਯੇ ਦਰਜ ਨਾ ਕਰਵਾ ਲੈਂਦੇ?

'ਖ਼ਾਲਸਾ ਐਡਵੋਕੇਟ' ਅੰਮ੍ਰਿਤਸਰ ੧੫ ਦਸੰਬਰ, ੧੯੪੬, ਵਿਚ ਲਿਖਿਆ ਹੈ ਕਿ:–

''ਇਹ ਗੱਲ ਮਸ਼ਹੂਰ ਹੈ ਕਿ ਰਾਗਮਾਲਾ ਧੀਰਮਲ ਦੀ ਆਗਿਆ ਅਨੁਸਾਰ ਉਸ ਦੇ ਇਕ ਮਿੱਤ੍ਰ ਬੈਰਾਗੀ ਨੇ ਚਾਹੜੀ।'' [ਬਾਬੂ ਤੇਜਾ ਸਿੰਘ, ਰਾਗਮਾਲਾ ਖੰਡਨ ਸਫ਼ਾ ੮੩]

ਭਸੌੜ ਦਾ ਪ੍ਰਾਪੇਰਗੰਡਾ ਇਸ ਬੈਰਾਗੀ ਮਿੱਤ੍ਰ ਦਾ ਨਾਮ ਨਾ ਦੇ ਸਕਿਆ। ਭਸੌੜ ਵਾਲਿਆਂ ਨੂੰ ਇਹ ਗੱਲਾਂ ਕਿਉਂ ਲਿਖਣੀਆਂ ਪਈਆਂ, ਪਬਲਿਕ ਵੱਲੋਂ ਇਹ ਜ਼ਬਰਦਸਤ ਮੰਗ ਸੀ ਕਿ ਜੇ ਰਾਗਮਾਲਾ ਕਿਸੇ ਨੇ ਪਿਛੋਂ ਚਾੜ੍ਹੀ ਹੈ ਤਾਂ ਚਾੜ੍ਹਨ ਵਾਲੇ ਦਾ ਨਾਮ ਦੱਸੋ? ਇਸ ਦਾ ਪੱਕਾ ਉਤਰ ਇਹੋ ਹੀ ਆਇਆ ਕਿ ਚੋਰ ਵੜਦਾ ਕਿਸੇ ਨੇ ਨਹੀਂ ਦੇਖਿਆ। ਬਾਕੀ ਜੋ ਗੱਲਾਂ ਸਨ ਉਹ ਸੁਣੌਤਾਂ ਸਨ ਜਿਸ ਵਿਚ ਇਕ ਬੈਰਾਗੀ, ਫੇਰ ਧੀਰਮਲ ਖੁਦ ਆਪ ਇਕ ਉਲਟਾਵੇਂ ਫ਼ਿਕਰੇ ਵਿਚ ਲਪੇਟਿਆ ਗਿਆ।

ਜੋ ਚੀਜ਼ ਅਜੇ ਭਸੌੜ ਦੇ ਪ੍ਰਾਪੇਰਗੰਡੇ ਲਈ ਅਨਿਸ਼ਚਤ ਸੀ, ਜੋ ਚੀਜ਼ ਬਾਬੂ ਤੇਜਾ ਸਿੰਘ ਲਈ ਅਜੇ ਸ਼ੰਕਾ-ਵੇੜ੍ਹਿਤ ਸੀ, ਉਸ ਚੀਜ਼ ਨੂੰ ਗਿਆਨੀ ਸ਼ਮਸ਼ੇਰ ਸਿੰਘ ਜੀ ਅਸ਼ੋਕ ਅਪਣਾਉਂਦੇ ਹਨ। ਉਸ ਉਪਰ ਆਪਣੀ ਖੋਜ ਦੀ ਮੋਹਰ ਲਾਉਂਦੇ ਹਨ ਤੇ ਉਸ ਨੂੰ ਪਬਲਿਕ ਦੇ ਸਾਹਮਣੇ ਐਸ ਤਰ੍ਹਾਂ ਪੇਸ਼ ਕਰਦੇ ਹਨ:–

''ਰਾਗਮਾਲਾ ਕਰਤਾਰ ਪੁਰੀ ਬੀੜ ਦੇ ਵਾਧੂ ਪੱਤਰੇ ਤੇ ਬਾਬਾ ਧੀਰਮਲ ਦੀ ਲਿਖੀ ਹੋਈ ਹੈ।''

ਹੁਣ ਰਹੀ ਗੱਲ, ਆਲਮ ਕਵੀ, ਦੀ ਜਿਸ ਬਾਬਤ ਕਿਹਾ ਜਾਂਦਾ ਹੈ ਕਿ ਉਸ ਨੇ ਮਾਧਵ ਨਲ ਤੇ ਕਾਮ ਕੰਦਲਾ ਦਾ ਕਿੱਸਾ ਲਿਖਿਆ। ਇਹ ਕਵੀ ਕਿਸ ਸਮੇਂ ਹੋਇਆ? ਭਾਵੇਂ ਕਈ ਲਿਖਾਰੀਆਂ ਨੇ ਹਿੰਦੀ ਸ਼ਾਸਤ੍ਰ ਸੰਗੀਤ ਵੇਖ ਕੇ ਇਹ ਅਨੁਮਾਨ ਲਗਾਇਆ ਕਿ ਆਲਮ ਕਵੀ ਬਾਦਸ਼ਾਹ ਅਕਬਰ ਵੇਲੇ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਤੋਂ ੨੧ ਸਾਲ ਪਹਿਲਾਂ ਹੋਇਆ ਅਤੇ ਉਸ ਦੇ ਦਿਤੇ ਹਿਜਰੀ ਸਨ ਨੂੰ ਵੇਖ ਕੇ ਲਿਖਾਰੀਆਂ ਨੇ ਉਸ ਦੇ ਮੁਸਲਮਾਨ ਹੋਣ ਦਾ ਸਬੂਤ ਦਿਤਾ, ਪਰ ਇਹ ਗਲ ਠੀਕ ਨਹੀਂ ਜਾਪਦੀ ਕਿਉਂ ਸ੍ਰੀ ਦਸਮ ਗ੍ਰੰਥ ਦੇ ੯੧ਵੇਂ ''ਪੁਰਖ ਚਰਿਤ੍ਰ'' ਵਿਚ 'ਮਾਧਵ ਨਲ ਅਤੇ ਕਾਮ ਕੰਦਲਾ' ਦਾ ਸਾਰਾ ਪ੍ਰਸੰਗ ਅੰਕਿਤ ਮਿਲਦਾ ਹੈ। ਹੇਠ ਲਿਖੀ ਚੌਪਈ ਰਾਹੀਂ ਇਸ ਚਰਿਤ੍ਰ ਦੇ ਅਧਿਐਨ ਤੋਂ ਇਕ ਹੋਰ ਸਚਾਈ ਸਾਹਮਣੇ ਆਉਂਦੀ ਹੈ:–

''ਤੁਮ ਸੁਖ ਸੌ ਸੁੰਦਰ ਹਯਾਂ ਰਹੋ ॥ ਹਮ ਕੌ ਬੇਗਿ ਬਿਦਾ ਮੁਖ ਕਹੋ ॥
ਹਮਰੋ ਕਛੂ ਤਾਪ ਨਹਿ ਕਰਿਓ, ਨਿਤਿ ਰਾਮ ਕੋ ਨਾਮ ਸਿਮਰਿਯੋ ॥ ੨੨ ॥

ਇਥੋਂ ਅਧਿਆਤਮਕ ਉਪਦੇਸ਼ ਦੀ ਵੀ ਝਲਕ ਪੈਂਦੀ ਹੈ। ਸਪਸ਼ਟ ਹੈ ਕਿ ਆਲਮ ਕਵੀ ਵੀ ਕਈ ਹੋਏ ਹਨ। ਬਹੁਤੇ ਕਵੀਆਂ ਨੇ ਮਾਧਵ ਨਲ ਅਤੇ ਕਾਮ ਕੰਦਲਾ ਦੀਆਂ ਪ੍ਰੇਮ ਕਹਾਣੀਆਂ ਵੀ ਲਿਖੀਆਂ ਹੋਣਗੀਆਂ। ਇਹ ਪਾਤ੍ਰ ਸਚ ਮੁਚ ਸਨ ਜਾਂ ਫਰਜ਼ੀ, ਕਿਸੇ ਨੂੰ ਕੁਝ ਪਤਾ ਨਹੀਂ। ਐਵੇਂ ਹੀ ਪਾਣੀ ਰਿੜਕਣ

ਵਾਲੀ ਗਲ ਕੀਤੀ ਗਈ ਹੈ। ਆਲਮ ਦੀ ਰਾਗ ਮਾਲਾ ਅਤੇ ਗਲਤੀ-ਨਾਮਾ, ਜੋ ੫-੮-੧੯੪੫ ਨੂੰ 'ਅਕਾਲੀ' ਅਖ਼ਬਾਰ ਵਿਚ ਛਪੇ ਸਨ, ਡਾ. ਬਲਬੀਰ ਸਿੰਘ ਨੇ ਆਪਣੀ ਪੁਸਤਕ ''ਰਾਗ ਮਾਲਾ ਦਾ ਸਵਾਲ'' ਵਿਚ ਬੜੇ ਵਿਸਥਾਰ ਅਤੇ ਆਲਮਾਨਾ ਢੰਗ ਵਰਤ ਕੇ ਪਾਠਕਾਂ ਦੀ ਤਸੱਲੀ ਕਰਵਾਈ ਹੈ! ਜਿਨ੍ਹਾਂ ਨੇ ਆਲਮ ਬਾਰੇ ਹੋਰ ਖੋਜ ਕਰਨੀ ਹੋਵੇ, ਉਹ ਉਕਤ ਪੁਸਤਕ ਪੜ੍ਹ ਕੇ ਆਪਣੀ ਤਸੱਲੀ ਕਰ ਸਕਦੇ ਹਨ।

ਭਾਵੇਂ ਕੋਈ ਖੋਜੀ ਮੰਨੇ ਜਾਂ ਨ ਮੰਨੇ, ਪਰ ਸ਼੍ਰੋ. ਗੁ. ਪ੍ਰ. ਕਮੇਟੀ ਨੇ ਸ੍ਰੀ ਕਰਤਾਰਪੁਰੀ ਬੀੜ ਨੂੰ ਹੀ ਸਰਵੋਤਮ ਮੰਨਿਆ ਹੈ। ਇਸੇ ਹੀ ਬੀੜ ਦੇ ਤੱਤਕਰੇ ਦੇ ਦਿਤੇ ਪੰਨੇ ੯੭੪ ਅਨੁਸਾਰ ਇਹ ਵਾਰਤਕ ਮਿਲਦੀ ਹੈ:-

''੯੭੪ - ਰਾਗ ਮਾਲਾ ਤਥਾ ਸਿੰਘਲ ਦੀਪ ਕੀ ਸਿਵਨਾਭ ਰਾਜੇ ਕੀ ਬਿਧਿ''

ਇਸ ਤੋਂ ਸਿਧ ਹੁੰਦਾ ਹੈ ਕਿ ਜਦੋਂ ਸੰਨ ੧੬੬੧ ਵਿਚ ਬੀੜ ਦੀ ਸੰਪਾਦਨਾ ਹੋਈ ਉਸੇ ਵੇਲੇ ਹੀ ਰਾਗ ਮਾਲਾ ਚੜ੍ਹਾਈ ਗਈ। ਇਹ ਰਾਗ ਮਾਲਾ ਸਿੰਘਲ ਦੀਪ ਕੀ ਸ਼ਿਵ ਨਾਭ ਰਾਜੇ ਦੀ ਬਿਧਿ ਤੇ ਅਧਾਰਤ ਹੈ ਤੇ ਇਸ ਨੂੰ ਕਿਸੇ ਪ੍ਰਕਾਰ ਦੀਆਂ ਵਿਦਿਅਕ ਉਕਤੀਆਂ ਜੁਗਤੀਆਂ ਨਾਲ ਆਲਮ ਕਵੀ ਦੀ ਕ੍ਰਿਤ ਨਹੀਂ ਬਣਾਇਆ ਜਾ ਸਕਦਾ। ਆਲਮ ਕਵੀ ਦੀ ਕ੍ਰਿਤ ਵਿਚ ਤਾਂ ਸਿਰਲੇਖ ਵਜੋਂ ''ਰਾਗ ਮਾਲਾ'' ਅੰਕਿਤ ਹੀ ਨਹੀਂ। ਉਸ ਵਿਚ ਦੋਹਰੇ, ਛੰਦ ਤੇ ਚੌਪਈ ਦੀ ਰਚਨਾ ਹੈ ਅਤੇ ਅੰਕ ਵੀ ੬੩-੭੨ ਤੱਕ ਹਨ ਜਦ ਕਿ ਗੁਰਮਤਿ ਰਾਗ ਮਾਲਾ ਵਿਚ ਕੋਈ ਦੋਹਰਾ ਛੰਦ ਆਦਿ ਹਰ ਜਗਾ ਨਹੀਂ ਦਿਤਾ ਹੋਇਆ ਹੈ। ਸਚ ਪੁਛੋਂ ਤਾਂ ਅਸੀਂ ਅਜੇ ਤਕ ਇਸ '।੧।' '।੧।' ਅੰਕਾਵਲੀ ਦਾ ਕੋਈ ਭੇਦ ਨਹੀਂ ਪਾ ਸਕੇ ਜਿਸ ਨੂੰ ਖੋਜਣ ਦੀ ਲੋੜ ਹੈ। ਜਿਵੇਂ ਸੁਘੜ ਵਿਦਵਾਨਾਂ ਨੇ ਗੁਰਬਾਣੀ ਵਿਚ ਵਰਤੀਆਂ ਹੋਈਆਂ ਲੱਗਾਂ ਮਾਤ੍ਰਾਂ ਦੀ ਵਿਲੱਖਣਤਾ ਨੂੰ ਉਜਾਗਰ ਕੀਤਾ ਹੈ ਤਿਵੇਂ ਹੀ ਓਹ ਸਮਾਂ ਵੀ ਦੂਰ ਨਹੀਂ, ਜਦੋਂ ਰਾਗ ਮਾਲਾ ਦੇ ਏਕਿਆਂ ਦਾ ਪ੍ਰਗਟਾਵਾ ਕਿਸੇ ਪਵਿਤ੍ਰ ਆਤਮਾ ਰਾਹੀਂ ਪ੍ਰਗਟ ਹੋ ਜਾਵੇ।

## *ਸਿਖ ਰਹਿਤ ਮਰਯਾਦਾ*

'ਸਿਖ ਰਹਿਤ ਮਰਯਾਦਾ' (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ) ਵਿਚ ਰਾਗ ਮਾਲਾ ਬਾਰੇ ਇਉਂ ਦਰਜ ਹੈ:--

''ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ (ਸਾਧਾਰਨ ਜਾਂ ਅਖੰਡ) ਦਾ ਭੋਗ ਮੁੰਦਾਵਣੀ ਉਤੇ ਜਾਂ ਰਾਗ ਮਾਲਾ ਪੜ੍ਹ ਕੇ ਚਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ। (ਇਸ ਗੱਲ ਬਾਬਤ ਪੰਥ 'ਚ ਅਜੇ ਤਕ ਮਤਭੇਦ ਹੈ, ਇਸ ਲਈ ਰਾਗ ਮਾਲਾ ਤੋਂ ਬਿਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ)....''

ਜਿਸ ਰਹੁ-ਰੀਤੀ ਸਬ ਕਮੇਟੀ ਨੇ ਇਹ ਰਹਿਤ ਮਰਯਾਦਾ ਦਾ ਖਰੜਾ ਤਿਆਰ ਕੀਤਾ ਸੀ, ਉਸ ਦੇ ਕਨਵੀਨਰ ਪ੍ਰੋ. ਤੇਜਾ ਸਿੰਘ ਜੀ ਸਨ। ਇਸ ਸਬ ਕਮੇਟੀ ਦੇ ਸਮਾਗਮ ੧੯੩੧-੩੨ ਵਿਚ ਹੋਏ

ਜਿਨ੍ਹਾਂ ਵਿਚ ਬਹੁਤ ਸਾਰੇ ਵਿਦਵਾਨਾਂ ਨੇ ਹਿਸਾ ਲਿਆ। ਕਿਉਂਕਿ ਉਸ ਵੇਲੇ ਰਾਗ ਮਾਲਾ ਦਾ ਮਾਮਲਾ ਬਹੁਤ ਭਖਿਆ ਹੋਇਆ ਸੀ ਇਸ ਲਈ ਜਾਪਦਾ ਹੈ ਕਿ ਕਮੇਟੀ ਕੋਲ ਉਪਰੋਕਤ ਅੰਤਮ ਫੈਸਲਾ ਲੈਣ ਤੋਂ ਬਿਨਾ ਹੋਰ ਕੋਈ ਚਾਰਾ ਨਹੀਂ ਸੀ ਅਤੇ ਮਾਮਲਾ ਉਥੇ ਹੀ ਠੱਪ ਰਿਹਾ ਅਤੇ ਅੰਤਿਮ ਨਿਰਣਾ ਲੈਣ ਲਈ ਕੋਈ ਉਪਰਾਲਾ ਨ ਹੋਇਆ। ਜਿਵੇਂ ਉਪਰ ਲਿਖਿਆ ਜਾ ਚੁੱਕਾ ਹੈ ਫਿਰ ਮਈ, ੧੯੪੫ ਵਿਚ ਸ਼੍ਰੋ. ਗੁ. ਪ੍ਰ. ਕਮੇਟੀ ਨੇ ਹੇਠ ਲਿਖੇ ਵਿਦਵਾਨਾਂ ਦੀ ਇਕ ਧਾਰਮਿਕ ਸਲਾਹਕਾਰ ਕਮੇਟੀ ਬਣਾਈ:

(੧) ਪ੍ਰਿੰ. ਗੰਗਾ ਸਿੰਘ, ਸ਼ਹੀਦ ਸਿਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ

(੨) ਪ੍ਰੋਫ਼ੈਸਰ ਤੇਜਾ ਸਿੰਘ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ

(੩) ਪ੍ਰਿੰ. ਜੋਧ ਸਿੰਘ, " " "

ਇਸ ਧਾਰਮਿਕ ਸਲਾਹਕਾਰ ਕਮੇਟੀ ਨੇ ੭-੧੦-੧੯੪੫ ਨੂੰ ਸ੍ਰੀ ਕਰਤਾਰਪੁਰ ਜਾ ਕੇ ਭਾਈ ਗੁਰਦਾਸ ਵਾਲੀ ਬੀੜ ਦੇ ਦਰਸ਼ਨ ਕੀਤੇ ਤੇ ਆਪਣੀ ਰਪੋਟ ਮਿਤੀ ੧੧-੧੦-੧੯੪੫ ਨੂੰ ਲਿਖਿਆ ਕਿ "ਸਭ ਤੋਂ ਜ਼ਰੂਰੀ ਨੋਟ ਇਹ ਗਲ ਕੀਤੀ ਗਈ ਕਿ ਇਸ ਬੀੜ ਦੇ ਅੰਤ ਵਿਚ ਰਾਗਮਾਲਾ ਹੈ ਅਤੇ ਇਹ ਉਨ੍ਹਾਂ ਹੀ ਦਸਤਖਤਾਂ ਤੇ ਉਸੇ ਲਿਖਤ ਵਿਚ ਹੈ ਜਿਸ ਨਾਲ ਰਾਗਮਾਲਾ ਤੋਂ ਪਹਿਲਾਂ ਆਉਣ ਵਾਲੇ ਕਈ ਸਫ਼ੇ ਲਿਖੇ ਹੋਏ ਹਨ। ਮੁੰਦਾਵਣੀ ਤੇ ਸਲੋਕ ਮਹਲਾ ੫ ੯੭੩ ਸਫ਼ੇ ਦੇ ਅਰੰਭ ਵਿਚ ਹਨ, ਬਾਕੀ ਸਾਰਾ ਸਫ਼ਾ ਖਾਲੀ ਪਿਆ ਹੈ। ਇਸ ਸਫ਼ੇ ਦੇ ਸਾਹਮਣੇ ਵਾਲਾ ਸਫ਼ਾ ਭੀ ਖਾਲੀ ਹੈ। ਜਿਸ ਉਤੇ ਅੰਕ ੯੭੪ ਲਗਾ ਹੋਇਆ ਹੈ। ਉਹ ਸਫ਼ਾ ਭੀ ਸਾਰਾ ਖਾਲੀ ਹੈ। ਉਸਦੇ ਸਾਹਮਣੇ ਵਾਲੇ ਸਫ਼ੇ ਉਤੇ 'ਰਾਗਮਾਲਾ' ਹੈ। ਇਸ ਤੋਂ ਉਪਰੰਤ ਦੂਜੇ ਪਾਸੇ ਕੋਈ ਅੰਕ ਨਹੀਂ ਤੇ ਨਾ ਕੋਈ ਹੋਰ ਲਿਖਤ ਹੈ, ਜਿਹਾ ਕਿ ਤਤਕਰੇ ਵਿਚ ਆਉਂਦਾ ਹੈ 'ਰਾਗਮਾਲਾ ਤਥਾ ਸਿੰਘਲ ਦੀਪ ਕੀ ਰਾਜੇ ਸ਼ਿਵਨਾਭ ਕੀ ਬਿਧਿ'"।

ਸ਼੍ਰੋ. ਗੁ. ਪ੍ਰ. ਕਮੇਟੀ ਨੇ ਇਸ ਕਮੇਟੀ ਦੀ ਰਪੋਟ ਤੇ ਕੋਈ ਕਾਰਵਾਈ ਨਾ ਕੀਤੀ ਜਿਸ ਕਰਕੇ ਇਹ ਵਾਦ-ਵਿਵਾਦ ਜਿਉਂ ਦਾ ਤਿਉਂ ਹੀ ਰਹਿ ਗਿਆ। ਜੇ ਸਮੇਂ ਸਿਰ ਕਾਰਵਾਈ ਕੀਤੀ ਹੁੰਦੀ ਤਾਂ ਇਹ ਮਸਲਾ ਐਨਾ ਭਿਆਨਕ ਰੂਪ ਨਾ ਧਾਰਨ ਕਰਦਾ। ਹੁਣ ਵੀ ਇਸ ਬਾਰੇ ਤੁਰੰਤ ਕਾਰਵਾਈ ਦੀ ਲੋੜ ਹੈ।

ਦੇਸ਼-ਪ੍ਰਦੇਸ਼ ਦੀਆਂ ਸਿੱਖ ਸੰਗਤਾਂ ਇਸ ਸਚਾਈ ਤੋਂ ਚੰਗੀ ਤਰ੍ਹਾਂ ਜਾਣੂੰ ਹਨ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਤਖ਼ਤ ਸ੍ਰੀ ਦਮਦਮਾ ਸਾਹਿਬ, ਤਖ਼ਤ ਸ੍ਰੀ ਪਟਨਾ ਸਾਹਿਬ ਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਦੇ ਪਾਵਨ ਅਸਥਾਨਾਂ ਤੇ ਹਰ ਪ੍ਰਕਾਰ ਦੇ ਪਾਠਾਂ ਦੀ ਸਮਾਪਤੀ ਸਮੇਂ "ਰਾਗ ਮਾਲਾ" ਪੜ੍ਹ ਕੇ ਭੋਗ ਪਾਇਆ ਜਾਂਦਾ ਹੈ। ਇਥੋਂ ਤੱਕ ਕਿ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਹਦੂਦ ਵਿਚ ਸਮੇਤ ਪਰਕਰਮਾ ਦੇ ਆਸ ਪਾਸ ਬੁੰਗਿਆਂ ਆਦਿ ਵਿਖੇ ਜੋ ਪਾਠ ਰਖੇ ਜਾਂਦੇ ਹਨ, ਉਨ੍ਹਾਂ ਦੀ ਸਮਾਪਤੀ ਵੀ ਰਾਗ ਮਾਲਾ ਪੜ੍ਹ ਕੇ ਹੀ ਹੁੰਦੀ ਹੈ। ਸੰਗਤਾਂ ਇਸ ਗੱਲ ਤੇ ਹੈਰਾਨੀ ਪ੍ਰਗਟ ਕਰਦੀਆਂ ਹਨ ਕਿ ਸ੍ਰੀ ਅਕਾਲ ਤਖ਼ਤ ਸਾਹਿਬ, ਜਿਹੜਾ ਕਿ ਸ੍ਰੀ ਦਰਬਾਰ ਸਾਹਿਬ ਤੋਂ ਕੁਝ ਕਦਮਾਂ ਤੇ ਹੀ ਸਭਾਇਮਾਨ ਹੈ, ਵਿਖੇ ਰਾਗ ਮਾਲਾ ਨਹੀਂ ਪੜ੍ਹੀ ਜਾਂਦੀ।

ਇਸ ਬਾਰੇ ''ਸ੍ਰੀ ਹਜ਼ੂਰੀ ਮ੍ਰਿਯਾਦਾ ਪ੍ਰਬੋਧ'' (ਤਖ਼ਤ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ) ਸਚਖੰਡ ਨਾਂਦੇੜ ਨਾਮੇ ਪੁਸਤਕ ਵਿਚ ਇਸ ਪ੍ਰਕਾਰ ਵਿਚਾਰ ਅੰਕਿਤ ਹਨ:–

> ''ਇਸ ਵਖਤ ਦੇਖਿਆ ਜਾਏ ਤਾਂ ਸ੍ਰੀਹਰਮੰਦ੍ਰ ਸਾਹਿਬ ਤੇ ਅਕਾਲ ਤਖਤ ਸਾਹਿਬ ਦੀ ਮ੍ਰਿਜਾਦਾ ਵਿੱਚ ਫ਼ਰਕ ਹੈ ਏਕ ਜਗਾ ਰਹਿਰਾਸ ਪੂਰੀ ਪੜੀ ਜਾਂਦੀ ਹੈ ਏਕ ਜਗਾ ਥੋੜੀ, ਏਕ ਜਗਾ ਆਰਤੀ ਹੁੰਦੀ ਹੈ ਏਕ ਜਗਾ ਤੇ ਨਹੀਂ। ਏਕ ਅਸਥਾਨ ਤੇ ਅਖੰਡ ਪਾਠ ਦੀ ਸਮਾਪਤੀ ਤੇ ਰਾਗ ਮਾਲਾ ਪੜੀ ਜਾਂਦੀ ਹੈ। ਏਕ ਅਸਥਾਨ ਤੇ ਨਹੀ ਪੜੀ ਜਾਂਦੀ। ਏਹ ਦੋਵੇਂ ਗੁਰ ਅਸਥਾਨਾਂ ਦਾ ਇੰਤਜ਼ਾਮ ਸ਼ਿਰੋਮਨੀ ਪ੍ਰਬੰਧਕ ਕਮੇਟੀ ਦਾ ਹੈ ਦੇਖੋ ਕਿਤਨੀ ਅਚਰਜਤਾ ਵਾਲੀ ਗਲ ਹੈ ਕੇ ੫੦੦ ਸੌ ਗਜ ਤੇ ਆਮੋ ਸਾਮਨੇ ਮ੍ਰਿਜਾਦਾ ਵਿਚ ਕਿਤਨਾਂ ਫਰਕ ਹੈ। ਫੇਰ ਏ ਸ੍ਰੋਮਨੀ ਕਮੇਟੀ ਵਾਲੇ ਨਾਰਾ ਬੁਲੰਦ ਕਰਦੇ ਹਨ ਕਿ ਚਾਰੋ ਤਖਤਾਂ ਦੀ ਮ੍ਰਿਜਾਦਾ ਇਕ ਹੋਨੀ ਚਾਹੀਦੀ ਹੈ ਪਹਿਲੇ ਸ੍ਰੋਮਨੀ ਕਮੇਟੀ ਨੂੰ ਚਾਹੀਏ ਕੇ ਸ੍ਰੀ ਹਰਮੰਦ੍ਰ ਸਾਹਿਬ ਔਰ ਅਕਾਲ ਤਖਤ ਸਾਹਿਬ ਜੀ ਦੀ ਮ੍ਰਿਜਾਦਾ ਏਕ ਕਰਨ।''

ਜਦੋਂ ਕਿ ਇਹ ਦੋਵੇਂ ਹੀ ਅਸਥਾਨਾਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਪਾਸ ਹੈ। ਕੀ ਇਕੋ ਗੁਰੂ ਘਰ ਵਿਚ ਦੋ ਵਖਰੀਆਂ ਮਰਯਾਦਾਵਾਂ ਗੁਰਮਤਿ ਹੈ? ਜਦੋਂ ਕਿ ''ਰਾਗ ਮਾਲਾ'' ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਨਿਖੜਵਾਂ ਅੰਗ ਹੈ, ਤਾਂ ਕੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਸ੍ਰੀ ਅਕਾਲ ਬੁੰਗਾ (ਅਕਾਲ ਤਖ਼ਤ) ਤੇ ''ਰਾਗ ਮਾਲਾ'' ਦਾ ਪਾਠ ਨਾ ਕਰਨ ਬਾਰੇ ਗੁਰੂ ਸਾਹਿਬ ਵਲੋਂ ਕੋਈ ਵਿਸ਼ੇਸ਼ ਹੁਕਮਨਾਮਾ ਹੈ? ਜੇ ਹੈ, ਤਾਂ ਸੰਗਤਾਂ ਨੂੰ ਉਸ ਇਤਿਹਾਸਿਕ ਆਦੇਸ਼ ਤੋਂ ਜਾਣੂੰ ਕਰਵਾਇਆ ਜਾਵੇ ਤਾਂ ਜੋ ''ਰਾਗ ਮਾਲਾ'' ਦਾ ਰੌਲਾ ਸੁਤੇ ਸਿਧ ਹੀ ਸਮਾਪਤ ਹੋ ਜਾਵੇ। ਪਰ ਜੇ ਨਹੀਂ, ਤਾਂ ਸਿਖ ਰਹਿਤ ਮਰਯਾਦਾ ਵਿਚ ''ਜਾਂ'' ਵਾਲੀ ਖੁਲ੍ਹ ਸਮਾਪਤ ਕਰਕੇ, ਮਰਯਾਦਾ ਦਾ ਏਕੀਕਰਨ ਕੀਤਾ ਜਾਵੇ ਤਾਂ ਜੋ ਨਿਤ ਨਵੇਂ ਸੂਰਜ ਇਸ ਵਾਦ-ਵਿਵਾਦ ਦਾ ਭੋਗ ਪੈ ਜਾਵੇ। ਗੁਰੂ ਹਰਿਗੋਬਿੰਦ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਕਿਤਨੀਆਂ ਬੀੜਾਂ ਲਿਖੀਆਂ ਗਈਆਂ ਤੇ ਕਿਤਨੇ ਹੀ ਸਹਿਜ ਪਾਠ ਹੋਏ, ਕੀ ਉਦੋਂ ਰਾਗ ਮਾਲਾ ਨਹੀਂ ਸੀ ਪੜ੍ਹੀ ਜਾਂਦੀ? ਜਦੋਂ ਕਿਤੇ ਕੋਈ ਐਸਾ ਸੰਕੇਤ ਨਹੀਂ ਕਿ ਰਾਗ ਮਾਲਾ ਤੋਂ ਬਿਨਾ ਪਾਠ ਦਾ ਭੋਗ ਪਾਇਆ ਜਾਵੇ, ਤਾਂ ਫਿਰ ਸਨਾਤਨ ਮਰਯਾਦਾ ਨੂੰ ਮੁੜ ਸੁਰਜੀਤ ਨਾ ਕਰਨਾ, ਕਿਹੜੀ ਸਿਆਣਪ ਹੈ?

## ਪੁਰਾਤਨ ਬੀੜਾਂ ਤੇ ਰਾਗ ਮਾਲਾ

ਸ਼ੇਰੇ ਪੰਜਾਬ, ੩ ਸਤੰਬਰ, ੧੯੪੫, ਵਿਚ ਸ੍ਰ. ਅਮਰ ਸਿੰਘ ਜੀ ਨੇ ਰਾਗ ਮਾਲਾ ਸਬੰਧੀ ਇਸ ਪ੍ਰਕਾਰ ਲਿਖਿਆ ਹੈ:-

> ''ਔਰ ਗੁਰੂ ਗ੍ਰੰਥ ਔਰ ਦੂਸਰੀ ਬਾਨੀਓਂ ਕੇ ਉਸ ਮਜਮੂਆ ਮੇਂ ਬੀ ਰਾਗ ਮਾਲਾ ਮੌਜੂਦ ਹੈ ਜੋ ਸੰਮਤ ੧੭੭੦ ਬਿਕ੍ਰਮੀ ਮੇਂ ਭਾਈ ਮਨੀ ਸਿੰਘ ਜੀ ਨੇ ਮੁਕੰਮਲ ਕੀਆ ਔਰ ਜਿਸ

ਕੀ ਬਿਨਾ ਪਰ ਭਾਈ ਸਿੰਘ ਜੀ ਕੋ ਖਾਲਸੇ ਨੇ ਸ੍ਰਾਪ ਦੀਆ। ਯਿਹ ਬੀੜ ਸ੍ਰ. ਗੁਲਾਬ ਸਿੰਘ ਈਰਾਨੀ ਰਈਸ ਲਾਹੌਰ ਜ਼ਰੇ ਕਸੀਰ ਸਰਫ ਕਰਕੇ ਅਬਚਲ ਨਗਰ ਸਾਹਿਬ ਨਾਦੇੜ ਸੇ ਲਾਹੌਰ ਲੇ ਆਏ ਹੈਂ।''

''ਅਫਗਾਨਿਸਤਾਨ ਵਿਚ ਇਕ ਮਹੀਨਾ'' ਨਾਮ ਦੀ ਪੁਸਤਕ ਕ੍ਰਿਤ ਡਾ: ਗੰਡਾ ਸਿੰਘ ਐਮ.ਏ ਪੀ.ਐਚ.ਡੀ. ਰੀਟਾਇਰਡ ਡਾਇਰੈਕਟਰ ਔਫ਼ ਆਰਕਾਈਵਜ਼, ਪਟਿਆਲਾ (ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ, ਮਾਰਚ ੧੯੬੨), ਵਿਚ ਕਰਤਾਂ ਨੇ ਅਫਗਾਨਿਸਤਾਨ, ਕੰਧਾਰ, ਗਜ਼ਨੀ, ਕਾਬੁਲ, ਜਲਾਲਾਬਾਦ, ਮੁਲਕਾਂ/ਸ਼ਹਿਰਾਂ ਦੀ ਸਤੰਬਰ ੧੯੫੨ ਵਿਚ ਯਾਤਰਾ ਕਰਕੇ ਉਥੇ ਵੱਖ ਵੱਖ ਗੁਰਦੁਆਰਿਆਂ/ਧਰਮਸ਼ਾਲਾਵਾਂ ਵਿਚ ਬਿਰਾਜਮਾਨ ਹੱਥ ਲਿਖਤੀ ਤਿਨ ਦਰਜਨਾਂ ਤੋਂ ਵਧੀਕ ਬੀੜਾਂ ਦੇ ਦਰਸ਼ਨ ਕਰਕੇ ਜੋ ਤੱਤ ਦੀ ਗੱਲ ਲਿਖੀ ਹੈ, ਉਹ ਇਹ ਹੈ ਕਿ ਹਰ ਬੀੜ ਵਿਚ ''ਰਾਗ ਮਾਲਾ'' ਵਿਦਮਾਨ ਹੈ। ਉਨ੍ਹਾਂ ਵਿਚੋਂ ਕਈ ਹੱਥ ਲਿਖਤ ਬੀੜਾਂ ਗੁ: ਤੇਗ਼ ਬਹਾਦੁਰ ਜੀ ਦੇ ਸਮੇਂ ਦੀਆਂ ਲਿਖੀਆਂ ਹੋਈਆਂ ਹਨ। ਐਸੀਆਂ ਪ੍ਰਮਾਣੀਕ ਗਵਾਹੀਆਂ ਦੀ ਹੋਂਦ ਵਿਚ, ਰਾਗ ਮਾਲਾ ਨੂੰ ਕਿਸੇ ਸਿਖ ਵਲੋਂ ਚੋਰੀ ਚੋਰੀ ਸ੍ਰੀ ਕਰਤਾਰਪੁਰੀ ਬੀੜ ਵਿਚ ਚਾੜ੍ਹ ਦਿਤੇ ਜਾਣ ਦੀ ਮਨ-ਘੜਤ ਗਲ ਨੂੰ ਕਿਹੜਾ ਸੁਘੜ ਪਾਠਕ ਸਚੀ ਮੰਨ ਸਕਦਾ ਹੈ?।

ਇਥੇ ਹੀ ਬਸ ਨਹੀਂ, ''ਪਾਠ-ਭੇਦਾਂ ਦੀ ਸੂਚੀ'' ਪਹਿਲਾ ਭਾਗ, ਪ੍ਰਕਾਸ਼ਕ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ (ਜਨਵਰੀ, ੧੯੭੭) ਵਿਚ ਪੁਰਾਤਨ ਨਿਮਨ ਹੱਕ ਲਿਖਤ ਬੀੜਾਂ ਵਿਚ ਰਾਗ ਮਾਲਾ ਦਰਜ ਹੈ:-

ਬੀੜ ਸੂਚੀ ਨੰਬਰ ੧,੫,੭,੨੧/੩੪, ੨੪/੩੬, ੨੬/੫੫, ੨੯/੭੯, ੩੨/੬੨੮੧, ੩੫/੧੧੬, ੩੬/੧੧੭, ੩੭/੧੭੦, ੩੮/੧੭੩, ੩੯/੧੮੨, ੪੦/੨੩੬, ੫੨, ੫੪, ੫੫, ੫੬ ਅਤੇ ੬੬ (ਜੋੜ ੧੯ ਬੀੜਾਂ)।

ਅਜਿਹੇ ਕਈ ਹੋਰ ਹੱਥ ਲਿਖਤ ਸਰੂਪ ਅਜੇ ਵੀ ਦੇਸ਼ ਪ੍ਰਦੇਸ਼ਾਂ ਵਿਚ ਉਪਲਬਧ ਹਨ, ਜਿਨ੍ਹਾਂ ਵਿਚ ਰਾਗ ਮਾਲਾ ਦੀ ਹੋਂਦ ਦਾ ਸਬੂਤ ਮਿਲਦਾ ਹੈ।

ਗੁਰਬਿਲਾਸ ਪਾ: ੬ ਵਿਚ ਅੰਕਿਤ ਦੋਹਰੇ, ਰਹਿਤਨਾਮਿਆਂ ਵਿਚ ਵੀ ਦਿਖਾਈ ਦਿੰਦੇ ਹਨ। ਇਸ ਤੋਂ ਪ੍ਰਗਟ ਹੁੰਦਾ ਹੈ ਕਿ ਜਿਹੜੀਆਂ ਗਲਾਂ ਭਾ. ਕਾਨ੍ਹ ਸਿੰਘ ਜੀ ਨੇ ਗੁਰਮਤ ਸੁਧਾਕਰ ਵਿਚ ਅਤੇ ਮਗਰੋਂ ਗਿ: ਗੁਰਦਿਤ ਸਿੰਘ ਨੇ ਆਪਣੀ ਪੁਸਤਕ ''ਰਾਗ ਮਾਲਾ ਦੀ ਅਸਲੀਅਤ'' ਵਿਚ ਸ੍ਰ. ਕਰਮ ਸਿੰਘ ਹਿਸਟੋਰੀਅਨ ਦਾ ਨਾਂ ਬਿਨਾਂ ਕਿਸੇ ਗ੍ਰੰਥ ਦੇ ਹਵਾਲੇ ਤੋਂ ''ਅਕਾਲ ਬੁੰਗੀਏ ਭਾਈ ਗੁਰਮੁਖ ਸਿੰਘ ਜੀ ਭਾਈ ਦਰਬਾਰਾ ਸਿੰਘ ਜੀ ਚੌਂਕੀਂ ਵਾਲਾ'', ਲਿਖ ਦਿਤਾ ਹੈ, ਉਹ ਕੇਵਲ ਇਹ ਸਿਧ ਕਰਨ ਦਾ ਯਤਨ ਕੀਤਾ ਹੈ ਕਿ ਇਹ ਗ੍ਰੰਥ, ਸੂਰਜ ਪ੍ਰਕਾਸ਼ ਤੋਂ ਮਗਰਲੀ ਲਿਖਤ ਹੈ, ਪਰ ਸਚਾਈ ਸੌ ਪੜਦੇ ਪਾੜ ਕੇ ਪ੍ਰਗਟ ਹੋ ਜਾਂਦੀ ਹੈ। ਜੇ 'ਗੁਰਬਿਲਾਸ ਗ੍ਰੰਥ' ਸੂਰਜ ਪ੍ਰਕਾਸ਼ ਦਾ ਸਮਕਾਲੀ ਜਾਂ ਬਾਅਦ ਦਾ ਹੁੰਦਾ, ਤਾਂ

ਉਸ ਵਿਚ ਸੂਰਜ ਪ੍ਰਕਾਸ਼ ਦੇ ਹਵਾਲੇ ਦੇਕੇ ਰਾਗਮਾਲਾ ਵਿਰੋਧੀ ਵਿਚਾਰ ਨੂੰ ਕਟਿਆ ਹੁੰਦਾ। ਪਰੰਤੂ 'ਗੁਰਬਿਲਾਸ' ਦਾ ਕਰਤਾ ਤਾਂ ਮੁੜ ਮੁੜ ਆਖਦਾ ਹੈ ਕਿ ''ਰਾਗ ਮਾਲਾ ਤਬ ਹੀ ਲਿਖੀ, ਭੋਗ ਤਾਹਿ ਪਰ ਠਾਨ''।

ਦਰਅਸਲ, ਰਾਗ ਵਿਚ ਕੋਮਲ ਹੁਨਰ ਹੈ ਅਤੇ ਇਹ ਨੌ ਨਿਧੀਆਂ ਵਿਚੋਂ ਇਕ ਨਿਧੀ ਹੈ ਇਸ ਵਿਚ ਨਿਪੁੰਨ ਹੋਣਾ ਹਰ ਇਕ ਪ੍ਰਾਣੀ ਦੇ ਵਸ ਦੀ ਗੱਲ ਨਹੀਂ। ਜਿਨ੍ਹਾਂ ਨੇ ਚਿਮਟੇ ਮਾਰ ਮਾਰ ਕੇ ਰਾਗ ਨੂੰ ਤਲਾਂਜਲੀ ਦੇ ਰਖੀ ਹੈ ਤੇ ਸਵੇਰ ਵੇਲੇ ਦੇ ਰਾਗ ਸ਼ਾਮ ਨੂੰ ਤੇ ਸ਼ਾਮ ਦੇ ਰਾਗ ਅੰਮ੍ਰਿਤ ਵੇਲੇ ਗਾਈ ਜਾਂਦੇ ਹਨ, ਉਹ ਰਾਗ ਦੀ ਸਾਰ ਕੀ ਜਾਨਣ? ਰਾਗ ਦੀ ਕਦਰ ਤਾਂ ਰਾਗ ਅਚਾਰੀਏ ਹੀ ਜਾਣ ਸਕਦੇ ਹਨ। ਯਥਾ:—

''ਰਾਗ ਜਾਤ ਰਾਗੀ ਜਾਨੈ, ਬੈਰਾਗੈ ਬੈਰਾਗੀ ਜਾਨੈ,
ਤਿਆਗਿਹਿ ਤਿਆਗੀ ਜਾਨੈ, ਦੀਨ ਦਇਆ ਦਾਨ ਹੈ।
ਜੋਗ ਜੁਗਤਿ ਜੋਗੀ ਜਾਨੈ, ਭੋਗ ਰਸ ਭੋਗੀ ਜਾਨੈ,
ਰੋਗ ਦੋਖ ਰੋਗੀ ਜਾਨੈ, ਪ੍ਰਗਟ ਬਖਾਨ ਹੈ ॥
ਫੂਲ ਤਾਖ ਮਾਲੀ ਜਾਨੈ, ਪਾਨਹਿ ਤੰਮੋਲੀ ਜਾਨੈ,
ਸਕਲ ਸੁਗੰਧਿ ਗਤਿ ਗਾਂਧੀ ਜਾਨਉ ਜਾਨ ਹੈ ॥
ਰਤਨੈ ਜਉਹਾਰੀ ਜਾਨੈ, ਬਿਹਾਰੈ ਬਿਉਹਾਰੀ ਜਾਨੈ,
ਆਤਮ ਪ੍ਰੀਖਿਆ ਕੋਊ ਬਿਬੇਕੀ ਪਹਿਚਾਨ ਹੈ ॥

[ਭਾ. ਗੁਰਦਾਸ ਜੀ ਕਵਿਤ ਨੰਬਰ ੬੭੫

ਰਾਗ ਮਾਲਾ ਦੇ ਅਨੁਆਈ ਵਿਦਵਾਨਾਂ ਨੇ ਸ਼ੰਕਿਆਂ ਦੇ ਸਮਾਧਾਨ ਸਮੇਂ ਸਮੇਂ ਆਪਣੀ ਪੁਸਤਕਾਂ ਵਿਚ ਕੀਤੇ, ਉਨ੍ਹਾਂ ਦਾ ਕ੍ਰਮਵਾਰ ਵੇਰਵਾ ਇਸ ਪ੍ਰਕਾਰ ਹੈ:—

**ਸ਼ੰਕਾ—** ਰਾਗਮਾਲਾ ਰਚਨਾ ਵਿਚ 'ਨਾਨਕ' ਨਾਮ ਦੀ ਛਾਪ ਨਹੀਂ ਤੇ ਨਾ ਹੀ ਮਹਲੇ ਦਾ ਸੰਕੇਤ ਹੈ।

**ਸਮਾਧਾਨ-** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਦਿ ਬਾਣੀ 'ਜਪੁ' ਉਤੇ ਕੋਈ ਮਹਲਾ ਨਹੀਂ ਹੈ। ਤਾਂ ਕੀ ਇਸ ਬਾਣੀ ਨੂੰ ਵੀ ਗੁਰੂ ਕ੍ਰਿਤ ਨ ਮੰਨਿਆ ਜਾਵੇ? ਇਸੇ ਤਰ੍ਹਾਂ ਹੀ ਜਪੁ ਬਾਣੀ ਦੀਆਂ ਕਈ ਪਉੜੀਆਂ ਹਨ ਅਤੇ 'ਸਿੰਧ ਗੋਸਿਟ' ਆਦਿ ਬਾਣੀਆਂ ਦੇ ਹਰ ਛੰਦ ਤੇ ਅੰਤ 'ਨਾਨਕ' ਨਾਮ ਦੀ ਛਾਪ ਨਹੀਂ, ਤਾਂ ਕੀ ਉਹ ਗੁਰੂ ਕ੍ਰਿਤ ਨਹੀਂ ਹਨ? ਇਸ ਦੇ ਉਲਟ ਜਨਮ ਸਾਖੀਆਂ ਵਿਚ ਜਿਨ੍ਹਾਂ ਸ਼ਬਦਾਂ ਨਾਲ 'ਨਾਨਕ' ਨਾਮ ਦੀ ਛਾਪ ਹੈ, ਕੀ ਉਨ੍ਹਾਂ ਸਾਰੀਆਂ ਰਚਨਾਵਾਂ ਨੂੰ ਕੋਈ ਗੁਰੂ ਕ੍ਰਿਤ ਮੰਨਦਾ ਹੈ?

**ਸ਼ੰਕਾ-** ਇਸ ਰਚਨਾ ਵਿਚ ਰਾਗਾਂ ਦੀ ਤਰਤੀਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਰਾਗਾਂ ਦੀ ਤਰਤੀਬ ਨਾਲ ਮੇਲ ਨਹੀਂ ਖਾਂਦੀ। ਮਾਝ, ਬਿਹਾਗੜਾ, ਵਡਹੰਸੁ, ਜੈਤਸਰੀ, ਰਾਮਕਲੀ,

ਨਟ ਨਾਰਾਇਣ, ਮਾਲੀ ਗਉੜਾ, ਤੁਖਾਰੀ, ਪ੍ਰਭਾਤੀ ਅਤੇ ਜੈਜਾਵੰਤੀ ਨਹੀਂ ਹਨ। ਇਸ ਦੇ ਉਲਟ ਰਾਗ ਮਾਲਾ ਵਿਚ ਮਾਲਕਉਸਕ, ਹਿੰਡੋਲ, ਦੀਪਕ, ਮੇਘ ਆਦਿ ਨਾਮ ਦਰਜ ਹਨ ਜਿਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਕੋਈ ਹੋਂਦ ਨਹੀਂ ਹੈ।

**ਸਮਾਧਾਨ-** ਹਿੰਦੀ ਵਿਚ ਪਹਿਲਾ ਅਖਰ 'ਅ' ਹੈ। ਇਸ ਤੋਂ ਅਗੇ 'ੲ' ਹੈ ਤੇ ਫਿਰ 'ੳ'। ਗੁਰਮੁਖੀ ਵਿਚ ਇਹ ਗਲ ਨਹੀਂ। ਗੁਰਮੁਖੀ ਵਿਚ ਪਹਿਲਾਂ 'ੳ', ਫਿਰ 'ਅ' ਅਤੇ ਉਸ ਪਿਛੋਂ ੲ। ਕੀ ਕਿਸੇ ਨੇ ਸੋਚਿਆ ਹੈ ਕਿ ਇਹ ਨਿਕੀ ਜਿਹੀ ਤਬਦੀਲੀ ਕਿਉਂ ਕੀਤੀ ਗਈ? ਖ਼ੈਰ ਇਸ ਗਲ ਦਾ ਜੋ ਵੀ ਜਵਾਬ ਹੋਵੇ ਸੋ ਹੋਵੇ ਅਤੇ ਉਹ ਅਨੇਕ ਜਵਾਬ ਹੋਣ ਗੇ ਜੋ ਹਰ ਇਕ ਦੀ ਆਪਣੀ ਆਪਣੀ ਬੁਧੀ ਮੁਤਾਬਿਕ ਹੋਣਗੇ।

ਅਸੀਂ ਜਿਸ ਵੇਲੇ ਗੁਰਮੁਖੀ ਅਖਰਾਂ ਦੀ ਮੁਹਾਰਨੀ ਪੜ੍ਹਦੇ ਹਾਂ ਤਾਂ ਉਹ ਇਸ ਤਰ੍ਹਾਂ ਚਲਦੀ ਹੈ:-

ਅ ਆ ਇ ਈ ਉ ਊ .....

ਇਸ ਤਰ੍ਹਾਂ ਫਿਰ ਪਹਿਲੇ 'ਅ' ਆ ਜਾਂਦਾ ਹੈ, ਫਿਰ 'ੲ' ਅਤੇ ਮਗਰੋਂ 'ੳ' ਤੀਜੀ ਥਾਵੇਂ ਸੁਣਿਆ ਜਾਂਦਾ ਹੈ। ਕੀ ਤੁਸੀਂ ਕਦੀ ਇਹ ਫ਼ਰਕ ਮਹਿਸੂਸ ਕੀਤਾ ਹੈ? ਪੈਂਤੀ ਵਿਚ 'ੳ' ਪਹਿਲੇ ਹੈ, ਉਸੇ ਪੈਂਤੀ ਦੀ ਮੁਹਾਰਨੀ ਵਿਚ 'ੳ' ਤੀਜੀ ਥਾਵੇਂ ਹੈ। ਇਹ ਕੀ ਅਨ੍ਹੇਰ ਹੈ? ਕੀ ਇਸ ਫ਼ਰਕ ਪਿਛੇ ਅਸੀਂ ਮੁਹਾਰਨੀ ਨੂੰ ਬਾਲ ਉਪਦੇਸ਼ ਵਿਚੋਂ ਬਾਹਰ ਕੱਢ ਦਿਆਂਗੇ ਜਾਂ ਥੋੜਾ ਲਿਹਾਜ਼ ਮਾਰੇ ਬਾਹਰ ਨਹੀਂ ਕਢਾਂਗੇ, ਪਰ ਪੜ੍ਹਨੀ ਬੰਦ ਕਰਵਾ ਦਿਆਂਗੇ? ਇਸ ਦਾ ਕੀ ਨਤੀਜਾ ਹੋਵੇਗਾ। ਭਾਸ਼ਾ ਤੇ ਕਵਿਤਾਵਾਂ ਵਿਚ ਅਜਿਹੀਆਂ ਤਬਦੀਲੀਆਂ ਆਮ ਤੌਰ ਤੇ ਵੇਖਣ ਵਿਚ ਆਉਂਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ, ਉਦਾਹਰਣ ਵਜੋਂ ''ਪੱਟੀ'' ਅਤੇ ''ਬਾਵਨ ਅਖਰੀ'' ਦੇ ਸਿਰਲੇਖਾਂ ਹੇਠ ਨੀਚੇ ਲਿਖੀਆਂ ਬਾਣੀਆਂ ਹਨ ਜਿਨ੍ਹਾਂ ਦੇ ਅੱਖਰ ਕ੍ਰਮ ਵੀ ਸਾਹਮਣੇ ਦਿਤੇ ਜਾਂਦੇ ਹਨ:-

| (੧) ਰਾਗੁ ਆਸਾ ਮਹਲਾ ੧ ਪਟੀ | | (ਪੰਨਾ ੪੩੨) | (੨) ਗਉੜੀ ਬਾਵਨ ਅਖਰੀ ਮ: ੫ (ਪੰਨਾ੨੫੦-੨੬੨) |
|---|---|---|---|
| ਸ, ੲ, ੳ ਙ | ਕ ਖ ਗ ਘ | ਚ ਛ ਜ ਝ ਞ | ਸ ਧ ਙ |
| ਟ ਠ ਡ ਢ ਣ | ਤ ਥ ਦ ਧ ਨ | ਪ ਫ ਬ ਭ ਮ | ਰ ਲ ਯ ਙ ਕ ਖ ਗ ਘ ਙ |
| ਯ ਰ ਲ ਵ ੜ | ਹ ਅ | | ਚ ਛ ਜ ਝ ਞ ਠ ਡ ਢ ਣ |
| | | | ਤ ਥ ਦ ਧ ਨ |
| | | | ਪ ਫ ਬ ਭ ਮ ਯ ਰ ਲ ਵ ੜ ਸ ਖ ਸ |

ਭਾਵੇਂ ਇਸ ਪੱਟੀ ਦੇ ਅੱਖਰ ੩੫ ਹੀ ਹਨ ਪਰ ਅਖਰਾਂ ਦਾ ਕ੍ਰਮ ਗੁਰਮੁਖੀ ਲਿਪੀ ਨਾਲ ਨਹੀਂ ਮਿਲਦਾ। ਤਾਂ ਕੀ ਇਹ ਰਚਨਾ ਗਲਤ ਹੈ?

ਭਾਵੇਂ ਸਿਰਲੇਖ 'ਬਾਵਨ ਖਰੀ' (੫੨ ਅੱਖਰ) ਹੈ ਪਰ ਅਖਰ ਕੇਵਲ ੩੯ ਹੀ ਆਏ ਹਨ। ਜਿਨਾਂ ਵਿਚੋਂ ੭ ਅਖਰ ਇਕ ਤੋਂ ਵਧੀਕ ਵਾਰੀ ਆਏ ਹਨ, ਜਿਵੇ:

ਸ - ੩ ਵਾਰੀ
ਖ - ੨ ਵਾਰੀ
ਪ - ੨ ਵਾਰੀ
ਙ - ੩ ਵਾਰੀ
ਰ - ੨ ਵਾਰੀ
ਲ - ੨ ਵਾਰੀ
ਯ - ੨ ਵਾਰੀ

ਤਾਂ ਕੀ ਇਸ ਰਚਨਾ ਵਿਚ ਆਏ ਅੱਖਰ-ਕ੍ਰਮ ਤੇ ਕਿਸੇ ਵਿਦਵਾਨ ਦਾ ਕਿੰਤੂ ਪ੍ਰੰਤੂ ਕਰਨ ਦਾ ਹੀਆ ਪੈ ਸਕਦਾ ਹੈ? ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੪੩੪-੩੫ ਤੇ ਇਕ ਹੋਰ ਪੱਟੀ ਰਾਗੁ ਆਸਾ ਮਹਲਾ ੩ ਦੀ ਹੈ ਅਤੇ ਪੰਨਾ ੩੪੦-੩੪੩ ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ ਹੈ। ਉਨ੍ਹਾਂ ਦੇ ਅੱਖਰ ਕ੍ਰਮ ਉਪਰੋਕਤ ਦੋਨਾਂ ਬਾਣੀਆਂ ਨਾਲੋਂ ਵਖਰੇ ਵਖਰੇ ਹਨ। ਤਾਂ ਦਸੋ ਇਨ੍ਹਾਂ ਚਾਰੇ ਹੀ ਰਚਨਾਵਾਂ ਵਿਚ ਦਿਤੇ ਕਿਹੜੇ ਅਖਰ-ਕ੍ਰਮ ਨੂੰ ਪ੍ਰਮਾਣੀਕ ਮੰਨਿਆ ਜਾਵੇ? ਜਾਂ ਕੀ ਇਨ੍ਹਾਂ ਬਾਣੀਆਂ ਵਿਚੋਂ ਕਿਸੇ ਬਾਣੀ ਨੂੰ ਵੀ ਅਪਰਮਾਣੀਕ ਕਿਹਾ ਜਾ ਸਕਦਾ ਹੈ? ਇਸੇ ਆਧਾਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ''ਰਾਗ ਮਾਲਾ'' ਅੰਦਰ ਲਿਖੇ ਰਾਗਾਂ ਦੀ ਵਧ ਘੱਟ ਗਿਣਤੀ ਤੇ ਅਲੋਚਨਾ ਕੀਤੀ ਜਾਣੀ ਨਿਰਮੂਲ ਹੈ।

**ਸ਼ੰਕਾ--** ਰਾਗ ਮਾਲਾ ਅੰਦਰ ੧੧ ਵਾਰੀ ''॥੧॥'' ਅਤੇ ਅੰਤ ਵਿਚ ''॥੧॥੧॥'' ਅੰਕ ਆਏ ਹਨ ਜਿਨ੍ਹਾਂ ਦਾ ਗੁਰਬਾਣੀ ਅੰਕਾਵਲੀ ਦੇ ਵਿਧਾਨ ਨਾਲ ਸੁਮੇਲ ਨਹੀਂ ਹੈ।

**ਸਮਾਧਾਨ-** ਇਸੇ ਪ੍ਰਸ਼ਨ ਦਾ ਉਤਰ ਉਪਰ ਦਿਤਾ ਜਾ ਚੁਕਾ ਹੈ। ਫਿਰ ਵੀ ਇਸ ਬਾਰੇ ਇਹ ਕਹਿਣਾ ਉਚਿਤ ਹੋਵੇਗਾ ਕਿ ਆਖ਼ੀਰ ਜੋ (ਦੋ ਏਕੇ) ''॥੧॥੧॥'' ਆਏ ਹਨ, ਉਨ੍ਹਾਂ ਵਿਚੋਂ ਪਹਿਲਾ ਏਕਾ ਬੰਦ ਦਾ ਲਖਾਇਕ ਹੈ ਤੇ ਦੂਜਾ ਰਚਨਾ ਦਾ। ਦਰ ਅਸਲ ਇਸ ਏਕੇ ਨੂੰ ਜਾਨਣ ਵਾਲਾ ਕੋਈ ਵਿਰਲਾ ਮਰਜੀਵੜਾ ਹੀ ਹੋ ਸਕਦਾ ਹੈ ਜਿਸ ਦੇ ਹਿਰਦੇ ਵਿਚ ਇਕ ਸਰਵ ਰੂਪ ਵਾਹਿਗੁਰੂ ਸਮਾਅ ਚੁੱਕਾ ਹੋਵੇ:—

**''ਇਸ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥''** [ਪੰਨਾ ੯੩੦

**ਸ਼ੰਕਾ-** ਇਸ ਰਚਨਾ ਵਿਚ ਕੋਈ ਗੁਰਬਾਣੀ ਦੀ ਮਹਿਮਾ ਜਾਂ ਅਧਿਆਤਮਕ ਉਪਦੇਸ਼ ਨਹੀਂ ਹੈ?

**ਸਮਾਧਾਨ-** ਇਹ ਸ਼ੰਕਾ ਨਿਰਮੂਲ ਹੈ। ਇਹ ਰਚਨਾ ਤਾਂ ਕੇਵਲ ਰਾਗਾਂ ਦੇ ਸੰਗ੍ਰਹਿ ਦੀ ਲਖਾਇਕ ਹੈ। ਕੀ ਨੌ ਧੁਨੀਆਂ ਜਿਹੜੀਆਂ ਵਖ ਵਖ ਵਾਰਾਂ ਤੇ ਅੰਕਿਤ ਹਨ, ਵਿਚ ਕੋਈ ਅਧਿਆਤਮਕ ਗਲ ਹੈ? ਜਾਂ ਹੇਠ ਲਿਖੇ ਸਿਰਲੇਖਾਂ ਵਿਚ ਕੋਈ ਐਸੀ ਧਾਰਮਿਕ ਗਲ ਹੈ:—

(੧) **ਏਕ ਸੁਆਨ ਕੇ ਘਰਿ ਗਾਵਣਾ**

**(੨) ਯਾਨੜੀਏ ਕੇ ਘਰਿ ਗਾਵਣਾ**

ਭਗਤ ਕਬੀਰ ਜੀ ਦੇ ਹੇਠ ਲਿਖੇ ਸ਼ਬਦਾਂ ਦੀ ਸ਼ਬਦਾਵਲੀ ਤੋਂ ਕਿਹੜਾ ਅਧਿਆਤਮ ਪਖ ਪ੍ਰਗਟ ਹੁੰਦਾ ਹੈ:-

(੧) **ਆਸਾ ॥ ਫੀਲੁ ਰਬਾਬੀ ਬਲਦੁ ਪਖਾਵਜ, ਕਊਆ ਤਾਲ ਬਜਾਵੈ ॥...** [ਪੰਨਾ ੪੭੭

(੨) **ਕਬੀਰ ਏਕ ਮਰੰਤੇ ਦੁਇ ਮੂਏ, ਦੋਇ ਮਰੰਤੇ ਚਾਰਿ ॥....** [ਪੰਨਾ ੧੩੬੯

ਇਤਿਆਦਿ ਹੋਰ ਕਈ ਸ਼ਬਦ ਹਨ ਜਿਨ੍ਹਾਂ ਦੇ ਜ਼ਾਹਰਾ ਤੌਰ ਤੇ ਕੋਈ ਅਧਿਆਤਮਕ ਅਰਥ ਨਹੀਂ ਬਣਦੇ ਪਰੰਤੂ ਵਿਦਵਾਨ, ਗਿਆਨੀ ਜਨ ਅਧਿਆਤਮਕ ਅਰਥ ਕਰਦੇ ਹਨ।

**ਸ਼ੰਕਾ-** ਜਿਵੇਂ ਤਤਕਰੇ ਵਿਚ ਲਿਖੀ ਬਾਣੀ ਦਾ ਪਾਠ ਨਹੀਂ ਕੀਤਾ ਜਾਂਦਾ ਤਿਵੇਂ ਹੀ ਅੰਤਕਾ (Appendex) ਦੇ ਰੂਪ ਵਿਚ ਜੋ ਰਾਗ ਮਾਲਾ ਹੈ ਉਸ ਨੂੰ ਪੜ੍ਹਨਾ ਕਿਵੇਂ ਠੀਕ ਹੋ ਸਕਦਾ ਹੈ?

**ਸਮਾਧਾਨ-** ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਰਾਗ ਮਾਲਾ ਰਾਗਾਂ ਦੀ ਸੂਚੀ ਹੈ ਇਸ ਨੂੰ (Appendex) ਆਖਣਾ ਆਪਣੀ ਹੀ ਮਨੌਤ ਹੈ। ਜਿਵੇਂ ਉਪਰੋਕਤ ਹਾਲਾਤ ਤੋਂ ਸਪਸ਼ਟ ਹੈ ਰਾਗ ਮਾਲਾ ਦਾ ਪਾਠ ਗੁਰੂ ਕਾਲ ਦੇ ਸਮੇਂ ਤੋਂ ਹੀ ਭੋਗ ਸਮੇਂ ਹੁੰਦਾ ਆਇਆ ਹੈ।

**ਸ਼ੰਕਾ—** ਕੀ ਕੋਈ ਸਬੂਤ ਹੈ ਕਿ ਸਿੱਖਾਂ ਦੀ ਰਾਗ ਮਾਲਾ ਵੱਖਰੀ ਹੈ?

**ਸਮਾਧਾਨ—** ਜਿਸ ਤਰ੍ਹਾਂ ਖ਼ਾਲਸਾ ਪੰਥ ਦਾ ਆਪਣਾ ਸੁਤੰਤਰ ਵਿਧਾਨ ਹੈ, ਸੁਤੰਤਰ ਨਿਸ਼ਾਨ ਹੈ, ਜਿਸ ਤਰ੍ਹਾਂ ਗੁਰਬਾਣੀ ਲਿਖਣ ਲਈ ਗੁਰਮੁਖੀ ਅਖਰਾਂ ਦੀ ਪੈਂਤੀ ਅੱਖਰੀ ਹੈ, ਜਿਸ ਤਰ੍ਹਾਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਵਖਰੇ 'ਨਾਮ ਦਾਨ ਇਸ਼ਨਾਨ' ਦੀ ਵਖਰੀ ਗੁਰਮਤਿ ਜੁਗਤੀ ਹੈ, ਜਿਵੇਂ ਆਨਮਤਾਂ ਦੇ ਧਰਮ ਗ੍ਰੰਥਾਂ ਨਾਲੋਂ ਧੁਰ ਕੀ ਬਾਣੀ ਦਾ ਵਖਰਾ ਪਾਵਨ ਸਰੂਪ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ, ਕੀ ਉਸੇ ਤਰ੍ਹਾਂ ਹੀ ਗੁਰਮਤਿ ਸੰਗੀਤ (ਅਰਥਾਤ ਰਾਗ ਮਾਲਾ) ਵੀ ਆਨਮਤਾਂ ਦੀ ਸੰਗੀਤਕ ਰਾਗ ਮਾਲਾਵਾਂ ਨਾਲੋਂ ਵੱਖਰੀ ਨਹੀਂ ਹੋ ਸਕਦੀ? (ਸਿੰਘਾਂ ਦਾ ਪੰਥ ਨਿਰਾਲਾ)

ਆਨਮਤਾਂ ਦੀਆਂ ਕੁਝ ਰਾਗਮਾਲਾਵਾਂ ਦਾ ਵੇਰਵਾ:

| | |
|---|---|
| (੧) ਸ਼ਿਵ ਮਤ (ਰਾਧਾ ਗੋਬਿੰਦ ਸੰਗੀਤ ਵਿਚ) | (੨) ਸ਼ਿਵ ਮਤ (ਕਾਊਨੇ ਮੌਸੀਦਾ ਕਿਤਾਬ ਵਿਚ) |
| (੩) ਕਾਲੀ ਨਾਥ ਮਤ | (੪) ਭਰਤ ਮਤ |
| (੫) ਹਨੂਮਾਨ ਮਤ | (੬) ਸਿਧ ਸਾਰਸੁਤ ਮਤ |
| (੭) ਰਾਗਾਰਣਵ ਮਤ | (੮) ਮੁਨੀ ਸੋਮਨਾਥ ਦਾ ਮਤ |
| (੯) ਮਤੰਗ ਮੁਨੀ ਦਾ ਮਤ | (੧੦) ਪਾਸਟਿਕ ਮੁਨੀ ਦਾ ਮਤ |
| (੧੧) ਸਾਰੰਗ ਦੇਵ ਦਾ ਮਤ | (੧੨) ਦਸਯਪ ਮੁਨੀ ਦਾ ਮਤ |
| (੧੩) ਭਾਵ ਭਟ ਦਾ ਮਤ | (੧੪) ਸੰਗੀਤ ਰਤਨਾਕਰ ਦਾ ਮਤ |

ਇਤਿਆਦਿ ਪ੍ਰਾਚੀਨ ਸੰਗੀਤ ਦੇ ਮਤਾਂ ਵਿਚ ਗੀਤ ਅਤੇ ਰਾਗਾਂ ਦੀ ਅਨੁਕ੍ਰਮਣਕਾ (ਰਾਗ ਮਾਲਾ) ਹੋਰਨਾਂ ਹੋਰਨਾਂ ਰੀਤਾਂ ਦੀ ਮੰਨੀ ਜਾਂਦੀ ਹੈ ਜਿਸ ਤੋਂ ਸਿਧ ਹੁੰਦਾ ਹੈ ਕਿ ਗੁਰਮਤਿ ਸੰਗਤੀ ਵੀ ਵਖਰਾ ਮਤ ਹੈ ਅਤੇ ਇਸ ਦੀ ਰਾਗ ਮਾਲਾ ਵੀ ਵਖਰੀ ਹੈ, ''੧ਓ ਸਤਿਗੁਰ ਪ੍ਰਸਾਦਿ'' ਦੇ ਮੰਗਲ ਨਾਲ ਆਰੰਭ

ਹੁੰਦਾ ਹੈ।

**ਸ਼ੰਕਾ—** ਰਾਗ ਮਾਲਾ ਵਿਚ ਹੇਠ ਲਿਖੀਆਂ ਪੰਕਤੀਆਂ ਅੰਦਰ 'ਵੈ' ਤੇ 'ਉਨਿ' ਦੀ ਸ਼ਬਦਾਵਲੀ ਕਾਮ ਕੰਦਲਾ ਤੇ ਮਾਧਵ ਨਲ ਦੀ ਸੰਕੇਤਕ ਹੈ।

**ਸਮਾਧਾਨ-** 'ਵੈ' ਤੇ 'ਉਨਿ' ਪੜਨਾਵ ਵਾਚੀ ਸ਼ਬਦ ਹਨ ਜਿਨ੍ਹਾਂ ਦੇ ਅਰਥ 'ਉਹ' ਤੇ 'ਉਨ੍ਹਾਂ ਨੇ' ਹਨ। ਇਹਨਾਂ ਨੂੰ ਐਵੇਂ ਨਾਚ-ਮੰਡਲੀ ਨਾਲ ਜੋੜਨਾ ਪਾਠਕਾਂ ਨੂੰ ਭਰਮ ਵਿਚ ਪਾਉਣ ਤੋਂ ਸਿਵਾ ਹੋਰ ਕੁਝ ਨਹੀਂ। ਵੇਖੋ 'ਗੁਰੂ ਗ੍ਰੰਥ ਦਰਪਣ' ਵਿਚ ਪ੍ਰੋ. ਸਾਹਿਬ ਸਿੰਘ ਜੀ ਨੇ 'ਵੈ' ਦੇ ਅਰਥ ਉਹ (ਵਿਦਵਾਨ) ਲੋਕ ਕੀਤੇ ਹਨ। ਇਸੇ ਤਰ੍ਹਾਂ 'ਉਨਿ' ਦੇ 'ਉਨ੍ਹਾਂ ਨੇ' ਕੀਤੇ ਹਨ। ਸੋ, ਸੰਗੀਤ ਜਾਂ ਰਾਗ ਕੇਵਲ ਨਾਚ-ਮੰਡਲ ਨਾਲ ਸੰਬੰਧਤ ਨਹੀਂ, ਸੰਸਾਰ ਦੇ ਸਾਰੇ ਜੀਵ ਰਾਗ ਤੋਂ ਪ੍ਰਭਾਵਤ ਹੁੰਦੇ ਹਨ।

ਗੁਰੂ ਸਵਾਰਿਓ!

'ਰਾਗ ਮਾਲਾ - ਇਕ ਸਰਵੇਖਣ' ਲਿਖਣ ਦਾ ਮੰਤਵ ਇਸ ਰਚਨਾ ਦੀ ਪ੍ਰੋੜਤਾ ਜਾਂ ਵਿਰੋਧਤਾ ਵਾਲੇ ਪਖ ਦੀ ਪੂਰਤੀ ਨਹੀਂ, ਸਗੋਂ ਇਸ ਭਾਵਨਾ ਨਾਲ ਕੀਤਾ ਗਿਆ ਹੈ ਤਾਂ ਜੋ ਪੱਖੀ ਤੇ ਵਿਰੋਧੀ ਤੱਥਾਂ ਨੂੰ ਨੀਝ ਲਾ ਕੇ ਪੜ੍ਹਨ ਤੇ ਵੀਚਾਰਨ ਮਗਰੋਂ ਉਨ੍ਹਾਂ ਨੂੰ ਸਚ ਪ੍ਰਗਟ ਹੋ ਜਾਵੇ। ਗੁਰਬਾਣੀ ਵਿਚੋਂ ਇਹ ਸੇਧ ਮਿਲਦੀ ਹੈ:—

**ਵਿਚਿ ਸਚੇ ਕੂੜੁ ਨ ਗਡਈ, ਮਨਿ ਵੇਖਹੁ ਕੋ ਨਿਰਜਾਸਿ ॥** [ਪੰਨਾ ੩੧੪

ਤੁਲਨਾਤਮਿਕ ਅਧਿਐਨ ਕੀਤਿਆਂ ਲੇਖਕਾਂ ਤੇ ਖੋਜੀਆਂ ਦਾ ਇਕ ਪਾਸੇ ਵਾਲੇ ਝੁਕਾਉ ਵਾਲੀ ਬ੍ਰਿਤੀ ਤੇ ਹੋਰ ਉਕਾਈਆਂ ਦਾ ਪਾਜ ਸੁਤੇ ਹੀ ਉਘੜ ਕੇ ਸਾਹਮਣੇ ਆ ਜਾਂਦਾ ਹੈ।

ਗੁਰਮੁਖਿ ਜੀਉੜਆਂ ਦੀ ਕੋਈ ਕ੍ਰਿਆ ਵੀ ਕਲਪਣਾ ਵਾਲੀ ਨਹੀਂ ਹੋਣੀ ਚਾਹੀਦੀ, ਉਨ੍ਹਾਂ ਨੂੰ ਗੁਰੂ ਰਾਮਦਾਸ ਜੀ ਮਹਾਰਾਜ ਦੇ ਪਾਵਨ ਬਚਨਾਂ ਤੇ ਅਮਲ ਕਰਕੇ ਇਹ ਲੋਕ ਸੁਖੀਏ ਪਰਲੋਕ ਸੁਹੇਲੇ ਕਰਨਾ ਚਾਹੀਦਾ ਹੈ ।

ਰਾਗ ਮਾਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਾਲ ਤੋਂ ਹੀ ਅਨਿਖੜ ਅੰਗ ਬਣੀ ਆ ਰਹੀ ਹੈ। ਇਸ ਕਰਕੇ ਇਸ ਦੀ ਵਿਰੋਧਤਾ ਕਰਕੇ ਇਕ ਦੂਜੇ ਵਿਰੁੱਧ ਚਿਕੜ ਉਛਾਲਣ ਤੋਂ ਗੁਰੇਜ਼ ਕਰਨਾ ਹੀ ਠੀਕ ਹੈ। ਗੁਰਬਾਣੀ ਇਸ ਨਿਰਣੈ ਤੇ ਆਪਣੀ ਮੁਹਰ ਛਾਪ ਲਾਉਂਦੀ ਹੈ ਕਿ ਅਸੀਂ ਸਾਰੇ ਇਕ ਪਿਤਾ ਦੇ ਪੁੱਤਰ ਹਾਂ, ਇਸ ਲਈ ''ਦੁਬਿਧਾ ਛੋਡਿ ਕੁਵਾਟੜੀ, ਮੂਸਹੁਗੇ ਭਾਈ॥ ਅਹਿਨਿਸਿ ਨਾਮੁ ਸਲਾਹੀਐ ਸਤਿਗੁਰ ਸਰਣਾਈ'' ਵਾਲੇ ਆਦੇਸ਼ ਤੇ ਉਪਦੇਸ਼ ਦੇ ਧਾਰਨੀ ਬਣ ਕੇ ਆਪਣਾ ਅਮੋਲਕ ਜਨਮ ਸਫਲ ਕਰਨਾ ਹੀ ਸੋਭਦਾ ਹੈ।



## ੧ਓ ਸਤਿਗੁਰ ਪ੍ਰਸਾਦਿ ॥

**ਰਾਗਮਾਲਾ ॥ ਰਾਗ ਏਕ ਸੰਗਿ ਪੰਚ ਬਰੰਗਨ ॥ ਸੰਗਿ ਅਲਾਪਹਿ ਆਠਉ ਨੰਦਨ ॥ ਪ੍ਰਥਮ ਰਾਗ ਭੈਰਉ ਵੈ ਕਰਹੀ ॥ ਪੰਚ ਰਾਗਨੀ ਸੰਗਿ ਉਚਰਹੀ ॥ ਪ੍ਰਥਮ ਭੈਰਵੀ ਬਿਲਾਵਲੀ ॥ ਪੁੰਨਿਆ ਕੀ ਗਾਵਹਿ ਬੰਗਲੀ ॥ ਪੁਨਿ ਅਸਲੇਖੀ ਕੀ ਭਈ ਬਾਰੀ ॥ ਏ ਭੈਰਉ ਕੀ ਪਾਚਉ ਨਾਰੀ ॥ ਪੰਚਮ ਹਰਖ ਦਿਸਾਖ ਸੁਨਾਵਹਿ ॥ ਬੰਗਾਲਮ ਮਧੁ ਮਾਧਵ ਗਾਵਹਿ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਲਾਪਹਿੰ, ਆਠਉਂ, ਕਰਹੀਂ, ਉਚਰਹੀਂ, ਗਾਵਹਿੰ, ਕੀਂ,

**ਪਦ ਅਰਥ:** ਰਾਗਮਾਲਾ=ਰਾਗਾਂ ਦੇ ਨਾਵਾਂ ਦੀ ਲੜੀ। ਸੰਗਿ=ਨਾਲ। ਪੰਚ ਬਰੰਗਨ=ਪੰਜ ਇਸਤ੍ਰੀਆਂ (ਭਾਵ ਰਾਗਣੀਆਂ)। ਅਲਾਪਹਿ=ਅਲਾਪ ਕਰਦੇ ਹਨ, ਉਚਾਰਦੇ ਹਨ। ਆਠਉ=ਅਠ ਹੀ (ਭੈਰਉ ਦੇ ਅਠ ਪੁੱਤਰ-ਪੰਚਮ, ਹਰਖ, ਦਿਸਾਖ, ਬੰਗਾਲਮ, ਮਧੁ, ਮਾਧਵ, ਲਲਤ ਅਤੇ ਬਿਲਾਵਲ। ਨੰਦਨ=ਪੁੱਤਰ। ਪ੍ਰਥਮ=ਪਹਿਲਾ। ਵੈ=ਉਹ ਰਾਗੀ, ਗਾਇਕ। ਕਰਹੀ=ਕਰਦੇ ਹਨ। ਪੁੰਨਿਆ ਕੀ=ਪੁੰਨਿਆ ਦੀ ਰਾਗਣੀ। ਗਾਵਹਿ=ਗਾਉਂਦੇ ਹਨ। ਪੁਨਿ=ਫੇਰ। ਭਈ ਬਾਰੀ=ਵਾਰੀ ਆਈ। ਏ=ਇਹ। ਕੀ=ਦੀਆਂ। ਪਾਂਚਉ ਨਾਰੀ=ਪੰਜ ਇਸਤ੍ਰੀਆਂ ਪੰਜੇ ਰਾਗਣੀਆਂ-ਭੈਰਵੀ, ਬਿਲਾਵਲੀ, ਪੁੰਨਿਆ ਕੀ, ਬੰਗਲੀ)। ਸੁਨਾਵਹਿ=ਸੁਣਾਉਂਦੇ ਹਨ। ਗਾਵਹਿ=ਗਾਉਂਦੇ ਹਨ।੧।

**ਅਰਥ:** (ਹੇ ਭਾਈ!) ਇਕ ਰਾਗ ਦੇ ਨਾਲ ਪੰਜ ਇਸਤ੍ਰੀਆਂ (ਰਾਗਣੀਆਂ) ਹਨ। (ਰਾਗੀ ਇਕ ਰਾਗ ਦੇ) ਨਾਲ ਅਠ ਪੁੱਤਰ (ਰਾਗ) ਅਲਾਪਦੇ (ਉਚਾਰਦੇ) ਹਨ।

ਓਹ (ਰਾਗੀ) ਪਹਿਲਾਂ ਭੈਰਉ ਰਾਗ (ਦਾ ਅਲਾਪ) ਕਰਦੇ ਹਨ। (ਭੈਰਉ) ਦੇ ਨਾਲ ਪੰਜ ਰਾਗਣੀਆਂ (ਵੀ ਰਾਗ) ਉਚਾਰਦੀਆਂ ਹਨ। ਪਹਿਲੀ ਭੈਰਵੀ (ਦੂਜੀ) ਬਿਲਾਵਲੀ (ਤੀਜੀ) ਪੁੰਨਿਆ ਕੀ (ਚਉਥੀ) ਬੰਗਲੀ ਹੈ (ਇਹ) ਗਾਉਂਦੀਆਂ ਹਨ।

ਫਿਰ (ਪੰਜਵੀਂ) ਅਸਲੇਖੀ ਦੀ ਵਾਰੀ ਆਈ। ਇਹ ਭੈਰਉ (ਰਾਗ) ਦੀਆਂ ਪੰਜ ਇਸਤ੍ਰੀਆਂ (ਰਾਗਣੀਆਂ) ਹਨ। ਪੰਚਮ, ਹਰਖ, ਦਿਸਾਖ (ਗਾ ਕੇ) ਸੁਣਾਉਂਦੇ ਹਨ। (ਫਿਰ) ਬੰਗਾਲਮ, ਮਧੂ ਤੇ ਮਾਧਵ ਗਾਉਂਦੇ ਹਨ।੧।

**ਲਲਤ ਬਿਲਾਵਲ ਗਾਵਹੀ ਅਪੁਨੀ ਅਪੁਨੀ ਭਾਂਤਿ ॥ ਅਸਟ ਪੁਤ੍ਰ ਭੈਰਵ ਕੇ, ਗਾਵਹਿ ਗਾਇਨ ਪਾਤ੍ਰ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗਾਵਹੀਂ, ਗਾਵਹਿੰ, ਅਲਾਪਹਿੰ,

**ਅਰਥ :** (ਸਤਵਾਂ) ਲਲਤ, (ਅਠਵਾਂ) ਬਿਲਾਵਲ (ਇਹ ਸਾਰੇ) ਆਪੋ ਆਪਣੀ (ਕਿਸਮ ਦਾ ਰਾਗ) ਗਾਉਂਦੇ ਹਨ। (ਇਹ) ਅਠ ਪੁੱਤਰ ਭੈਰਉ (ਰਾਗ ਜੋ) ਗਾਇਨ ਕਰਨ ਦੇ ਯੋਗ (ਲਾਇਕ) ਹਨ (ਓਹ) ਗਾਉਂਦੇ ਹਨ।੧।

**ਨੋਟ-** (ਰਾਗਾਂ ਦੀ ਗਿਣਤੀ ਅਨੁਸਾਰ ਅੰਕਾਵਲੀ ਦਾ '੧' ਅੰਕ ਇਥੇ ਆਉਣਾ ਉਚਿਤ ਸੀ। ਪਰ ਇਥੇ ਉਪਰ ਵੀ '੧' ਅੰਕ ਲਗਾ ਹੋਇਆ ਹੈ। ਪੁਰਾਤਨ ਹਥ ਲਿਖਤ ਸਰੂਪ ਦੇਖ ਕੇ ਹੀ ਇਸ ਬਾਰੇ ਕੋਈ ਗਲ ਕਹੀ ਜਾ ਸਕਦੀ ਹੈ। ਕਿਤੇ ਉਤਾਰਾ ਕਰਨ ਵਾਲਿਆਂ ਪਾਸੋਂ ਇਹ ਭੁਲ ਨਾ ਹੋਈ ਹੋਵੇ)।

**ਦੁਤੀਆ, ਮਾਲਕਉਸਕ ਆਲਾਪਹਿ ॥ ਸੰਗਿ ਰਾਗਨੀ, ਪਾਚਉ ਥਾਪਹਿ ॥ ਗੋਡਕਰੀ ਅਰ ਦੇਵਗੰਧਾਰੀ ॥ ਗੰਧਾਰੀ ਸੀਹੁਤੀ ਉਚਾਰੀ ॥ ਧੰਨਾਸਰੀ ਏ ਪਾਚਉ ਗਾਈ ॥ ਮਾਲ ਰਾਗ ਕਉਸਕ ਸੰਗਿ ਲਾਈ ॥ ਮਾਰੂ ਮਸਤ ਅੰਗ ਮੇਵਾਰਾ ॥ ਪ੍ਰਬਲ ਚੰਡ ਕਉਸਕ ਉਭਾਰਾ ॥ ਖਉਖਟ ਅਉ ਭਉਰਾਨਦ ਗਾਏ ॥ ਅਸਟ ਮਾਲਕਉਸਕ ਸੰਗਿ ਲਾਏ ॥ ੧ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਅਲਾਪਹਿੰ, ਪਾਂਚਉਂ, ਥਾਪਹਿੰ।

**ਫੁਟਕਲ:** (੧) 'ਕਉਸਕ' ਪਦ ਛੇਦ ਕਰਕੇ 'ਕਉ ਸਕ' ਉਚਾਰਨਾ ਅਸ਼ੁੱਧ ਹੈ।

(੨) 'ਸੀਹੁਤੀ' ਨੂੰ 'ਸੀ ਹੁਤੀ' ਉਚਾਰਨਾ ਠੀਕ ਨਹੀਂ ਹੈ।

**ਅਰਥ:** ਦੂਜਾ (ਰਾਗ)ਮਾਲ ਕਉਸਕ ਪੰਚ ਰਾਗਣੀਆਂ ਨੂੰ (ਆਪਣੇ) ਨਾਲ ਲੈ ਕੇ ਅਲਾਪਦੇ ਹਨ।

(ਪੰਜ ਰਾਗਣੀਆਂ) ਗੋਡ ਕਰੀ ਅਤੇ ਦੇਵਗੰਧਾਰੀ, ਗੰਧਾਰੀ (ਅਤੇ) ਸੀਹੁਤੀ (ਚਾਰ ਰਾਗਣੀਆਂ ਨੇ ਰਾਗ ਦੀ ਧੁਨੀ) ਉਚਾਰਨ ਕੀਤੀ। ਪੰਜਵੀਂ ਧਨਾਸਰੀ ਗਾਈ ਗਈ। (ਇਹ ਰਾਗਣੀ) ਮਾਲ ਕਉਸਕ ਰਾਗ ਦੇ ਨਾਲ ਲਾਈ ਗਈ।

(ਫਿਰ) ਮਾਰੂ, ਮਸਤ ਅੰਗ , ਮੇਵਾਰਾ, ਪ੍ਰਬਲ ਚੰਡ, ਕਉਸਕ, ਉਭਾਰਾ, ਖਉਖਟ ਅਤੇ ਭਉਰਾਨਦ (ਰਾਗ) ਗਾਇਨ ਕੀਤੇ ਗਏ। (ਇਹ) ਅਠ (ਪੁੱਤਰ) ਮਾਲ ਕਉਸਕ ਦੇ ਨਾਲ (ਗਾਇਨ ਲਈ) ਲਾਏ ਗਏ।੧।

**ਪੁਨਿ ਆਇਅਉ ਹਿੰਡੋਲੁ, ਪੰਚ ਨਾਰਿ ਸੰਗਿ ਅਸਟ ਸੁਤ ॥ ਉਠਹਿ ਤਾਨ ਕਲੋਲ, ਗਾਇਨ ਤਾਰ ਮਿਲਾਵਹੀ ॥ ੧ ॥**

**ਅਰਥ:** ਫਿਰ ਹਿੰਡੋਲ (ਰਾਗ) ਆਇਆ (ਓਹ) ਪੰਜ ਇਸਤ੍ਰੀਆਂ (ਰਾਗਣੀਆਂ ਅਤੇ) ਅਠ ਪੁਤਰਾਂ ਨਾਲ ਆਇਆ। ਜਦੋਂ (ਸੁਰ) ਤਾਰ ਮਿਲਾਉਂਦੇ ਤੇ (ਗਾਉਂਦੇ ਹਨ ਤੇ)ਤਾਨਾਂ ਦੀਆਂ ਕਲੋਲਾਂ ਉਠਦੀਆਂ ਹਨ।੧।

**ਤੇਲੰਗੀ ਦੇਵਕਰੀ ਆਈ ॥ ਬਸੰਤੀ ਸੰਦੂਰ ਸੁਹਾਈ ॥ ਸਹਸ ਅਹੀਰੀ ਲੈ ਭਾਰਜਾ ॥ ਸੰਗਿ ਲਾਈ ਪਾਂਚਉ ਆਰਜਾ ॥ ਸੁਰਮਾਨੰਦ ਭਾਸਕਰ ਆਏ ॥ ਚੰਦ੍ਰਬਿੰਬ ਮੰਗਲਨ ਸੁਹਾਏ ॥ ਸਰਸ ਬਾਨ ਅਉ ਆਹਿ ਬਿਨੋਦਾ ॥ ਗਾਵਹਿ ਸਰਸ ਬਸੰਤ ਕਮੋਦਾ ॥ ਅਸਟ ਪੁਤ੍ਰ ਮੈ ਕਹੇ ਸਵਾਰੀ ॥ ਪੁਨਿ ਆਈ ਦੀਪਕ ਕੀ ਬਾਰੀ ॥ ੧ ॥**

**ਪਦ ਅਰਥ:** ਸਹਸ=ਸ੍ਰੇਸ਼ਟ। ਅਹੀਰੀ=ਇਸਤ੍ਰੀ ਦਾ ਨਾਮ। ਭਾਰਜਾ=ਇਸਤ੍ਰੀ, ਰਾਗਣੀ। ਆਰਜਾ=ਇਸਤ੍ਰੀ, ਰਾਗਣੀ।

**ਅਰਥ:** (ਫਿਰ) ਤੇਲੰਗੀ, ਦੇਵਕਰੀ (ਰਾਗਣੀ) ਆਈ, ਬਸੰਤੀ ਤੇ ਸੰਦੂਰ ਸੁਭਾਇਮਾਨ ਹੋਈ।

(ਹਿੰਡੋਲ ਦੀਆਂ ਰਾਗਣੀਆਂ) ਤੇਲੰਗੀ, ਦੇਵਕਰੀ, ਬਸੰਤੀ, ਸੰਦੂਰ, ਸ੍ਰੇਸ਼ਟ ਅਹੀਰੀ ਤੇ ਭਾਰਜਾ ਸੁੰਦਰ ਇਸਤ੍ਰੀਆਂ ਆਈਆਂ। (ਹਿੰਡੋਲ ਦੇ ਅੱਠ-ਪੁੱਤਰ) ਸੁਰਮਾਨੰਦ, ਭਾਸਕਰ, ਚੰਦ੍ਰਬਿੰਬ, ਮੰਗਲਨ, ਸਰਸਬਾਨ, ਬਿਨੋਦਾ, ਬਸੰਤ (ਅਤੇ) ਕਮੋਦਾ ਆਏ (ਜੋ ਰਾਗਾਂ ਦਾ) ਗਾਇਨ ਕਰਦੇ ਹਨ।

(ਹਿੰਡੋਲ ਦੇ) ਅਠ ਪੁੱਤਰਾਂ ਦੀ (ਸੂਚਨਾ) ਮੈਂ ਸਵਾਰ ਕੇ ਆਖੀ ਹੈ। ਫਿਰ ਦੀਪਕ (ਰਾਗ ਦੀਆਂ ਇਸਤ੍ਰੀਆਂ ਦੀ) ਵਾਰੀ ਆਈ ।੧।

**ਕਛੇਲੀ ਪਟਮੰਜਰੀ, ਟੋਡੀ ਕਹੀ ਅਲਾਪਿ ॥ ਕਾਮੋਦੀ ਅਉ ਗੂਜਰੀ, ਸੰਗਿ ਦੀਪਕ ਕੇ ਥਾਪਿ ॥ ੧ ॥**

**ਅਰਥ:** ਦੀਪਕ (ਰਾਗ) ਦੇ ਨਾਲ ਅਸਥਾਪਨ ਹੋ ਕੇ, ਕਛੇਲੀ, ਪਟਮੰਜਰੀ, ਟੋਡੀ, ਕਾਮੋਦੀ (ਅਤੇ) ਗੂਜਰੀ (ਰਾਗਣੀਆਂ ਆਈਆਂ)।੧।

**ਕਾਲੰਕਾ ਕੁੰਤਲ ਅਉਰਾਮਾ ॥ ਕਮਲ ਕੁਸਮ ਚੰਪਕ ਕੇ ਨਾਮਾ ॥ ਗਉਰਾ ਅਉ ਕਾਨਰਾ ਕਲਾਨਾ ॥ ਅਸਟ ਪੁਤ੍ਰ ਦੀਪਕ ਕੇ ਜਾਨਾ ॥ ੧ ॥**

**ਅਰਥ:** ਦੀਪਕ ਰਾਗ ਦੇ ਅੱਠ ਪੁੱਤਰਾਂ (ਦੇ ਨਾਮ) ਜਾਣੋਂ-ਕਾਲੰਕਾ, ਕੁੰਤਲ ਅਤੇ ਰਾਮਾ, ਕਮਲ, ਕੁਸਮ, ਚੰਪਕ, ਗਉਰਾ, ਕਾਨਰਾ (ਅਤੇ) ਕਲਿਆਣ।੧।

**ਸਭ ਮਿਲਿ ਸਿਰੀ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥ ਬੈਰਾਰੀ ਕਰਨਾਟੀ ਧਰੀ ॥ ਗਵਰੀ ਗਾਵਹਿ ਆਸਾਵਰੀ ॥ ਤਿਹ ਪਾਛੈ ਸਿੰਧਵੀ ਅਲਾਪੀ ॥ ਸਿਰੀ ਰਾਗ ਸਿਉ ਪਾਂਚਉ ਥਾਪੀ ॥ ੧ ॥**

**ਪਦ ਅਰਥ:**ਵੈ=ਓਹ (ਗਵਈਏ)। ਗਾਵਹਿ=ਗਾਉਂਦੇ ਹਨ। ਬਰੰਗਨ=ਇਸਤ੍ਰੀਆਂ। ਲਾਵਹਿ= ਲਾਉਂਦੇ ਹਨ। ਅਲਾਪੀ=ਅਲਾਪਦੀ ਹੈ। ਪਾਂਚਉ ਥਾਪੀ=ਪੰਜ (ਇਸਤ੍ਰੀਆਂ) ਅਸਥਾਪਨ ਕੀਤੀਆਂ ਹਨ।

**ਅਰਥ:** ਸਾਰੇ (ਗਵਈਏ) ਮਿਲ ਕੇ ਸਿਰੀ ਰਾਗੁ ਨੂੰ ਗਾਉਂਦੇ ਹਨ। (ਉਨ੍ਹਾਂ) ਨਾਲ ਪੰਚ ਸ੍ਰੇਸ਼ਟ ਇਸਤ੍ਰੀਆਂ (ਰਾਗਣੀਆਂ ਗਾਉਣ ਲਈ) ਲਾਉਂਦੇ ਹਨ। ਬੈਰਾਰੀ, ਕਰਨਾਟੀ, ਗਾਵਹੀ ਆਸਾਵਰੀ

(ਅਤੇ) ਸਿੰਧਵੀ (ਨਾਮ) ਧਰਿਆ ਹੈ (ਇਹ) ਪੰਜ (ਇਸਤ੍ਰੀਆਂ) ਸਿਰੀ ਰਾਗ ਨਾਲ ਅਸਥਾਪਨ ਕੀਤੀਆਂ ਹੋਈਆਂ ਹਨ।੧।

**ਸਾਲੂ ਸਾਰਗ ਸਾਗਰਾ, ਅਉਰ ਗੋਡ ਗੰਭੀਰ ॥ ਅਸਟ ਪੁਤ੍ਰ ਸ੍ਰੀ ਰਾਗ ਕੇ, ਗੁੰਡ ਕੁੰਭ ਹਮੀਰ ॥ ੧ ॥**

**ਅਰਥ:** ਸ੍ਰੀ ਰਾਗ ਦੇ ਅੱਠ ਪੁੱਤਰ ਹਨ- ਸਾਲੂ, ਸਾਰਗ, ਸਾਗਰਾ, ਗੋਡ, ਗੰਭੀਰ, ਗੁੰਡ, ਕੁੰਭ, ਹਮੀਰ।

**ਖਸਟਮ, ਮੇਘ ਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥ ਸੋਰਠਿ ਗੋਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥ ਊਚੈ ਸੁਰਿ ਸੂਹਉ ਪੁਨਿ ਕੀਨੀ ॥ ਮੇਘ ਰਾਗ ਸਿਉ ਪਾਂਚਉ ਚੀਨੀ ॥ ੧ ॥**

**ਅਰਥ:** ਓਹ ਵਿਦਵਾਨ (ਗਵਈਏ) ਛੇਵਾਂ ਮੇਘ ਰਾਗ ਗਾਉਂਦੇ ਹਨ (ਅਤੇ ਆਪਣੇ) ਨਾਲ ਪੰਜ ਸ੍ਰੇਸ਼ਟ ਇਸਤ੍ਰੀਆਂ (ਰਾਗਣੀਆਂ) ਲਾਉਂਦੇ ਹਨ (ਉਨ੍ਹਾਂ ਨੇ) ਸੋਰਠਿ, ਗੋਡ, ਮਲਾਰੀ (ਦੀ) ਧੁਨੀ ਕੀਤੀ। ਫਿਰ ਗੁਣਵਾਨ ਆਸਾ (ਰਾਗਣੀ) ਗਾਉਂਦੇ ਹਨ, ਫਿਰ ਉਚੀ ਸੁਰ ਨਾਲ ਸੂਹਉ (ਸੂਹੀ ਰਾਗਣੀ) ਉਚਾਰਨ ਕੀਤੀ। ਮੇਘ ਰਾਗ ਦੇ ਨਾਲ (ਇਹਨਾਂ) ਪੰਜਾਂ ਦੀ ਪਛਾਣ ਹੋ ਗਈ।੧।

**ਬੈਰਾਧਰ ਗਜਧਰ ਕੇਦਾਰਾ ॥ ਜਬਲੀਧਰ ਨਟ ਅਉ ਜਲਧਾਰਾ ॥ ਪੁਨਿ ਗਾਵਹਿ ਸੰਕਰ ਅਉ ਸਿਆਮਾ ॥ ਮੇਘਰਾਗੁ ਪੁਤ੍ਰਨ ਕੇ ਨਾਮਾ ॥ ੧ ॥**

**ਅਰਥ:** ਮੇਘ ਰਾਗ ਦੇ (ਅੱਠ) ਪੁਤਰਾਂ ਦੇ ਨਾਮ-ਬੈਰਾਧਰ, ਗਜਧਰ, ਕੇਦਾਰਾ, ਜਬਲੀਧਰ, ਨਟ, ਜਲਧਾਰਾ, ਸ਼ੰਕਰ ਅਤੇ ਸਿਆਮਾ।੧।

**ਖਸਟ ਰਾਗ ਉਨਿ ਗਾਏ, ਸੰਗਿ ਰਾਗਨੀ ਤੀਸ ॥ ਸਭੈ ਪੁਤ੍ਰ ਰਾਗੰਨ ਕੇ, ਅਠਾਰਹ ਦਸ ਬੀਸ ॥ ੧ ॥ ੧ ॥**

**ਅਰਥ:** ਛੇ ਰਾਗ (ਭੈਰਉ, ਮਾਲਕਉਸ, ਹਿੰਡੋਲ, ਦੀਪਕ, ਸਿਰੀ ਰਾਗ, ਮੇਘ) ਉਨ੍ਹਾਂ (ਗਵਈਆਂ ਨੇ)੩੦ ਰਾਗਣੀਆਂ ਨਾਲ ਮਿਲ ਕੇ ਗਾਇਨ ਕੀਤੇ (ਭਾਵ ਹਰੇਕ ਰਾਗ ਦੀਆਂ ਪੰਜ ਰਾਗਣੀਆਂ ਹਨ)। (ਹਰੇਕ ਰਾਗ ਦੇ ਅਠ ਪੁੱਤਰ, ਭਾਵ ਛੇ ਰਾਗਾਂ ਦੇ) ੧੮+੧੦+੨੦=ਸਾਰੇ ੪੮ ਪੁੱਤ੍ਰ ਬਣੇ। ਇਸ ਤਰ੍ਹਾਂ ਕੁਲ ਗਿਣਤੀ ਇਉਂ ਬਣੀ)

| | |
|---|---|
| ਰਾਗ | ੬ |
| ਰਾਗਣੀਆਂ | ੩੦ |
| ਪੁਤਰ | ੪੮ |
| ਜੋੜ | ੮੪ |

**ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ।**



# ਅੰਤਿਕਾ

(ਗੁਰਮਤਿ ਨਗਰੀ ਵਿਚੋਂ)

'ਰਾਗ ਮਾਲਾ' ਬਾਰੇ ਪਖੀ ਤੇ ਵਿਰੋਧੀ ਦੋ ਪ੍ਰਕਾਰ ਦੀਆਂ ਧਾਰਨਾਵਾਂ ਦੀ ਹੋਂਦ ਪੰਥਕ ਏਕਤਾ ਲਈ ਹਾਨੀਕਾਰਕ ਹੈ। ਅਸੀਂ ਇਸ ਰਚਨਾ ਨੂੰ ਅਜੋਕੀ ਅੱਖ ਨਾਲ ਵੇਖਦੇ ਹਾਂ। ਜੇ ਇਕ ਸਦੀ ਪਿੱਛੇ ਚਲੀਏ ਤਾਂ ਅਧਿਆਤਮਿਕ ਖੇਤਰ ਵਿੱਚ ਇਸ ਬਾਰੇ ਸਾਰਥਕ ਤੱਥ ਇਉਂ ਉਜਾਗਰ ਹੁੰਦੇ ਹਨ।

ਪੁਰਾਤਨ ਸਮੇਂ ਦੇ ਲਿਖਾਰੀ ਆਪਣੀਆਂ ਰਚਨਾਵਾਂ ਦੇ ਨਾਂ ਨਾਲ 'ਮਾਲਾ' ਸ਼ਬਦ ਦੀ ਬਹੁਤ ਵਰਤੋਂ ਕਰਦੇ ਸਨ ਜਿਵੇਂ ਕਿ ਰਤਨ ਮਾਲਾ, ਸਿਖਾਂ ਦੀ ਭਗਤ ਮਾਲਾ, ਭਗਤ ਮਾਲਾ ਆਦਿ। ਇਹਨਾਂ ਨਾਵਾਂ ਨਾਲ ਹੋਰ ਕਈ ਗ੍ਰੰਥ ਵੀ ਉਪਲਬਧ ਹਨ। ਮਾਲਾ' ਦੇ ਅਰਥ ਹਨ- 'ਲੜੀ'।

***ਗੁਰਮਤਿ ਦੇ ਵਣਜਾਰਿਓ !***

ਰਾਗਮਾਲਾ ਦੇ ਵਿਸਤ੍ਰਿਤ ਪਿਛੋਕੜ ਤੋਂ ਇਹ ਸਪਸ਼ਟ ਹੈ ਕਿ ਕਿਸੇ ਲੇਖਕ ਨੂੰ ਇਸ ਦੇ ਰਚਿਤਾ ਬਾਰੇ ਪੂਰਾ ਗਿਆਨ ਨਹੀਂ ਹੈ। ਕੋਈ ਲਿਖਦਾ ਹੈ ਇਹ ਗੁਰੂ ਰਚਨਾ ਨਹੀਂ, ਕੋਈ ਭਾਈ ਗੁਰਦਾਸ ਜੀ ਦੀ ਰਚਨਾ ਦਸਦਾ ਹੈ, ਕੋਈ ਧੀਰਮਲ ਨੇ ਲਿਖਾਈ ਦਾ ਰਾਗ ਅਲਾਪਦਾ ਹੈ, ਅਤੇ ਕੋਈ ਆਲਮ ਕਵੀ ਜੋ ਅਕਬਰ ਵੇਲੇ ਹੋਇਆ ਹੈ, ਉਸ ਨਾਲ ਅਤੇ ਕੋਈ ਉਸ ਆਲਮ ਨਾਲ ਜੋ ਦਸਮੇਸ਼ ਪਿਤਾ ਜੀ ਦੇ ੫੨ ਕਵੀਆਂ ਵਿਚੋਂ ਸੀ, ਨਾਲ ਜੋੜਨ ਦਾ ਉਲੇਖ ਕਰਦਾ ਹੈ। ਏਦਾਂ ਦੇ ਸਾਰੇ ਅਟਕਲ ਪਚੂ ਵੀਚਾਰ ਪਾਠਕਾਂ ਨੂੰ ਸਹੀ ਸੇਧ ਦੇਣ ਦੇ ਸਮਰਥ ਨਹੀਂ ਹਨ।

ਭਾਈ ਸੰਤੋਖ ਸਿੰਘ ਜੀ ਦਾ ਇਹ ਭਾਵ ਹੈ ਕਿ ਇਕ ਤਾਂ ਉਨ੍ਹਾਂ ਨੂੰ ਪਤਾ ਨਹੀਂ ਕਿ ਰਾਗ ਮਾਲਾ ਗੁਰੂ ਜੀ ਨੇ ਲਿਖੀ ਹੈ ਜਾਂ ਕਿਸੇ ਸਿੱਖ ਨੇ ਲਿਖ ਦਿਤੀ ਹੈ? ਹਾਂ, ਇਸ ਦੇ ਲਿਖੇ ਜਾਣ ਦਾ ਭਾਵ ਇਹ ਹੈ ਕਿ ਲੋਕਾਂ ਨੂੰ ਰਾਗਾਂ ਦੇ ਨਾਵਾਂ ਦੀ ਜਾਣਕਾਰੀ ਹੋ ਜਾਵੇ ਸ਼ਾਇਦ ਇਸੇ ਕਾਰਨ ਕਿਸੇ ਪ੍ਰਬੀਨ ਪੁਰਸ਼ ਨੇ ਇਸ ਨੂੰ ਲਿਖਿਆ ਹੈ।

ਇਹ ਰਚਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਾਲ (੧੬੬੧ ਸੰਮਤ) ਤੋਂ ਅਨਿਖੜਵਾਂ ਅੰਗ ਚਲੀ ਆ ਰਹੀ ਹੈ। ਪੰਜਵੀਂ ਪਾਤਸ਼ਾਹੀ ਤੋਂ ਦਸਵੀਂ ਪਾਤਸ਼ਾਹੀ ਤੱਕ ਸਤਿਗੁਰਾਂ ਵਲੋਂ, ਗੁਰਸਿਖ ਪ੍ਰੇਮੀਆਂ ਨੂੰ ਕਿਤਨੇ ਹੁਕਮਨਾਮੇ ਜਾਰੀ ਹੁੰਦੇ ਰਹੇ, ਜਿਨ੍ਹਾਂ ਦਾ ਸੰਗ੍ਰਹਿ ਡਾ. ਗੰਡਾ ਸਿੰਘ ਹਿਸਟੋਰੀਅਨ ਅਤੇ ਸ. ਸ਼ਮਸ਼ੇਰ ਸਿੰਘ ਅਸ਼ੋਕ ਵਲੋਂ ਕੀਤਾ ਗਿਆ, ਅੱਜ ਵੀ ਮੌਜੂਦ ਹੈ, ਰਾਗ ਮਾਲਾ ਪੜ੍ਹਨ ਜਾਂ ਨਾ ਪੜ੍ਹਨ ਬਾਰੇ ਇੰਹਨਾਂ ਵਿਚੋਂ ਕੋਈ ਆਦੇਸ਼ ਨਹੀਂ ਮਿਲਦਾ ਅਤੇ ਨਾ ਹੀ ਗੁਰੂ ਕਾਲ ਦੇ ਕਿਸੇ ਇਤਿਹਾਸਕ ਗ੍ਰੰਥ ਵਿਚੋਂ ਅਜਿਹਾ ਹਵਾਲਾ ਦਿਤਾ ਜਾ ਸਕਦਾ ਹੈ। ਕੇਵਲ ਭਾ. ਸੰਤੋਖ ਸਿੰਘ ਜੀ ਦੀ ਲਿਖਤ ਨੂੰ ਜਿਸਦਾ ਕੋਈ ਆਪਣਾ ਆਧਾਰ ਹੀ ਨਹੀਂ, ਨੂੰ ਠੀਕ ਮੰਨ ਲੈਣਾ ਕਿਵੇਂ ਯੋਗ ਸਮਝਿਆ ਜਾ ਸਕਦਾ ਹੈ?

ਜਿਨ੍ਹਾਂ ਪੁਰਾਤਨ ਵਿਦਵਾਨਾਂ ਨੇ ਇਸ ਰਚਨਾ ਦਾ ਵਿਰੋਧ ਕੀਤਾ ਉਹ ਸਾਰੇ ਹੀ ਲਗਪਗ ਸੰਸਾਰ ਤੋਂ ਕੂਚ ਕਰ ਚੁੱਕੇ ਹਨ, ਪ੍ਰੰਤੂ 'ਰਾਗ ਮਾਲਾ' ਉਸੇ ਤਰ੍ਹਾਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਿਦਮਾਨ

ਹੈ ਅਤੇ ''ਸਿੱਖ ਰਹਿਤ ਮਰਯਾਦਾ'' ਅਨੁਸਾਰ ਰਾਗ ਮਾਲਾ ਤੋਂ ਬਿਨਾ ਕੋਈ ਸਰੂਪ ਪ੍ਰਕਾਸ਼ਤ ਨਹੀਂ ਹੋ ਸਕਦਾ। ਕੁਝ ਵਰ੍ਹੇ ਹੋਏ ਜਥੇਦਾਰ ਭਾਈ ਰਾਮ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਰਾਗਮਾਲਾ ਤੋਂ ਬਿਨਾਂ ਲਿਖਿਆ, ਪਰ ਉਨ੍ਹਾਂ ਨੂੰ ਮੁੜ ਰਾਗ ਮਾਲਾ ਚੜ੍ਹਾਉਣੀ ਪਈ।

ਇਸ ਸਚਾਈ ਤੋਂ ਸਾਰਾ ਸਿੱਖ ਜਗਤ ਜਾਣੂੰ ਹੈ ਕਿ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਅਤੇ ਹੋਰ ਕਈ ਬ੍ਰਹਮਬੇਤੇ ਜੋ ਕਰਣੀ ਦੇ ਸੂਰੇ, ਮੰਨੇ ਪ੍ਰਮੰਨੇ ਆਤਮ-ਦਰਸ਼ੀ ਮਹਾਂ ਪੁਰਸ਼ ਸਨ, ਰਾਗ ਮਾਲਾ ਦੇ ਅਨੁਆਈ ਰਹੇ। ਹੋਰ ਜਿਤਨੀਆਂ ਸੰਪਰਦਾਵਾਂ, ਨਿਰਮਲੇ, ਉਦਾਸੀ, ਨਾਮਧਾਰੀ, ਟਕਸਾਲੀ ਆਦਿ ਸਾਰੇ ਹੀ ਪੁਰਾਤਨ ਪ੍ਰਚਲਤ, ਪ੍ਰਪਾਟੀ ਅਨੁਸਾਰ ਰਾਗ ਮਾਲਾ ਦਾ ਪਠਨ-ਪਾਠਨ ਕਰਦੇ ਰਹੇ ਤੇ ਕਰ ਰਹੇ ਹਨ। ਉਹ ਇਸ ਰਚਨਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ ਅਨਿਖੜਵਾਂ ਅੰਗ ਮੰਨ ਕੇ ਸਮੁੱਚੀ ਗੁਰਬਾਣੀ ਅਗੇ ਨਮਸਕਾਰ ਕਰਦੇ ਹਨ।

ਦੂਜੇ ਪਾਸੇ ਸ੍ਰੀ ਮਾਨ ਭਾ. ਸ. ਰਣਧੀਰ ਸਿੰਘ ਜੀ ਨਾਰੰਗਵਾਲ ਜੋ ਨਾਮ-ਅਭਿਆਸ ਕਮਾਈ ਵਾਲੇ ਅਖੰਡ ਕੀਰਤਨ ਦੇ ਧਨੀ ਉਤਮ ਰਹਿਣੀ ਬਹਿਣੀ ਵਾਲੇ ਸਨ, ਉਨ੍ਹਾਂ ਦੇ ਅਨੁਆਈ 'ਰਾਗਮਾਲਾ' ਪੜ੍ਹੇ ਬਿਨਾ ਸਹਿਜ ਜਾਂ ਅਖੰਡ ਪਾਠ ਦਾ ਭੋਗ ਪਾਉਂਦੇ ਹਨ। ਜਿਥੋਂ ਤਕ ਭਾਈ ਸਾਹਿਬ ਜੀ ਦੀ ਨਾਮ-ਕਮਾਈ ਦਾ ਸਬੰਧ ਹੈ ਉਸ ਅਗੇ ਸਿਰ ਨਿਉਂਦਾ ਹੈ। ਇਸ ਵਿੱਚ ਸ਼ੱਕ ਨਹੀਂ ਕਿ ਆਪ 'ਰਾਗ ਮਾਲਾ' ਨਹੀਂ ਸਨ ਪੜ੍ਹਦੇ ਪਰ ਉਨ੍ਹਾਂ ਦੀਆਂ ਨਿਜੀ ਰਚਨਾਵਾਂ ਜੋ ਲਗ ਪਗ ਦੋ ਦਰਜਨ ਹਨ, ਕਿਸੇ ਵਿਚ ਵੀ ਰਾਗਮਾਲਾ ਦਾ ਵਿਰੋਧ ਨਹੀਂ ਮਿਲਦਾ। ਇਸ ਦਾ ਕਾਰਨ ਓਹ ਆਪ ਹੀ ਜਾਣਨ। ਪ੍ਰੋ. ਹਰਮਿੰਦਰ ਸਿੰਘ ਜੀ ਰਾਗਮਾਲਾ ਬਾਰੇ ਕੁਝ ਪੁਸਤਕਾਂ ਇੰਗਲੈਂਡ ਤੋਂ ਦਿੱਲੀ ਲੈ ਕੇ ਆਏ ਪਰ ਕੁਝ ਵਿਗੜੇ ਹੋਏ ਘਰੋਗੀ ਹਾਲਾਤਾਂ ਕਾਰਨ, ਪੁਸਤਕਾਂ ਮੇਰੇ ਹਵਾਲੇ ਨਹੀਂ ਕਰ ਸਕੇ।

ਜਿਨ੍ਹਾਂ ਜਗਿਆਸੂਆਂ ਦੀ ਵਾਦ-ਵਿਵਾਦ ਵਾਲੀ ਬ੍ਰਿਤੀ ਹੈ, ਉਨ੍ਹਾਂ ਨਾਲ ਇਸ ਰਚਨਾ ਬਾਰੇ ਵੀਚਾਰ ਕਰਨੀ ਵਿਅਰਥ ਹੈ। ਗਲ ਰਾਗ ਮਾਲਾ ਪੜ੍ਹਨ ਜਾਂ ਨਾ ਪੜ੍ਹਨ ਦੀ ਨਹੀਂ, ਗਲ ''ਸਲਾਮੁ ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ'' ਦੀ ਹੈ। ਇਕ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੇ ਸਰੂਪ ਜਿਸ ਵਿਚ ਰਾਗ ਮਾਲਾ ਦਰਜ ਹੈ, ਅਗੇ ਮੱਥਾ ਟੇਕਣਾ, ਨਾਲ ਹੀ ਕਿੰਤੂ ਪਰੰਤੂ ਕਰਨਾ ਇਹ ਦੋਵੇਂ ਗਲਾਂ ਸ੍ਵੈ-ਵਿਰੋਧੀ ਭਾਵਨਾ ਦੀਆਂ ਪ੍ਰਤੀਕ ਹਨ। 'ਜੇ ਗ੍ਰੰਥ ਕੀ ਰਹੇਗੀ ਤਾਂ ਪੰਥ ਕੀ ਰਹੇਗੀ' ਵਾਲੇ ਮਹੱਤਵਪੂਰਨ ਜਜ਼ਬੇ ਨਾਲ ਇਹ ਭਾਵਨਾ ਮੇਲ ਨਹੀਂ ਖਾਂਦੀ। ਜਿਹੜੇ ਵੀਰ ਇਹ ਦਲੀਲ ਦਿੰਦੇ ਹਨ ਜੇ ਰਾਗ ਮਾਲਾ ਪੜ੍ਹਨੀ ਜ਼ਰੂਰੀ ਹੈ ਤਾਂ ਤਤਕਰਾ ਵੀ ਪੜ੍ਹਨਾ ਚਾਹੀਦਾ ਹੈ, ਪਰ ਅਜਿਹੇ ਵੀਰ ਇਹ ਨਹੀਂ ਸਮਝਦੇ ਕਿ 'ਤਤਕਰਾ' ਕਿਸੇ ਸ਼ਬਦ ਦਾ ਪੰਨਾ ਵੇਖਣ ਲਈ ਹੁੰਦਾ ਹੈ ਨਾ ਕਿ ਪਾਠ ਕਰਨ ਲਈ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਰਾਗ ਮਾਲਾ ਦੀ ਲਿਖਣ ਸ਼ੈਲੀ ਤੇ ਸ਼ਬਦ ਸਰੂਪਾਂ ਦਾ ਜੋ ਸੁਮੇਲ ਹੈ ਉਹ ਹੋਰ ਰਾਗਮਾਲਾਵਾਂ ਨਾਲੋਂ ਵਿਲਖਣ ਹੈ। ਜੋ ਆਲਮ ਦੀ ਰਾਗ ਮਾਲਾ ਹੈ ਉਸ ਵਿੱਚ ਦੋਹਰੇ ਛੰਦ, ਅੰਕ ਆਦਿ ਦਰਜ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਰਾਗ ਮਾਲਾ ਵਿੱਚ ਦੋਹਰੇ, ਛੰਤ ਤੇ ਲੜੀਵਾਰ ਅੰਕਾਂ ਦੀ

ਅਣਹੋਂਦ ਹੈ। ਜੇ ਇਸ ਸਟੇਜ ਤੇ ਰਾਗ ਮਾਲਾ ਨੂੰ ਗੁਰੂ-ਕਿਰਤ ਨਾ ਮੰਨੀਏ ਤਾਂ ਕੀ ਇਸ ਵਿਵਾਦ ਦਾ ਨਿਬੇੜਾ ਹੋ ਜਾਵੇਗਾ? ਸੰਭਵ ਨਹੀਂ।

ਹਿਜਰੀ ਸੰਨ ੯੯੧ ਨੂੰ ਰਾਗ ਮਾਲਾ ਦਾ ਆਧਾਰ ਬਣਾ ਕੇ ਆਲਮ (ਮੁਸਲਮਾਨ) ਕਵੀ ਨਾਲ ਜੋੜਨ ਵਾਲੀ ਗੱਲ ਜਚਦੀ ਨਹੀਂ। ਆਲਮ ਸੰਗੀਤਕਾਰ ਸੀ ਨਾ ਕਿ ਰਾਗ ਮਾਲਾ ਦਾ ਰਚਿਤਾ ਸੀ? ਜੇ ਮੁਸਲਮਾਨੀ ਮਤ ਨੂੰ ਸਾਹਮਣੇ ਰਖੀਏ ਤਾਂ ਉਸ ਵਿੱਚ ਰਾਗ ਗਾਉਣ ਦੀ ਮੰਨਾਹੀ ਹੈ, ਕਿਸੇ ਮਸੀਤ ਵਿੱਚ ਰਾਗ ਨਹੀਂ ਗਾਇਆ ਜਾ ਸਕਦਾ। ਜੇ ਲਿਖਣ ਵਾਲਾ ਪਖ ਵੇਖੀਏ ਤਾਂ ਮੁਸਲਮਾਨ ੭੮੬. ਅੱਲਾ ਜਾਂ ਬਿਸਮਿੱਲਾ ਕਲਮੇ ਦਾ ਸੰਕੇਤ ਦਿੰਦੇ ਹਨ ਪਰ ਇਸ ਰਚਨਾ ਦਾ ਆਰੰਭ ਹੀ '੧ਓ ਸਤਿਗੁਰ ਪ੍ਰਸਾਦਿ' ਦੇ ਮੰਗਲ ਨਾਲ ਹੁੰਦਾ ਹੈ। ਗੁਰਬਾਣੀ ਰਾਗਾਂ ਵਿੱਚ ਵੀ ਹੈ, ਤੇ ਰਾਗਾਂ ਤੋਂ ਮੁਕਤ ਰਚਨਾ ਵੀ ਹੈ। ਰਾਗਾਂ ਨੂੰ ਪਰਮਾਤਮਾ ਵਲੋਂ ਇਹ ਵਿਸ਼ੇਸ਼ ਗੁਣ ਪ੍ਰਾਪਤ ਹੈ ਕਿ ਓਹ ਖਿੰਡੇ ਪੁੰਡੇ ਮਨੁੱਖੀ ਮਨ ਨੂੰ ਆਪਣੇ ਵਲ ਆਕਰਸ਼ਤ ਕਰਕੇ ਇਕਾਗਰਤਾ ਵਿੱਚ ਸਹਾਇਕ ਹੁੰਦੇ ਹਨ। ਜਦੋਂ ਮਨ ਇਕਾਗਰ ਹੁੰਦਾ ਹੈ ਤਾਂ ਨਾਮ-ਸਿਮਰਨ ਦਾ ਰੱਸ ਪ੍ਰਾਪਤ ਹੁੰਦਾ ਹੈ। ਰਾਗ ਰੋਗੀ ਵੀ ਬਣਾ ਸਕਦੇ ਹਨ ਤੇ ਰਸੀਏ ਵੀ ਬਣਾ ਸਕਦੇ ਹਨ। ਕੇਵਲ ਰਾਗ ਮਾਲਾ ਦੇ ਨਾਂ ਤੋਂ ਨਫ਼ਰਤ ਕਰਨੀ ਸੋਭਦੀ ਨਹੀਂ। ਜਿਹੜਾ ਜਗਿਆਸੂ ਸੇਵਾ ਤੇ ਨਾਮ-ਸਿਮਰਨ ਦਾ ਰਸੀਆ ਬਣ ਜਾਂਦਾ ਹੈ, ਉਸੇ ਤੇ ਹੀ ਰਬੀ-ਤਰਸ ਰਹਿਮਤ ਦਾ ਮੀਂਹ ਬਰਸਦਾ ਹੈ। ਫਿਰ ਉਹ ਭਗਤ ਕਬੀਰ ਜੀ ਵਾਂਗੂੰ ਕਹਿਣ ਲਗ ਜਾਂਦਾ ਹੈ :-

**ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾ ਛਾਡੇ ਦੋਊ ॥**

ਉਸ ਦੇ ਮਨ ਵਿਚੋਂ ਮੁਸਲਮਾਨ, ਹਿੰਦੂ ਤੇ ਸਿੱਖ ਦਾ ਵਿਤਕਰਾ ਮਿਟ ਜਾਂਦਾ ਹੈ ''*ਅਲਹੁ ਰਾਮ ਜੀਵਉ ਤੇਰੀ ਨਾਈ ॥ ਤੂ ਕਰਿ ਮਿਹਰਿਮਤਿ ਸਾਈ॥*'' ਦਾ ਜਾਚਕ ਬਣ ਜਾਂਦਾ ਹੈ।

ਅਸਾਂ ਨਿਰਾ ਰਾਗ ਤੇ ਅਖਰਾਂ ਵਿੱਚ ਗੁੰਮ ਨਹੀਂ ਹੋਣਾ, ਚੇਤੰਨ ਹੋ ਕੇ 'ਨਾਮ-ਚੇਤਨਾ' ਵਾਲੇ ਪਖ ਤੇ ਪਹਿਰਾ ਦੇਣਾ ਹੈ। ਕੀ ਰਾਗ ਮਾਲਾ ਪੜ੍ਹਨ ਵਾਲੇ ਨੇ ਬੈਕੁੰਠ ਧਾਮੀ ਬਣ ਜਾਣਾ, ਜਾਂ ਨਾ ਪੜ੍ਹਨ ਵਾਲੇ ਨੇ ਨਰਕਗਾਮੀ ਬਣ ਜਾਣਾ ਹੈ? ਗੁਰਮਤਿ ਦਾ ਨਿਰਣਾ ''ਕਰਣੀ ਉਪਰਿ ਹੋਇ ਤਪਾਵਸਿ'' ਵਾਲਾ ਹੈ।

ਜਦ ੧੩ ਪੋਥੀਆਂ ਵਿਚ ਅਰਥ ਭੇਦ ਅਤੇ ਹੋਰ ਸ਼ੰਕਿਆਂ ਦੇ ਨਿਰਣੈ ਕੀਤੇ ਗਏ ਹਨ, ਜੇ ਅੰਤਲੀ ਰਚਨਾ ਬਾਰੇ ਕੁਝ ਨਾ ਲਿਖਦਾ ਤਾਂ ਪਾਠਕਾਂ ਨੇ ਨਿਰਾਸ਼ ਹੋਣਾ ਸੀ ਅਤੇ ਇਸ ਦੇ ਨਿਰਣੈ ਬਾਰੇ ਪੁਛ ਕਰਨੀ ਸੀ। ਹਰੇਕ ਪਾਠਕ ਨੂੰ ਵਿਅਕਤੀ ਗਤਿ ਉਤਰ ਦੇਣ ਤੋਂ ਬਚਣ ਹਿਤ ਉਪਲਬਧ ਗ੍ਰੰਥਾਂ ਚੋਂ ਸਮਗਰੀ ਇਕਤਰ ਕਰਨੀ ਪਈ, ਇਹ ਨੈਤਿਕਤਾ ਵਾਲੀ ਗੱਲ ਹੈ। ਵਿਦਵਾਨਾਂ ਲਈ ਦੋਨਾਂ ਪੱਖਾਂ ਦੀਆਂ ਦਲੀਲਾਂ* ਦੇਣੀਆਂ ਕੋਈ ਔਖੀ ਗੱਲ ਨਹੀਂ, ਪਰ ਤੱਤ ਇਹ ਹੈ ਰਾਗ ਮਾਲਾ ਤਾਂ ਸਦੀਆਂ ਤੋਂ ਆਪਣੇ ਗੁਰੂ ਦੀ ਸ਼ਰਨ ਵਿੱਚ ਬੈਠੀ ਹੋਈ ਹੈ, ਜਿਸ ਨੂੰ ਘਰੋਂ ਕੱਢਣਾ ਅਸੰਭਵ ਜਾਪਦਾ ਹੈ। ਗਿਆਨੀ

---

*ਰਾਗਮਾਲਾ ਵਿਰੋਧੀ ਸੱਜਣ ਇਹ ਕਹਿੰਦੇ ਹਨ ਕਿ ਰਾਗਮਾਲਾ ਤੋਂ ਰਹਿਤ ਪੰਜ-ਦਸ ਹੱਥ ਲਿਖਤੀ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਲਬਧ ਹਨ। ਪਰ ਰਾਗਮਾਲਾ ਪੱਖੀ ਇਹ ਦਲੀਲ ਦਿੰਦੇ ਹਨ ਕਿ ਇਹ ਸਰੂਪ ਵਾਦ-ਵਿਵਾਦ ਦੀ ਉਪਜ ਹਨ ਕਿਉਂਕਿ ਸੈਂਕੜੇ ਹੱਥ ਲਿਖਤ ਸਰੂਪ ਰਾਗਮਾਲਾ ਸਹਿਤ ਮੌਜੂਦ ਹਨ।

ਭਾਗ ਸਿੰਘ ਜੀ ਅੰਬਾਲਾ ਜੋ ਦਸਮ ਗ੍ਰੰਥ ਦੇ ਕੱਟੜ ਵਿਰੋਧੀ ਸਨ, ਰਾਗਮਾਲਾ ਬਾਰੇ ਇਹ ਕਹਿੰਦੇ ਹੁੰਦੇ ਸਨ ਕਿ ਇਸ ਰਚਨਾ ਦਾ ਵਿਰੋਧ ਪੰਥ-ਪਾੜੂ ਸਿੱਧ ਹੋ ਸਕਦਾ ਹੈ। ਇਸ ਲਈ ਇਸ ਬਾਰੇ ਵਿਵਾਦ ਵਿੱਚ ਨਹੀਂ ਪੈਣਾ ਚਾਹੀਦਾ।

'ਸਿੱਖ ਰਹਿਤ ਮਰਯਾਦਾ' ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਵਿੱਚ ਭੋਗ ਰਾਗਮਾਲਾ ਜਾਂ ਸਥਾਨਕ ਰਹੁਰੀਤੀ ਅਨੁਸਾਰ ਮਰਯਾਦਾ ਦੇ ਏਕੀਕਰਨ ਵਿੱਚ ਇਕ ਤਰੇੜ ਹੀ ਪ੍ਰਤੀਤ ਹੁੰਦੀ ਹੈ। 'ਜਾਂ' ਅੱਖਰ ਬਾਰੇ ਮੁੜ ਵੀਚਾਰ ਕਰਨ ਦੀ ਲੋੜ ਹੈ। ਰਾਗਮਾਲਾ ਪੜ੍ਹ ਕੇ ਕਿਸੇ ਨੂੰ ਪਰਮ-ਪਦਵੀ ਪ੍ਰਾਪਤ ਨਹੀਂ ਹੋ ਜਾਣੀ ਅਤੇ ਨਾ ਪੜ੍ਹ ਕੇ ਕਿਸੇ ਦੀ ਹੇਠੀ ਨਹੀਂ ਹੋ ਜਾਣੀ, ਗੱਲ ਤਾਂ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਸਰੂਪ ਤੇ ਆਦਰ ਦੀ ਹੈ ਜਿਸ ਤੋਂ ਕਿਸੇ ਨੂੰ ਵੀ ਬੇਮੁੱਖ ਨਹੀਂ ਹੋਣਾ ਚਾਹੀਦਾ। ਗੁਰਬਾਣੀ ਦਾ ਫੁਰਮਾਨ ਹੈ :-

**ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥**
**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥**
**ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥**
**ਨਾਨਕੁ ਆਖੈ ਰਾਹੁ ਏਹੁ, ਹੋਰਿ ਗਲਾਂ ਸੈਤਾਨੁ ॥ ੧ ॥** [ਪੰਨਾ ੧੨੪੫

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਦੇ ਬਚਨ ਹਨ, ਕਿ ਹਰ ਇਕ ਗੁਰਸਿਖ ਨੂੰ ਗੁਰੂ ਫੁਰਮਾਨਾਂ ਉਤੇ ਅਮਲ ਕਰਨਾ ਚਾਹੀਦਾ ਹੈ :-

**ਗੁਰਸਿਖੀ ਦਾ ਕਰਮ ਏਹ, ਗੁਰ ਫੁਰਮਾਏ ਗੁਰਸਿਖ ਕਰਣਾ ॥**

ਸੋ, ਨਾਮ ਦੇ ਵਣਜਾਰਿਓ ! ਇਸ ਰਚਨਾ ਦੇ ਝਗੜੇ ਵਿਚ ਉਲਝਣ ਦੀ ਲੋੜ ਨਹੀਂ, ਇਸ ਨਾਲ ਕਿਸੇ ਨੂੰ ਵੀ ਕੋਈ ਆਤਮਿਕ ਲਾਭ ਨਹੀਂ ਹੋਵੇਗਾ। ਸੰਸਾਰ ਵਿੱਚ ਰਹਿੰਦੇ ਹੋਏ ਕਾਰ-ਵਿਹਾਰ ਕਰਦੇ ਹੋਏ, ਕਿਤਨੀਆਂ ਕੱਚੀਆਂ ਗੱਲਾਂ ਕਰਦੇ ਹਾਂ, ਟੀ. ਵੀ. ਤੇ ਸੀਰੀਅਲ, ਰੇਡੀਓ ਤੇ ਮਨਘੜਤ ਕਹਾਣੀਆਂ ਸੁਣਦੇ ਹਾਂ, ਫਿਰ ਉਨ੍ਹਾਂ ਦਾ ਰਟਨ ਵੀ ਕਰਦੇ ਹਾਂ। ਓਦੋਂ ਸਾਡੇ ਧਿਆਨ ਵਿੱਚ ਗਾਵਹੁ ਸਚੀ ਬਾਣੀ' ਵਾਲਾ ਫੁਰਮਾਨ ਕਿਥੇ ਹੁੰਦਾ ਹੈ? ਰਾਗਮਾਲਾ' ਸਾਡੇ ਜੀਵਨ ਨੂੰ ਵਿਗਾੜਨ ਜਾਂ ਸਵਾਰਨ ਵਾਲੀ ਰਚਨਾ ਨਹੀਂ ਕੇਵਲ ਰਾਗਾਂ ਦੇ ਨਾਵਾਂ ਦੀ ਜਾਣਕਾਰੀ ਜਿਹੀ ਦਿੰਦੀ ਹੈ। ਸਾਨੂੰ ਤਾਂ ''ਗੁਰਸਿਖਾ ਇਕੋ ਪਿਆਰੁ, ਗੁਰ ਮਿਤਾ ਪੁਤਾ ਭਾਈਆ'' ਵਾਲੀ ਪਾਵਨ ਭਾਵਨਾ ਨੂੰ ਆਪਣੇ ਜੀਵਨ ਦਾ ਅੰਗ ਬਣਾਉਣਾ ਚਾਹੀਦਾ ਹੈ ਅਤੇ ਤਰਕਵਾਦੀ ਬ੍ਰਿਤੀ ਛੱਡ ਕੇ ਗੁਰੂ ਚਰਨਾ ਨਾਲ ਪ੍ਰੀਤ ਕਰਨੀ ਹੀ ਉਚਿਤ ਹੈ :-

**ਨਾਮੁ ਧਿਆਏ ਤਾ ਸਤਿਗੁਰ ਭਾਏ, ਜੋ ਇਛੈ ਸੋ ਫਲੁ ਪਾਏ ॥**
**ਨਾਨਕ, ਤਿਸਦਾ ਸਭ ਕਿਛੁ ਹੋਵੈ, ਜਿ ਵਿਚਹੁ ਆਪੁ ਗਵਾਏ ॥** [ਪੰਨਾ ੭੫੪

ਅਜਾਣ ਬਚਾ ਹਾਂ, ਸਰਬਤ ਖ਼ਾਲਸਾ ਜੀ ਤੋਂ ਭੁਲਾਂ ਲਈ ਖ਼ਿਮਾਂ ਦਾ ਜਾਚਕ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਪੰਥ ਦਾ ਦਾਸਰਾ

**(ਹਰਿਬੰਸ ਸਿੰਘ)**

# ਗਿਆਨੀ ਹਰਿਬੰਸ ਸਿੰਘ ਰਚਿਤ ਪੁਸਤਕ-ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ

**(ਤੁਲਨਾਤਮਿਕ ਅਧਿਐਨ, 14 ਭਾਗਾਂ ਵਿੱਚ ਸੰਪੂਰਨ ਸਟੀਕ)**

1) ਜਪੁ ਨਿਰਣੈ (ਸਟੀਕ)
2) ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਦਰਸ਼ਨ
6) ਸਿਧ ਗੋਸਟਿ ਨਿਰਣ
7) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
8) ਬਾਰਹਮਾਹਾ ਦਰਪਣ
9) ਗੁਰਮਤਿ ਅਰਦਾਸਿ ਫ਼ਿਲਾਸਫ਼ੀ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ
13) ਜੈਤਸਰੀ ਕੀ ਵਾਰ ਨਿਰਣੈ (ਸਟੀਕ)
14) ਸਮਰਥ ਗੁਰੂ
15) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
16) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
17) ਆਸਾ ਕੀ ਵਾਰ ਨਿਰਣੈ (ਸਟੀਕ)
18) ਨਾਮ ਦਰਸ਼ਨ
19) ਵੈਰਾਗ ਲਹਿਰਾਂ ਤੇ ਸਫਲ ਜੀਵਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫਿਲਾਸਫੀ
29) ਸ੍ਰੀ ਦਸਮ ਗ੍ਰੰਥ ਦਰਪਣ
30) ਗੁਰਮਤਿ ਜੀਵਨ ਫਿਲਾਸਫ਼ੀ (ਜੀਵਨ ਕੀ ਹੈ?)
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕ੍ਯ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33) ਗੁਰਬਾਣੀ ਮ ਖਿਆ ਬੋਧਕ ਕੋਸ਼
34) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
35) ਸੁਖਮਨੀ ਸਟੀਕ (ਗੁਟਕਾ)
36) ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ)
37) ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ

**ਗਿਆਨੀ ਹਰਿਬੰਸ ਸਿੰਘ (ਭਾਈ ਸਾਹਿਬ)**
17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ